# ਸਿੱਖ ਤਵਾਰੀਖ਼

(ਪਹਿਲਾ ਹਿੱਸਾ 1469 ਤੋਂ 1708)

## ਨਾਨਕਿ ਰਾਜੁ ਚਲਾਇਆ



ਡਾਕਟਰ ਹਰਜਿੰਦਰ ਸਿੰਘ ਦਿਲਗੀਰ

# NANAK RAAJ CHALAYIA

SIKH HISTORY, Vol.-I (-1000 to 1708)

by

**Dr Harjinder Singh Dilgeer**

Ph.D., M.Phil., LL.B.,
M.A.(Philosophy, English, Punjabi)
Adi Granth Acharya, Dip.G.Phil.

*National Professor of Sikh Studies*



*Email:* hsdilgeer@yahoo.com

**ISBN 2- 930 247-24.X**

**First Edition: 6 May 2008**

*Published by:*
**S Surjeet Singh Chhadauri**
Chairman
**SIKH UNIVERSITY PRESS**
Waremme, Belgium.
*Email:* thesikhuniversitypress@yahoo.com

*Distributors:*
**SINGH BROTHERS**
Bazar Mai Sewan, Amritsar
Email: singhbros@vsnl.com

*Printed at:*
**PRINTWELL**
146, Focal Point
Amritsar.

*Price : Rs. 300 (Deluxe edition)*
*Rs. 200 (Paperback)*

*ਸਿੱਖ ਤਵਾਰੀਖ਼ ਦੇ ਮਹਾਨ ਖ਼ਜ਼ਾਨੇ ਨੂੰ ਸੰਭਾਲਣ ਵਾਲਿਆਂ*

# ਨਰਬੂਦ ਸਿੰਘ ਭੱਟ
# ਸੈਨਾਪਤੀ (ਸੈਣਾ ਸਿੰਘ)
# ਸੇਵਾ ਸਿੰਘ ਕੌਸ਼ਿਸ਼
# ਸਵਰੂਪ ਸਿੰਘ ਕੌਸ਼ਿਸ਼

*ਦੇ ਨਾਂ*

# ਤਤਕਰਾ

**ਬਿਬਲੀਓਗਰਾਫ਼ੀ (ਸਿੱਖ ਇਤਿਹਾਸ ਦੀ ਇਤਿਹਾਸਕਾਰੀ) ਅਤੇ ਇੰਡੈਕਸ ਵੇਖੋ ਆਖ਼ਰੀ ਜਿਲਦ ਵਿਚ।**

# ਨਕਸ਼ਿਆਂ ਦਾ ਵੇਰਵਾ

# ਤਸਵੀਰਾਂ ਦਾ ਵੇਰਵਾ

1. ਨਾਨਕਾਣਾ ਸਾਹਿਬ ਵਿਚ ਜਨਮ ਅਸਥਾਨ ਗੁਰੂ ਨਾਨਕ ਸਾਹਿਬ
2. ਏਮਨਾਬਾਦ (ਸੈਦਪੁਰ) ਵਿਚ ਗੁਰਦੁਆਰਾ ਰੋੜੀ ਸਾਹਿਬ
3. ਬਗ਼ਦਾਦ (ਇਰਾਕ) ਵਿਚ ਗੁਰੂ ਨਾਨਕ ਸਾਹਿਬ ਦੇ ਜਾਣ ਦੀ ਯਾਦਗਾਰ
4. ਬਗ਼ਦਾਦ ਵਿਚ ਗੁਰੂ ਨਾਨਕ ਸਾਹਿਬ ਦੀ ਆਮਦ ਬਾਰੇ ਲਗੀ ਸਿੱਲ
5. ਕਰਤਾਰਪੁਰ (ਪਹਿਲਾ ਸਿੱਖ ਨਗਰ) ਜਿੱਥੇ ਗੁਰੂ ਨਾਨਕ ਸਾਹਿਬ 17 ਸਾਲ ਰਹੇ
6. ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦਾ ਰਾਤ ਦਾ ਨਜ਼ਾਰਾ
7. ਲਾਹੌਰ ਵਿਚ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਵਾਲੀ ਥਾਂ 'ਤੇ ਗੁਰਦੁਆਰਾ ਡੇਹਰਾ ਸਾਹਿਬ
8. ਅੰਮ੍ਰਿਤਸਰ ਵਿਚ ਅਕਾਲ ਤਖ਼ਤ ਸਹਿਬ ਦੀ ਈਮਾਰਤ
9. ਅੰਮ੍ਰਿਤਸਰ ਦਾ ਹਵਾਈ ਜਹਾਜ਼ ਤੋਂ ਨਜ਼ਾਰਾ (1994)
10. ਗੁਰੂ ਕਾਲ ਦਾ ਇਕ ਰਥ
11. ਦਿੱਲੀ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਵਾਲੀ ਥਾਂ 'ਤੇ ਗੁਰਦੁਆਰਾ ਸੀਸ ਗੰਜ
12. ਦਿੱਲੀ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੇ ਧੜ ਦੇ ਸਸਕਾਰ ਵਾਲੀ ਥਾਂ 'ਤੇ ਗੁਰਦੁਆਰਾ ਰਕਾਬ ਗੰਜ
13. ਇਕ ਕਲਾਕਾਰ ਵਾਲੋਂ ਭਾਈ ਦਿਆਲ ਦਾਸ ਦੀ ਸ਼ਹੀਦੀ ਦਾ ਨਜ਼ਾਰਾ
14. ਇਕ ਕਲਾਕਾਰ ਵਾਲੋਂ ਭਾਈ ਮਤੀ ਦਾਸ ਦੀ ਸ਼ਹੀਦੀ ਦਾ ਨਜ਼ਾਰਾ
15. ਬੱਸੀ ਪਠਾਣਾਂ ਦਾ ਕਿਲ੍ਹਾ ਜਿੱਥੇ ਗੁਰੂ ਤੇਗ਼ ਬਹਾਦਰ ਸਾਹਿਬ ਸਾਢੇ ਤਿੰਨ ਮਹੀਨੇ ਕੈਦ ਰਹੇ
16. ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅਠਾਰਵੀਂ ਸਦੀ ਦੀ ਇਕ ਪੇਂਟਿੰਗ
17. ਅਨੰਦਪੁਰ ਸਾਹਿਬ: ਕੇਸ ਗੜ੍ਹ ਸਾਹਿਬ
18. ਅਨੰਦਪੁਰ ਸਾਹਿਬ: ਕਿਲ੍ਹਾ ਅਨੰਦਗੜ੍ਹ ਸਾਹਿਬ
19. ਗੁਰਦੁਆਰਾ ਤੀਰਗੜ੍ਹ ਸਾਹਿਬ, ਜਿੱਥੇ 18 ਸਤੰਬਰ 1688 ਦੇ ਦਿਨ ਭੰਗਾਣੀ ਦੀ ਲੜਾਈ ਲੜੀ ਗਈ
20. ਪਾਉਂਟਾ ਸਾਹਿਬ: ਦਰਿਆ ਦੇ ਪਾਰ ਤੋਂ ਲਈ ਤਸਵੀਰ
21. ਨਦੌਣ: ਜਿੱਥੇ 1691 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਲੜਾਈ ਲੜੀ
22. ਨੰਦੇੜ: ਜਿੱਥੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂਤਾ ਦਿੱਤੀ
23. ਚਮਕੌਰ ਜਿੱਥੇ ਦੋ ਵੱਡੇ ਸਾਹਿਬਜ਼ਾਦੇ, ਤਿੰਨ ਪਿਆਰੇ ਤੇ ਹੋਰ 40 ਸਿੱਖ 7-8 ਦਸੰਬਰ 1705 ਦੇ ਦਿਨ ਸ਼ਹੀਦ ਹੋਏ
24. ਫ਼ਤਹਿਗੜ੍ਹ ਸਾਹਿਬ ਜਿੱਥੇ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਸ਼ਹੀਦ ਕੀਤੇ ਗਏ ਸਨ

# ਸ਼ੁਕਰੀਆ

ਸਿੱਖ ਤਵਾਰੀਖ਼ ਨਾਲ ਜੋ ਜ਼ਿਆਦਤੀ ਹੋਈ ਹੈ ਉਹ ਸ਼ਾਇਦ ਹੀ ਕਿਸੇ ਕੌਮ ਦੀ ਤਵਾਰੀਖ਼ ਨਾਲ ਹੋਈ ਹੋਵੇ। ਬਾਕੀ ਕੌਮਾਂ ਦੀ ਤਵਾਰੀਖ਼ ਵਿਚ ਤਾਂ ਰਲਾ ਪਾਇਆ ਗਿਆ ਹੋਵੇਗਾ ਪਰ ਸਿੱਖ ਤਵਾਰੀਖ਼ ਦਾ ਤਾਂ ਰੱਜ ਕੇ ਰੇਪ ਕੀਤਾ ਗਿਆ ਹੈ। ਇਸ ਨੂੰ ਮੁਸਲਮਾਨ ਲਿਖਾਰੀਆਂ ਨੇ ਨਫ਼ਰਤ ਤੇ ਗੁੱਸੇ ਨਾਲ ਪੇਸ਼ ਕੀਤਾ; ਹਿੰਦੂ ਲਿਖਾਰੀਆਂ ਨੇ ਇਸ ਨੂੰ ਈਰਖਾ ਤੇ ਨਫ਼ਰਤ ਨਾਲ ਛੁਟਿਆਇਆ ਅਤੇ ਅਹਿਸਾਨ-ਫ਼ਰਾਮੋਸ਼ੀ ਦਾ ਇਜ਼ਹਾਰ ਕੀਤਾ। ਅੰਗਰੇਜ਼ ਲਿਖਾਰੀਆਂ ਨੇ ਨਾਵਾਕਫ਼ੀ ਅਤੇ ਸਾਜ਼ਿਸ਼ ਹੇਠ ਇਸ ਨੂੰ ਗ਼ਲਤ ਪੇਸ਼ ਕੀਤਾ ਤੇ ਉਲਝਣਾਂ ਪਾਉਣ ਦੇ ਮੁਜਰਿਮ ਬਣੇ।

ਘਟ ਸਿੱਖ ਲਿਖਾਰੀਆਂ ਨੇ ਵੀ ਨਹੀਂ ਕੀਤੀ। ਉਨ੍ਹਾਂ ਨੇ ਅੰਨ੍ਹੀ ਸ਼ਰਧਾ ਹੇਠ ਇਸ ਵਿਚ ਰਲਾ ਪਾਇਆ ਅਤੇ ਕਈਆਂ ਨੇ ਤਾਂ ਗਪੌੜ ਕਹਾਣੀਆਂ ਘੜ ਕੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਅਖੌਤੀ ਤਾਂਤਰਿਕਾਂ, ਸਿੱਧਾਂ ਤੇ ਜਾਦੂਗਰਾਂ ਵਰਗੀ ਬਣਾਉਣ ਦੀ ਕੋਸ਼ਿਸ਼ ਵੀ ਕੀਤੀ (ਬ੍ਰਾਹਮਣ ਲਿਖਾਰੀਆਂ ਦਾ ਵੀ ਅਜਿਹੀ ਪੇਸ਼ਕਾਰੀ ਵਿਚ ਚੋਖਾ ਰੋਲ ਸੀ)। ਕੁਝ ਲਿਖਾਰੀ ਅਜਿਹੇ ਵੀ ਹਨ ਜਿਹੜੇ ਮਿਹਨਤ ਕਰਨ ਤੋਂ ਦੌੜਦੇ ਹਨ ਅਤੇ ਇਸੇ ਕਰ ਕੇ 'ਭੱਟ ਵਹੀਆਂ' ਅਤੇ ਹੋਰ ਨਵੇਂ ਲੱਭੇ ਕੀਮਤੀ ਸੋਮਿਆਂ ਦਾ ਫ਼ਾਇਦਾ ਨਹੀਂ ਉਠਾਉਣਾ ਚਾਹੁੰਦੇ। ਇੰਞ ਹੀ ਕੁਝ ਲੇਖਕ (ਜਿਹੜੇ ਤਵਾਰੀਖ਼ ਦੇ ਅਸਲੂਬ ਨਹੀਂ ਜਾਣਦੇ ਅਤੇ ਦੋ-ਚਾਰ ਚੰਗੇ-ਮਾੜੇ ਸੋਮਿਆਂ ਨੂੰ ਸਾਹਵੇਂ ਰੱਖ ਕੇ ਲੇਖ ਅਤੇ ਕਿਤਾਬਾਂ ਲਿਖਣ ਦੇ ਸ਼ੌਕੀਨ ਹਨ) ਤੇ ਅਖ਼ਬਾਰਾਂ ਵਾਸਤੇ ਕਾਲਮ ਲਿਖਣ ਵਾਲਿਆਂ ਵਿਚੋਂ ਵੀ ਕੁਝ ਕੁ ਨੇ ਵੀ ਬਹੁਤ ਜ਼ਿਆਦਤੀ ਕੀਤੀ ਹੈ। ਅਖ਼ਬਾਰਾਂ ਵਿਚ 'ਅੱਜ ਦਾ ਇਤਿਹਾਸ' ਦੇ ਨਾਂ 'ਤੇ ਵੀ ਸਿੱਖ ਤਵਾਰੀਖ਼ ਨੂੰ ਬੜਾ ਗ਼ਲਤ ਪੇਸ਼ ਕੀਤਾ ਜਾ ਰਿਹਾ ਹੈ।

ਇਸ ਸਾਰੀ ਜ਼ਿਆਦਤੀ ਨੂੰ ਸਾਹਵੇਂ ਰੱਖ ਕੇ ਮੈਂ ਮੁਕੰਮਲ 'ਸਿੱਖ ਤਵਾਰੀਖ਼' ਨੂੰ ਮੁੱਢੋਂ ਹੀ ਲਿਖਣ ਦਾ ਤਹੱਈਆ ਕੀਤਾ ਸੀ। ਇੱਤਫ਼ਾਕਨ ਮੈਂ ਪਹਿਲਾਂ 'ਬੰਦਾ ਸਿੰਘ ਬਹਾਦਰ' ਅਤੇ ਘੱਲੂਘਾਰਾ ਕਾਲ (1708-1765) ਬਾਰੇ ਲਿਖਿਆ (ਜੋ ਦੋ ਕਿਤਾਬਾਂ ਵਜੋਂ ਛਪ ਚੁਕਾ ਹੈ)। ਪਰ ਹੁਣ ਪੂਰੀ ਸਿੱਖ ਤਵਾਰੀਖ਼ ਨੂੰ ਪੇਸ਼ ਕਰ ਰਿਹਾ ਹਾਂ। ਇਸ ਤਵਾਰੀਖ਼ ਨੂੰ ਲਿਖਣ ਵਾਸਤੇ ਮੈਂ ਵੱਖ-ਵੱਖ ਪੜਾਵਾਂ 'ਤੇ ਪਿਛਲੇ 30-32 ਸਾਲ ਵਿਚ ਕੰਮ ਕੀਤਾ ਹੈ। ਸਭ ਤੋਂ ਪਹਿਲਾਂ 1978 ਵਿਚ ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ ਛਾਪੀ ਸੀ ਤੇ ਉਸ ਮਗਰੋਂ ਅਕਾਲ ਤਖ਼ਤ ਸਾਹਿਬ, ਸਿੱਖ ਸਟਰਗਲ ਫ਼ਾਰ ਸਾਵਰੱਨਟੀ: ਐਨ ਹਿਸਟੋਰੀਕਲ ਪਰਸਪੈਕਟਿਵ ਤੇ ਫਿਰ ਹੋਰ ਕਈ ਕੁਝ। ਮੌਜੂਦਾ ਪੜਾਅ ਵਿਚ ਇਸ ਸਾਰਾ ਕੁਝ ਨੂੰ ਨਵੇਂ ਸਿਰਿਓਂ ਲਿਖਿਆ ਹੈ ਜੋ ਤੁਹਾਡੇ ਹੱਥਾਂ ਵਿਚ ਹਾਜ਼ਿਰ ਹੈ।

ਮੁਕੰਮਲ ਸਿੱਖ ਤਵਾਰੀਖ਼ ਸ਼ਾਇਦ ਅਜੇ ਨਾ ਛਪ ਸਕਦੀ ਜੇ ਕਰ ਇਸ ਵਾਸਤੇ ਸ: ਸੁਰਜੀਤ ਸਿੰਘ ਛਦੌੜੀ (ਬੈਲਜੀਅਮ) ਰੋਲ ਅਦਾ ਨਾ ਕਰਦੇ। ਉਨ੍ਹਾਂ ਨੇ ਆਪਣਾ ਦਸਵੰਧ ਅਤੇ ਉਨ੍ਹਾਂ ਦੇ ਬੱਚਿਆਂ ਨੇ ਆਪਣਾ ਜੇਬ੍ਹ ਖ਼ਰਚ ਬਚਾਅ ਕੇ ਇਸ ਕਿਤਾਬ ਵਾਸਤੇ ਬਹੁਤ ਇਮਦਾਦ ਕੀਤੀ ਹੈ ਤੇ ਜੇ ਉਹ ਇਹ ਨਾ ਕਰਦੇ ਤਾਂ ਪਤਾ ਨਹੀਂ ਮੈਂ ਇਹ ਸਾਰਾ ਕੰਮ ਕਰ ਸਕਦਾ ਕਿ ਨਾ! ਸ: ਛਦੌੜੀ ਦੀ ਇਕ ਹੋਰ ਸੇਵਾ ਦਾ ਜ਼ਿਕਰ ਕਰਨਾ ਲਾਜ਼ਮੀ ਹੈ। ਉਨ੍ਹਾਂ ਨੇ 1994 ਵਿਚ ਮੇਰੀ 1991 ਵਿਚ ਛਪੀ ਕਿਤਾਬ 'ਹੂ ਆਰ ਦ ਸਿੱਖਜ਼' ਦਾ ਛੋਟਾ ਐਡੀਸ਼ਨ ਕਾਫ਼ੀ ਰਕਮ ਖ਼ਰਚ ਕੇ ਹਾਲੈਂਡ ਦੀ ਡੱਚ ਬੋਲੀ ਵਿਚ ਤਰਜਮਾ ਕਰਵਾ ਕੇ ਛਾਪਿਆ ਸੀ। ਇਸ ਮਗਰੋਂ ਉਨ੍ਹਾਂ ਨੇ 2001 ਵਿਚ 'ਹੂ ਆਰ ਦ ਸਿੱਖਜ਼' ਦਾ ਵੱਡਾ ਐਡੀਸ਼ਨ ਕਿਸੇ ਫ਼ਰੈਂਚ ਪ੍ਰੋਫ਼ੈਸਰ ਨੂੰ ਪੈਸੇ ਦੇ ਕੇ ਇਸ ਦਾ ਫ਼ਰੈਂਚ ਵਿਚ ਤਰਜਮਾ ਕਰਵਾ ਕੇ ਛਾਪਿਆ ਅਤੇ ਵੱਖ-ਵੱਖ ਲਾਇਬਰੇਰੀਆਂ, ਸਰਕਾਰਾਂ, ਪੁਲੀਸ, ਪ੍ਰੈੱਸ ਤੇ ਹੋਰ ਕਈ ਅਦਾਰਿਆਂ

ਵਿਚ ਪਹੁੰਚਾਇਆ। ਇਸ ਮਗਰੋਂ ਉਨ੍ਹਾਂ ਨੇ ਇਸ ਦਾ ਜਰਮਨ, ਪੁਰਤਗਾਲੀ, ਸਪੈਨਿਸ਼ ਤੇ ਕਈ ਹੋਰ ਜ਼ਬਾਨਾਂ ਵਿਚ ਤਰਜਮਾ ਕਰਵਾਉਣ ਵਾਸਤੇ ਚੋਖੀ ਰਕਮ ਖ਼ਰਚੀ (ਜਿਹੜੀ ਉਨ੍ਹਾਂ ਦੇ ਦਸਵੰਧ ਤੋਂ ਕਿਤੇ ਵਧੇਰੇ ਸੀ)। ਸਪੈਨਿਸ਼ ਐਡੀਸ਼ਨ ਨੂੰ ਸਪੇਨ ਵਿਚ ਰਹਿ ਰਹੇ ਸ: ਕੁਲਵਿੰਦਰ ਸਿੰਘ ਜਾਡਲਾ ਨੇ ਆਪਣੇ ਖਰਚ 'ਤੇ ਛਾਪ ਕੇ ਸੇਵਾ ਕੀਤੀ। ਇੰਝ ਹੀ 'ਹੂ ਆਰ ਦ ਸਿੱਖਜ਼' ਦਾ 2007 ਵਾਲਾ ਅੰਗਰੇਜ਼ੀ ਐਡੀਸ਼ਨ ਛਾਪਣ ਵਿਚ ਵੀ ਸ: ਛਦੌੜੀ ਦਾ ਰੋਲ ਸੀ ਤੇ ਹੁਣ ਮੁਕੰਮਲ ਸਿੱਖ ਤਵਾਰੀਖ਼ ਦੀ ਤਿਆਰੀ ਤੇ ਛਪਾਈ ਵਿਚ ਵੀ ਉਨ੍ਹਾਂ ਦਾ ਅਹਿਮ ਰੋਲ ਹੈ। ਸਿੱਖ ਪੰਥ ਨੂੰ ਉਨ੍ਹਾਂ ਦਾ ਅਤੇ ਉਨ੍ਹਾਂ ਦੇ ਪਰਵਾਰ ਦਾ ਅਹਿਸਾਨ ਹਮੇਸ਼ਾ ਯਾਦ ਰਖਣਾ ਚਾਹੀਦਾ ਹੈ। ਡਾ: ਗੁਰਦੇਵ ਸਿੰਘ ਸਿੱਧੂ ਦਾ ਮਿਲਵਰਤਣ ਵੀ ਮੈਨੂੰ ਹਮੇਸ਼ਾ ਚੇਤੇ ਰਹੇਗਾ।

ਇਹ ਇਸ ਕਿਤਾਬ ਦਾ ਪਹਿਲਾ ਐਡੀਸ਼ਨ ਹੈ। ਮੈਂ ਕੋਈ ਦਾਅਵਾ ਨਹੀਂ ਕਰਦਾ ਕਿ ਇਹ ਅਖ਼ੀਰ ਹੈ, ਇਹ ਤਾਂ ਸ਼ੁਰੂਆਤ ਹੈ। ਇਸ ਦੀ ਸੁਧਾਈ ਵਿਚ ਪਹਿਲਾਂ ਵੀ ਬਹੁਤ ਸੱਜਣਾਂ ਨੇ ਰੋਲ ਅਦਾ ਕੀਤਾ ਹੈ ਤੇ ਹੁਣ ਵੀ ਸਿੱਖ ਤਵਾਰੀਖ਼ ਦਾ ਇਹ ਵਿਦਿਆਰਥੀ (ਇਹ ਲੇਖਕ) ਹਰ ਸਹੀ ਸੁਝਾਅ ਨੂੰ ਕਬੂਲ ਕਰਨ ਅਤੇ ਗ਼ਲਤੀਆਂ ਦੀ ਦਰੁਸਤੀ ਕਰਨ ਵਾਸਤੇ ਹਰਦਮ ਤਿਆਰ ਹੈ।

ਇਸ ਕਿਤਾਬ ਦੇ ਲਿਖਣ ਤੇ ਛਪਾਈ ਦੌਰਾਨ ਕੁਝ ਸੱਜਣ ਬੜੇ ਮਿਹਰਬਾਨ ਰਹੇ। ਮੈਂ ਇਨ੍ਹਾਂ ਸਾਰਿਆਂ ਦਾ ਤਹਿ-ਦਿਲੋਂ ਸ਼ੁਕਰਗੁਜ਼ਾਰ ਹਾਂ: ਡਾ: ਦਰਸ਼ਨ ਸਿੰਘ (ਚੰਡੀਗੜ੍ਹ), ਡਾ: ਗੁਰਨਾਮ ਸਿੰਘ (ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ), ਸ. ਸੁਰਜੀਤ ਸਿੰਘ ਛਦੌੜੀ, ਸ. ਕੁਲਵਿੰਦਰ ਸਿੰਘ ਜਾਡਲਾ (ਸਪੇਨ), ਸ. ਨਛੱਤਰ ਸਿੰਘ ਬੈਂਸ ਤੇ ਸ਼ਿਵਦੇਵ ਸਿੰਘ ਬੈਂਸ (ਤੇ ਉਨ੍ਹਾਂ ਦਾ ਪਰਵਾਰ) ਓਸਲੋ, ਸ. ਬਲਜਿੰਦਰ ਸਿੰਘ ਲੀਅਰ ਓਸਲੋ (ਨਾਰਵੇ), ਡਾ: ਅਵਤਾਰ ਸਿੰਘ ਸੇਖੋਂ ਐਡਮੰਟਨ ਤੇ ਸ: ਜੋਗਿੰਦਰ ਸਿੰਘ ਵਿਨੀਪੈੱਗ (ਕਨੇਡਾ), ਸ. ਜਾਗੀਰ ਸਿੰਘ ਹਮਦਰਦ (ਬ੍ਰਿਮਿੰਘਮ), ਸ. ਭਾਗ ਸਿੰਘ ਅਣਖੀ (ਚੀਫ਼ ਖਾਲਸਾ ਦੀਵਾਨ), ਡਾ. ਗੁਰਬਚਨ ਸਿੰਘ ਬਚਨ (ਅੰਮ੍ਰਿਤਸਰ), ਗਿਆਨੀ ਜਗਤਾਰ ਸਿੰਘ ਜਾਚਕ (ਅਮਰੀਕਾ), ਸ. ਦਿਲਬੀਰ ਸਿੰਘ (ਕਲਕੱਤਾ), ਡਾ: ਮਨਬੀਰ ਸਿੰਘ (ਲੁਧਿਆਣਾ), ਸ: ਗੁਰਨਾਮ ਸਿੰਘ (ਫ਼ਰੀਦਾਬਾਦ), ਸ. ਅਮਰਜੀਤ ਸਿੰਘ ਚੰਦੀ (ਉਤਰਾਂਚਲ), ਸ. ਜਸਬਿੰਦਰ ਸਿੰਘ ਡੁਬਈ (ਹਾਲ ਮੋਹਾਲੀ), ਡਾ: ਅਮਰਜੀਤ ਕੌਰ ਤੇ ਸਰਦਾਰਨੀ ਅਰਵਿੰਦਰ ਕੌਰ (ਇੱਬਨ ਕਲਾਂ), ਸ. ਭੁਪਿੰਦਰ ਸਿੰਘ ਹਾਲੈਂਡ, ਖੋਜੀ ਕਾਫ਼ਿਰ (ਕਨੇਡਾ, ਹੁਣ ਰੋਪੜ), ਡਾ. ਦਵਿੰਦਰਪਾਲ ਸਿੰਘ (ਸਿੱਖ ਬੁੱਕ ਕੰਪਨੀ, ਅੰਮ੍ਰਿਤਸਰ), ਸ. ਗੁਰਸਾਗਰ ਸਿੰਘ (ਸਿੰਘ ਬਰਦਰਜ਼), ਸ ਗੁਰਵਿੰਦਰ ਸਿੰਘ (ਪ੍ਰਿੰਟਵੈੱਲ) ਤੇ ਉਨ੍ਹਾਂ ਸਾਰਿਆਂ ਦਾ ਸ਼ੁਕਰੀਆ ਜਿਨ੍ਹਾਂ ਦੇ ਨਾਂ ਇੱਥੇ ਲਿਖਣੇ ਭੁੱਲ ਗਿਆ ਹੋਵਾਂਗਾ।

ਸ. ਸੁਰਜੀਤ ਸਿੰਘ ਛਦੌੜੀ, ਸ. ਰਵਿੰਦਰ ਸਿੰਘ ਖਾਲਸਾ (ਮੋਹਾਲੀ), ਸ. ਰਵਿੰਦਰ ਸਿੰਘ ਪਿੰਜੌਰ, ਡਾ. ਸੁਖਪ੍ਰੀਤ ਸਿੰਘ ਉਦੋਕੇ, ਸ. ਇੰਦਰ ਸਿੰਘ ਘੱਗਾ, ਸ. ਕੰਵਲਜੀਤ ਸਿੰਘ ਕੁੰਡਲ ਤੇ ਸ. ਪ੍ਰੀਤਮ ਸਿੰਘ ਮਟਵਾਣੀ ਨੇ ਇਸ ਦਾ ਖਰੜਾ ਪੜ੍ਹ ਕੇ ਕੀਮਤੀ ਸੁਝਾਅ ਦਿੱਤੇ, ਉਨ੍ਹਾਂ ਦਾ ਉਚੇਚਾ ਸ਼ੁਕਰਗੁਜ਼ਾਰ ਹਾਂ। ਸਰਦਾਰਨੀ ਜਗਮੋਹਣ ਕੌਰ (ਬੱਸੀ ਪਠਾਣਾਂ) ਨੇ ਇਸ ਕਿਤਾਬ ਦੇ ਪਰੂਫ਼ ਪੜ੍ਹ ਕੇ ਕਈ ਗ਼ਲਤੀਆਂ ਸਹੀ ਕਰਵਾਈਆਂ, ਉਨ੍ਹਾਂ ਦਾ ਵੀ ਸ਼ੁਕਰਗੁਜ਼ਾਰ ਹਾਂ। ਇਸ ਕਿਤਾਬ ਵਿਚਲੇ ਨਕਸ਼ਿਆਂ ਵਾਸਤੇ ਖ਼ਾਸ ਮਦਦ ਕਰਨ ਵਾਲਿਆਂ ਸ. ਹਰਪ੍ਰੀਤ ਸਿੰਘ (ਐਲੀਵੇਸ਼ਨ ਐਡਵਰਟਾਈਜ਼ਰਜ਼) ਤੇ ਉਨ੍ਹਾਂ ਦੇ ਸਟਾਫ਼ ਸ: ਮਲਵਿੰਦਰ ਸਿੰਘ, ਅਜੈ ਕੁਮਾਰ, ਸ. ਨਰਿੰਦਰ ਸਿੰਘ; ਮੈਡਮ ਜਗਜੀਤ ਕੌਰ ਦਾ ਬੇਹਦ ਮਸ਼ਕੂਰ ਹਾਂ। ਸ. ਸੁਰਜੀਤ ਸਿੰਘ ਛਦੌੜੀ ਨੇ ਇਸ ਦਾ ਮੁਖਬੰਦ ਲਿਖਿਆ ਹੈ, ਉਸ ਵਾਸਤੇ ਉਨ੍ਹਾਂ ਦਾ ਹੋਰ ਵੀ ਸ਼ੁਕਰੀਆ।

**ਅੰਬੈਸਡਰ ਆਫ਼ ਸਿੱਖਇਜ਼ਮ** ਸ. ਖ਼ਜ਼ਾਨ ਸਿੰਘ (ਕਲਕੱਤਾ), **ਪੰਥ ਰਤਨ** ਸ. ਮਹਿੰਦਰ ਸਿੰਘ ਜੋਸ਼, **ਫ਼ਖ਼ਰ-ਇ-ਕੌਮ** ਸ. ਜਗਮੋਹਣ ਸਿੰਘ ਗਿਆਨੀ (ਲੁਧਿਆਣਾ) ਨੇ ਬੜਾ ਨਿੱਘਾ ਪਿਆਰ ਦਿੱਤਾ। ਪਰ ਉਹ ਇਸ ਦੀ ਛਪਾਈ ਤੋਂ ਪਹਿਲਾਂ ਹੀ ਚੜ੍ਹਾਈ ਕਰ ਗਏ, ਉਨ੍ਹਾਂ ਦੀ ਯਾਦ ਇਸ ਦਿਲ ਵਿਚ ਹਮੇਸ਼ਾ ਕਾਇਮ ਰਹੇਗੀ। **(ਡਾ:ਹਰਜਿੰਦਰ ਸਿੰਘ ਦਿਲਗੀਰ)**

# ਮੁਖ ਬੰਦ

## (ਸਿੱਖ ਹਿਸਟਰੀ 'ਚ ਸਿੱਖ ਹਿਸਟੋਰੀਅਨਾਂ ਤੇ ਲੇਖਕਾਂ ਦਾ ਯੋਗਦਾਨ)

ਮੈਂ ਇੱਥੇ ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਦੀ ਵਧੇਰੇ ਗੱਲ ਨਹੀਂ ਕਰਨੀ। ਉਹ ਦੋਵੇਂ ਗੁਰੂ-ਕਾਲ ਵਿਚ ਹੋਏ ਸਨ ਤੇ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਪ੍ਰਵਾਨਗੀ ਹਾਸਿਲ ਸੀ। ਗੁਰੂ ਦੇ ਕੀਤੇ ਨਿਰਣੈ 'ਤੇ ਕੋਈ ਟਿੱਪਣੀ ਦੇਣੀ ਇਕ ਸਿੱਖ ਨੂੰ ਸੋਭਾ ਨਹੀਂ ਦੇਂਦੀ। ਮੈਂ ਤਾਂ ਗੁਰੂ ਕਾਲ ਤੋਂ ਮਗਰੋਂ ਦੇ ਪੰਥਕ ਸੋਚ ਵਾਲੇ ਲੇਖਕਾਂ ਤੇ ਇਤਿਹਾਸਕਾਰਾਂ ਦਾ ਜ਼ਿਕਰ ਕਰਨਾ ਚਾਹਵਾਂਗਾ।

ਸਿੱਖ ਇਤਿਹਾਸ ਦੇ ਪ੍ਰਸਿੱਧ ਸਿੱਖ ਲੇਖਕਾਂ ਵਿਚ ਸੋਹਨ ਕਵੀ (ਉਸ ਦਾ ਅਸਲ ਨਾਂ ਇਹ ਨਹੀਂ ਹੈ), ਸੈਨਾਪਤੀ, ਭੱਟ (ਵਹੀਆਂ ਦੇ ਲੇਖਕ), ਸਰੂਪ ਦਾਸ ਭੱਲਾ, ਕੋਇਰ ਸਿੰਘ, ਸੁੱਖਾ ਸਿੰਘ, ਕੇਸਰ ਸਿੰਘ ਛਿਬਰ, ਭਾਈ ਸੰਤੋਖ ਸਿੰਘ, ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ, ਵੀਰ ਸਿੰਘ ਬੱਲ, ਗਣੇਸ਼ਾ ਸਿੰਘ ਬੇਦੀ, ਕਰਮ ਸਿੰਘ ਹਿਸਟੋਰੀਅਨ, ਪ੍ਰਿੰ: ਸਾਹਿਬ ਸਿੰਘ, ਡਾ: ਗੰਡਾ ਸਿੰਘ, ਡਾ: ਫ਼ੌਜਾ ਸਿੰਘ, ਗਿਆਨੀ ਗਰਜਾ ਸਿੰਘ, ਪ੍ਰਿੰਸੀਪਲ ਸਤਬੀਰ ਸਿੰਘ, ਡਾ: ਕਿਰਪਾਲ ਸਿੰਘ, ਡਾ: ਜੇ.ਐਸ. ਗਰੇਵਾਲ, ਡਾ: ਸੰਗਤ ਸਿੰਘ, ਡਾ: ਹਰਜਿੰਦਰ ਸਿੰਘ ਦਿਲਗੀਰ ਆਦਿਕ ਦੇ ਨਾਂ ਸਭ ਤੋਂ ਵਧ ਜਾਣੇ ਜਾਂਦੇ ਹਨ। ਉਂਜ ਤਾਂ ਪ੍ਰਿਥੀਪਾਲ ਸਿੰਘ ਕਪੂਰ, ਸੁਰਜੀਤ ਸਿੰਘ ਗਾਂਧੀ, ਬਲਵੰਤ ਸਿੰਘ ਢਿੱਲੋਂ, ਪਰਮਬਖ਼ਸ਼ੀਸ਼ ਸਿੰਘ ਆਦਿ ਨੇ ਵੀ ਕੁਝ ਕਿਤਾਬਾਂ ਲਿਖੀਆਂ ਹਨ ਪਰ ਉਨ੍ਹਾਂ ਵਿਚੋਂ ਕੋਈ ਵੀ ਲਿਖਤ ਪਹਿਲੇ ਜਾਂ ਦੂਜੇ ਦਰਜੇ ਦੀ ਰਚਨਾ ਨਹੀਂ ਆਖੀ ਜਾ ਸਕਦੀ। ਇਸ ਕਰ ਕੇ ਮੈਂ ਉਨ੍ਹਾਂ ਨੂੰ ਇਤਿਹਾਸਕਾਰਾਂ ਦੀ ਸੂਚੀ ਵਿਚ ਨਹੀਂ ਰਖ ਸਕਦਾ।

ਉਪਰ ਵਰਣਨ ਕੀਤੇ ਇਤਿਹਾਸ ਲੇਖਕਾਂ ਵਿਚੋਂ ਸਭ ਤੋਂ ਵਧ ਵਧੀਆ ਸੈਨਾਪਤੀ ਦੀ 'ਗੁਰਸੋਭਾ' (1709) ਹੈ ਅਤੇ ਸਭ ਤੋਂ ਵਧ ਖ਼ਤਰਨਾਕ 'ਇਤਿਹਾਸ' ਰਚਨਾ, ਸੋਹਨ ਕਵੀ ਦੇ ਨਾਂ ਨਾਲ ਜੋੜੀ ਜਾਣ ਵਾਲੀ, *ਗੁਰਬਿਲਾਸ ਪਾਤਸਾਹੀ ਛੇਵੀਂ* ਹੈ। ਭਾਵੇਂ ਇਸ 'ਤੇ 1718 ਦਾ ਸਾਲ ਲਿਖਿਆ ਹੋਇਆ ਹੈ ਪਰ ਦਰਅਸਲ ਇਹ ਰਚਨਾ, ਭਾਈ ਕਾਨ੍ਹ ਸਿੰਘ ਨਾਭਾ ਮੁਤਾਬਿਕ, 1718 ਦੀ ਨਹੀਂ ਬਲਕਿ ਦਰਬਾਰ ਸਾਹਿਬ ਦੇ ਇਕ ਗ੍ਰੰਥੀ ਦਰਬਾਰਾ ਸਿੰਘ ਤੇ ਅਕਾਲ ਤਖ਼ਤ ਦੇ ਪੁਜਾਰੀ ਗੁਰਮੁਖ ਸਿੰਘ ਦੀ 1830-40 ਦੇ ਕਰੀਬ ਦੀ ਲਿਖਤ ਹੈ। (ਗੁਰਮੁਖ ਸਿੰਘ, ਦਰਬਾਰ ਸਾਹਿਬ ਦੇ ਗ੍ਰੰਥੀ ਸੰਤ ਸਿੰਘ ਨਿਰਮਲੇ ਦਾ ਪੁੱਤਰ ਸੀ)। ਇਹ ਕਿਸੇ ਸੋਚੀ-ਸਮਝੀ ਸਾਜ਼ਿਸ਼ ਹੇਠ ਲਿਖੀ ਗਈ ਸੀ। ਇਹ ਬ੍ਰਾਹਮਣਾਂ ਤੇ ਨਿਰਮਲਿਆਂ ਦਾ ਸਾਂਝਾ ਮਨਸੂਬਾ ਸੀ। ਇਸ 'ਗੁਰਬਿਲਾਸ' ਵਿਚ ਸਿੱਖ ਫ਼ਲਸਫ਼ੇ ਦੀਆਂ ਧੱਜੀਆਂ ਖ਼ੂਬ ਉਡਾਈਆਂ ਹੋਈਆਂ ਹਨ। ਇਸ ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਡੇਗਣ ਵਾਸਤੇ ਬੜੀਆਂ ਘਟੀਆ ਕਹਾਣੀਆਂ ਬਣਾਈਆਂ ਹੋਈਆਂ ਹਨ। ***ਸ਼ਰਮ ਦੀ ਗੱਲ ਤਾਂ ਇਹ ਹੈ ਕਿ, 1998 ਵਿਚ ਦਰਬਾਰ ਸਾਹਿਬ ਦੇ ਇਕ ਪੁਜਾਰੀ ਜੋਗਿੰਦਰ ਸਿੰਘ ਵੇਦਾਂਤੀ ਤੇ ਸ਼ਰੋਮਣੀ ਕਮੇਟੀ ਦੇ ਇਕ ਮਿਸ਼ਨਰੀ ਕਾਲਜ (ਤਲਵੰਡੀ ਸਾਬੋ) ਦੇ 'ਪ੍ਰਿੰਸੀਪਲ' ਡਾ. ਅਮਰਜੀਤ ਸਿੰਘ ਨੇ ਇਸ ਬ੍ਰਾਹਮਣੀ ਲਿਖਤ 'ਗੁਰਬਿਲਾਸ' ਨੂੰ 'ਸੰਪਾਦਨ'***

***ਕਰ ਕੇ, ਸਿੱਖਾਂ ਵਿਚ ਮਕਬੂਲ ਕਰਨ ਵਾਸਤੇ, ਸ਼ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਇਸ ਨੂੰ ਛਪਵਾਇਆ ਗਿਆ।*** *ਇਨ੍ਹਾਂ ਸੰਪਾਦਕਾਂ ਨੇ ਕਿਤਾਬ ਵਿਚਲੀਆਂ ਗ਼ਲਤ ਗੱਲਾਂ ਸਬੰਧੀ ਕਿਤੇ ਵੀ ਫ਼ੁਟ-ਨੋਟ ਤਕ ਨਹੀਂ ਦਿੱਤੇ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਕਿਸੇ ਸਾਜ਼ਿਸ਼ ਹੇਠ ਛਾਪੀ ਗਈ ਸੀ। ਜਾਪਦਾ ਹੈ ਕਿ ਇਸ ਪਿੱਛੇ ਆਰ.ਐਸ.ਐਸ. ਜਾਂ ਕਿਸੇ ਖ਼ਰਡ ਏਜੰਸੀ ਦਾ ਰੋਲ ਸੀ।*

ਮੱਧ ਕਾਲ ਦੇ ਕੋਇਰ ਸਿੰਘ (1751), ਸੁੱਖਾ ਸਿੰਘ (1797), ਸੰਤੋਖ ਸਿੰਘ (1843) ਤੇ ਗਿਆਨੀ ਗਿਆਨ ਸਿੰਘ (1880) ਨੇ ਜੋ ਗਪੌੜੇ ਮਾਰੇ ਹਨ ਉਨ੍ਹਾਂ ਕਰ ਕੇ ਉਨ੍ਹਾਂ ਨੂੰ ਸੰਜੀਦਾ ਇਤਿਹਾਸਕਾਰਾਂ ਵਿਚ ਰੱਖਣਾ ਯੋਗ ਨਹੀਂ ਹੈ। ਖ਼ਾਸ ਕਰ ਕੇ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਨੇ ਤਾਂ ਸਿੱਖ ਇਤਿਹਾਸ ਲਿਖਿਆ ਘਟ ਹੈ ਤੇ ਵਿਗਾੜਿਆ ਜ਼ਿਆਦਾ ਹੈ। ਕੋਇਰ ਸਿੰਘ ਤੇ ਸੁੱਖਾ ਸਿੰਘ ਦੇਵੀ-ਪੂਜਕ ਹੋਣ ਕਾਰਨ ਇਤਿਹਾਸ ਨੂੰ 'ਕੁ-ਇਤਿਹਾਸ' ਬਣਾਉਣ ਵਿਚ ਬਹੁਤ ਸਹਾਈ ਹੋਏ ਸਨ। ਕੇਸਰ ਸਿੰਘ ਛਿਬਰ ਦੇ *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਦਾ* (1769) ਦਾ ਪਹਿਲਾ ਅੱਧ ਕਿਸੇ ਹੋਰ ਅਸਲੀ ਸੋਮੇ ਦੀ ਨਕਲ ਜਾਪਦਾ ਹੈ ਤੇ ਉਹ ਸਚਮੁਚ ਕੀਮਤੀ ਸਮੱਗਰੀ ਹੈ। ਪਰ ਇਸ ਲਿਖਤ ਦਾ ਦੂਜਾ ਅੱਧ ਉਸ ਦੇ ਅੰਦਰ ਦੇ 'ਛਿਬਰ ਬ੍ਰਾਹਮਣ' ਕੇਸਰ ਸਿੰਘ ਦਾ ਲਿਖਿਆ ਹੋਇਆ ਹੋਣ ਕਰ ਕੇ ਸੱਚ ਤੇ ਝੂਠ ਦਾ ਮਿਲਗੋਭਾ ਬਣ ਗਿਆ ਹੈ।

*ਭੱਟ ਵਹੀਆਂ* ਦੇ ਲੇਖਕਾਂ ਨੇ ਤਾਰੀਖ਼ਾਂ ਅਤੇ ਨਾਂ ਤਾਂ ਸਹੀ ਦਿੱਤੇ ਹਨ ਪਰ ਉਹ ਵੀ ਆਪਣੀ ਬ੍ਰਾਹਮਣੀ ਸ਼ੈਲੀ ਨੂੰ ਪੂਰੀ ਤਰ੍ਹਾਂ ਛੱਡ ਨਹੀਂ ਸਕੇ। ਇਸ ਦੇ ਬਾਵਜੂਦ ਵੀ ਉਨ੍ਹਾਂ ਦੀ ਸਮੱਗਰੀ ਬੜਾ ਕੀਮਤੀ ਖ਼ਜ਼ਾਨਾ ਹੈ। ਸਰੂਪ ਦਾਸ ਦੀ *ਮਹਿਮਾ ਪਰਕਾਸ਼* (ਜਿਹੜੀ ਸਰੂਪ ਦਾਸ ਭੱਲਾ ਨੇ 1776 ਵਿਚ ਤਿਆਰ ਹੋਈ ਸੀ ਤੇ ਇਸ ਦਾ ਕਾਵਿ-ਰੂਪ, 1840 ਵਿਚ, ਕਵੀ ਬੁੱਧ ਸਿੰਘ ਨੇ ਤਿਆਰ ਕੀਤਾ ਸੀ, ਲੇਖਕਾਂ ਨੇ ਕਾਵਿ-ਰੂਪ ਨੂੰ ਹੀ ਵਰਤਿਆ ਹੈ), ਵਿਚ ਭੱਲਾ ਪਰਿਵਾਰ ਨੂੰ ਉਚਿਆਉਣ ਦੀ ਕੋਸ਼ਿਸ਼ ਵਿਚ ਇਤਿਹਾਸ ਨਾਲ ਜ਼ਿਆਦਤੀ ਕੀਤੀ ਹੋਈ ਹੈ। ਇਸ ਵਿਚ ਮਿਹਰਬਾਨ ਦੀ *ਜਨਮਸਾਖੀ* ਦਾ ਰੰਗ ਚੋਖਾ ਚੜ੍ਹਿਆ ਹੋਇਆ ਜਾਪਦਾ ਹੈ। ਇਸੇ ਕਾਲ ਦੀ ਇਕ ਹੋਰ ਰਚਨਾ, ਸੁਖਬਾਸੀ ਰਾਇ ਬੇਦੀ ਦੀ 1840 ਦੀ, *ਗੁਰੂ ਨਾਨਕ ਬੰਸ ਪ੍ਰਕਾਸ਼* ਵੀ ਮਿਹਰਬਾਨ ਦੀ ਲਿਖਤ ਦੇ ਰੰਗ ਵਿਚ ਰੰਗੀ ਹੋਈ ਹੈ। ਇਹੀ ਕਾਰਨ ਹੈ ਕਿ *ਮਹਿਮਾ ਪ੍ਰਕਾਸ਼* ਅਤੇ *ਗੁਰੂ ਨਾਨਕ ਬੰਸ ਪ੍ਰਕਾਸ਼* ਇਤਿਹਾਸਕਾਰਾਂ ਨੂੰ ਅਪੀਲ ਨਹੀਂ ਕਰ ਸਕੀਆਂ।

ਸਿੱਖ ਇਤਿਹਾਸ ਦਾ ਨੁਕਸਾਨ ਕਰਨ ਵਾਲੇ, ਵੀਹਵੀਂ ਸਦੀ ਦੇ ਲੇਖਕਾਂ ਵਿਚ ਖ਼ੁਸ਼ਵੰਤ ਸਿੰਘ, ਸਤਬੀਰ ਸਿੰਘ, ਜੇ. ਐਸ. ਗਰੇਵਾਲ ਤੇ ਸੰਗਤ ਸਿੰਘ ਦੇ ਨਾਂ ਬੜੇ ਕਾਬਲੇ-ਜ਼ਿਕਰ ਹਨ। ਇਨ੍ਹਾਂ ਵਿਚੋਂ ਖ਼ੁਸ਼ਵੰਤ ਤਾਂ ਨਾਮਧਾਰੀਆਂ, ਰਾਧਾਸੁਆਮੀਆਂ ਤੇ ਨਿਰੰਕਾਰੀਆਂ ਦੇ ਮੁਖੀਆਂ ਨੂੰ 'ਸਿੱਖ ਧਰਮ ਦੇ ਗੁਰੂ' ਤਕ ਲਿਖਦਾ ਹੈ। ਉਹ ਸਿੱਖੀ 'ਤੇ ਸਾਜ਼ਸ਼ੀ ਵਾਰ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਭਗਤ ਕਬੀਰ ਅਤੇ ਭਗਤੀ ਲਹਿਰ ਦੇ ਅਸਰ ਹੇਠਾਂ ਹੀ ਆਪਣਾ ਮਿਸ਼ਨ ਸ਼ੁਰੂ ਕੀਤਾ ਸੀ। **ਸਿਤਮ ਦੀ ਗੱਲ ਇਹ ਹੈ ਕਿ ਬਾਦਲ ਦੇ ਹੁਕਮਾਂ ਹੇਠ ਸ਼੍ਰੋਮਣੀ ਕਮੇਟੀ ਨੇ 1999 ਵਿਚ ਅਨੰਦਰਪੁਰ ਸਾਹਿਬ ਵਿਚ ਇਸ ਨੂੰ 'ਖਾਲਸਾ ਐਵਾਰਡ' ਦਿੱਤਾ ਸੀ ਤੇ ਉਸ ਨੇ ਅਗਲੇ ਦਿਨ ਹੀ ਇਕ ਬਿਆਨ ਵਿਚ ਕਿਹਾ ਸੀ ਕਿ 'ਮੈਂ ਤਾਂ ਸਿੱਖਾਂ ਦੇ ਖ਼ਿਲਾਫ਼ ਲਿਖਦਾ ਹਾਂ ਪਰ ਫਿਰ ਵੀ ਬੂਝੜ ਸਿੱਖ ਆਗੂ ਮੈਨੂੰ ਐਵਾਰਡ ਦੇ ਦੇਂਦੇ ਹਨ।'**

ਗਰੇਵਾਲ ਤਾਂ ਸਿੱਖ ਧਰਮ ਤੇ ਇਤਿਹਾਸ ਵਿਗਾੜਨ ਵਾਲੇ ਮਕਲਾਊਡ ਦਾ ਸਾਥੀ ਸੀ, ਸੋ ਉਸ ਨੇ ਤਾਂ ਸਿੱਖ ਇਤਿਹਾਸ ਨਾਲ ਧੱਕਾ ਕਰਨਾ ਹੀ ਸੀ। ਉਸ ਨੇ ਕੇਂਬਰਿਜ ਯੂਨੀਵਰਸਿਟੀ ਵਾਸਤੇ ਸਿੱਖ ਇਤਿਹਾਸ *ਦ ਸਿੱਖਜ਼ ਆਫ਼ ਦ ਪੰਜਾਬ* (1994, ਸੋਧਿਆ ਐਡੀਸ਼ਨ 1999) ਲਿਖਿਆ। ਉਸ ਦੇ ਚੇਲੇ ਇਸ ਦੀ ਬੜੀ ਸਿਫ਼ਤ ਕਰਦੇ ਹਨ ਤੇ ਇਹ ਕਿਤਾਬ ਵੀ ਸਿੱਖ-ਵਿਰੋਧੀ ਸਾਜ਼ਿਸ਼ੀ ਸਮੱਗਰੀ ਤੇ ਪ੍ਰਾਪੇਗੰਡੇ ਨਾਲ ਭਰਪੂਰ ਪੁਸਤਕ ਹੈ।

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਜਨਮਸਾਖੀਆਂ ਤੇ ਇਨ੍ਹਾਂ ਵਰਗੀਆਂ ਹੋਰ ਰਚਨਾਵਾਂ ਨੂੰ ਵਾਰਤਕ ਵਿਚ ਲਿਖ ਕੇ ਨਕਲੀ ਕਿਤਾਬਾਂ ਦਾ ਢੇਰ ਲਾ ਦਿੱਤਾ ਪਰ ਉਸ ਦੀ ਇਕ ਰਚਨਾ ਵੀ ਸੰਭਾਲਣ ਜਾਂ ਪੜ੍ਹਨ ਯੋਗ ਨਹੀਂ ਬਣ ਸਕੀ। ਉਸ ਨੇ ਵੀ ਸਿੱਖ ਇਤਿਹਾਸ ਨੂੰ ਬਹੁਤ ਵਿਗਾੜਿਆ ਹੈ। ਸ਼ੁਕਰ ਹੈ ਕਿ ਚੰਗੇ ਇਤਿਹਾਸਕਾਰ ਉਸ ਦੀ ਕਿਸੇ ਕਿਤਾਬ ਵਿਚੋਂ ਕਦੇ ਵੀ ਹਵਾਲਾ ਨਹੀਂ ਦੇਂਦੇ।

ਸੰਗਤ ਸਿਘ ਦਾ ਨਾਂ ਵੀ ਕੁਝ ਚੱਲਿਆ ਹੈ, ਪਰ ਉਸ ਦਾ ਸਿੱਖ ਇਤਿਹਾਸ (1991) ਇਤਿਹਾਸ ਘਟ ਹੈ ਤੇ ਇਕ ਪਗੜੀਧਾਰੀ ਹਿੰਦੂ ਸਰਕਾਰੀ ਅਫ਼ਸਰ ਵਾਂਗ ਡਿਊਟੀ ਨਿਭਾਉਣਾ ਵਧੇਰੇ ਹੈ। ਉਸ ਨੇ ਗੁਰੂ ਕਾਲ, ਮਿਸਲਾਂ ਅਤੇ ਰਣਜੀਤ ਸਿੰਘ ਤਕ ਦੇ ਕਾਲ ਨੂੰ ਸਿਰਫ਼ ਸਵਾ ਸੌ ਸਫ਼ਿਆਂ ਵਿਚ ਖ਼ਤਮ ਕਰ ਦਿੱਤਾ ਹੈ (ਤੇ ਉਸ ਵਿਚ ਹੈ ਵੀ ਕੁਝ ਨਹੀਂ)। ਉਸ ਦੇ ਇਤਿਹਾਸ ਦੇ ਬਾਕੀ ਦੇ ਚਾਰ ਸੌ ਤੋਂ ਵਧ ਸਫ਼ੇ 1947 ਤੋਂ 2000 ਸੰਨ ਤਕ ਦੇ ਸਮੇਂ ਬਾਰੇ ਹਨ। ਇਸ ਕਾਲ ਵਾਸਤੇ ਉਸ ਦਾ ਸਭ ਤੋਂ ਵੱਡਾ ਸੋਮਾ ਕੁਝ ਤੀਜੇ ਦਰਜੇ ਦੇ ਅਖ਼ਬਾਰਾਂ ਤੇ ਰਿਸਾਲੇ ਹਨ। ਇਹ ਉਹ ਮੈਗਜ਼ੀਨਾਂ ਹਨ ਜਿਨ੍ਹਾਂ ਦਾ ਸਟੈਂਡਰਡ ਕੋਈ ਨਹੀਂ ਪਰ ਸਰਕਾਰੇ-ਦਰਬਾਰੇ ਉਨ੍ਹਾਂ ਨੂੰ ਆਦਰ ਪ੍ਰਾਪਤ ਹੈ। ਫਿਰ ਉਹ ਉਹੀ ਗੱਲਾਂ ਲਿਖਦਾ ਹੈ ਜਿਹੜੀਆਂ ਇੰਦਰਾ ਗਾਂਧੀ ਤੇ ਰਾਜੀਵ ਗਾਂਧੀ ਦੀਆਂ ਸਰਕਾਰਾਂ ਪ੍ਰਚਾਰ ਕਰਨਾ ਚਾਹੁੰਦੀਆਂ ਸਨ। ਸੰਗਤ ਸਿੰਘ ਨੂੰ **ਵੀਹਵੀਂ ਸਦੀ ਦਾ ਸਰੂਪ ਦਾਸ ਭੱਲਾ** ਕਹਿਣਾ ਗ਼ਲਤ ਨਹੀਂ ਹੋਵੇਗਾ। ਉਸ ਨੇ ਬਹੁਤ ਕੁਝ ਗ਼ਲਤ ਪੇਸ਼ ਕੀਤਾ ਹੈ, ਖ਼ਾਸ ਕਰ ਕੇ 1978 ਅਤੇ ਇਸ ਤੋਂ ਮਗਰੋਂ ਦੇ ਇਤਿਹਾਸ ਬਾਰੇ।

*ਉਸ ਨੇ ਅਮਰ ਸ਼ਹੀਦ ਬਾਬਾ ਜਰਨੈਲ ਸਿੰਘ ਨੂੰ ਕਾਂਗਰਸ ਦਾ ਮੁਹਰਾ ਲਿਖਿਆ ਜਦ ਕਿ ਬਾਬਾ ਜਰਨੈਲ ਸਿੰਘ ਨੇ ਆਪਣੇ ਆਖ਼ਰੀ ਸੁਆਸਾਂ ਤਕ ਸਿੱਖਾਂ ਦੇ ਸਾਰੇ ਦੁਸ਼ਮਣਾਂ ਦੇ ਖ਼ਿਲਾਫ਼ ਜੰਗ ਲੜੀ ਸੀ। ਉਸ ਨੇ ਹਿੰਦੂ ਸਰਕਾਰ ਦੀਆਂ ਏਜੰਸੀਆਂ ਦੀ ਰਾਹਨੁਮਾਈ ਹੇਠ ਪਲਣ ਵਾਲੇ ਗੁਰੂਡੰਮਾਂ ਦੇ ਖ਼ਿਲਾਫ਼ ਸਿੱਖ ਨੌਜਵਾਨਾਂ ਨੂੰ ਲਾਮਬੰਦ ਕੀਤਾ ਸੀ। ਉਸ ਨੇ (ਬਬਰ ਖਾਲਸਾ ਦੇ ਬਾਨੀ) ਜਥੇਦਾਰ ਤਲਵਿੰਦਰ ਸਿੰਘ ਵੱਲੋਂ ਵਿੱਢੀ ਖਾੜਕੂ ਜੱਦੋਜਹਿਦ ਨੂੰ ਹੋਰ ਅੱਗੇ ਵਧਾਇਆ। ਉਸ ਨੇ ਹਿੰਦੂ ਅਦਾਲਤਾਂ ਤੇ ਟੇਕ ਰਖਣ ਦੀ ਬਜਾਇ ਖਾਲਸਾਈ ਅਸੂਲਾਂ ਮੁਤਾਬਿਕ ਇਨਸਾਫ਼-ਇ-ਅਮਲ ਕਾਇਮ ਕੀਤਾ।* ***ਬਾਬਾ ਜਰਨੈਲ ਸਿੰਘ ਅਤੇ ਉਸ ਦੇ ਸਾਥੀ ਸਿੰਘਾਂ ਦੇ ਸਮੇਂ ਨੂੰ ਇਕ ਵੱਖਰੀ ਸਿੱਖ ਹਕੂਮਤ ਕਿਹਾ ਜਾ ਸਕਦਾ ਹੈ ਜਿਸ ਦੌਰਾਨ ਉਨ੍ਹਾਂ ਨੇ ਸਿੱਖ ਨੌਜਵਾਨਾਂ ਨੂੰ ਮੀਰੀ-ਪੀਰੀ ਤੇ ਕੌਮ ਦੀ ਆਜ਼ਾਦੀ ਦਾ ਫ਼ਲਸਫ਼ਾ ਦ੍ਰਿੜ ਕਰਵਾਇਆ।*** *ਉਨ੍ਹਾਂ ਨੇ ਅਕਾਲੀ ਲੀਡਰਸ਼ਿਪ ਦੀ ਅਸਲੀਅਤ ਨੂੰ ਜਾਣਦੇ ਹੋਏ ਵੀ ਇਨ੍ਹਾਂ ਨੂੰ ਮੂਹਰੇ ਲਾ ਕੇ ਇਨ੍ਹਾਂ ਦਾ ਪੂਰਾ ਸਾਥ ਦਿੱਤਾ; ਪਰ ਬੇਈਮਾਨ ਅਕਾਲੀ ਲੀਡਰਸ਼ਿਪ (ਬਾਦਲ, ਟੌਹੜਾ, ਲੌਂਗੋਵਾਲ ਵਗ਼ੈਰਾ) ਨੇ ਹਮੇਸ਼ਾ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾਂ ਕਰ ਕੇ ਉਲਟਾ ਦਿੱਲੀ ਨਾਲ ਹੀ ਵਫ਼ਾਦਾਰੀ ਕਾਇਮ ਕੀਤੀ। ਅਖ਼ੀਰ ਜੂਨ 1984 ਵਿਚ, ਦੁਨੀਆਂ ਦੀ ਪੰਜਵੀਂ ਵੱਡੀ ਫ਼ੌਜ + ਕਾਂਗਰਸ ਪਾਰਟੀ ਦੀ*

*ਪੂਰੀ ਤਾਕਤ + ਭਾਰਤੀ ਜਨਤਾ ਪਾਰਟੀ ਦੀ ਮੁਕੰਮਲ ਹਿਮਾਇਤ + ਕਮਿਊਨਿਸਟਾਂ ਦੀ ਡਟਵੀਂ ਮਦਦ + ਅਕਾਲੀ ਗਠਜੋੜ ਦੀ ਅੰਦਰੂਨੀ ਹਿਮਾਇਤ ਦੀ ਸਮੁੱਚੀ ਤਾਕਤ ਦਾ ਮੁਕਾਬਲਾ ਕਰਦੇ ਹੋਏ ਬਾਬਾ ਜਰਨੈਲ ਸਿੰਘ, ਜਨਰਲ ਸੁਬੇਗ ਸਿੰਘ ਤੇ ਉਨ੍ਹਾਂ ਦੇ ਕੁਝ ਗਿਣਤੀ ਦੇ ਸਾਥੀਆਂ ਨੇ ਇਕ ਅਸਾਵੀਂ ਜੰਗ ਲੜੀ ਤੇ ਭਾਰਤੀ ਫ਼ੌਜ ਦਾ ਬੜਾ ਵੱਡਾ ਨੁਕਸਾਨ ਕਰ ਕੇ ਸ਼ਹੀਦੀਆਂ ਹਾਸਿਲ ਕੀਤੀਆਂ। ਉਨ੍ਹਾਂ ਦੀ ਬਹਾਦਰੀ ਦੀ ਦਾਸਤਾਨ 'ਤੇ ਉਸ ਵੇਲੇ ਦੇ ਹਿੰਦੂ ਫ਼ੌਜੀ ਜਰਨੈਲ ਵਾਹ-ਵਾਹ ਕਰ ਉਠੇ ਅਤੇ ਉਨ੍ਹਾਂ ਵਿਚੋਂ ਕਈਆਂ ਨੇ ਕਿਹਾ ਕਿ ਸਿੱਖ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਸਾਡਾ ਕਮਾਲ ਦਾ ਮੁਕਾਬਲਾ ਕਰ ਗਏ ਤੇ ਬੜੀ ਬਹਾਦਰੀ ਨਾਲ ਲੜੇ। ਇਨ੍ਹਾਂ ਹਿੰਦੂ ਫ਼ੌਜੀ ਅਫ਼ਸਰਾਂ ਵਿਚੋਂ ਇਕ ਨੇ ਇਹ ਵੀ ਕਿਹਾ ਕਿ "ਮੇਰੇ ਕੋਲ ਜੇ ਕੁਝ ਹਜ਼ਾਰ ਸਿੱਖਾਂ ਦੀ ਟੋਲੀ ਹੋਵੇ ਤਾਂ ਮੈਂ ਇਕ'ਲਾ ਹੀ ਪਾਕਿਸਤਾਨ ਨੂੰ ਜਿਤ ਸਕਦਾ ਹਾਂ।" ਇਕ ਹੋਰ ਨੇ ਕਿਹਾ ਕਿ "ਇਨ੍ਹਾਂ ਦੀ ਮਦਦ ਹੋਵੇ ਤਾਂ ਮੈਂ ਯੂਰਪ ਦਾ ਕੋਈ ਵੀ ਦੇਸ਼ ਜਿਤ ਸਕਦਾ ਹਾਂ।" ਪਰ ਸ਼ਰਮ ਦੀ ਗੱਲ ਇਹ ਹੈ ਕਿ ਇਹ ਸੰਗਤ ਸਿੰਘ ਅਜਿਹੇ ਬਾਬਾ ਜਰਨੈਲ ਸਿੰਘ ਨੂੰ ਇੰਦਰਾ ਦੀ ਦੇਣ ਦਸਦਾ ਹੈ। ਇੰਜ ਹੀ ਸੰਗਤ ਸਿੰਘ ਨੇ ਦਲ ਖਾਲਸਾ ਨੂੰ ਜ਼ੈਲ ਸਿੰਹ ਦੀ ਪੈਦਾਵਾਰ ਲਿਖਿਆ। ਜਦ ਕਿ ਦਲ ਖਾਲਸਾ ਦੇ ਨੌਜਵਾਨ ਪਿਛਲੇ 26 ਸਾਲ ਤੋਂ ਜਲਾਵਤਨੀ ਹੰਡਾਉਂਦੇ ਹੋਏ ਅਜ ਚਿੱਟੇ ਦਾਹੜਿਆਂ ਵਾਲੇ ਬਾਬੇ ਬਣ ਚੁਕੇ ਹਨ ਤੇ ਉਨ੍ਹਾਂ ਵਿਚੋਂ ਕਈਆਂ ਦੇ ਪਰਿਵਾਰ ਵੀ ਰੁਲ ਗਏ ਹਨ।*

*ਸੰਗਤ ਸਿੰਘ ਨੇ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕਰਨ ਵਾਲੀ ਤੇ ਹਜ਼ਾਰਾਂ ਸਿੱਖਾਂ ਦੀ ਕਾਤਲ ਇੰਦਰਾ ਗਾਂਧੀ (ਕਾਂਗਰਸ ਤੇ ਭਾਜਪਾ ਦੀ 'ਦੁਰਗਾ') ਨੂੰ ਸਜ਼ਾ-ਇ-ਮੌਤ ਦੇਣ ਵਾਲੇ ਸ਼ਹੀਦ ਬੇਅੰਤ ਸਿੰਘ ਤੇ ਸਤਵੰਤ ਸਿੰਘ ਦੀ ਬਹਾਦਰੀ ਤੇ ਕੁਰਬਾਨੀ ਦੀ ਦਾਸਤਾਂ ਨੂੰ ਸ਼ੱਕੀ ਬਣਾਉਣ ਦੀ ਨਾਕਾਮਯਾਬ ਕੋਸ਼ਿਸ਼ ਕੀਤੀ।( ਇਹੋ ਜਿਹੀ ਕੋਸ਼ਿਸ਼ ਹੀ ਚੰਡੀਗੜ੍ਹ ਦੇ ਇਕ ਮਸਖਰੇ ਗੁਰਨਾਮ ਸਿੰਘ ਤੀਰ ਨੇ ਵੀ ਹਰਬੀਰ ਭੰਵਰ ਦੀ ਕਿਤਾਬ "ਡਾਇਰੀ ਦੇ ਪੰਨੇ" ਵਿਚ ਕੀਤੀ ਸੀ) ਸੰਗਤ ਨੇ ਇਕ ਹੋਰ ਕੋਝੀ ਹਰਕਤ ਕਰਦੇ ਹੋਏ ਦਿੱਲੀ ਦੇ ਇਕ ਸੱਚੇ-ਸੁੱਚੇ ਸਿੱਖ ਆਗੂ ਸ. ਕਰਤਾਰ ਸਿੰਘ ਨਾਰੰਗ, ਜਿਸ ਨੇ ਦੋ ਪੁੱਤਰ ਸ਼ਹੀਦ ਕਰਵਾਏ ਤੇ ਉਹ ਆਪ ਅਤੇ ਉਸ ਦੀ ਸਿੰਘਣੀ ਜੇਲ੍ਹ ਵਿਚ ਰੁਲੇ ਸਨ, ਨੂੰ 'ਸ਼ੱਕੀ ਕਿਰਦਾਰ ਦਾ ਬੰਦਾ' ਕਹਿ ਕੇ ਉਸ ਬਾਰੇ ਵੀ ਸ਼ਰਮਨਾਕ ਪ੍ਰਾਪੇਗੰਡਾ ਕੀਤਾ । ਸੰਗਤ ਸਿੰਘ ਆਪਣੀ ਕਿਤਾਬ ਵਿਚ ਇਕ ਬੜੀ ਦਿਲਚਸਪ ਗੱਲ ਲਿਖਦਾ ਹੈ ਕਿ ਅਠ੍ਹਾਰਵੀਂ ਸਦੀ ਵਿਚ ਮਹਿਮਾ ਪ੍ਰਕਾਸ਼ ਦਾ ਲਿਖਾਰੀ ਸਰੂਪ ਦਾਸ ਭੱਲਾ ਸਿੱਖ ਧਰਮ ਦੀ ਆਨ-ਸ਼ਾਨ ਤੇ ਆਜ਼ਾਦੀ ਵਾਸਤੇ ਲੜਨ ਵਾਲੇ ਸਿੱਖਾਂ ਨੂੰ ਇਸ ਕਰ ਕੇ ਚੰਗਾ ਨਹੀਂ ਸਮਝਦਾ ਕਿਉਂ ਕਿ ਉਹ ਸਿੱਖਾਂ ਦੀ ਆਜ਼ਾਦੀ ਦੀ ਜੰਗ ਲੜ ਰਹੇ ਸਨ। ਪਰ ਸੰਗਤ ਸਿੰਘ, 1978 ਤੋਂ ਮਗਰੋਂ ਦੀ ਸਿੱਖ ਜੱਦੋਜਹਿਦ ਬਾਰੇ ਲਿਖਦਿਆਂ, ਖ਼ੁਦ ਆਪ* ***ਵੀਹਵੀਂ ਸਦੀ ਦਾ ਸਰੂਪ ਦਾਸ ਭੱਲਾ*** *ਬਣ ਜਾਂਦਾ ਹੈ ਤੇ ਆਪਣੇ ਮਨ ਵਿਚ ਖਾੜਕੂਆਂ ਦੇ ਖ਼ਿਲਾਫ਼ ਭਰੀ ਹੋਈ ਭੜਾਸ ਕੱਢਦਾ ਹੈ। ਉਹ ਬਾਬਾ ਜਰਨੈਲ ਸਿੰਘ, ਬਾਬਾ ਗੁਰਬਚਨ ਸਿੰਘ ਮਾਨੋਚਾਹਲ ਤੇ ਹੋਰ ਕਈ ਸਿਖ ਖਾੜਕੂਆਂ ਦੇ ਖ਼ਿਲਾਫ਼ ਜ਼ਹਿਰ ਘੋਲਦਾ ਹੋਇਆ ਉਨ੍ਹਾਂ ਨੂੰ ਤਰ੍ਹਾਂ-ਤਰ੍ਹਾਂ ਦੇ 'ਈਨਾਮ' ਦੇਂਦਾ ਹੈ।*

ਦਰਅਸਲ ਸੰਗਤ ਸਿੰਘ ਦੀ ਕਿਤਾਬ ਦਾ ਅੱਧੇ ਤੋਂ ਵਧ ਹਿੱਸਾ ਐਂਟੀ-ਸਿੱਖ ਹੈ। ਇਸ ਤੋਂ ਸ਼ੱਕ ਪੈਂਦਾ ਹੈ ਕਿ ਉਹ ਸਰਕਾਰੀ ਨੌਕਰੀ ਤੋਂ ਰਿਟਾਇਰ ਹੋਣ ਮਗਰੋਂ ਵੀ, ਇਸ ਕਿਤਾਬ 'ਚ, ਅਜੇ ਵੀ ਸਰਕਾਰੀ ਨੌਕਰੀ ਹੀ ਕਰ ਰਿਹਾ ਹੈ।

ਸੰਗਤ ਸਿੰਘ ਦੀ ਤਰਜ਼ 'ਤੇ ਹੀ ਮਾਰਕ ਟੁੱਲੀ, ਖ਼ੁਸ਼ਵੰਤ, ਕੁਲਦੀਪ ਨਈਅਰ, ਕੁਲਵੰਤ ਰੰਧਾਵਾ (ਸਾਬਕਾ ਸਕੱਤਰ ਸ਼੍ਰੋਮਣੀ ਕਮੇਟੀ), ਸਰਬਜੀਤ ਸਿੰਘ (ਸਾਬਕ ਡੀ.ਸੀ.), ਜਸਵੰਤ ਕੰਵਲ, ਹਰਵੀਰ ਭੰਵਰ ਤੇ ਕਈ ਹੋਰਾਂ ਨੇ ਕੌਮ ਦੀ ਆਜ਼ਾਦੀ ਵਾਸਤੇ ਜੂਝਣ ਵਾਲਿਆਂ (ਬਾਬਾ ਜਰਨੈਲ ਸਿੰਘ, ਦਲ ਖਾਲਸਾ, ਜੁਝਾਰੂ ਜਥੇਬੰਦੀਆਂ ਤੇ ਖਾੜਕੂ ਲਹਿਰ ਦੌਰਾਨ ਸ਼ਹੀਦ ਹੋਏ ਸਿੱਖਾਂ) ਦੇ ਖ਼ਿਲਾਫ਼ ਰੱਜ ਕੇ ਕੁਫ਼ਰ ਤੋਲਿਆ, ਲਿਖਿਆ ਤੇ ਬੋਲਿਆ ਹੈ ਤੇ ਅਜੇ ਵੀ ਇਹੀ ਕਰ ਰਹੇ ਹਨ। **ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਆਪਣੇ ਆਪ ਨੂੰ ਖਾਲਿਸਤਾਨੀ ਅਖਵਾਉਣ ਵਾਲੇ ਚੌਧਰੀਆਂ ਵਿਚੋਂ ਕਿਸੇ ਨੇ ਵੀ ਇਨ੍ਹਾਂ ਲੇਖਕਾਂ ਦੇ ਖ਼ਿਲਾਫ਼ ਕਦੇ ਵੀ ਮੂੰਹ ਨਹੀਂ ਖੋਲ੍ਹਿਆ (ਜਦ ਕਿ ਉਹ ਇਕ ਸੱਚੇ-ਸੁੱਚੇ ਸਿੱਖ ਵਿਦਵਾਨ ਨੂੰ ਭੰਡਣ ਤੇ ਉਨ੍ਹਾਂ ਦੇ ਖ਼ਿਲਾਫ਼ ਕੂੜ ਪ੍ਰਚਾਰ ਕਰਨ ਵਾਸਤੇ ਹਰ ਵੇਲੇ ਮੂਹਰੇ ਰਹਿੰਦੇ ਹਨ)। ਕੀ ਇਹ ਖਾਲਿਸਤਾਨ ਵਾਸਤੇ ਸ਼ਹੀਦ ਹੋਣ ਤੇ ਜੂਝਣ ਵਾਲਿਆਂ ਨਾਲ ਵਿਸਾਹਘਾਤ ਨਹੀਂ ਹੈ? *ਇਸ ਤੋਂ ਸ਼ੱਕ ਪੈਂਦਾ ਹੈ ਕਿ ਦਾਲ ਵਿਚ ਕੁਝ ਕਾਲਾ ਜ਼ਰੂਰ ਹੈ।***

ਕੁਝ ਭੋਲੇ ਸਿੱਖਾਂ ਤੇ ਜਥੇਬੰਦੀਆਂ ਨੇ ਤਾਂ ਉਪਰ ਜ਼ਿਕਰ ਕੀਤੇ ਪੰਥ ਦੇ ਦੁਸ਼ਮਣਾਂ ਦੀਆਂ ਕਿਤਾਬਾਂ ਖਰੀਦ ਕੇ ਮੁਫ਼ਤ ਵੀ ਵੰਡੀਆਂ। ਸਿੱਖ ਅਜਿਹਾ ਅੱਗੇ ਦੌਲਤ ਰਾਏ ਦੀ ਲਿਖਤ *ਸਾਹਿਬੇ ਕਮਾਲ* ਬਾਰੇ ਵੀ ਕਰ ਚੁਕੇ ਸਨ। ਇਸ ਐਂਟੀ-ਸਿੱਖ ਕਿਤਾਬ ਨੂੰ ਬੇਸਮਝ ਸਿੱਖਾਂ ਨੇ ਆਪ ਛਾਪ ਕੇ ਵੰਡਿਆ ਤੇ ਵੇਚਿਆ ਤੇ ਪਰਚਾਰਿਆ।

ਇੱਥੇ ਪਤਰਕਾਰ ਦਲਬੀਰ ਸਿੰਘ ਵੱਲੋਂ ਲਿਖੀਆਂ ਤਿੰਨ ਕਿਤਾਬਾਂ 'ਤੇ ਸਰਸਰੀ ਝਾਤ ਮਾਰਨੀ ਬਣਦੀ ਹੈ। ਉਸ ਦੀ ਪਹਿਲੀ ਕਿਤਾਬ ਕਾਫ਼ੀ ਹੱਦ ਤਕ ਸਹੀ ਕਹੀ ਜਾ ਸਕਦੀ ਹੈ ਪਰ ਉਸ ਨੇ ਜੋ ਤੀਜੀ ਕਿਤਾਬ ਲਿਖੀ ਹੈ ਉਸ ਵਿਚ ਬਹੁਤ ਸਾਰੀਆਂ ਗ਼ਲਤ ਗੱਲਾਂ ਲਿਖੀਆਂ ਹਨ; ਜਿਵੇਂ ਕਿ, ਗੁਰੂ ਨਾਨਕ ਸਾਹਿਬ ਨੂੰ ਕੋਈ ਇਲਹਾਮ ਨਹੀਂ ਸੀ ਹੋਇਆ, ਸਿੱਖ ਇਕ ਵਖਰੀ ਕੌਮ ਨਹੀਂ ਹੈ, ਪੰਜ ਕਕਾਰਾਂ ਬਾਰੇ ਗ਼ਲਤ-ਬਿਆਨੀ, ਫ਼ਰਾਂਸ ਵਿਚ ਸਿੱਖਾਂ ਨੂੰ ਦਸਤਾਰ ਦਾ ਮਸਲਾ ਛੱਡ ਦੇਣ ਬਾਰੇ ਸਲਾਹ, ਖੰਡੇ ਦੀ ਪਾਹੁਲ ਬਾਰੇ ਅਗਿਆਨਤਾ ਅਤੇ ਕੁਝ ਹੋਰ ਸਿੱਖ ਮਸਲਿਆਂ ਬਾਰੇ ਉਸ ਨੇ ਆਪਣੀਆਂ ਸਿੱਖ-ਵਿਰੋਧੀ ਟਿੱਪਣੀਆਂ ਕਰ ਕੇ ਬੜੀ ਹੀ ਕਮਅਕਲੀ ਅਤੇ ਬੇਸਮਝੀ ਦਾ ਸਬੂਤ ਦਿੱਤਾ ਹੈ। ਉਹ ਕਮਲਿਆਂ ਵਾਂਗ ਆਪਣੀਆਂ ਲਿਖਤਾਂ 'ਚ ਗੁਰਬਾਣੀ ਦੇ ਸਚੇ-ਸੁਚੇ ਸਿਖ ਸਿਧਾਂਤ ਦੇ ਬਰਾਬਰ ਮਾਰਕਸਵਾਦ ਦੇ ਘਸੇ ਪਿਟੇ ਸਿਧਾਂਤ ਨੂੰ ਬਰਾਬਰ ਖੜ੍ਹਾ ਕਰਨ ਦੀ ਅਸਫ਼ਲ ਕੋਸ਼ਿਸ਼ ਕਰਦਾ ਹੈ। ਇਸੇ ਤਰ੍ਹਾਂ ਅਮਰਜੀਤ ਸਿੰਘ ਚੰਦੀ ਨੇ ਆਸਾ ਦੀ ਵਾਰ ਸਟੀਕ ਵਿਚ ਵਿਆਖਿਆ ਕਰਦਿਆਂ ਖੰਡੇ ਦੀ ਪਾਹੁਲ, ਗਾਤਰਾ ਤੇ ਕਿਰਪਾਨ ਨੂੰ ਜਨੇਊ ਨਾਲ ਤੁਲਨਾ ਦੇਣਾ, ਦਸ ਗੁਰੂ ਸਾਹਿਬਾਨ 'ਤੇ ਲੁਕਵੇਂ ਵਾਰ ਕਰਨਾ, ਇਕ ਸੱਚੇ ਸਿੱਖ ਨੂੰ ਸੋਭਦਾ ਨਹੀਂ। ਜੇ ਕਰ ਕੁਝ ਡੇਰੇਦਾਰ ਗ਼ਲਤ ਕੰਮ ਕਰਦੇ ਹਨ ਤਾਂ ਪੰਜ-ਕਕਾਰੀ ਵਰਦੀ ਨੂੰ ਜਨੇਊ ਨਾਲ ਤੁਲਨਾ ਨਹੀਂ ਦੇਣੀ ਚਾਹੀਦੀ। ਇਸੇ ਲੜੀ ਵਿਚ ਗੁਰਬਖ਼ਸ਼ ਸਿੰਘ ਕਾਲਾ ਅਫ਼ਗ਼ਾਨਾ ਨੂੰ ਰੱਖਿਆ ਜਾ ਸਕਦਾ ਹੈ। ਉਸ ਨੇ ਤਕਰੀਬਨ ਹਰ ਸਿੱਖ ਸੰਸਥਾ ਅਤੇ ਸਿਧਾਂਤ 'ਤੇ ਹਮਲਾ ਕੀਤਾ ਹੈ ਤੇ 'ਸਪੋਕਸਮੈਨ' ਅਖ਼ਬਾਰ ਨੇ ਉਸ ਨੂੰ ਭਰਪੂਰ ਥਾਂ ਦਿੱਤੀ ਹੈ। ਗੁਰਬਾਣੀ ਨੂੰ ਪੰਥਕ ਨਜ਼ਰੀਏ ਨਾਲ ਪ੍ਰਚਾਰਨ ਦਾ ਦਾਅਵਾ ਕਰਨ ਵਾਲੇ ਇੰਦਰ ਸਿੰਘ ਘੱਗਾ ਵੱਲੋਂ ਕਾਲਾ ਅਫ਼ਗ਼ਾਨਾ ਦੀਆਂ ਲਿਖਤਾਂ ਦੀ ਅੰਨ੍ਹੀ ਪ੍ਰੋੜ੍ਹਤਾ ਕਰਨਾ ਤੇ ਸਿਫ਼ਤਾਂ ਕਰਨਾ ਇਨ੍ਹਾਂ 'ਤੇ ਵੀ ਸਵਾਲੀਆ ਨਿਸ਼ਾਨ ਲਾ ਦੇਂਦਾ ਹੈ। ਘੱਗਾ ਜੀ 'ਸੰਤਾਂ ਦੇ

ਕੌਤਕ', ਹਿੱਸਾ ਪਹਿਲਾ ਦੇ ਸਫ਼ਾ 177 'ਤੇ ਕਾਲਾ ਅਫ਼ਗਾਨਾ ਦੀਆਂ ਸਿਫ਼ਤਾਂ ਦੇ ਪੁਲ ਤਾਂ ਬੰਨ੍ਹ ਰਹੇ ਹਨ ਪਰ ਇਹ ਕਿਤੇ ਨਹੀਂ ਲਿਖਦੇ ਕਿ ਜੋ ਉਸ (ਕਾਲਾ ਅਫ਼ਗਾਨਾ) ਨੇ ਗ਼ਲਤ ਲਿਖਿਆ ਹੈ ਉਹ ਉਸ ਨੂੰ ਸੁਧਾਰੇ।

**ਇਹ ਸਮੱਸਿਆ ਸ਼ੁਰੂ ਕਦੋਂ ਹੋਈ?** 1998 ਵਿਚ ਜਵੱਦੀ ਕਲਾਂ ਦੇ ਡੇਰੇਦਾਰ ਸੁੱਚਾ ਸਿੰਘ ਨੇ ਇਕ ਸੈਮੀਨਾਰ ਕਰਵਾਇਆ ਸੀ ਜਿਸ ਦੀ ਪ੍ਰਧਾਨਗੀ ਕੇਸਗੜ੍ਹ ਸਾਹਿਬ ਦੇ ਇਕ ਪੁਜਾਰੀ (ਪ੍ਰੋ.) ਮਨਜੀਤ ਸਿੰਘ ਨੇ ਕੀਤੀ ਸੀ। ਉਸ ਸੈਮੀਨਾਰ ਵਿਚ ਇਹ ਵਿਚਾਰ ਪੇਸ਼ ਹੋਇਆ ਸੀ ਕਿ ਕਿਸੇ ਵਿਅਕਤੀ ਨੂੰ ਸਿੱਖ ਧਰਮ ਵਿਚ ਸ਼ਾਮਿਲ ਕਰਨ ਵਾਸਤੇ 'ਖੰਡੇ ਦੀ ਪਾਹੁਲ' ਦੀ ਜਗਹ ਕੋਈ ਹੋਰ ਮਰਿਆਦਾ ਕਾਇਮ ਕੀਤੀ ਜਾਵੇ। ਇਸ ਐਂਟੀ-ਸਿੱਖ ਸੈਮੀਨਾਰ ਬਾਰੇ ਉਦੋਂ ਦੇ ਅਕਾਲ ਤਖ਼ਤ ਸਾਹਿਬ ਦੇ ਮੁਖ ਸੇਵਾਦਾਰ ਭਾਈ ਰਣਜੀਤ ਸਿੰਘ ਨੇ ਇਹ ਕਹਿ ਕੇ ਖਹਿੜਾ ਛੁਡਾ ਲਿਆ ਸੀ ਕਿ ਮੈਂ ਅਜਿਹੇ ਸੈਮੀਨਾਰਾਂ 'ਤੇ ਨਹੀਂ ਜਾਂਦਾ ਜਿਨ੍ਹਾਂ ਵਿਚ ਸਿੱਖੀ ਸਿਧਾਂਤਾਂ 'ਤੇ ਹਮਲਾ ਕੀਤਾ ਜਾਵੇ। ਇਹ ਉਦੋਂ ਦੀ ਸ਼ੁਰੂ ਹੋਈ ਗੱਲ ਹੀ ਚੰਦੀ ਹੋਰਾਂ ਤਕ ਪਹੁੰਚੀ ਹੈ; ਵਰਨਾ ਚੰਦੀ ਵਰਗੇ ਗੁਰਸਿੱਖ ਦੀ ਕੀ ਮਜਬੂਰੀ ਹੈ ਕਿ ਉਹ 'ਖੰਡੇ ਦੀ ਪਾਹੁਲ', ਗਾਤਰੇ ਤੇ ਕਿਰਪਾਨ ਨੂੰ ਜਨੇਊ ਦੀ ਸ਼ਕਲ ਵਿਚ ਵੇਖੇ।

## ਮਲਕ ਭਾਗੋਆਂ ਨੂੰ ਗੱਫੇ ਤੇ ਭਾਈ ਲਾਲੋਆਂ ਨੂੰ ਧੱਕੇ

ਇਤਿਹਾਸਕਾਰਾਂ ਵਿਚੋਂ ਕੁਝ ਤਾਂ ਸਰਕਾਰੇ ਦਰਬਾਰੇ ਵਜ਼ੀਫ਼ੇ ਹਾਸਿਲ ਕਰਦੇ ਰਹੇ ਸਨ। ਭੱਟਾਂ ਦੀਆਂ ਲਿਖਤਾਂ ਦੀ ਗੱਲ ਕਰ ਚੁਕੇ ਹਾਂ। ਭੱਟ ਆਪਣੇ ਜਜਮਾਨਾਂ ਦੀ ਭੇਟਾ 'ਤੇ ਹੀ ਨਿਰਭਰ ਸਨ ਪਰ ਉਨ੍ਹਾਂ ਸੱਚੇ ਦਿਲੋਂ ਸੇਵਾ ਕੀਤੀ ਸੀ। ਆਰਥਿਕ ਮਜਬੂਰੀਆਂ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਇਤਿਹਾਸ ਵਿਚ ਤੱਥਾਂ ਦਾ ਝੂਠ ਨਹੀਂ ਆਉਣ ਦਿੱਤਾ। ਇਨ੍ਹਾਂ ਤੋਂ ਪਿੱਛੋਂ ਗਣੇਸ਼ਾ ਸਿੰਘ ਬੇਦੀ ਦੇ *ਸ਼ਸ਼ੀ ਬੰਸ ਬਿਨੋਦ* ਤੇ *ਗੁਰੂ ਬੰਸ ਬਿਨੋਦ* (1879) ਦੀ ਗੱਲ ਆਉਂਦੀ ਹੈ। ਗਣੇਸ਼ਾ ਸਿੰਘ ਬੇਦੀ ਬਿਲਾਸਪੁਰ ਰਿਆਸਤ ਦਾ ਸਰਕਾਰੀ ਇਤਿਹਾਸਕਾਰ ਸੀ। ਉਸ ਦੀ ਲਿਖਤ *ਸ਼ਸ਼ੀ ਬੰਸ ਬਿਨੋਦ* ਸਿੱਖ ਇਤਿਹਾਸ ਦਾ ਇਕ ਅਹਿਮ ਸੋਮਾ ਹੈ ਪਰ ਉਸ ਦੀਆਂ ਰਚਨਾਵਾਂ ਬਹੁਤੇ ਇਤਿਹਾਸ ਲੇਖਕਾਂ ਤੇ ਖੋਜੀਆਂ ਨੂੰ ਲੱਭ ਨਹੀਂ ਸਕੀਆਂ ਤੇ ਉਸ ਦਾ ਮੁੱਲ ਵੀ ਨਹੀਂ ਪਿਆ (ਹਾਲਾਂਕਿ *ਹਿਸਟਰੀ ਆਫ਼ ਹਿੱਲ ਸਟੇਟਜ਼* ਇਸ ਕਿਤਾਬ ਵਿਚੋਂ ਹੀ ਨਿਕਲੀ ਹੈ)। ਵੀਰ ਸਿੰਘ ਬੱਲ ਪਟਿਆਲਾ ਰਿਆਸਤ ਦਾ ਸ਼ਾਹੀ ਇਤਿਹਾਸਕਾਰ ਸੀ। ਪਰ ਉਸ ਦੀ ਰਚਨਾ ਵਿਚ ਕੋਈ ਖੋਜ ਨਹੀਂ ਬਲਕਿ ਉਸ ਨੇ ਪ੍ਰਾਪਤ ਮੌਖਿਕ ਇਤਿਹਾਸ ਨੂੰ ਆਧਾਰ ਬਣਾ ਕੇ ਹੀ ਲਿਖਿਆ ਹੈ। ਇਸੇ ਕਰ ਕੇ ਉਹ ਇਤਿਹਾਸਕਾਰਾਂ ਵਿਚ ਕੋਈ ਥਾਂ ਨਹੀਂ ਬਣਾ ਸਕਿਆ; ਉਹ ਕਵੀ ਬੇਸ਼ਕ ਚੰਗਾ ਸੀ।

ਭਾਈ ਸੰਤੋਖ ਸਿੰਘ ਨਿਰਮਲਾ ਸੀ। ਉਸ ਨੂੰ ਕੋਟਕਪੂਰੇ ਵਾਲਿਆਂ ਨੇ ਤਾਂ ਮਦਦ ਨਹੀਂ ਦਿੱਤੀ (ਤੇ ਇਸ ਕਰ ਕੇ ਉਨ੍ਹਾਂ ਦੇ ਵਿਰੁਧ ਲਿਖ ਦਿਤਾ), ਪਰ ਕੈਥਲ ਦੇ ਰਾਜੇ ਨੇ ਉਸ ਨੂੰ ਪੂਰੀ ਸਰਕਾਰੀ ਸਹਾਇਤਾ ਦੇ ਕੇ ਸ਼ਾਹੀ ਇਤਿਹਾਸਕਾਰ ਤੋਂ ਵੀ ਵਧ ਦਰਜਾ ਦਿੱਤਾ। ਮਾਇਆ ਪੱਖੋਂ ਚੰਗਾ ਸੌਖਾ ਹੋਣ ਦੇ ਨਾਲ-ਨਾਲ ਉਸ ਕੋਲ ਹੋਰ ਹਰ ਸਹੂਲਤ ਹਾਜ਼ਰ ਸੀ। ਪਰ ਐਨਾ ਕੁਝ ਹੋਣ ਦੇ ਬਾਵਜੂਦ ਅਤੇ ਹਜ਼ਾਰਾਂ ਸਫ਼ੇ ਲਿਖ ਮਾਰਨ ਦੇ ਬਾਵਜੂਦ ਉਹ ਸੈਂਕੜੇ ਗਪੌੜਿਆਂ ਨਾਲ ਭਰਪੂਰ *ਗੁਰ ਪ੍ਰਤਾਪ ਸੂਰਜ ਗ੍ਰੰਥ* (1843) ਹੀ ਭੇਟ ਕਰ ਸਕਿਆ। ਉਸ ਦਾ ਇਕ ਚੇਲਾ ਸੰਤ ਸਿੰਘ ਗਿਆਨੀ

ਦਰਬਾਰ ਸਾਹਿਬ ਦਾ ਗ੍ਰੰਥੀ ਸੀ। ਦੂਜਾ, ਉਹ ਨਿਰਮਲਾ ਸੀ ਤੇ ਨਿਰਮਲਿਆਂ ਵਿਚੋਂ ਹੀ ਵਧੇਰੇ ਗ੍ਰੰਥੀ ਸਨ। ਇਸ ਕਰ ਕੇ ਉਸ ਦੇ ਗਪੌੜ ਇਤਿਹਾਸ ਦੀ ਕਥਾ ਬਹੁਤੇ ਗੁਰਦੁਆਰਿਆਂ ਵਿਚ ਹੁੰਦੀ ਰਹੀ। ਦਰਜਨਾਂ ਲੇਖਕਾਂ ਨੇ ਉਸ ਦੀ ਪੁਸਤਕ ਦੇ ਅਧਾਰ 'ਤੇ ਹੀ ਲੇਖ ਅਤੇ ਇਤਿਹਾਸ ਲਿਖ ਮਾਰੇ। ਸੋ, ਇਸ ਸੋਮੇ ਦੇ ਅਧਾਰ ਤੇ ਜੋ ਲਿਖਿਆ ਗਿਆ ਹੈ ਉਹ ਇਤਿਹਾਸ ਕਿੰਨਾ ਕੁ ਭਰੋਸੇ ਯੋਗ ਹੋ ਸਕਦਾ ਹੈ? (ਸੰਤੋਖ ਸਿੰਘ ਵਰਗਿਆਂ ਦੀ ਨਕਲ ਮਾਰ-ਮਾਰ ਕੇ ਹੀ ਸਤਿਬੀਰ ਸਿੰਘ, ਹਰਿੰਦਰ ਸਿੰਘ ਮਹਿਬੂਬ ਵਰਗਿਆਂ ਨੇ ਕਿਤਾਬਾਂ ਲਿਖ ਮਾਰੀਆਂ ਹਨ)।

ਇਸ ਮਗਰੋਂ ਰਤਨ ਸਿੰਘ ਭੰਗੂ (**ਪ੍ਰਾਚੀਨ ਪੰਥ ਪ੍ਰਕਾਸ਼**, ਵਾਰਤਕ ਵਿਚ 1814, ਕਵਿਤਾ ਵਿਚ 1846) ਦਾ ਨਾਂ ਆਉਂਦਾ ਹੈ। ਰਤਨ ਸਿੰਘ ਜਾਂ ਤਾਂ ਅੰਗਰੇਜ਼ ਸਰਕਾਰ ਦਾ ਕੋਈ ਮੁਲਾਜ਼ਮ ਸੀ ਤੇ ਜਾਂ ਕਿਸੇ ਜਾਗੀਰ ਕਾਰਨ ਉਸ ਦੀ ਕੁਝ ਅੰਗਰੇਜ਼ ਅਫ਼ਸਰਾਂ ਨਾਲ ਚੰਗੀ ਉਠਣੀ-ਬੈਠਣੀ ਸੀ। ਭਾਵੇਂ ਉਹ ਮੰਨਦਾ ਹੈ ਕਿ ਉਹ ਵੱਡੇ-ਵਡੇਰਿਆਂ ਤੋਂ 'ਸੁਣੀ-ਸੁਣਾਈ' ਸਮੱਗਰੀ ਨੂੰ ਪੇਸ਼ ਕਰ ਰਿਹਾ ਹੈ ਪਰ ਫਿਰ ਵੀ ਉਸ ਨੇ ਬੜਾ ਕੁਝ ਗ਼ਲਤ ਬਿਆਨ ਕੀਤਾ ਹੈ। ਕੁਝ ਲੇਖਕਾਂ ਨੇ ਉਸ ਦੀ ਲਿਖਤ ਦਾ ਥੋੜ੍ਹਾ ਜਿਹਾ ਹਿੱਸਾ ਪੜ੍ਹ ਕੇ ਉਸ ਦੀਆਂ ਸਿਫ਼ਤਾਂ ਕਰ ਮਾਰੀਆਂ ਸਨ ਪਰ 'ਪ੍ਰਾਚੀਨ ਪੰਥ ਪ੍ਰਕਾਸ਼' ਵੀ ਬਥੇਰੇ ਗਪੌੜੇ ਸਮਾਈ ਬੈਠਾ ਹੈ। **ਉਸ ਨੇ ਹੀ ਗੁਰੂ ਨਾਨਕ ਸਾਹਿਬ ਜੀ ਨੂੰ ਬਾਬਰ ਤੋਂ ਸੱਤ ਮੁੱਠਾਂ ਭੰਗ ਦਿਵਾਈ ਸੀ**। ਬੰਦਾ ਸਿੰਘ ਬਹਾਦਰ ਨਾਲ ਜ਼ਿਆਦਤੀ ਵੀ ਉਸ ਨੇ ਹੀ ਕਰਵਾਈ ਸੀ ਤੇ **ਅਖੌਤੀ ਤੱਤ ਖਾਲਸਾ ਤੇ ਬੰਦਈਆਂ ਦੇ ਅਖੌਤੀ-ਝਗੜੇ ਦੀ ਕਹਾਣੀ ਵੀ ਉਸ ਨੇ ਹੀ ਘੜੀ ਸੀ**। ਉਸ ਨੇ ਤਾਂ ਆਪਣੇ ਦਾਦੇ (ਮਹਿਤਾਬ ਸਿੰਘ ਮੀਰਾਂਕੋਟ) ਨੂੰ ਵੀ ਨਹੀਂ ਛੱਡਿਆ ਤੇ ਉਸ ਨੂੰ ਖ਼ੁਦਕੁਸ਼ੀ ਕਰਦਾ ਦਿਖਾਇਆ ਹੈ। ਕਿਤੇ ਕਿਤੇ ਸਿਧਾਂਤ ਦੇ ਕੁਝ ਨੁਕਤੇ, ਸਿਖਾਂ 'ਤੇ ਜੁਲਮ ਤਸ਼ਦਦ ਦੀ ਦਸ਼ਾ ਬਾਰੇ, ਉਸ ਨੇ ਜ਼ਰੂਰ ਸਹੀ ਪੇਸ਼ ਕੀਤੇ ਹਨ ਜਿਸ ਕਰ ਕੇ ਉਸ ਨੂੰ ਪੂਰੀ ਤਰ੍ਹਾਂ ਰੱਦ ਨਹੀਂ ਕੀਤਾ ਜਾ ਸਕਦਾ।

ਇਸ ਮਗਰੋਂ ਗਿਆਨੀ ਗਿਆਨ ਸਿੰਘ ਦਾ ਨਾਂ ਆਉਂਦਾ ਹੈ। ਉਸ ਨੇ ਆਪਣਾ **ਪੰਥ ਪ੍ਰਕਾਸ਼** (1880) ਰਤਨ ਸਿੰਘ ਭੰਗੂ ਨੂੰ ਹੀ ਆਧਾਰ ਬਣਾ ਕੇ ਲਿਖਿਆ ਸੀ। ਪਰ ਉਸ ਨੇ ਤਾਂ ਗਪੌੜੇ ਮਾਰਨ ਵਿਚ ਵੀ ਹੱਦ ਹੀ ਕਰ ਦਿੱਤੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਨੇ ਤਰਤੀਬਵਾਰ, ਸਾਲ-ਵਾਰ, ਨੇਮਬੱਧ ਇਤਿਹਾਸ ਲਿਖਿਆ, ਪਰ ਸਿੱਖ ਇਤਿਹਾਸ ਵਿਗਾੜਨ ਵਿਚ ਉਸ ਦਾ ਨਾਂ ਸੰਤੋਖ ਸਿੰਘ ਤੋਂ ਕਿਤੇ ਪਿੱਛੇ ਨਹੀਂ। ਉਸ ਨੇ ਭਾਈ ਮਨੀ ਸਿੰਘ ਪਰਮਾਰ-ਰਾਜਪੂਤ ਨੂੰ ਆਪਣਾ ਵੱਡਾ ਵਡੇਰਾ ਸਾਬਿਤ ਕਰਨ ਵਾਸਤੇ ਉਸ ਨੂੰ ਦੁਲੱਟ-ਜੱਟ ਬਣਾ ਦਿੱਤਾ; ਖਿਦਰਾਣੇ ਦੀ ਢਾਬ ਦੀਆਂ ਸ਼ਹੀਦੀਆਂ ਗਰਮੀਆਂ ਵਿਚ ਕਰਵਾ ਦਿੱਤੀਆਂ; ਸਰਹੰਦ ਦੀ ਜਿੱਤ ਦਸਮ ਪਾਤਸ਼ਾਹ ਦੇ ਜਿਊਂਦਿਆਂ ਹੀ ਕਰਵਾ ਦਿੱਤੀ; ਕਈ ਪੰਥਕ ਸੇਵਾਦਾਰਾਂ ਨੂੰ ਡੇਗ ਦਿੱਤਾ ਤੇ ਕਈਆਂ ਨੂੰ ਐਵੇਂ ਹੀ ਉਚਿਆ ਦਿੱਤਾ; ਤੇ ਹੋਰ ਬਥੇਰਾ ਕੁਝ ਵਿਗਾੜਿਆ। ਸਿੰਘ ਸਭਾ ਲਹਿਰ ਦਾ ਇਕ ਆਗੂ ਹਿੱਸਾ ਹੋਣ ਕਰ ਕੇ ਉਸ ਦੀਆਂ ਰਚਨਾਵਾਂ ਵੀ ਬੜੀਆਂ ਪ੍ਰਸਿਧ ਕੀਤੀਆਂ ਗਈਆਂ ਸਨ। **ਸ: ਕਰਮ ਸਿੰਘ ਹਿਸਟੋਰੀਅਨ ਉਸ ਨੂੰ 'ਮਹਾਂ ਗਪੌੜ-ਇਤਿਹਾਸਕਾਰ' ਦਾ ਖ਼ਿਤਾਬ ਦੇਂਦੇ ਹਨ।**

ਸਰਕਾਰੇ ਦਰਬਾਰੇ ਮਾਣ ਹਾਸਿਲ ਕਰਨ ਵਾਲਿਆਂ ਵਿਚੋਂ ਵੀ ਇਕ ਅੱਧ ਲੇਖਕ ਸਹੀ ਹੋ ਨਿਬੜਿਆ। ਭਾਈ ਕਾਨ੍ਹ ਸਿੰਘ ਨਾਭਾ ਨੂੰ ਪਟਿਆਲੇ ਦੇ ਰਾਜੇ ਭੂਪਿੰਦਰ ਸਿੰਘ ਨੇ ਰਾਜ-

ਇਤਿਹਾਸਕਾਰ ਦਾ ਦਰਜਾ ਦਿੱਤਾ ਤੇ ਇਕ ਚੰਗਾ ਵਜ਼ੀਫ਼ਾ ਵੀ ਦਿੱਤਾ। ਰਾਜੇ ਨੇ ਕਾਨ੍ਹ ਸਿੰਘ ਨੂੰ ਮਸੂਰੀ ਵਿਚ ਇਕ ਕੋਠੀ (ਜੋ ਅੱਜ 15-20 ਕਰੋੜ ਰੁਪੈ ਦੀ ਹੋਵੇਗੀ) ਤੋਂ ਬਿਨਾਂ ਸੈਂਕੜੇ ਰੁਪੈ ਮਹੀਨਾ ਵੀ ਦਿੱਤੇ। ਉਸ ਨੇ ਇਸ ਬਾਦਸ਼ਾਹੀ ਸਹੂਲਤਾਂ ਨਾਲ 'ਮਹਾਨ ਕੋਸ਼' (1926) ਤਿਆਰ ਕੀਤਾ। ਭਾਵੇਂ ਇਸ ਵਿਚ ਉਸ ਦੀ ਆਪਣੀ ਮਿਹਨਤ ਦੇ ਨਾਲ-ਨਾਲ ਦਰਜਨ ਹੋਰ ਵਿਦਵਾਨਾਂ ਦੀ ਚੋਖੀ ਮਿਹਨਤ ਸ਼ਾਮਿਲ ਸੀ, ਪਰ ਨਾਂ ਉਸ ਦਾ ਹੀ ਬਣਿਆ। ਉਂਜ ਇਸ ਦਾ ਮਤਲਬ ਇਹ ਨਹੀਂ ਕਿ ਉਹ ਵਧੀਆ ਵਿਦਵਾਨ ਨਹੀਂ ਸੀ। ਮਹਾਨ ਕੋਸ਼ ਹੀ ਨਹੀਂ ਉਸ ਦੀਆਂ ਪੁਸਤਕਾਂ 'ਹਮ ਹਿੰਦੂ ਨਹੀਂ', 'ਗੁਰਮਤਿ ਮਾਰਤੰਡ', 'ਗੁਰਮਤਿ ਸੁਧਾਕਰ', 'ਗੁਰਮਤਿ ਪ੍ਰਭਾਕਰ' ਵੀ ਸਿੱਖ ਸਾਹਿਤ ਵਿਚ ਉਚ ਕੋਟੀ ਦੀ ਥਾਂ ਰਖਦੀਆਂ ਹਨ।

## ਕੋਈ ਹਰਿਆ ਬੂਟ ਰਹਿਓ ਰੀ

ਸਿੱਖ ਸਾਹਿਤ ਵਿਗਾੜਨ ਵਾਲਿਆਂ ਦੇ ਮੁਕਾਬਲੇ ਵਿਚ, ਇਤਿਹਾਸ ਦੀ ਸੱਚੀ ਸੇਵਾ ਕਰਨ ਵਾਲੇ ਸਿਰੜੀ ਪੁੱਤਰ ਵੀ ਪ੍ਰਮਾਤਮਾ ਨੇ ਪੈਦਾ ਕੀਤੇ ਸਨ। ਇਨ੍ਹਾਂ ਵਿਚੋਂ ਸਭ ਤੋਂ ਕੀਮਤੀ ਹੀਰਾ ਸਰਦਾਰ ਕਰਮ ਸਿੰਘ ਹਿਸਟੋਰੀਅਨ ਸੀ। ਉਸ ਨੇ ਇਕ ਸੱਚੇ ਸਿੱਖ ਵਾਂਗ, ਸਿੱਖ ਇਤਿਹਾਸ ਵਿੱਚੋਂ ਮਿੱਟੀ, ਘੱਟਾ, ਤੂੜੀ ਤੇ ਦਾਣਿਆਂ ਨੂੰ ਜੁਦਾ ਕਰਨ ਵਾਸਤੇ ਆਪਣੀ ਸਾਰੀ ਜ਼ਿੰਦਗੀ ਇਸ ਲੇਖੇ ਲਾ ਦਿੱਤੀ। ਸੱਚ ਪੁੱਛੋ ਤਾਂ ਅੱਜ ਬਹੁਤਾ ਸਹੀ ਇਤਿਹਾਸ ਉਸ ਵੱਲੋਂ ਲੱਭੇ ਸੋਮਿਆਂ ਦੇ ਅਧਾਰ 'ਤੇ ਹੀ ਲਿਖਿਆ ਮਿਲਦਾ ਹੈ। ਉਸ ਨੇ ਦਰਜਨਾਂ ਛੁਪੇ ਤੇ ਗੁਆਚੇ ਸੋਮੇ ਲੱਭੇ, ਉਸੇ ਨੇ ਫ਼ਾਰਸੀ ਦੀਆਂ ਕੀਮਤੀ ਲਿਖਤਾਂ ਨੂੰ ਸਭ ਤੋਂ ਪਹਿਲਾਂ ਫਰੋਲਿਆ। ਫਿਰ, ਉਹ ਅੱਜ ਦੇ, ਹੰਕਾਰ ਤੇ ਆਕੜ ਨਾਲ ਭਰੇ, ਲੇਖਕਾਂ ਵਾਂਗ ਨਹੀਂ ਸੀ। ਉਹ ਆਪਣੀ ਗਲਤੀ ਨੂੰ ਵੀ ਸ਼ਰਾਫ਼ਤ ਨਾਲ ਮੰਨ ਲੈਂਦਾ ਸੀ ਤੇ ਬੇਵਜਹ ਅੜੀ ਨਹੀਂ ਸੀ ਕਰਦਾ। ਬੰਦਾ ਸਿੰਘ ਦੇ "ਖੰਡੇ ਦੀ ਪਾਹੁਲ" ਨਾ ਲੈ ਸਕਣ ਬਾਰੇ ਉਹ ਗਲਤੀ ਨਾਲ ਲਿਖ ਬੈਠਾ ਪਰ ਜਿਉਂ ਹੀ ਉਸ ਨੂੰ ਨਵੀਂ ਸਮੱਗਰੀ ਮਿਲੀ ਉਸ ਨੇ ਉਸ ਕਿਤਾਬ ਦੀ ਨਵੀਂ ਐਡੀਸ਼ਨ ਵਿਚ ਇਕ ਦਮ ਦਰੁਸਤੀ ਕਰ ਦਿਤੀ। ਇਸ ਕਰਮ ਸਿੰਘ ਹਿਸਟੋਰੀਅਨ ਨੇ ਤਾਂ ਆਪਣੀ ਜਿੰਦ ਵੀ ਸਿੱਖ ਇਤਿਹਾਸ ਦੇ ਲੇਖੇ ਲਾ ਦਿੱਤੀ। ਉਸ ਨੂੰ **ਸ਼ਹੀਦ-ਇਤਿਹਾਸਕਾਰ** ਕਹਿਣਾ ਜਾਇਜ਼ ਹੋਵੇਗਾ।

ਸ: ਕਰਮ ਸਿੰਘ ਹਿਸਟੋਰੀਅਨ ਦੀਆਂ ਲਭਤਾਂ ਤੇ ਲਿਖਤਾਂ ਨੂੰ ਡਾ: ਗੰਡਾ ਸਿੰਘ ਨੇ ਖ਼ੂਬ ਵਰਤਿਆ। ਗੰਡਾ ਸਿੰਘ ਦੀ ਬੰਦਾ ਬਹਾਦਰ (1935) ਬਾਰੇ ਪੁਸਤਕ ਵਧੇਰੇ ਕਰ ਕੇ ਸ: ਕਰਮ ਸਿੰਘ (1915) ਦੀ ਨਕਲ ਹੀ ਸੀ। ਕਰਮ ਸਿੰਘ ਵੱਲੋਂ ਲੱਭੇ, ਕਾਜ਼ੀ ਨੂਰ ਮੁਹੰਮਦ ਦੇ 'ਜੰਗ ਨਾਮਾ' ਨੂੰ ਵੀ ਉਸ ਨੇ ਆਪਣੇ ਨਾਂ ਹੇਠ ਛਾਪ ਲਿਆ। ਪਰ, ਡਾ ਗੰਡਾ ਸਿੰਘ ਦੀ ਅਹਿਮਦ ਸ਼ਾਹ ਦੁਰਾਨੀ, ਕੂਕਿਆਂ ਤੇ ਬਾਬਾ ਰਾਮ ਸਿੰਘ ਬਾਰੇ *ਕੂਕਿਆਂ ਦੀ ਵਿਥਿਆ* ਪੁਸਤਕਾਂ ਨਿਗਰ ਰਚਨਾਵਾਂ ਸਨ। ਉਸ ਦੀ ਅੰਗੇਰਜ਼ਾਂ ਦੀਆਂ ਮੁਢਲੀਆਂ ਲਿਖਤਾਂ ਤੇ ਹੋਰ ਅੰਗਰੇਜ਼ੀ ਸੋਮਿਆਂ ਸਬੰਧੀ ਪੁਸਤਕ ਵੀ ਸੰਪਾਦਤ ਇਤਿਹਾਸ ਵਿਚ ਥਾਂ ਰਖਦੀ ਹੈ। ਡਾ: ਗੰਡਾ ਸਿੰਘ ਕੋਲ ਜਿੰਨੀ ਇਤਿਹਾਸਕ ਸਮੱਗਰੀ ਸੀ ਤੇ ਜਿੰਨੀਆਂ ਸਹੂਲਤਾਂ ਤੇ ਦਰਜਨਾਂ ਵਿਦਿਆਰਥੀ ਸਨ, ਉਹ ਉਸ ਦਾ ਲਾਭ ਨਹੀਂ ਉਠਾ ਸਕਿਆ। ਉਸ ਨੇ ਕਿੰਨੇ ਹੀ ਕੀਮਤੀ ਹੱਥ-ਲਿਖਤਾਂ ਤੇ ਖਰੜੇ ਆਪਣੀ ਲਾਇਬਰੇਰੀ ਵਿਚ ਹੀ ਦਬਾ ਕੇ ਰੱਖੀ ਰੱਖੇ ਤੇ ਉਨ੍ਹਾਂ ਤੇ ਨਾ ਕੋਈ ਕੰਮ ਕੀਤਾ ਤੇ ਨਾ ਕਰਵਾਇਆ। ਗੰਡਾ ਸਿੰਘ ਦਾ

ਇਕ ਹੋਰ ਦੋਸ਼ ਇਹ ਵੀ ਹੈ ਕਿ ਉਹ ਸੰਜੀਦਾ ਵਿਦਿਆਰਥੀ ਨੂੰ ਅੱਗੇ ਨਹੀਂ ਸੀ ਆਉਣ ਦੇਂਦਾ। ਉਸ ਨੇ ਆਪਣੇ ਇਕ ਅਸਿਸਟੈਂਟ ਮਹਿੰਦਰ ਸਿੰਘ (ਹੁਣ ਮੁਖੀ ਭਾਈ ਵੀਰ ਸਿੰਘ ਸਦਨ ਦਿੱਲੀ) ਵਰਗਿਆਂ ਨੂੰ ਅੱਗੇ ਲਿਆਂਦਾ ਜਿਨ੍ਹਾਂ ਕੋਲ ਜ਼ਰਾ ਮਾਸਾ ਵੀ ਕਾਬਲੀਅਤ ਨਹੀਂ ਸੀ। ਮਹਿੰਦਰ ਸਿੰਘ ਦਿੱਲੀ ਬੈਠਾ ਹੋਣ ਕਰ ਕੇ ਸਰਕਾਰੀ ਮੁਹਰਾ ਬਣ ਗਿਆ ਤੇ ਸਰਕਾਰ ਨੇ ਉਸ ਨੂੰ ਹਰ ਇਕ ਕਮੇਟੀ ਵਿਚ ਪਾ ਕੇ ਸਿੱਖਾਂ ਦੇ ਖ਼ਿਲਾਫ਼ ਵਰਤਿਆ।

ਡਾ: ਫ਼ੌਜਾ ਸਿੰਘ ਨੇ ਭੱਟ ਵਹੀਆਂ ਅਤੇ ਫ਼ਾਰਸੀ ਸੋਮਿਆਂ ਦੇ ਅਧਾਰ ਤੇ ਥੋੜ੍ਹੀ ਬਹੁਤ ਸੇਵਾ ਕੀਤੀ ਪਰ ਇਕ ਨਿੱਕੀ ਜਿਹੀ ਗ਼ਲਤੀ ਕਾਰਨ ਉਹ ਨਿਜੀ ਵਿਰੋਧੀਆਂ ਦੀਆਂ ਸਾਜ਼ਿਸ਼ਾਂ ਦੀ ਭੇਟ ਚੜ੍ਹ ਗਿਆ। ਡਾ: ਕਿਰਪਾਲ ਸਿੰਘ ਕੋਲ ਫ਼ਾਰਸੀ ਦਾ ਗਿਆਨ ਸੀ। ਪਟਿਆਲੇ ਵਿਚ ਇਸ ਹੁਨਰ ਵਾਲਾ ਗੁਰਬਖ਼ਸ਼ ਸਿੰਘ ਵੀ ਸੀ। ਪਰ ਇਹ ਦੋਵੇਂ ਇਨ੍ਹਾਂ ਕੀਮਤੀ ਸੋਮਿਆਂ ਦੇ ਖ਼ਜ਼ਾਨੇ ਨੂੰ ਪੂਰੀ ਤਰ੍ਹਾਂ ਵਰਤਣ ਵਿਚ ਬੁਰੀ ਤਰ੍ਹਾਂ ਨਾਕਾਮ ਰਹੇ। ਕਿਰਪਾਲ ਸਿੰਘ ਵੀ ਗੰਡਾ ਸਿੰਘ ਵਾਂਗ ਕਿਸੇ ਨੂੰ ਸਹੀ ਖਰੜਿਆਂ ਅਤੇ ਸੋਮਿਆਂ 'ਤੇ ਕੰਮ ਨਹੀਂ ਸੀ ਕਰਨ ਦੇਂਦਾ। ਕਿਰਪਾਲ ਸਿੰਘ ਨੇ ਕਰਮ ਸਿੰਘ ਹਿਸਟੋਰੀਅਨ ਦੀ ਲਿਖੀ *ਬਾਬਾ ਆਲਾ ਸਿੰਘ* (1915) ਨੂੰ ਵਰਤ ਕੇ ਅੰਗਰੇਜ਼ੀ ਵਿਚ (1951 ਵਿਚ) *ਮਹਾਰਾਜਾ ਆਲਾ ਸਿੰਘ* ਪੁਸਤਕ ਤਾਂ ਲਿਖ ਦਿੱਤੀ ਪਰ ਉਸ ਵਿਚ ਨਵਾਂ ਕੁਝ ਵੀ ਨਹੀਂ ਸੀ। ਹਾਂ **ਜਨਮਸਾਖੀ ਪ੍ਰੰਪਰਾ** (1970) ਅਤੇ **ਪੰਜਾਬ ਦੀ ਵੰਡ** ਬਾਰੇ ਸਮੱਗਰੀ ਨੂੰ ਇਕ ਥਾਂ 'ਇਕੱਠਾ ਕਰਨ' ਵਿਚ ਉਸ ਨੇ ਜ਼ਰੂਰ ਰੋਲ ਅਦਾ ਕੀਤਾ। ਪਰ 2004 ਵਿਚ ਉਸ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪਵਾਏ ਸਿੱਖ ਇਤਿਹਾਸ ਦੇ ਸੰਪਾਦਨ ਵਿਚ ਜੋ ਕੜ੍ਹੀ ਘੋਲੀ ਹੈ, ਉਸ ਨੇ ਆਪਣੀ ਸਾਰੀ ਕੀਤੀ ਕਰਾਈ ਤੇ ਪਾਣੀ ਫੇਰ ਦਿੱਤਾ ਹੈ। ਦਰਅਸਲ ਇਸ ਸੰਪਾਦਤ ਇਤਿਹਾਸ ਵਿਚ ਖੜਕ ਸਿੰਘ (ਸੰਪਾਦਕ ਨੰਬਰ 2) ਨੇ ਆਪਣੇ ਆਪ ਨੂੰ 'ਇਤਿਹਾਸਕਾਰ' ਅਖਵਾਉਣ ਦੇ ਲਾਲਚ ਵਿਚ ਕਿਰਪਾਲ ਸਿੰਘ ਦੀ ਮਿੱਟੀ ਪਲੀਤ ਕਰ ਕੇ ਰਖ ਦਿੱਤੀ ਹੈ। ਇੱਥੇ ਖੜਕ ਸਿੰਘ ਵਰਗਿਆਂ ਦੀ ਗੱਲ ਕਰਨੀ ਵੀ ਬਣਦੀ ਹੈ। ਖੜਕ ਸਿੰਘ ਐਗਰੀਕਲਚਰ ਲਾਈਨ ਦਾ ਬੰਦਾ ਹੈ, ਉਸ ਨੂੰ ਸਿੱਖ ਇਤਿਹਾਸ ਜਾਂ ਫ਼ਿਲਾਸਫ਼ੀ ਬਾਰੇ ਕੁਝ ਵੀ ਸਹੀ ਪਤਾ ਨਹੀਂ ਹੈ। ਉਸ ਨੂੰ ਤਾਂ ਸ਼ਾਇਦ ਐਗਰੀਕਲਚਰ ਦਾ ਵੀ ਕੁਝ ਵੀ ਪਤਾ ਨਾ ਹੋਵੇ, ਪਰ ਉਹ ਸਿੱਖ ਧਰਮ ਤੇ ਇਤਿਹਾਸ ਦਾ ਵਿਦਵਾਨ ਬਣਨਾ ਚਾਹੁੰਦਾ ਹੈ। ਗੁਰਚਰਨ ਸਿੰਘ ਟੌਹੜਾ ਦੀ ਚਾਪਲੂਸੀ ਕਾਰਨ ਉਹ ਵਿਦਵਾਨਾਂ ਦੀ ਹਰ ਕਮੇਟੀ ਦਾ ਮੈਂਬਰ ਬਣਦਾ ਰਿਹਾ ਤੇ ਮਸ਼ਹੂਰ ਹੋ ਗਿਆ। ਸ਼ਰਮ ਦੀ ਗੱਲ ਇਹ ਹੈ ਕਿ ਅੱਜ ਵੀ ਕੁਝ ਬੇਸਮਝ ਲੋਕਾਂ ਵੱਲੋਂ ਉਸ ਨੂੰ ਸਿੱਖੀ ਦਾ ਵਿਦਵਾਨ ਬਣਾਉਣ ਦੀ ਮੂਰਖਾਨਾ ਹਰਕਤ ਕੀਤੀ ਜਾ ਰਹੀ ਹੈ। (ਇਹੋ ਜਿਹੇ ਹੀ ਹਨ ਸਿੱਖ 'ਨੇਤਾ'। ਕਨਿੰਘਮ ਨੇ ਇਨ੍ਹਾਂ ਲਈ 'ਸ਼ੇਰਾਂ ਦੀ ਫ਼ੌਜ ਦੇ ਗਧੇ ਜਰਨੈਲ' ਸ਼ਬਦ ਵਰਤੇ ਸਨ ਤੇ ਸਿਰਦਾਰ ਕਪੂਰ ਸਿੰਘ ਨੇ ਇਨ੍ਹਾਂ ਨੂੰ 'ਬੂਝੜ ਸਿੱਖ' ਕਿਹਾ ਸੀ)।

ਸਿੱਖ ਇਤਿਹਾਸ ਦੀ ਸੱਚੀ ਸੇਵਾ ਕਰਨ ਵਾਲਾ ਇਕ ਹੋਰ ਕਲਮਜ਼ਾਰ ਗਿਆਨੀ ਗਰਜਾ ਸਿੰਘ ਵੀ ਸੀ। ਸਭ ਤੋਂ ਪਹਿਲਾਂ ਉਸ ਨੇ 'ਸ਼ਹੀਦ ਬਿਲਾਸ' (1965 ਵਿਚ ਛਪੀ) ਤੇ ਫਿਰ **ਗੁਰੂ ਕੀਆਂ ਸਾਖੀਆਂ** (1986 ਵਿਚ ਛਪੀ) ਵਰਗੇ ਕੀਮਤੀ ਖ਼ਜ਼ਾਨੇ ਲੱਭੇ। ਉਸੇ ਨੇ ਹੀ ਭੱਟ ਵਹੀਆਂ ਦੀ ਖੋਜ ਕੀਤੀ ਸੀ ਜਿਸ ਨੂੰ ਫ਼ੌਜਾ ਸਿੰਘ ਤੇ ਹੋਰਾਂ ਦਰਜਨਾਂ ਲੇਖਕਾਂ ਨੇ ਰੱਜ ਕੇ ਵਰਤਿਆ। ਗਿਆਨੀ ਗਰਜਾ ਸਿੰਘ ਵੀ ਲੰਡੇ ਡੰਗ ਹੀ ਕੰਮ ਕਰਦਾ ਰਿਹਾ ਤੇ ਮਹਾਨ ਸੇਵਾ ਕਰ ਗਿਆ।

ਚੜ੍ਹਾਈ ਕਰਨ ਤੋਂ ਪਹਿਲਾਂ ਉਸ ਨੇ ਸਾਰਾ ਕੁਝ ਪਿਆਰਾ ਸਿੰਘ ਪਦਮ ਨੂੰ ਸੌਂਪ ਦਿੱਤਾ। ਪਦਮ ਨੇ **ਗੁਰੂ ਕੀਆਂ ਸਾਖੀਆਂ** ਦੀ ਪਹਿਲੀ ਐਡੀਸ਼ਨ 'ਤੇ ਤਾਂ ਉਸ ਦਾ ਨਾਂ ਦਿੱਤਾ ਪਰ ਮਗਰੋਂ ਉਹ ਨਾਂ ਵੀ ਹਟਾ ਦਿੱਤਾ। ਗਿਆਨੀ ਗਰਜਾ ਸਿੰਘ ਦੀ ਬਾਕੀ ਸਮੱਗਰੀ ਕਿੱਥੇ ਗਈ ਇਹ ਰਾਜ਼ ਪਦਮ ਜੀ ਨਾਲ ਹੀ ਲੈ ਕੇ ਤੁਰ ਗਏ। ਉਂਞ ਪਿਆਰਾ ਸਿੰਘ ਪਦਮ ਦੀ **ਪੰਜਾਬੀ ਬੋਲੀ ਤੇ ਗੁਰਮੁਖੀ ਲਿੱਪੀ** ਇਕ ਲਾਭਦਾਇਕ ਰਚਨਾ ਜ਼ਰੂਰ ਹੈ।

ਸ਼੍ਰੋਮਣੀ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਨਾਲ ਜੁੜੇ ਦੋ ਹੋਰ ਅਣਥੱਕ ਸੇਵਾਦਾਰ ਸਨ: ਸ. ਰਣਧੀਰ ਸਿੰਘ ਰੀਸਰਚ ਸਕਾਲਰ ਤੇ ਸ. ਸ਼ਮਸ਼ੇਰ ਸਿੰਘ ਅਸ਼ੋਕ। ਸ. ਰਣਧੀਰ ਸਿੰਘ ਨੇ **ਗੁਰ ਪ੍ਰਣਾਲੀਆਂ** (1951) 'ਤੇ ਵਧੀਆ ਕੰਮ ਕੀਤਾ ਸੀ। ਸ਼ਮਸ਼ੇਰ ਸਿੰਘ ਅਸ਼ੋਕ ਨੇ **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ** (1976) ਵਰਗੀਆਂ ਬੜੀਆਂ ਫ਼ਾਇਦੇਮੰਦ ਕਿਤਾਬਾਂ ਲਿਖੀਆਂ ਹਨ। ਪਰ ਇਨ੍ਹਾਂ ਦੋਹਾਂ ਨੂੰ ਹੀ ਸ਼੍ਰੋਮਣੀ ਕਮੇਟੀ ਜਾਂ ਸਿੱਖ ਆਗੂਆਂ ਨੇ ਗੌਲਿਆ ਤਕ ਨਹੀਂ। ਸ. ਸ਼ਮਸ਼ੇਰ ਸਿੰਘ ਅਸ਼ੋਕ ਤਾਂ ਸ਼੍ਰੋਮਣੀ ਕਮੇਟੀ ਦੇ 'ਸੀਨੀਅਰ ਕਲਰਕਾਂ' (ਸਕੱਤਰਾਂ) ਹੱਥੋਂ ਵੀ ਜ਼ਲੀਲ ਹੁੰਦਾ ਰਿਹਾ।

ਸ. ਕਰਮ ਸਿੰਘ ਹਿਸਟੋਰੀਅਨ ਵਾਲੇ ਜਜ਼ਬਾਤ ਨੂੰ ਮੁਖ ਰਖ ਕੇ, ਇਕ ਹੋਰ ਵਿਦਵਾਨ ਡਾ: ਹਰਜਿੰਦਰ ਸਿੰਘ ਦਿਲਗੀਰ ਨੇ ਸਿੱਖ ਇਤਿਹਾਸ ਨੂੰ ਆਪਣੀ ਜ਼ਿੰਦਗੀ ਦਾ ਮਕਸਦ ਬਣਾ ਕੇ ਲਿਖਿਆ। ਉਸ ਨੇ 1974 ਵਿਚ **ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ** ਦੀ ਖੋਜ ਤੋਂ ਸ਼ੁਰੂ ਕਰ ਕੇ ਫਿਰ ਰੁਕਣ ਦਾ ਨਾਂ ਨਹੀਂ ਲਿਆ। ਇਸ ਮਗਰੋਂ **ਅਕਾਲ ਤਖ਼ਤ ਸਾਹਿਬ** ਬਾਰੇ ਜੋ ਕੰਮ ਉਸ ਨੇ ਕੀਤਾ ਹੈ ਉਹ ਕਮਾਲ ਦੀ ਖੋਜ ਹੈ। ਇਕੱਲੀ ਇਹ ਪੁਸਤਕ ਹੀ ਉਸ ਨੂੰ ਇਤਿਹਾਸ ਦੇ ਮਹਾਨ ਸੇਵਾਦਾਰਾਂ ਵਿਚ ਥਾਂ ਦਿਵਾ ਸਕਦੀ ਹੈ, ਪਰ ਉਹ ਏਨੇ ਵਿਚ ਹੀ ਰੁਕਿਆ ਨਹੀਂ। ਉਸ ਨੇ ਵਿਦੇਸ਼ਾਂ ਵਿਚ ਬੈਠ ਕੇ ਮੌਜੂਦਾ ਖਾੜਕੂ ਸਿੱਖ ਲਹਿਰ ਦਾ ਇਤਿਹਾਸ **ਖਾਲਿਸਤਾਨ ਦੀ ਤਵਾਰੀਖ਼** (1988) ਲਿਖੀ। *(ਪਤਾ ਲੱਗਾ ਹੈ ਕਿ ਇਸ ਕਿਤਾਬ ਦੀ ਛਪਾਈ ਵਾਸਤੇ ਉਸ ਵੱਲੋਂ ਇੰਗਲੈਂਡ ਵਿਚ ਭੇਜਿਆ ਸਾਢੇ ਤਿੰਨ ਹਜ਼ਾਰ ਪੌਂਡ ਦਲ ਖਾਲਸਾ ਨਾਲ ਸਬੰਧ ਰੱਖਣ ਵਾਲਾ ਬ੍ਰਿਮਿੰਘਮ ਦਾ ਰਣਜੀਤ ਸਿੰਘ ਰਾਣਾ ਅਤੇ ਉਸ ਦਾ ਇਕ ਸਾਥੀ ਕਾਮਰੇਡ ਮੋਹਣ ਕੁੱਕੜਪਿੰਡੀਆ ਖਾ ਗਏ ਤੇ ਦਿਲਗੀਰ ਨੇ ਦੋਬਾਰਾ ਕਰਜ਼ਾ ਲੈ ਕੇ ਇਹ ਕਿਤਾਬ ਛਪਵਾਈ)।*

ਉਸ ਨੇ ਸਿੱਖ ਹਾਈਜੈਕਰਾਂ ਬਾਰੇ **ਸਿਖ ਹਾਈਜੈਕਰ** ਕਿਤਾਬ (1989) ਲਿਖੀ। ਉਸ ਨੇ ਖ਼ਾਲਿਸਤਾਨ ਦੀ ਲਹਿਰ ਵਿਚ ਸ਼ਹੀਦ ਹੋਏ ਤਿੰਨ ਹਜ਼ਾਰ ਸਿੱਖਾਂ ਦੀਆਂ ਤਸਵੀਰਾਂ ਦਾ ਰਿਕਾਰਡ ਇਕੱਠਾ ਕਰ ਕੇ, 1992 ਵਿਚ, ਛਾਪਿਆ (ਪਰ ਆਮ ਸਿੱਖ ਤਾਂ ਛੱਡੋ, ਨਾਸ਼ੁਕਰੇ ਅਖੌਤੀ-ਖ਼ਾਲਿਤਾਨੀਆਂ ਨੇ ਵੀ ਉਸ ਦੀ ਕਦਰ ਨਹੀਂ ਪਾਈ। ਸਿਰਫ਼ ਜਥੇਦਾਰ ਤਲਵਿੰਦਰ ਸਿੰਘ ਨੇ ਉਸ ਨੂੰ ਸਿਰੋਪਾਓ ਵੀ ਭੇਂਟਕੀਤਾ ਤੇ ਕਿਤਾਬ ਵਾਸਤੇ ਕੁਝ ਮਾਲੀ ਮਦਦ ਵੀ ਦਿੱਤੀ ਸੀ)। ਵਿਦੇਸ਼ ਵਿਚ ਬੈਠ ਕੇ ਉਸ ਨੇ ਸਿੱਖ ਐਨਸਾਈਕਲੋਪੀਡੀਆ ਦਾ ਕੰਮ ਕੀਤਾ। ਉਸ ਦੀ **ਸਿੱਖ ਰੈਫ਼ਰੈਂਸ ਬੁੱਕ** (1997) ਵੇਖ ਕੇ ਉਸ ਦੀ ਲਗਨ ਤੇ ਮਿਹਨਤ ਦੀ ਦਾਦ ਦੇਣੀ ਪੈਂਦੀ ਹੈ। ਨਾਰਵੇ-ਡੈਨਮਾਰਕ ਵਿਚ ਬੈਠ ਕੇ ਏਨਾ ਕੰਮ ਕਰ ਲੈਣਾ ਇਕ ਕਰਾਮਾਤ ਤੋਂ ਘਟ ਨਹੀਂ ਸੀ; ਜਦ ਕਿ ਪਟਿਆਲਾ ਯੂਨੀਵਰਸਿਟੀ, ਭਰਪੂਰ ਸੋਮਿਆਂ ਅਤੇ ਸੈਂਕੜੇ ਐਂਟਰੀ-ਲੇਖਕਾਂ ਦੀ ਮਦਦ ਦੇ ਬਾਵਜੂਦ ਵੀ, ਓਨਾ ਕੰਮ ਨਹੀਂ ਕਰ ਸਕੀ ਜਿੰਨਾ ਕਿ ਯੂਰਪ ਵਿਚ ਇਕੱਲੇ ਬੈਠੇ ਦਿਲਗੀਰ ਨੇ ਕਰ

ਦਿੱਤਾ ਸੀ (ਤੇ ਜੇ ਉਹ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਹਰਬੰਸ ਸਿੰਘ ਦੀ ਥਾਂ ਤੇ ਬੈਠਾ ਹੁੰਦਾ ਤਾਂ ਕੀ ਕਰ ਜਾਂਦਾ!)। ਦਿਲਗੀਰ ਚਾਹੁੰਦਾ ਤਾਂ ਯੂਰਪ ਵਿਚ ਬੈਠ ਕੇ ਨੋਟ ਇਕੱਠੇ ਕਰ ਸਕਦਾ ਸੀ ਪਰ ਉਸ ਨੂੰ ਸਿੱਖ ਇਤਿਹਾਸ "ਘੱਟੇ ਰੁਲਦਾ" ਤਕਲੀਫ਼ ਦੇਂਦਾ ਸੀ ਜਿਸ ਕਾਰਨ ਉਹ ਪੰਜਾਬ ਨੂੰ ਭੱਜ ਤੁਰਿਆ। ਪਰ, ਇਨ੍ਹਾਂ ਸਿੱਖ ਚੌਧਰੀਆਂ ਨੇ ਉਸ ਨੂੰ ਮਿਲਵਰਤਣ ਤਾਂ ਦੇਣਾ ਤਾਂ ਕੀ ਸੀ ਸਗੋਂ ਉਸ ਦੇ ਰਾਹ ਵਿਚ ਰੋੜੇ ਹੀ ਖੜ੍ਹੇ ਕਰਦੇ ਰਹੇ।

1998 ਵਿਚ ਡਾਕਟਰ ਦਿਲਗੀਰ ਪੰਜਾਬ ਨੂੰ ਮੁੜਿਆ ਤਾਂ ਗੁਰਚਰਨ ਸਿੰਘ ਟੌਹੜਾ (ਨਕਲੀ ਪੰਥ ਰਤਨ) ਨੇ ਉਸ ਤੋਂ ਲਾਹਾ ਲੈਣ ਵਾਸਤੇ ਉਸ ਨੂੰ ਸਿੱਖ ਇਤਿਹਾਸ ਰੀਸਰਚ ਬੋਰਡ ਦਾ ਡਾਇਰੈਕਟਰ ਬਣਾ ਦਿੱਤਾ। ਇੱਥੇ ਬੈਠ ਕੇ ਉਸ ਨੇ ਦੋ ਦਰਜਨ ਤੋਂ ਵਧ ਪ੍ਰਕਾਸ਼ਨਾਵਾਂ ਕੀਤੀਆਂ। ਉਸ ਨੇ ਕਈ ਪੁਰਾਣੀਆਂ ਅਨਮੋਲ ਪੁਸਤਕਾਂ ਸੰਪਾਦਨ ਕਰ ਕੇ ਤੇ ਸੋਧ ਕੇ ਛਾਪੀਆਂ। ਉਸ ਨੇ ਆਪ ਵੀ **1955 ਦਾ ਪੰਜਾਬੀ ਸੂਬਾ ਮੋਰਚਾ-ਸਚਿੱਤਰ** (1998) ਅਤੇ **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ** (2000) ਵਰਗੀਆਂ ਪਹਿਲੇ ਦਰਜੇ ਦੀਆਂ ਖੋਜ ਰਚਨਾਵਾਂ ਤਿਆਰ ਦਿੱਤੀਆਂ। ਉਨ੍ਹੀਂ ਦਿਨੀਂ ਖਾਲਸੇ ਦਾ ਤਿੰਨ ਸੌ ਸਾਲਾ ਮਨਾਇਆ ਜਾ ਰਿਹਾ ਸੀ। ਸ਼੍ਰੋਮਣੀ ਕਮੇਟੀ ਨੇ ਉਸ ਦੀ ਡਿਊਟੀ ਲਾਈ ਕਿ ਉਹ ਅਨੰਦਪੁਰ ਸਾਹਿਬ ਬਾਰੇ ਪੁਸਤਕ ਲਿਖੇ। ਉਸ ਨੇ ਖੋਜ ਕਰ ਕੇ ਵਧੀਆ ਲਿਖਤ (ਅਨੰਦਪੁਰ ਸਾਹਿਬ, 1998) ਦਿੱਤੀ (*ਪਰ ਸ਼੍ਰੋਮਣੀ ਕਮੇਟੀ ਨੇ ਉਸ ਨੂੰ ਰਾਇਲਟੀ ਤਕ ਨਹੀਂ ਦਿੱਤੀ*)। ਖਾਲਸਾ ਦੀ ਤੀਜੀ ਸ਼ਤਾਬਦੀ ਦੇ ਮੌਕੇ ਤੇ ਅਨੰਦਪੁਰ ਵਿਚ ਖ਼ੁਸ਼ਵੰਤ ਸਿੰਘ, ਪਤਵੰਤ ਸਿੰਘ, ਰਘਬੀਰ ਸਿੰਘ ਬੈਂਸ ਵਰਗਿਆਂ (ਜਿਨ੍ਹਾਂ ਦੀ ਸਿੱਖ ਪੰਥ ਨੂੰ ਕੋਈ ਦੇਣ ਨਹੀਂ ਸੀ), ਨੂੰ ਐਵਾਰਡ ਦਿੱਤੇ ਗਏ ਪਰ ਜਿਸ ਦਿਲਗੀਰ ਨੇ ਅਨੰਦਪੁਰ ਸਾਹਿਬ ਦਾ ਇਤਿਹਾਸ ਹੀ ਨਹੀਂ ਬਲਕਿ ਤਿੰਨ ਸੌ ਸਾਲਾ 'ਤੇ **ਲਾਈਟ ਐਂਡ ਸਾਊਂਡ** ਵੀ ਤਿਆਰ ਕੀਤਾ ਪਰ ਉਸ ਵਾਸਤੇ ਕੋਈ ਐਵਾਰਡ ਨਹੀਂ ਸੀ। ਪਰ ਬਾਦਲ ਧੜੇ ਤਾਂ ਕੀ ਅਹਿਸਾਨ-ਫ਼ਰਾਮੋਸ਼ ਟੌਹੜੇ ਨੇ ਵੀ (ਜਿਸ ਨੇ ਉਸੇ ਦਿਨ ਤਿੰਨ ਸੌ ਸਾਲਾ ਤੇ ਵਖਰਾ ਸਮਾਗਮ ਕੀਤਾ ਸੀ) ਦਿਲਗੀਰ ਨੂੰ ਕੋਈ ਐਵਾਰਡ ਜਾਂ ਸਨਮਾਨ ਨਹੀਂ ਦਿੱਤਾ।

ਇਸੇ ਤਰ੍ਹਾਂ ਅੰਮ੍ਰਿਤਸਰ ਵਿਚ ਅਕਾਲ ਤਖ਼ਤ ਸਾਹਿਬ ਦਾ 300 ਸਾਲਾ ਪਰਗਟ ਦਿਨ (ਜੋ ਦਰਅਸਲ 2009 ਵਿਚ ਆਉਂਦਾ ਹੈ) ਮਨਾਉਣ ਸਮੇਂ ਸ਼੍ਰੋਮਣੀ ਕਮੇਟੀ ਵੱਲੋਂ ਪਰਕਾਸ਼ ਬਾਦਲ ਦੀ ਨਿਗਰਾਨੀ ਹੇਠ ਕੀਤੇ ਗਏ ਸਮਾਗਮ ਵਿਚ ਬਾਦਲ ਨੇ ਜੋਗਿੰਦਰ ਵੇਦਾਂਤੀ ਦੀ ਹਾਜ਼ਰੀ ਵਿਚ ਮੰਜੀ ਸਾਹਿਬ ਅੰਮ੍ਰਿਤਸਰ ਦੇ ਦੀਵਾਨ ਵਿਚ ਇਕ ਮੋਨੇ-ਘੋਨੇ **(ਸਾਬਕਾ ਮੁਖ ਮੰਤਰੀ ਭੀਮ ਸੈਨ ਸੱਚਰ, *ਜਿਸ ਨੇ 1955 ਵਿਚ ਦਰਬਾਰ ਸਾਹਿਬ ਵਿਚ ਪੁਲੀਸ ਭੇਜੀ ਸੀ*, ਦੀ ਕੁੜੀ ਨਾਲ ਵਿਆਹ ਕਰਨ ਵਾਸਤੇ ਸਿੱਖ ਧਰਮ ਛੱਡ ਕੇ ਹਿੰਦੂ ਬਣ ਜਾਣ ਵਾਲੇ)** ਕੁਲਦੀਪ ਨਈਅਰ ਨੂੰ ਅਕਾਲ ਤਖ਼ਤ ਵੱਲੋਂ ਪੰਜ ਲੱਖ ਰੁਪੈ ਦੀ ਥੈਲੀ ਭੇਂਟ ਕੀਤੀ ਹਾਲਾਂ ਕਿ ਕੁਲਦੀਪ ਨਈਅਰ ਨੇ ਹਮੇਸ਼ਾ ਸਿੱਖਾਂ, ਅਕਾਲੀ ਦਲ ਅਤੇ ਪੰਜਾਬ ਦੇ ਹਿਤਾ ਦੀ ਵਿਰੋਧਤਾ ਕੀਤੀ (ਦੂਜੇ ਪਾਸੇ ਅਕਾਲ ਤਖ਼ਤ ਸਾਹਿਬ ਵਾਸਤੇ ਆਪਣੀਆਂ ਜਾਨਾਂ ਵਾਰ ਦੇਣ ਵਾਲੇ ਤੇ ਕੈਰੀਅਰ ਛੱਡ ਦੇਣ ਵਾਲਿਆਂ, ਜਿਨ੍ਹਾਂ 'ਚ ਸਿਰਦਾਰ ਸਿਮਰਨਜੀਤ ਸਿੰਘ ਮਾਨ ਅਤੇ ਉਸ ਦੇ ਸਾਥੀਆਂ ਨੂੰ ਤਾਂ ਸਟੇਜ 'ਤੇ ਬੋਲਣ ਦੀ ਇਜਾਜ਼ਤ ਵੀ ਨਾ ਦਿੱਤੀ, ਬਲਕਿ ਡਾਂਗਾਂ, ਸੋਟਿਆਂ ਦੀ ਬੁਛਾੜ ਕਰ ਕੇ ਸਨਮਾਨ ਕੀਤਾ ਗਿਆ। **ਇਹ ਕਿੱਥੋਂ ਦੀ ਸਿੱਖੀ ਹੈ?**।

ਦਿਲਗੀਰ ਦੀ **ਕੀਰਤਪੁਰ ਸਾਹਿਬ** ਦੇ ਇਤਿਹਾਸ ਬਾਰੇ ਪੁਸਤਕ (2002) ਕਿਸੇ ਪ੍ਰਸੰਸਾ ਦੀ ਮੁਥਾਜ ਨਹੀਂ ਹੈ। ਇਸ ਮਗਰੋਂ ਉਸ ਨੇ 230 ਮਹਾਨ ਸ਼ਹੀਦਾਂ ਬਾਰੇ ਖੋਜ ਭਰਪੂਰ **ਗੁਰੂ ਦੇ ਸ਼ੇਰ** (2001) ਲਿਖੀ, ਜੋ ਆਪਣੇ-ਆਪ ਵਿਚ ਹੀ ਇਕ ਵੱਡਾ ਅਨਮੋਲ ਖ਼ਜ਼ਾਨਾ ਹੈ। ਉਸ ਦੀ **ਮਾਤਾ ਗੁਜਰੀ, ਚਾਰ ਸਾਹਿਬਜ਼ਾਦੇ, ਚਾਲ੍ਹੀ ਮੁਕਤੇ** (2005) ਵੀ ਇਕ ਕੀਮਤੀ ਦੇਣ ਹੈ। ਉਸ ਦੀ **ਡਿਕਸ਼ਨਰੀ ਆਫ਼ ਸਿੱਖ ਫ਼ਿਲਾਸਫ਼ੀ** (2005) ਇਕ ਕਮਾਲ ਦਾ ਰੈਫ਼ਰੈਂਸ ਕਾਰਜ ਹੈ। ਉਸ ਨੇ ਸੈਂਕੜੇ ਕੀਮਤੀ ਲੇਖ ਵੀ ਲਿਖੇ ਹਨ, ਜਿਨ੍ਹਾਂ ਵਿਚ ਉਸ ਨੇ ਹਰ ਗੱਲ ਖੜਕ ਕੇ ਆਖੀ ਹੈ ਤੇ ਉਸ ਦੀ ਦਲੇਰੀ ਤੇ ਸੱਚੋ-ਸੱਚ ਹੀ ਪੰਥ ਦੋਖੀਆਂ ਨੂੰ ਚੁਭਦੇ ਹਨ। ਉਸ ਦੀ ਇਕ-ਇਕ ਕਿਤਾਬ ਐਵਾਰਡ ਦੇ ਕਾਬਿਲ ਹੈ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖਾਲਸਾ ਦੀਵਾਨ, ਪੰਜਾਬ ਸਰਕਾਰ, ਭਾਸ਼ਾ ਵਿਭਾਗ ਕੋਲੋਂ ਇਨਸਾਫ਼ ਨਹੀਂ ਹੋ ਸਕਿਆ (ਸ਼ਾਇਦ ਇਨ੍ਹਾਂ ਅਦਾਰਿਆਂ ਕੋਲ ਸਹੀ ਵਿਦਵਾਨ ਦੀ ਕੋਈ ਕਦਰ ਨਹੀਂ)। ਹੁਣ, ਦਿਲਗੀਰ ਸਿੱਖ ਇਤਿਹਾਸ ਨਾਲ ਹੋਏ ਧੱਕੇ ਨੂੰ ਦੂਰ ਕਰ ਕੇ ਇਸ ਨੂੰ ਨਵੇਂ ਸਿਰਿਓਂ ਲਿਖਣ ਦੀ ਸੇਵਾ ਕਰ ਰਿਹਾ ਹੈ, ਪਰ ਇਕੱਲਾ ਹੀ। ਉਸ ਦੇ ਕੁਝ ਦੋਸਤ ਕਦਰਦਾਨ ਉਸ ਦੀ ਮਦਦ ਕਰਦੇ ਹਨ, ਵਰਨਾ ਜਿਨ੍ਹਾਂ ਦਾ ਪੰਥ ਦੇ ਫ਼ੰਡਾਂ 'ਤੇ ਕਬਜ਼ਾ ਹੈ, ਉਹ ਸਿੱਖ ਅਦਾਰੇ ਉਸ (ਅਤੇ ਹਰ ਸੰਜੀਦਾ ਵਿਦਵਾਨ) ਵੱਲ ਪਿੱਠ ਖੜ੍ਹੀ ਕਰੀ ਬੈਠੇ ਹਨ।

ਇਕ ਗੱਲ ਇਨ੍ਹਾਂ ਇਤਿਹਾਸਕਾਰਾਂ ਦੇ ਇਤਿਹਾਸ-ਕਾਰਜ ਦੀ ਸ਼ੈਲੀ ਬਾਰੇ ਵੀ ਕਰਨੀ ਜ਼ਰੂਰੀ ਹੈ। ਕਰਮ ਸਿੰਘ ਹਿਸਟੋਰੀਅਨ ਘਰ-ਘਾਟ ਛੱਡ ਕੇ, ਛੋਲੇ ਚਬਾ ਕੇ, ਇਤਿਹਾਸ ਦੀ ਖੋਜ ਕਰਦਾ ਰਿਹਾ, ਪਰ ਮਲਾਈ ਡਾ. ਗੰਡਾ ਸਿੰਘ ਖਾ ਗਿਆ। ਬੇਹਾਲ, ਮੰਦਹਾਲ, ਮਾਲੀ ਪੱਖੋਂ ਮਾਜ਼ੂਰ, ਕਰਮ ਸਿੰਘ ਅਖ਼ੀਰ ਬੀਮਾਰ ਹੋ ਕੇ ਸ਼ਹੀਦ ਹੋ ਗਿਆ। ਅਫ਼ਸੋਸ ਕਿ ਉਸ ਮਹਾਨ ਇਤਿਹਾਸਕਾਰ ਦੀ ਅਕ੍ਰਿਤਘਣ ਆਗੂਆਂ ਨੇ ਕਦਰ ਨਾ ਪਾਈ। ਸਤਬੀਰ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦਾ ਚੇਅਰਮੈਨ ਸੀ। ਇਸ ਅਹੁਦੇ ਸਦਕਾ ਉਸ ਨੇ ਆਪਣੀਆਂ ਕਿਤਾਬਾਂ ਖ਼ੂਬ ਵੇਚੀਆਂ ਤੇ ਪੈਸੇ ਇਕੱਠੇ ਕੀਤੇ ਪਰ ਸਿੱਖ ਇਤਿਹਾਸ ਨਾਲ ਜੋ ਅਨਰਥ ਉਸ ਨੇ ਕੀਤਾ ਹੈ ਉਸ ਨੂੰ ਦਰੁਸਤ ਕਰਨ ਵਿਚ ਕਈ ਸਾਲ ਲਗ ਜਾਣਗੇ। ਜੇ.ਐਸ. ਗਰੇਵਾਲ ਸਿੱਖ-ਦੁਸ਼ਮਣ ਈਸਾਈ ਮਿਸ਼ਨਰੀ ਮਕਲਾਊਡ ਦਾ ਸਾਥੀ ਹੈ। ਅਕਾਲੀਆਂ ਨੇ ਉਸ ਨੂੰ ਵੀ ਚੋਖੇ ਮਾਣ-ਸਨਮਾਨ ਦੇ ਛੱਡੇ ਹਨ। ਪ੍ਰਿਥੀਪਾਲ ਸਿੰਘ ਕਪੂਰ ਉਸ ਦਾ ਵਿਦਿਆਰਥੀ ਹੈ, ਡਾ. ਬਲਕਾਰ ਸਿੰਘ ਉਸ ਦਾ ਚੇਲਾ ਹੈ ਤੇ ਬਲਵੰਤ ਸਿੰਘ ਢਿੱਲੋਂ ਉਸ ਦਾ ਲਾਇਆ ਮੁਲਾਜ਼ਮ ਹੈ ਤੇ ਇਹ ਸਾਰੇ ਆਪਣੇ ਪੰਥ-ਦੋਖੀ ਉਸਤਾਦ ਨੂੰ ਈਨਾਮਾਂ ਦੇ ਗੱਫੇ ਦਿਵਾਉਣ ਦੀ ਵਕਾਲਤ ਕਰਦੇ ਰਹਿੰਦੇ ਹਨ। ਸ਼੍ਰੋਮਣੀ ਕਮਟੀ ਤੇ ਹੋਰ ਸਿੱਖ ਅਦਾਰੇ ਸੰਤ ਸਿੰਘ ਮਸਕੀਨ, ਹਰਿੰਦਰ ਸਿੰਘ ਮਹਿਬੂਬ, ਰਘਬੀਰ ਸਿੰਘ ਬੈਂਸ, ਪਾਲ ਸਿੰਘ ਪੁਰੇਵਾਲ, ਹਰਚੰਦ ਸਿੰਘ ਸਰਹੰਦੀ, ਜਸਬੀਰ ਸਿੰਘ ਖੰਨਾ, ਸਰੂਪ ਸਿੰਘ ਅਲਗ ਤੇ ਹੋਰ ਚਾਪਲੂਸਾਂ ਨੂੰ ਈਨਾਮ ਦੇਂਦੇ ਹਨ ਜਦ ਕਿ ਇਨ੍ਹਾਂ ਵਿਚੋਂ ਕਿਸੇ ਦੀ ਵੀ ਸਿੱਖ ਸਾਹਿਤ ਨੂੰ ਕੌਡੀ ਜਿੰਨੀ ਦੇਣ ਵੀ ਨਹੀਂ ਹੈ।

ਮੁਫ਼ਤ ਸਮੱਗਰੀ ਵੰਡਣ ਵਿਚ ਅਸਲ ਦੇਣ ਅਮਰੀਕਾ ਦੇ ਕੁਲਬੀਰ ਸਿੰਘ ਥਿੰਦ ਦੀ ਹੈ, ਜਿਸ ਨੇ ਆਪਣੇ ਕੋਲੋਂ ਲੱਖਾਂ ਰੁਪੈ ਖ਼ਰਚ ਕੇ ਗੁਰਬਾਣੀ ਦੀ ਸੀ. ਡੀ. ਹਜ਼ਾਰਾਂ ਦੀ ਗਿਣਤੀ ਵਿਚ ਤਿਆਰ ਕਰ ਕੇ ਵੰਡੀ ਹੈ। ਪਰ ਸ਼ਰਮ ਦੀ ਗੱਲ ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਕੋਲੋਂ ਉਸ ਦਾ ਸਨਮਾਨ ਤਕ ਨਹੀਂ ਹੋ ਸਕਿਆ। ਉਸ ਦੇ ਮੁਕਾਬਲੇ ਵਿਚ ਰਘਬੀਰ ਸਿੰਘ ਬੈਂਸ ਨੇ ਇਕ ਸਾਧਾਰਨ ਜਿਹਾ **ਐਨਸਾਈਕਲੋਪੀਡੀਆ ਸੀ.ਡੀ. ਰੌਮ** ਬਣਾਈ ਤੇ ਸ਼੍ਰੋਮਣੀ ਕਮੇਟੀ ਨੂੰ 100 ਸੀ.ਡੀ. ਤਿੰਨ-ਤਿੰਨ ਹਜ਼ਾਰ ਰੁਪੈ (ਕੁਲ ਤਿੰਨ ਲੱਖ ਰੁਪੈ) ਵਿਚ ਵੇਚੀ ਤੇ ਦਰਜਨਾਂ ਅਖੌਤੀ 'ਸਨਮਾਨ' ਵੀ ਲੈ ਲਏ। ਉਸ ਨੇ ਇਕ-ਇਕ ਲੈਪ-ਟਾਪ ਕੰਪਿਊਟਰ ਸ਼੍ਰੋਮਣੀ ਕਮੇਟੀ ਦੇ ਦੋ ਮੀਤ/ਐਡੀਸ਼ਨਲ ਸਕੱਤਰਾਂ ਨੂੰ ਗਿਫ਼ਟ ਦੇ ਦਿੱਤੇ ਤੇ ਉਹ ਉਸ ਦੇ ਏਜੰਟ ਬਣ ਕੇ ਉਸ ਨੂੰ ਸਨਮਾਨ ਦਿਵਾਂਦੇ ਰਹੇ। ਉਸ ਨਾਲੋਂ ਤਾਂ ਦਿਲਗੀਰ ਦਾ ਸਿੱਖ ਐਨਸਾਈਕਲੋਪੀਡੀਆ ਸੀ.ਡੀ. ਰੌਮ ਤੇ ਇਕ ਹੋਰ ਲੇਖਕ ਦੀ 'ਸਿੱਖ ਕਲਚਰ' ਬਾਰੇ ਸੀ.ਡੀ. ਕਿਤੇ ਵਧੀਆ ਹਨ।(ਇਹ ਵੀ ਚਰਚਾ ਹੈ ਕਿ 2006 ਵਿਚ ਰਘਬੀਰ ਸਿੰਘ ਬੈਂਸ ਨੇ ਵੇਦਾਂਤੀ ਦੇ ਸਾਲੇ ਪੀ.ਏ. ਪ੍ਰਿਥੀਪਾਲ ਸਿੰਘ ਨੂੰ ਵੀ ਦਸ ਹਜ਼ਾਰ ਰੁਪੈ ਦੇ ਕੇ ਅਕਾਲ ਤਖ਼ਤ ਦਾ 'ਐਵਾਰਡ' ਵੀ ਲੈ ਲਿਆ)।

ਮੈਨੂੰ ਸਿੱਖ ਸਾਹਿਤ ਵਿਚ ਚਾਰ ਨਾਂ ਵਿਲੱਖਣ ਲਗਦੇ ਹਨ: ਕਰਮ ਸਿੰਘ ਹਿਸਟੋਰੀਅਨ, ਗਿਆਨੀ ਗਰਜਾ ਸਿੰਘ, ਪ੍ਰਿੰਸੀਪਲ ਸਾਹਿਬ ਸਿੰਘ ਤੇ ਡਾ. ਹਰਜਿੰਦਰ ਸਿੰਘ ਦਿਲਗੀਰ। ਇਹ ਚਾਰੇ ਹੀ ਔਖੇ ਹੋ ਕੇ, ਲੰਙੇ-ਡੰਗ, ਭਾਈ ਲਾਲੋ ਵਾਂਗ ਸਿੱਖ ਸਾਹਿਤ ਦੀ ਸਵਾ ਕਰਦੇ ਰਹੇ ਹਨ। ਇਨ੍ਹਾਂ ਨੇ ਸੰਜੀਦਗੀ ਨਾਲ ਕੰਮ ਕਰ ਕੇ ਸਿੱਖ ਸਾਹਿਤ ਨੂੰ ਮਹਾਨ ਦੇਣ ਦਿੱਤੀ ਹੈ। ਮਹਾਨ ਖੋਜੀ ਸ. ਕਰਮ ਸਿੰਘ ਹਿਸਟੋਰੀਅਨ ਨੇ ਸਿੱਖ ਇਤਿਹਾਸ ਦੇ ਕੀਮਤੀ ਸੋਮੇ ਲੱਭੇ (ਉਹ **ਸਿੱਖ ਇਤਿਹਾਸ ਦਾ ਬਾਪੂ** ਸੀ); ਪ੍ਰਿੰਸੀਪਲ ਸਾਹਿਬ ਸਿੰਘ ਨੇ ਗੁਰਬਾਣੀ ਵਿਆਕਰਣ ਲਿਖੀ ਤੇ ਦਸ ਜਿਲਦਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਅਣਮੁੱਲਾ ਅਨੁਵਾਦ ਕੀਤਾ ਅਤੇ ਨਿਰਮਲੇ, ਉਦਾਸੀ ਤੇ ਹੋਰ ਬ੍ਰਾਹਮਣੀ ਸੋਚ ਦੇ ਡੇਰੇਦਾਰਾਂ ਵੱਲੋਂ 'ਧੁਰ ਕੀ ਬਾਣੀ' ਨੂੰ ਛੁਟਿਆਉਣ ਵਾਸਤੇ ਤਰ੍ਹਾਂ-ਤਰ੍ਹਾਂ ਦੀਆਂ ਮਨਘੜਤ ਕਹਾਣੀਆਂ ਤੇ ਗਪੌੜੇ ਘੜ ਕੇ ਗੁਰਬਾਣੀ ਦੇ ਅਰਥਾਂ ਦਾ ਜੋ ਅਨਰਥ ਕੀਤਾ ਜਾ ਰਿਹਾ ਸੀ, ਨੂੰ ਠੱਲ੍ਹ ਪਾਈ। ਉਨ੍ਹਾਂ ਨੂੰ **ਸਿੱਖ ਮਿਸ਼ਨਰੀ ਲਹਿਰ ਦਾ ਮੋਢੀ** ਕਿਹਾ ਜਾ ਸਕਦਾ ਹੈ। ਉਨ੍ਹਾਂ ਦੀ ਇਸ ਮਹਾਨ ਸੇਵਾ ਅੱਗੇ ਹਰ ਇਕ ਸਿੱਖ ਦਾ ਸਿਰ ਝੁਕਦਾ ਹੈ। ਡਾ. ਹਰਜਿੰਦਰ ਸਿੰਘ ਦਿਲਗੀਰ ਨੇ ਸਿੱਖ ਇਤਿਹਾਸ ਤੇ ਫ਼ਿਲਾਸਫ਼ੀ ਨੂੰ ਦਲੇਰ ਹੋ ਕੇ ਸੱਚੋ-ਸੱਚ ਤੇ ਖ਼ਾਲਸ ਰੂਪ ਵਿਚ ਪੇਸ਼ ਕੀਤਾ। ਉਸ ਨੂੰ ਸੱਚ ਹੀ '**ਸਿੱਖ ਇਤਿਹਾਸ ਦਾ ਬਾਬਾ ਬੋਹੜ**' ਕਹਿਣਾ ਬਣਦਾ ਹੈ। ਗਿਆਨੀ ਗਰਜਾ ਸਿੰਘ ਨੇ 'ਭੱਟ ਵਹੀਆਂ' ਨੂੰ ਉਜਾਗਰ ਕਰ ਕੇ ਕੌਮ ਨੂੰ ਸੋਨਾ ਲੱਭ ਕੇ ਦਿੱਤਾ ਤੇ ਕੌਮ ਦੀ ਕਮਾਲ ਦੀ ਸੇਵਾ ਕੀਤੀ। **ਇਨ੍ਹਾਂ ਕਲਮਾਂ ਨੂੰ ਸਾਡਾ ਨੀਲਾ ਸਲਾਮ**। ਗਿਆਨੀ ਦਿੱਤ ਸਿੰਘ ਨੇ ਜੋ ਸੇਵਾ ਸਿੱਖ ਫ਼ਲਸਫ਼ੇ ਦੀ ਕੀਤੀ ਹੈ ਉਸ ਦੀ ਤਾਰੀਫ਼ ਕਰਨੀ ਵੀ ਸਾਡਾ ਫ਼ਰਜ਼ ਹੈ। ਪਰ ਅਸੀਂ ਉਸ ਦੀ ਵੀ ਕਦਰ ਨਹੀਂ ਪਾਈ। ਪ੍ਰਿੰਸੀਪਲ ਹਰਭਜਨ ਸਿੰਘ ਤੇ ਪੰਥ ਰਤਨ ਸ. ਮਹਿੰਦਰ ਸਿੰਘ ਜੋਸ਼ ਨੇ ਵੀ ਕੁਝ ਚੰਗੀਆਂ ਕਿਤਾਬਾਂ ਲਿਖੀਆਂ ਹਨ। ਕੁਝ ਹੋਰ ਕਲਮਾਂ ਨੇ ਵੀ ਇਕ-ਅੱਧ ਰਚਨਾ ਵਧੀਆ ਲਿਖੀ ਹੈ, ਪਰ ਮੈਂ ਇੱਥੇ ਮੁਖ ਤੌਰ 'ਤੇ ਇਤਿਹਾਸਕਾਰਾਂ ਦਾ ਹੀ ਜ਼ਿਕਰ ਕੀਤਾ ਹੈ। ਵਾਹਿਗੁਰੂ ਕਰੇ ਇਹੋ ਜਿਹੇ ਵਿਦਵਾਨ ਸਿੱਖ ਕੌਮ ਵਿਚ ਹਮੇਸ਼ਾ ਪੈਦਾ ਹੁੰਦੇ ਰਹਿਣ।

ਸਿੱਖ ਇਤਿਹਾਸ ਦੀ ਸਭ ਤੋਂ ਵਧ ਕੀਮਤੀ ਸਮੱਗਰੀ ਗਿਆਨੀ ਗੁਰਦਿਤ ਸਿੰਘ, ਪਿਆਰਾ ਸਿੰਘ ਪਦਮ, ਪ੍ਰੋ. ਪ੍ਰੀਤਮ ਸਿੰਘ ਸੰਭਾਲੀ ਬੈਠੇ ਸਨ (ਕੁਝ ਹੋਰਨਾਂ ਕੋਲ ਵੀ ਵਧੀਆ ਖ਼ਜ਼ਾਨਾ ਪਿਆ ਹੋਇਆ ਹੈ)। ਇਨ੍ਹਾਂ ਵਿਚੋਂ ਪਹਿਲੇ ਦੋ ਤਾਂ ਟੁਰ ਗਏ ਹਨ ਤੇ ਪ੍ਰੋ. ਪ੍ਰੀਤਮ ਸਿੰਘ

ਸਿਹਤ ਤੇ ਉਮਰ ਕਾਰਨ ਆਪ ਵਧੇਰੇ ਕੁਝ ਕਰਨ ਜੋਗੇ ਨਹੀਂ ਪਰ ਦੂਜਿਆਂ ਨੂੰ ਇਹ ਸਮੱਗਰੀ ਸ਼ਾਇਦ ਸੌਂਪਣਾ ਵੀ ਨਹੀਂ ਚਾਹੁੰਦੇ। ਪੰਜਾਬੀ ਯੂਨੀਵਰਸਿਟੀ ਵਿਚ 'ਪੰਜਾਬੀ ਰੈਫ਼ਰੈਂਸ ਲਾਇਬਰੇਰੀ' ਵਿਚ ਖੋਜ ਕਰਨ ਵਾਸਤੇ ਢੇਰਾਂ ਦੇ ਢੇਰ ਪਏ ਹਨ ਪਰ ਅਜੇ ਸਿੱਖ ਇਤਿਹਾਸ 'ਤੇ ਕੰਮ ਕਰਨ ਵਾਲਾ ਕੋਈ ਨਹੀਂ। ਲੰਡਨ ਵਿਚ ਬ੍ਰਿਟਿਸ਼ ਲਾਇਬਰੇਰੀ ਅਤੇ 'ਕਾਮਨਵੈਲਥ ਆਫ਼ਿਸ' ਵਿਚ ਕਰੋੜਾਂ ਫ਼ਾਈਲਾਂ ਤੇ ਸੈਂਕੜੇ ਖਰੜੇ ਪਏ ਹਨ ਪਰ ਸਿੱਖਾਂ ਕੋਲ ਇਤਿਹਾਸ ਦੇ ਖੋਜੀ ਨਹੀਂ ਹਨ। ਅੱਗੋਂ ਪੈਦਾ ਵੀ ਨਹੀਂ ਹੋ ਰਹੇ। ਸ਼੍ਰੋਮਣੀ ਕਮੇਟੀ, ਦਿੱਲੀ ਕਮੇਟੀ, ਚੀਫ਼ ਖਾਲਸਾ ਦੀਵਾਨ, ਪੰਜਾਬ ਸਰਕਾਰ, ਭਾਸ਼ਾ ਵਿਭਾਗ, ਇੰਗਲੈਂਡ ਵਿਚਲੇ ਧਨਾਡ ਸਿਖ, ਡਾਕਟਰ, ਸੋਲਿਸਟਰ, ਵਿਦਵਾਨ, ਸਿੱਖ ਜਥੇਬੰਦੀਆਂ, ਗੁਰਦੁਆਰਾ ਸਹਿਬਾਨ ਦੀਆਂ ਕਮੇਟੀਆਂ ਦੇ ਸੇਵਾਦਾਰ (ਜੋ ਸੇਵਾਦਾਰ ਘਟ ਹਨ ਤੇ ਚੌਧਰੀ ਜ਼ਿਆਦਾ) ਸਾਰੇ ਹੀ ਚੁਪ ਬੈਠੇ ਹਨ। ਕਾਸ਼ ਕੋਈ ਸੂਝਵਾਨ ਆਗੂ ਇਸ ਮਸਲੇ ਨੂੰ ਹੱਥ ਵਿਚ ਲਵੇ ਤੇ ਸਿੱਖ ਇਤਿਹਾਸ ਦੀ ਖੋਜ ਕਰਨ ਵਾਸਤੇ ਰੀਸਰਚ ਸਕਾਲਰ ਪੈਦਾ ਕਰੇ। ਅਜੇ ਤਾਂ ਵਾਹਿਗੁਰੂ ਨੇ ਦਿਲਗੀਰ ਵਰਗਿਆਂ ਨੂੰ ਸਾਹ ਬਖ਼ਸ਼ੇ ਹੋਏ ਹਨ ਪਰ ਕਲ੍ਹ ਨੂੰ ਜੇ ਉਸ ਵਰਗੇ ਵੀ ਨਾ ਬਚੇ ਤਾਂ ਇਤਿਹਾਸ ਕੌਣ ਲਿਖੂ?

ਓਏ ਸਿੱਖੋ, ਜਾਗ ਪਵੋ! ਨਹੀਂ ਤਾਂ ਸਰ ਮੁਹੰਮਦ ਇਕਬਾਲ ਦੇ ਸ਼ਬਦਾਂ ਵਿਚ: *ਤੁਮ੍ਹਾਰੀ ਦਾਸਤਾਂ ਤਕ ਭੀ ਨਾ ਹੋਗੀ ਦਾਸਤਾਨੋਂ ਮੇਂ।*

***ਸੁਰਜੀਤ ਸਿੰਘ ਛਦੌੜੀ, ਬੈਲਜੀਅਮ***

# ਸਿੱਖ ਤਵਾਰੀਖ਼ ਦੇ ਸਾਢੇ ਪੰਜ ਸੌ ਸਾਲ

ਜਦੋਂ ਅਕਾਲ ਪੁਰਖ ਇਸ ਧਰਤੀ 'ਤੇ ਮਿਹਰਬਾਨ ਹੋ ਜਾਵੇ ਤਾਂ ਉਹ ਗੁਰੂ ਨਾਨਕ ਸਾਹਿਬ ਵਰਗੀ ਹਸਤੀ ਨੂੰ ਜਨਮ ਦੇਂਦਾ ਹੈ। ਗੁਰੂ ਨਾਨਕ ਸਾਹਿਬ ਨੇ ਚਾਲ਼ੀ ਹਜ਼ਾਰ ਕਿਲੋਮੀਟਰ ਸਫ਼ਰ ਕਰ ਕੇ ਵਖ-ਵਖ ਮੁਲਕਾਂ ਵਿਚ ਜਾ ਕੇ, ਵਖ-ਵਖ ਧਰਮਾਂ, ਅਕੀਦਿਆਂ ਤੇ ਫ਼ਲਸਫ਼ਿਆਂ ਦੇ ਮਾਹਿਰਾਂ ਨਾਲ ਵਿਚਾਰਾਂ ਕੀਤੀਆਂ ਅਤੇ ਇਕ ਮੁਕੰਮਲ ਧਰਮ ਦੀ ਨੀਂਹ ਰੱਖੀ। ਉਨ੍ਹਾਂ ਇਨਸਾਨ ਨੂੰ ਅਕਾਲ ਪੁਰਖ ਨਾਲ ਜੋੜਿਆ ਅਤੇ ਰੱਬ ਨੂੰ ਹਰ ਵੇਲੇ ਚੇਤੇ ਰਖਦਿਆਂ ਸੱਚਾ ਜੀਵਨ, ਉੱਚਾ ਇਖ਼ਲਾਕ, ਇਨਸਾਨੀਅਤ ਦੀ ਪਾਹੁਲ ਵਾਲੀ ਭਾਈਚਾਰਕ ਸਾਂਝ, ਰੂਹਾਨੀਅਤ ਦੇ ਰੰਗ ਵਿਚ ਰੰਗੀ ਸਿਆਸਤ, ਇਲਮ ਨਾਲ ਲਬਰੇਜ਼ ਸ਼ਖ਼ਸੀਅਤ ਤੇ ਸੱਚੇ ਧਰਮ ਨੂੰ ਧਾਰਨ ਕਰਨ ਦੀ ਸਿੱਖਿਆ ਦਿਤੀ। ਗੁਰੂ ਨਾਨਕ ਸਾਹਿਬ ਦਾ ਧਰਮ ਪਹਿਲੋਂ ਮੌਜੂਦ ਧਰਮਾਂ ਵਾਂਗ ਇਕ ਵਖਰਾ ਜਾਂ ਨਵਾਂ ਧਰਮ ਨਹੀਂ ਸੀ। ਇਹ ਤਾਂ ਰੱਬ ਦਾ ਧਰਮ ਸੀ ਨਾ ਕਿ ਇਨਸਾਨ ਦਾ।

ਪੰਜਾਬ ਦੇ ਲੋਕਾਂ ਨੇ ਕਦੇ ਕਿਸੇ ਧਰਮ ਨੂੰ ਅਖ਼ਤਿਆਰ ਨਹੀਂ ਸੀ ਕੀਤਾ। ਇੱਥੋਂ ਦੇ ਲੋਕਾਂ ਨੇ ਹਾਕਮ ਰਾਜੇ ਅਸ਼ੋਕ ਜਾਂ ਹਰਸ਼ ਵਰਧਨ ਦਾ ਬੁਧ ਧਰਮ ਅਖ਼ਤਿਆਰ ਨਹੀਂ ਕੀਤਾ। ਇੱਥੋਂ ਦੇ ਲੋਕ ਹਿੰਦੂ ਨਹੀਂ ਬਣੇ। ਜਦੋਂ ਜੋਗੀਆਂ ਦਾ ਬੋਲਬਾਲਾ ਸੀ, ਇਥੋਂ ਦੀ ਜਨਤਾ ਨੇ ਉਨ੍ਹਾਂ ਨੂੰ ਵੀ ਨਹੀਂ ਕਬੂਲਿਆ। ਏਥੇ ਕੁਝ ਕਮਜ਼ੋਰ ਲੋਕਾਂ ਨੇ ਡਰ, ਲਾਲਚ ਤੇ ਮਜਬੂਰੀ ਵਿਚ ਇਸਲਾਮ ਨੂੰ ਕਬੂਲ ਕੀਤਾ। ਪਰ ਜਦੋਂ ਗੁਰੂ ਨਾਨਕ ਸਾਹਿਬ ਨੇ ਸੱਚੇ ਧਰਮ ਦਾ ਪੈਗ਼ਾਮ ਦਿੱਤਾ ਤਾਂ ਸਿਰਫ਼ ਪੰਜਾਬ ਹੀ ਨਹੀਂ, ਹਿਦੂਸਤਾਨ (ਯੂ.ਪੀ., ਐਮ.ਪੀ. ਵਗ਼ੈਰਾ), ਬੰਗਾਲ, ਅਸਾਮ, ਦੱਖਣ, ਦਵਾਰਕਾ, ਮਾਲਵਾ ਦੇਸ਼, ਸ੍ਰੀ ਲੰਕਾ, ਕਸ਼ਮੀਰ, ਅਫ਼ਗਾਨਿਸਤਾਨ, ਈਰਾਨ, ਈਰਾਕ, ਸਾਊਦੀ ਅਰਬ ਦੇ ਲੋਕਾਂ ਨੇ ਵੀ ਉਨ੍ਹਾਂ ਅੱਗੇ ਸਿਰ ਨਿਵਾਇਆ। ਸਾਰੇ ਪਾਸੇ ਗੁਰੂ ਨਾਨਕ ਸਾਹਿਬ ਮਕਬੂਲ ਹੋਏ। 1507 ਵਿਚ ਸੁਲਤਾਨਪੁਰ ਲੋਧੀ ਤੋਂ ਚਲ ਕੇ ਪੰਦਰਾਂ ਸਾਲ ਉਨ੍ਹਾਂ ਨੇ ਸਮਾਜੀ-ਰੂਹਾਨੀਅਤ ਦਾ ਮੀਂਹ ਵਰ੍ਹਾਇਆ। 1522 ਤੋਂ 1539 ਤਕ ਉਹ ਨਵੇਂ ਵਸਾਏ ਸਿੱਖ ਨਗਰ ਵਿਚ ਰਹਿ ਕੇ ਸਿੱਖ ਪੰਥ ਨੂੰ ਜਥੇਬੰਦ ਕੀਤਾ। ਉਨ੍ਹਾਂ ਨੇ ਸਿੱਖ ਭਾਈਚਾਰੇ ਨੂੰ ਇਕ ਇੱਤਹਾਦ ਵਿਚ ਪਰੋਣ ਵਾਸਤੇ ਭਾਈ ਲਹਿਣਾ ਨੂੰ ਗੁਰੂ ਅੰਗਦ ਸਾਹਿਬ ਵਜੋਂ ਗੁਰੂਤਾ ਸੌਂਪ ਦਿਤੀ। ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਸਾਹਿਬ, ਭਗਤਾਂ ਤੇ ਸੂਫ਼ੀਆਂ ਦੀ ਬਾਣੀ ਨੂੰ ਲੋਕ ਲਿੱਪੀ, ਸਿਧੋਂਙਾਇਆ, ਵਿਚ ਲਿਖਵਾ ਕੇ ਲੋਕਾਂ ਤਕ ਪਹੁੰਚਾਇਆ (ਉਨ੍ਹਾਂ ਦੀ ਇਸ ਸੇਵਾ ਕਾਰਨ ਸਿਧੋਂਙਾਇਆ ਨੂੰ ਗੁਰਮਖੀ ਦਾ ਨਾਂ ਮਿਲਿਆ)। ਗੁਰੂ ਅੰਗਦ ਸਾਹਿਬ ਨੇ ਤਵਾਰੀਖ਼ ਲਿਖਣ ਦਾ ਵੱਲ ਵੀ ਸਿਖਾਇਆ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਜੀਵਨੀ (ਜਨਮਸਾਖੀ) ਲਿਖਵਾਈ। (ਇਹ ਵੱਖਰੀ ਗੱਲ ਹੈ ਕਿ ਉਹ ਜਨਮਸਾਖੀ ਅਜ ਮੌਜੂਦ ਨਹੀਂ ਹੈ ਤੇ ਉਸ ਵਿਚ ਰਲਾਅ ਪਾ ਕੇ ਨਵੀਆਂ ਜਨਮ ਸਾਖੀਆਂ ਲਿਖੀਆਂ ਜਾ ਚੁਕੀਆਂ ਹਨ)। ਗੁਰੂ ਅੰਗਦ ਸਾਹਿਬ ਨੇ ਕਿਤਾਬੀ ਗਿਆਨ ਅਤੇ ਖੇਡ-ਵਿਦਿਆ ਨੂੰ ਸਿੱਖ ਬੱਚਿਆਂ ਵਾਸਤੇ ਲਾਜ਼ਮੀ ਕੀਤਾ।

ਗੁਰੂ ਨਾਨਕ ਸਾਹਿਬ ਦੇ ਧਰਮ ਦਾ ਪ੍ਰਚਾਰ ਕਰਦਿਆਂ ਉਨ੍ਹਾਂ ਨੇ ਤੇਰ੍ਹਾਂ ਸਾਲ ਖਡੂਰ ਵਿਚ ਬਿਤਾਏ ਅਤੇ 1552 ਵਿਚ ਗੁਰੂ ਅਮਰ ਦਾਸ ਸਾਹਿਬ ਨੂੰ ਗੁਰੂਤਾ ਸੌਂਪ ਗਏ। ਗੁਰੂ ਅਮਰਦਾਸ ਸਾਹਿਬ ਨੇ ਗੋਇੰਦਵਾਲ ਨੂੰ ਇਕ ਮਾਡਲ ਨਗਰ ਵਜੋਂ ਕਾਇਮ ਕੀਤਾ। ਉਨ੍ਹਾਂ ਨੇ ਵੀ ਲੋਕ ਭਲਾਈ ਦੇ ਕਈ ਪ੍ਰਾਜੈਕਟ ਛੋਹੇ। ਇਸ ਦਾ ਪਹਿਲਾ ਕਦਮ ਪਾਣੀ ਦਾ ਮਸਲਾ ਹੱਲ ਕਰਨ ਵਾਸਤੇ ਬਾਉਲੀ ਬਣਾਉਣਾ ਸੀ। ਉਨ੍ਹਾਂ ਨੇ ਲੋਕਾਂ ਵਿਚ ਜਾਤ-ਪਾਤ ਦਾ ਵਿਤਕਰਾ ਖ਼ਤਮ ਕਰਨ ਵਾਸਤੇ ਮਿਲਣ ਆਉਣ ਵਾਲੇ ਹਰ ਸ਼ਖ਼ਸ ਵਾਸਤੇ ਲੰਗਰ ਛਕਣਾ ਲਾਜ਼ਮੀ ਕੀਤਾ। ਉਨ੍ਹਾਂ ਨੇ ਔਰਤਾਂ ਨੂੰ ਗ਼ੁਲਾਮੀ 'ਚੋਂ ਕੱਢ ਕੇ, ਪਰਦੇ 'ਚੋਂ ਬਾਹਰ ਲਿਆ ਕੇ, ਕੌਮੀ ਸੇਵਾ ਦਾ ਹਿੱਸੇਦਾਰ ਬਣਾਇਆ। ਉਨ੍ਹਾਂ ਨੇ ਸਿੱਖਾਂ ਨੂੰ ਜਥੇਬੰਦਕ ਇੱਤਹਾਦ ਵਿਚ ਪ੍ਰੋਣ ਅਤੇ ਦੂਰ-ਦੂਰ ਦੇ ਲੋਕਾਂ ਵਿਚ ਨਿੱਘੇ ਰਿਸ਼ਤੇ ਵਧਾਉਣ ਵਾਸਤੇ ਸਾਲ ਦੇ ਤਿੰਨ ਵੱਡੇ ਇਕੱਠ ਕਰਨੇ ਸ਼ੁਰੂ ਕੀਤੇ। ਇਸ ਨਾਲ ਸਿੱਖ ਪੰਥ ਇਕ ਵੱਡੇ ਟੱਬਰ ਵਾਂਗ ਬਣ ਗਿਆ। ਅਜਿਹੀ ਕੌਮੀ ਏਕਤਾ ਪਹਿਲਾਂ ਕਿਸੇ ਧਰਮ ਨੇ ਕਾਇਮ ਨਹੀਂ ਕੀਤੀ ਸੀ। ਗੁਰੂ ਅਮਰ ਦਾਸ ਸਾਹਿਬ ਨੇ 22 ਸਾਲ ਗੁਰੂ ਨਾਨਕ ਸਾਹਿਬ ਦੇ ਧਰਮ ਦਾ ਪ੍ਰਚਾਰ ਕੀਤਾ।

1574 ਵਿਚ ਗੁਰੂ ਰਾਮਦਾਸ ਸਾਹਿਬ ਚੌਥੇ ਗੁਰੂ ਬਣੇ। ਉਨ੍ਹਾਂ ਨੇ ਦੋ ਦਰਿਆਵਾਂ (ਰਾਵੀ ਤੇ ਬਿਆਸ) ਵਿਚਕਾਰ ਇਕ ਨਵੇਂ ਮਾਡਲ ਨਗਰ ਦੀ ਨੀਂਹ ਰੱਖੀ। ਇਕ ਚੰਗੇ ਟਾਊਨ ਪਲਾਨਰ ਵਾਂਗ ਉਨ੍ਹਾਂ ਨੇ ਇਕ ਨੀਵੀਂ ਥਾਂ 'ਤੇ ਦੋ ਵੱਡੇ ਸਰੋਵਰ (ਅੰਮ੍ਰਿਤਸਰ ਤੇ ਸੰਤੋਖਸਰ) ਬਣਾਏ। ਫਿਰ ਹਰ ਕਿੱਤੇ ਦੇ ਮਾਹਿਰ ਲੋਕਾਂ ਨੂੰ ਸੱਦ ਕੇ ਇਕ ਮੁਕੰਮਲ ਨਗਰ ਨੂੰ ਕਾਇਮ ਕੀਤਾ। ਸਿਰਫ਼ ਸੱਤ ਸਾਲ ਦੇ ਸਮੇਂ ਵਿਚ ਉਨ੍ਹਾਂ ਨੇ ਉਹ ਵੱਡਾ ਕੰਮ ਕੀਤਾ ਜਿਸ ਨੂੰ ਸਰਕਾਰਾਂ ਵੀ ਕਈ ਦਹਾਕਿਆਂ ਵਿਚ ਨਹੀਂ ਸਨ ਕਰ ਸਕਦੀਆਂ। ਜਿਸ ਦੁਨੀਆਂ ਵਿਚ

ਕਦੇ ਲਾਹੌਰ, ਸਿਆਲਕੋਟ, ਮੁਲਤਾਨ, ਜਲੰਧਰ, ਸੁਲਤਾਨਪੁਰ ਦਾ ਚਰਚਾ ਹੁੰਦਾ ਸੀ, ਹੁਣ ਉਥੇ ਗੁਰੂ ਦੇ ਚੱਕ ਦੀਆ ਗੱਲਾਂ ਹੋਣ ਲਗ ਪਈਆਂ। ਦੁਨੀਆਂ ਦੇ ਨਕਸ਼ੇ 'ਤੇ ਇਕ ਲਾਸਾਨੀ ਨਗਰ ਕਾਇਮ ਹੋ ਚੁੱਕਾ ਸੀ। ਉਨ੍ਹਾਂ ਨੇ ਦਸਵੰਧ ਦੀ ਰਿਵਾਇਤ ਸ਼ੁਰੂ ਕੀਤੀ ਜਿਸ ਨਾਲ ਇਸ ਫ਼ੰਡ ਵਿਚੋਂ ਲੋੜਵੰਦਾਂ ਦੀ ਮਦਦ ਕਰ ਕੇ ਭਾਈਚਾਰੇ ਨੂੰ ਅਮਲੀ ਸ਼ਕਲ ਵਿਚ ਇਕ-ਘਰ ਦਾ ਰੂਪ ਬਣਾ ਦਿਤਾ।

1581 ਵਿਚ ਗੁਰੂ ਅਰਜਨ ਸਾਹਿਬ ਨੇ ਗੁਰਗੱਦੀ ਸੰਭਾਲੀ। ਉਨ੍ਹਾਂ ਨੇ ਗੁਰੂਆਂ ਦੀ ਬਾਣੀ, ਭਗਤ ਬਾਣੀ, ਸੂਫ਼ੀਆਂ ਦੀ ਬਾਣੀ ਤੇ ਭੱਟਾਂ ਦੇ ਸਲੋਕ ਇਕੱਠੇ ਕਰ ਕੇ ਸ਼ਬਦ-ਗੁਰੂ ਦਾ ਪ੍ਰਕਾਸ਼ ਕੀਤਾ। (ਮਗਰੋਂ ਗੁਰੂ ਗ੍ਰੰਥ ਸਾਹਿਬ ਨੂੰ ਅਕਤੂਬਰ 1708 ਦੇ ਦਿਨ ਗੁਰਗੱਦੀ ਸੌਂਪੀ ਗਈ) ਗੁਰੂ ਅਰਜਨ ਸਾਹਿਬ ਨੇ ਤਰਨਤਾਰਨ, ਗੋਬਿੰਦਪੁਰ ਤੇ ਕਰਤਾਰਪੁਰ ਨਵੇਂ ਨਗਰ ਵਸਾਏ ਤੇ ਗੁਰੂ ਦਾ ਚੱਕ ਦਾ ਫੈਲਾਅ ਕੀਤਾ। ਉਨ੍ਹਾਂ ਨੇ ਅਕਬਰ ਬਾਦਸ਼ਾਹ ਨੂੰ ਲੋਕਾਂ ਦੀਆਂ ਮੁਸ਼ਕਿਲਾਂ ਵੇਲੇ ਉਨ੍ਹਾਂ ਦੀ ਮਦਦ ਕਰਨ ਵਾਸਤੇ ਪਰੇਰਿਆ। ਉਨ੍ਹਾਂ ਔਖਿਆਂ ਵੇਲਿਆਂ 'ਤੇ ਲੋਕਾਂ ਦੀ ਭਲਾਈ ਵਾਸਤੇ ਲੰਗਰ ਲਾਏ, ਖੂਹ ਲੁਆਏ, ਬਾਉਲੀਆਂ ਬਣਵਾਈਆਂ ਅਤੇ ਸੇਵਾ ਨੂੰ ਜ਼ਿੰਦਗੀ ਦਾ ਅਜਿਹਾ ਹਿੱਸਾ ਬਣਾਉਣ ਵਾਸਤੇ ਪ੍ਰਚਾਰ ਕੀਤਾ। ਉਨ੍ਹਾਂ ਨੇ ਗੁਰਬਾਣੀ ਦੀਆਂ ਕਈ ਪੋਥੀਆਂ ਤਿਆਰ ਕਰਵਾਈਆਂ। ਉਨ੍ਹਾਂ ਨੇ 25 ਸਾਲ ਗੁਰੂ ਨਾਨਕ ਸਾਹਿਬ ਦੇ ਧਰਮ ਦਾ ਪ੍ਰਚਾਰ ਕੀਤਾ ਅਤੇ ਅਖ਼ੀਰ, ਸੱਚੇ ਧਰਮ ਤੋਂ ਭਗੌੜੇ ਹੋਏ ਮੁਗ਼ਲ ਬਾਦਸ਼ਾਹ, ਜਹਾਂਗੀਰ ਦੇ ਹੁਕਮ ਨਾਲ, ਚੰਦੂ ਦੀਆਂ ਹਦਾਇਤਾਂ ਹੇਠ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਦੱਖਣ ਏਸ਼ੀਆ ਦੀ ਤਵਾਰੀਖ਼ ਵਿਚ ਇਹ ਪਹਿਲੀ ਸ਼ਹੀਦੀ ਸੀ।

ਗੁਰੂ ਨਾਨਕ ਸਾਹਿਬ ਦੇ ਧਰਮ ਦੇ ਛੇਵੇਂ ਗੁਰੂ ਹਰਗੋਬਿੰਦ ਸਾਹਿਬ ਨੇ ਅਗਲੇ 38 ਸਾਲ ਇਸ ਧਰਮ ਦਾ ਪ੍ਰਚਾਰ ਅਤੇ ਪਰਸਾਰ ਕੀਤਾ। ਉਨ੍ਹਾਂ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਮਗਰੋਂ ਧਰਮ ਨੂੰ ਸਿਆਸੀ ਤੇ ਫ਼ੌਜੀ ਹਮਲਿਆਂ ਤੋਂ ਬਚਾਉਣ ਵਾਸਤੇ ਫ਼ੌਜ ਕਾਇਮ ਕੀਤੀ। ਉਨ੍ਹਾਂ ਨੇ ਜ਼ਾਲਿਮ ਬਾਦਸ਼ਾਹ ਦੇ ਤਖ਼ਤ ਨੂੰ ਰੱਦ ਕਰ ਕੇ ਅਕਾਲ ਪੁਰਖ ਦੇ ਤਖ਼ਤ ਦੀ ਵਫ਼ਾਦਾਰੀ ਦਾ ਐਲਾਨ ਕੀਤਾ। ਉਨ੍ਹਾਂ ਕਿਹਾ ਕਿ ਧਰਮ ਅਤੇ ਸਿਆਸਤ, ਦੇਗ ਅਤੇ ਤੇਗ਼ ਦੋਹਾਂ ਪੱਖਾਂ ਤੋਂ ਆਜ਼ਾਦੀ ਹੀ ਇਨਸਾਨ ਨੂੰ ਆਨ, ਸ਼ਾਨ ਤੇ ਰੂਹਾਨੀਅਤ ਨਾਲ ਜੀਣ ਦੇ ਸਕਦੀ ਹੈ। ਉਨ੍ਹਾਂ ਨੂੰ ਪੰਜ ਹਮਲਿਆਂ ਦਾ ਮੁਕਾਬਲਾ ਕਰਨਾ ਪਿਆ ਪਰ ਪੰਜੇ ਵਾਰੀ ਜਿੱਤਣ ਦੇ ਬਾਵਜੂਦ ਉਹ ਜੰਗਾਂ ਨੂੰ ਟਾਲਣ ਵਾਸਤੇ ਨੀਮ-ਪਹਾੜੀ ਇਲਾਕੇ ਵਲ ਚਲੇ ਗਏ ਤੇ ਉਨ੍ਹਾਂ ਨੇ ਆਖਰੀ ਨੌਂ ਸਾਲ (1635-44) ਕੀਰਤਪੁਰ ਵਿਚ ਬਿਤਾਏ। ਉਨ੍ਹਾਂ ਨੇ ਸੱਚੇ ਪਾਤਸ਼ਾਹ ਵਾਂਗ ਅਣਖ ਨਾਲ ਜੀਣਾ ਚਾਹੁਣ ਵਾਲੇ ਬਾਗ਼ੀ ਰਾਜਪੂਤ ਰਾਜਿਆਂ ਨੂੰ ਪਨਾਹ ਦਿੱਤੀ ਅਤੇ ਜ਼ਾਲਮਾਂ ਦਾ ਮੁਕਾਬਲਾ ਕਰਨ ਵਾਸਤੇ ਡੱਟਣ ਵਾਲੇ ਕਮਜ਼ੋਰ ਰਾਜਿਆਂ ਨੂੰ ਫ਼ੌਜੀ ਮਦਦ ਵੀ ਦਿਤੀ। ਪਰ ਉਨ੍ਹਾਂ ਨੇ ਇਸ ਤਖ਼ਤ ਦੀ ਹਸਤੀ, ਇਸ ਫ਼ੌਜ ਦੀ ਤਾਕਤ ਤੇ ਇਸ ਲੋਕ ਹੁਲਾਰੇ ਨੂੰ ਕਦੇ ਵੀ ਹਮਲੇ ਵਾਸਤੇ ਨਹੀਂ ਵਰਤਿਆ। ਉਹ ਇਸ ਸਭ ਨੂੰ ਸਿਰਫ਼ ਹਿਫ਼ਾਜ਼ਤ ਵਾਸਤੇ ਵਰਤਦੇ ਸਨ। ਪਰ ਉਨ੍ਹਾਂ ਦੀਆਂ ਜਿੱਤਾਂ ਅਤੇ ਆਨ, ਸ਼ਾਨ, ਮਾਨ ਨੇ ਰੂਹਾਨੀਅਤ, ਇਨਸਾਨੀਅਤ, ਭਾਈਚਾਰਕ ਪਿਆਰ ਨੂੰ ਕਦੇ ਵੀ ਫਿੱਕਾ ਨਹੀਂ ਪੈਣ ਦਿੱਤਾ ਜਾਂ ਕਮਜ਼ੋਰ ਨਹੀਂ ਹੋਣ ਦਿੱਤਾ। ਗੁਰੂ ਸਾਹਿਬ ਤੇ ਸਿੱਖ ਰੂਹਾਨੀਅਤ ਵਿਚ ਭਿੱਜੀ ਹੋਈ ਆਨ, ਆਬਰੂ ਤੇ ਗ਼ੈਰਤ ਵਾਲੀ ਹਸਤੀ ਵਜੋਂ ਜ਼ਮਾਨੇ ਭਰ ਵਿਚ ਜਾਣੇ ਗਏ।

1644 ਵਿਚ ਗੁਰੂ ਹਰਰਾਇ ਸਾਹਿਬ ਗੁਰੂ ਨਾਨਕ ਸਾਹਿਬ ਦੇ ਧਰਮ ਦੇ ਸਤਵੇਂ ਗੁਰੂ ਬਣੇ। ਉਨ੍ਹਾਂ ਨੇ 17 ਸਾਲ ਕੌਮ ਦੀ ਸੇਵਾ ਕੀਤੀ। ਉਨ੍ਹਾਂ ਨੇ ਗੁਰੂ ਨਾਨਕ ਦੇ ਪੈਗ਼ਾਮ ਨੂੰ ਲੋਕਾਂ ਤਕ ਪਹੁੰਚਾਉਣ ਵਾਸਤੇ ਦੂਰ-ਦੂਰ ਤਕ ਦੌਰਾ ਕੀਤਾ। ਮੁਗ਼ਲ ਸਲਤਨਤ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਕਬੂਲ ਨਾ ਕਰਨ ਵਾਲੇ ਉਹ ਪਹਿਲੀ ਧਾਰਮਿਕ ਹਸਤੀ ਸਨ। ਗੁਰੂ ਹਰਕਿਸ਼ਨ 1661 ਵਿਚ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦੇ ਪ੍ਰਚਾਰਕ (ਗੁਰੂ) ਬਣੇ। ਉਨ੍ਹਾਂ ਨੇ ਸਿਰਫ਼ ਤਿੰਨ ਸਾਲ ਗੁਰਗੱਦੀ ਸੰਭਾਲੀ ਤੇ ਇਸ ਦੌਰਾਨ ਬ੍ਰਾਹਮਣਾਂ, ਮੁਗ਼ਲ ਬਾਦਸ਼ਾਹ ਅਤੇ ਆਪਣੇ ਆਪ ਨੂੰ ਵੱਡਾ ਸਮਝਣ ਵਾਲੇ ਕਈ ਹੋਰਾਂ ਨੂੰ ਆਪਣੀ ਅਜ਼ਮਤ ਦਾ ਅਹਿਸਾਸ ਕਰਵਾਇਆ। ਉਨ੍ਹਾਂ ਨੇ ਇਹ ਵੀ ਪੈਗ਼ਾਮ ਦਿਤਾ ਕਿ ਵੱਡੀ ਸਲਤਨਤ ਦਾ ਬਾਦਸ਼ਾਹ ਵੀ ਹਊਆ ਨਹੀਂ ਹੈ ਅਤੇ ਉਸ ਦੀ ਬੇਇਨਸਾਫ਼ੀ ਅਤੇ ਧੱਕੇ ਅੱਗੇ ਸਿਰ ਝੁਕਾਉਣਾ ਗ਼ਲਤ ਹੈ।

1664 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਗੁਰੂਤਾ ਸੰਭਾਲੀ। ਇਸ ਗਿਆਰਾਂ ਸਾਲ ਵਿਚ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦਾ ਪੈਗ਼ਾਮ ਬਕਾਲਾ ਤੋਂ ਬਿਲਾਸਪੁਰ ਅਤੇ ਤਲਵੰਡੀ ਸਾਬੋ (ਮੁਲਤਾਨ ਰਿਆਸਤ) ਤੋਂ ਅਸਾਮ ਤੇ ਤ੍ਰਿਪੁਰਾ ਤਕ ਉੱਤਰ ਤੋਂ ਪੂਰਬ ਤਕ ਲੱਖਾਂ ਲੋਕਾਂ ਤਕ ਪਹੁੰਚਾਇਆ। ਉਨ੍ਹਾਂ ਨੇ ਚੱਕ ਨਾਨਕੀ ਦੀ ਨੀਂਹ ਰਖੀ ਤੇ ਇਕ ਨਵੇਂ ਸਿੱਖ ਨਗਰ ਦੀ ਕਾਇਮੀ ਕੀਤੀ। ਆਸਾਮ ਤੇ ਤ੍ਰਿਪੁਰਾ ਦੇ ਵੱਡੇ ਰਾਜਿਆਂ ਤੋਂ ਇਲਾਵਾ ਬਿਲਾਸਪੁਰ, ਹੰਡੂਰ, ਹਰੀਪੁਰ, ਨੂਰਪੁਰ, ਨਾਹਣ, ਨਦੌਣ, ਬਸਾਲੀ ਤੇ ਕਈ ਹੋਰ ਦੇਸ਼ਾਂ ਦੇ ਰਾਜੇ ਉਨ੍ਹਾਂ ਦੇ ਦਰਬਾਰ ਦੀ ਹਾਜ਼ਰੀ ਭਰਦੇ ਰਹੇ। ਉਨ੍ਹਾਂ ਨੇ 'ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਣ' ਦਾ ਪੈਗ਼ਾਮ ਦਿੱਤਾ ਜੋ ਮਗਰੋਂ ਯੂ.ਐਨ.ਓ. ਨੇ ਵੀ ਅਪਣਾਇਆ। ਉਨ੍ਹਾਂ ਨੇ ਰਾਜਿਆਂ ਦੇ ਸਮਝੌਤੇ ਕਰਵਾਏ, ਉਨ੍ਹਾਂ ਨੇ ਦੁਨੀਆਂ ਭਰ

ਦੇ ਲੋਕਾਂ ਨੂੰ ਧਾਰਮਿਕ ਆਜ਼ਾਦੀ ਦਾ ਹੱਕ ਦਿਵਾਉਣ ਵਾਸਤੇ ਆਪਣੀ ਸ਼ਹੀਦੀ ਦਿੱਤੀ। ਉਹ ਪਹਿਲੇ ਤੇ ਆਖ਼ਰੀ 'ਕੌਮਾਂਤਰੀ ਸ਼ਹੀਦ' ਹਨ।

1675 ਵਿਚ ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਸਾਹਿਬ ਦੇ ਧਰਮ ਦੇ ਦਸਵੇਂ ਪਰਚਾਰਕ ਬਣੇ। ਉਨ੍ਹਾਂ ਨੇ ਭਾਈਚਾਰੇ ਨੂੰ ਆਪਣਾ ਪਿਛਲਾ ਜਨਮ, ਕਰਮ, ਧਰਮ, ਸ਼ਰਮ, ਭਰਮ ਛੱਡ ਕੇ ਨਿਆਰੇ ਅਤੇ 'ਖਾਲਸਾ' ਬਣਨ ਵਾਸਤੇ 'ਖੰਡੇ ਦੀ ਪਾਹੁਲ' ਸ਼ੁਰੂ ਕੀਤੀ। ਇਸ ਪਾਹੁਲ ਨੂੰ ਲੈਣ ਮਗਰੋਂ ਸਿੱਖ ਆਪਣਾ ਜਨਮ ਦਾ ਜ਼ਾਤ-ਪਾਤ, ਇਲਾਕਾ, ਰੰਗ, ਜਨਮ ਸਭ ਖ਼ਤਮ ਕਰ ਕੇ ਇਕ ਟੱਬਰ ਦਾ ਹਿੱਸਾ ਬਣ ਜਾਂਦਾ ਹੈ। ਉਨ੍ਹਾਂ ਨੇ ਸਿੱਖ ਨੂੰ ਅਕਾਲ ਪੁਰਖ ਦਾ ਸਰੂਪ ਦੇ ਕੇ ਕੇਸਾਂ ਤੇ ਕੇਸਕੀ (ਦਸਤਾਰ) ਧਾਰਨ ਕਰਨ ਵਾਲਾ ਬਣਾਇਆ। ਉਨ੍ਹਾਂ ਨੇ ਸਿੱਖ ਨੂੰ ਤਾਜ (ਦਸਤਾਰ), ਫ਼ੌਜ (ਇਕ ਸਿੱਖ = ਸਵਾ ਲੱਖ), ਹਥਿਆਰ (ਕਿਰਪਾਨ), ਸ਼ਾਹੀ ਲਿਬਾਸ (ਕਛਹਿਰਾ ਵੀ ਅਰੇਬ ਯਾਨਿ ਕਢਾਈ ਵਾਲਾ), ਉੱਜਲਤਾ (ਕੇਸਾਂ ਦੀ ਸਫ਼ਾਈ ਵਾਸਤੇ ਕੰਘਾ) ਅਤੇ ਅਕਾਲ ਪੁਰਖ ਦੀ ਯਾਦ ਦਾ ਨਿਸ਼ਾਨ (ਕੜਾ, ਜੋ ਹਰ ਵੇਲੇ ਗ਼ਲਤ ਕੰਮ ਕਰਨੋਂ ਬਚਣ ਵਾਸਤੇ ਯਾਦ ਦਿਵਾਏ) ਦਿੱਤਾ। ਉਨ੍ਹਾਂ ਨੇ ਮੌਜੂਦਾ ਰੈੱਡ ਕਰਾਸ ਦੀ ਪਹਿਲੀ ਇੱਟ ਰਖੀ ਤੇ ਭਾਈ ਘਨਈਆ ਸਿੰਘ ਨੂੰ ਇਸ ਦਾ ਮੁਖ ਸੇਵਾਦਾਰ ਬਣਾਇਆ। ਉਨ੍ਹਾਂ ਨੇ ਚਾਰੇ ਪੁੱਤਰ ਸ਼ਹੀਦ ਕਰਵਾ ਕੇ ਆਪ ਵੀ ਅਕਾਲ ਪੁਰਖ ਦੀ ਫ਼ੌਜ ਦਾ ਹਿੱਸਾ ਹੋ ਕੇ ਸਾਬਿਤ ਕੀਤਾ ਕਿ ਆਗੂ ਆਪਣੀ ਸਿੱਖਿਆ 'ਤੇ ਆਪ ਵੀ ਅਮਲ ਕਰ ਕੇ ਸਿਖਾਉਂਦਾ ਹੈ।

33 ਸਾਲ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦਾ ਪ੍ਰਚਾਰ ਕਰਨ ਮਗਰੋਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਹੁਣ ਸਿੱਖਾਂ ਨੂੰ ਫ਼ਿਲਾਸਫ਼ੀ ਦਾ ਹੋਰ ਬਿਆਨ ਕਰਨ ਦੀ ਲੋੜ ਨਹੀਂ ਤੇ ਉਹ ਸਾਰਾ ਕੁਝ 'ਸ਼ਬਦ ਗੁਰੂ' ਤੋਂ ਸਿੱਖ ਸਕਦੇ ਹਨ। ਇਸ ਕਰ ਕੇ 6 ਅਕਤੂਬਰ ਦੇ ਦਿਨ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਸੌਂਪ ਦਿੱਤੀ ਅਤੇ ਇਸ ਨੂੰ ਸਦੀਵੀ ਗੁਰੂ ਥਾਪ ਕੇ ਜੋਤੀ ਜੋਤਿ ਸਮਾ ਗਏ। ਉਹ ਖਾਲਸਾ ਫ਼ੌਜ ਦੀ ਅਗਵਾਈ ਬੰਦਾ ਸਿੰਘ ਬਹਾਦਰ ਨੂੰ ਦੇ ਕੇ ਜ਼ਾਲਮ ਤੇ ਬਦੇਸ਼ੀ ਰਾਜ ਦਾ ਖ਼ਾਤਮਾ ਕਰਨ ਦੀ ਜ਼ਿੰਮੇਦਾਰੀ ਸੌਂਪ ਗਏ।

ਬੰਦਾ ਸਿੰਘ 5 ਅਕਤੂਬਰ 1708 ਨੂੰ ਨੰਦੇੜ ਤੋਂ ਚਲਿਆ ਅਤੇ ਭਗਵੰਤ ਸਿੰਘ ਬੰਗੇਸ਼ਰੀ ਦੇ ਟਾਂਡੇ ਨਾਲ ਸਫ਼ਰ ਕਰਦਾ ਡੇਢ ਕੂ ਸਾਲ ਵਿਚ ਦਿੱਲੀ ਤੇ ਪਾਨੀਪਤ ਦੇ ਵਿਚਕਾਰ ਖਰਖੌਦਾ ਕੋਲ ਪਹੁੰਚ ਗਿਆ। ਉਸ ਨੇ ਸਿੱਖਾਂ ਨੂੰ ਸੁਨੇਹੇ ਦੇ ਕੇ ਇਕੱਠਾ ਕਰ ਲਿਆ ਅਤੇ ਜ਼ਾਲਮਾਂ ਨੂੰ ਸਜ਼ਾ ਦੇਣ ਦਾ ਐਕਸ਼ਨ ਸ਼ੁਰੂ ਕੀਤਾ। ਉਸ ਨੇ 26 ਨਵੰਬਰ 1709 ਦੇ ਦਿਨ ਸਮਾਣਾ ਨੂੰ ਜਿੱਤ ਕੇ ਵਿਦੇਸ਼ੀ-ਹਕੂਮਤ ਨੂੰ ਪਹਿਲੀ ਹਾਰ ਦਿੱਤੀ। ਇਸ ਮਗਰੋਂ ਸਨੌਰ, ਘੁੜਾਮ, ਸ਼ਾਹਬਾਦ, ਥਾਨੇਸਰ, ਸਢੌਰਾ, ਕਪੂਰੀ, ਕੁੰਜਪੁਰਾ ਜਿੱਤੇ ਤੇ ਫ਼ਿਰ ਇਕ ਪੂਰੇ ਮੁਲਕ (ਸੂਬੇ) ਸਾਹਿੰਦ (ਹੁਣ ਸਰਹਿੰਦ) 'ਤੇ ਲੋਕਾਂ ਦੀ ਹਕੂਮਤ ਕਾਇਮ ਕੀਤੀ। ਉਸ ਨੇ ਜਗੀਰਦਾਰੀ ਤੇ ਜ਼ੁਲਮ ਦਾ ਰਾਜ ਖ਼ਤਮ ਕੀਤਾ ਤੇ ਕਿਸਾਨ ਨੂੰ ਧਰਤੀ ਦਾ ਮਾਲਕ ਅਤੇ ਅਵਾਮ (ਜਨਤਾ) ਨੂੰ ਮੁਲਕ ਦਾ ਹਾਕਮ ਬਣਾਇਆ। ਭਾਵੇਂ ਉਸ ਦੀ ਹਕੂਮਤ ਥੋੜ੍ਹਾ ਚਿਰ ਕਾਇਮ ਰਹੀ ਅਤੇ ਉਸ ਨੇ ਦੁਨੀਆਂ ਭਰ ਦੇ ਜ਼ਾਲਮਾਨਾ ਤਸੀਹੇ ਸਹਿ ਕੇ ਸ਼ਹੀਦੀ ਹਾਸਿਲ ਕੀਤੀ, ਪਰ ਉਸ ਵੱਲੋਂ ਸ਼ੁਰੂ ਕੀਤੀ ਆਜ਼ਾਦੀ ਦੀ ਜੰਗ ਉਸ ਦੇ ਨਾਲ ਹੀ ਖ਼ਤਮ ਨਹੀਂ ਹੋ ਗਈ ਬਲਕਿ ਲਗਾਤਾਰ ਪੰਜ ਦਹਾਕੇ ਚਲਦੀ ਰਹੀ ਤੇ ਅਖ਼ੀਰ 1765 ਤਕ ਤਕਰੀਬਨ ਸਾਰੇ ਸਿੱਖ ਹੋਮਲੈਂਡ ਵਿਚ ਸਿੱਖਾਂ ਦੇ ਬੋਲਬਾਲੇ ਕਾਇਮ ਹੋ ਚੁਕੇ ਸਨ।

1716 ਤੋਂ 1765 ਤਕ ਕੌਮ ਦੀ ਅਗਵਾਈ ਬਾਬਾ ਦਰਬਾਰਾ ਸਿੰਘ, ਤਾਰਾ ਸਿੰਘ ਡੱਲ-ਵਾਂ, ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਹਰੀ ਸਿੰਘ ਭੰਗੀ, ਚੜ੍ਹਤ ਸਿੰਘ ਸੁਕਰਚਕੀਆ, ਦੀਪ ਸਿੰਘ ਪਹੂਵਿੰਡ (ਬਾਬਾ), ਸੁਖ ਸਿੰਘ ਮਾੜੀਕੰਬੋ, ਮਹਿਤਾਬ ਸਿੰਘ ਮੀਰਾਂਕੋਟ, ਗੁਰਬਖ਼ਸ਼ ਸਿੰਘ ਲੀਲ੍ਹ ਕਲਾਂ ਵਗੈਰਾ ਨੇ ਬਖ਼ੂਬੀ ਕੀਤੀ ਅਤੇ ਇਸ ਨੂੰ ਘੋੜਿਆਂ ਦੀਆਂ ਕਾਠੀਆਂ ਰੂਪੀ ਘਰਾਂ ਅਤੇ ਘਾਹ ਫੂਸ ਦੇ ਖਾਣੇ ਤੋਂ ਤਖ਼ਤ 'ਤੇ ਬਿਠਾ ਦਿੱਤਾ। ਸਿੱਖ ਹੋਮਲੈਂਡ ਦੀ ਧਰਤੀ ਤੋਂ ਸਤ ਸੌ ਸਾਲ ਤੋਂ ਵਧ ਪੁਰਾਣੀ ਵਿਦੇਸ਼ੀ ਹਕੂਮਤ ਖ਼ਤਮ ਹੋਈ ਤੇ ਲੋਕਾਂ ਨੂੰ ਜ਼ੁਲਮ ਤੋਂ ਰਾਹਤ ਮਿਲੀ।

1765 ਤੋਂ 1790 ਤਕ ਸਿੱਖਾਂ ਦੀਆਂ ਯਾਰ੍ਹਾਂ ਮਿਸਲਾਂ ਤੇ ਬਾਰ੍ਹਵੇਂ ਫੂਲਕੀਆਂ ਖ਼ਾਨਦਾਨ ਨੇ ਤਕਰੀਬਨ ਸਾਰਾ ਸਿੱਖ ਹੋਮਲੈਂਡ ਜਿੱਤ ਲਿਆ ਸੀ। 9 ਮਾਰਚ 1783 ਦੇ ਦਿਨ ਤਾਂ ਦਿੱਲੀ ਦੇ ਲਾਲ ਕਿਲ੍ਹੇ 'ਤੇ ਵੀ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ ਝੁੱਲਿਆ ਸੀ। ਪਰ ਇਸ ਦੌਰਾਨ ਸਿੱਖਾਂ ਨੇ ਬ੍ਰਾਹਮਣ ਤੇ ਡੋਗਰੇ ਸਲਾਹਕਾਰਾਂ ਦੇ ਪਿੱਛੇ ਲਗ ਕੇ ਅਤੇ ਕੁਝ ਨਵੇਂ ਸਿੱਖਾਂ, ਜੋ ਤਾਕਤ ਤੇ ਦੌਲਤ ਦੀ ਭੁਖ ਨਾਲ ਸਿੱਖ ਜਦੋਜਹਿਦ ਦਾ ਹਿੱਸਾ ਬਣੇ ਸਨ, ਨੇ ਗੁਰੂ ਨਾਨਕ ਸਾਹਿਬ ਦਾ ਰਾਹ ਛੱਡ ਕੇ 'ਹਾਕਮ' ਤੇ 'ਮਾਲਕ' ਦੀ ਸੋਚ ਅਪਣਾ ਲਈ। ਉਹ ਆਪਣੇ ਆਪ ਨੂੰ ਮੁਗ਼ਲ ਬਾਦਸ਼ਾਹ ਦਾ ਬਦਲ ਮੰਨ ਕੇ ਗੁਰੂ ਦੇ ਰਸਤੇ ਤੋਂ ਭਟਕ ਗਏ ਅਤੇ ਇਸ ਦੇ ਨਾਲ ਹੀ ਸਿੱਖ ਤਵਾਰੀਖ਼ ਦੇ ਇਕ ਹੋਰ ਗ਼ਲਤ ਦੌਰ ਦੀ ਸ਼ੁਰੂਆਤ ਹੋ ਗਈ। 1790 ਤੋਂ 1799 ਤਕ ਸਿੱਖ ਮਿਸਲਾਂ ਦੇ ਆਗੂ ਸਿੱਖ ਦੀ ਜਗਹ ਹਾਕਮੀ ਬਾਦਸ਼ਾਹ ਦੀ ਸੋਚ 'ਤੇ ਚਲਦੇ ਰਹੇ। ਇਸ ਸੋਚ ਨੇ ਭਰਾ-ਮਾਰੂ ਜੰਗ ਦਾ ਦੌਰ ਚਲਾਇਆ।

ਸਿਰਫ਼ ਏਨਾ ਹੀ ਨਹੀਂ ਹੋਇਆ; ਇਸ ਲੀਡਰਸ਼ਿਪ ਨੇ ਨਸ਼ੇ ਵੀ ਵਰਤਣੇ ਸ਼ੁਰੂ ਕਰ ਦਿੱਤੇ। ਕਈ-ਕਈ ਔਰਤਾਂ, ਦੌਲਤ, ਜ਼ਮੀਨ, ਤਾਕਤ ਦੇ ਲਾਲਚ ਨੇ ਉਨ੍ਹਾਂ ਨੂੰ ਸਿੱਖੀ ਤੋਂ ਦੂਰ ਕਰ ਦਿੱਤਾ।

1799 ਵਿਚ ਸੁਕਰਚਕੀਆ ਮਿਸਲ ਦੇ ਰਣਜੀਤ ਸਿੰਘ ਨੇ ਲਾਹੌਰ ਦੇ ਧੱਕੇ-ਖੋਰ ਭੰਗੀ ਮਿਸਲ ਦੇ ਹਾਕਮਾਂ ਨੂੰ ਲਾਹੌਰ ਵਿਚੋਂ ਕੱਢ ਦਿੱਤਾ ਤੇ ਇਸ ਮਗਰੋਂ ਅਗਲੇ ਦਸ ਸਾਲ ਵਿਚ ਉਸ ਨੇ ਤਕਰੀਬਨ ਸਾਰੀਆਂ ਮਿਸਲਾਂ ਤੋਂ ਹਕੂਮਤਾਂ ਖੋਹ ਕੇ ਇਕ ਸ਼ਖ਼ਸੀ ਰਾਜ ਕਾਇਮ ਕੀਤਾ। ਛੇਤੀ ਹੀ ਉਹ ਵੀ ਹਿੰਦੁਸਤਾਨ ਦੇ ਬ੍ਰਾਹਮਣਾਂ ਅਤੇ ਜੰਮੂ ਦੇ ਡੋਗਰਿਆਂ ਦੀ ਚਾਪਲੂਸੀ ਅਤੇ ਸਾਜ਼ਿਸ਼ਾਂ ਦਾ ਸ਼ਿਕਾਰ ਹੋ ਗਿਆ। ਪੰਜ ਸਾਲ ਦੇ ਅੰਦਰ-ਅੰਦਰ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਕਾਇਮ ਹੋਈ ਉਸ ਦੀ ਹਕੂਮਤ ਹੁਣ ਅਮਲੀ ਰੂਪ ਵਿਚ ਡੋਗਰਿਆਂ ਅਤੇ ਬ੍ਰਾਹਮਣਾਂ ਦੀ ਹਕੂਮਤ ਬਣ ਚੁਕੀ ਸੀ। ਇਸ ਦੇ ਨਾਲ ਹੀ ਉਸ ਦੀ ਆਪਣੀ ਜ਼ਿੰਦਗੀ ਵੀ ਅੱਯਾਸ਼ੀ ਦੀ ਗ੍ਰਿਫ਼ਤ ਵਿਚ ਆ ਗਈ। ਉਹ ਔਰਤਾਂ ਦੇ ਭੋਗ ਦਾ ਅਜਿਹਾ ਆਦੀ ਹੋਇਆ ਕਿ 20 ਰਾਣੀਆਂ ਦੇ ਬਾਵਜੂਦ ਉਸ ਕੋਲ ਦਰਜਨਾਂ ਰਖੈਲਾਂ ਸਨ। ਉਸ ਨੇ ਦੋ ਮੁਸਲਮਾਨ ਨਾਚੀਆਂ ਨਾਲ ਵੀ ਵਿਆਹ ਕੀਤੇ। ਉਹ ਸ਼ਰਾਬ ਤੇ ਅਫ਼ੀਮ ਦਾ ਵੀ ਗ਼ੁਲਾਮ ਬਣ ਗਿਆ।

1839 ਵਿਚ ਰਣਜੀਤ ਸਿੰਘ ਦੀ ਮੌਤ ਤੋਂ ਮਗਰੋਂ ਡੋਗਰਿਆਂ ਨੇ ਉਸ ਦੇ ਵਾਰਿਸਾਂ ਦਾ ਕਤਲ ਕਰਨਾ ਸ਼ੁਰੂ ਕਰ ਦਿਤਾ। ਡੋਗਰੇ ਚਾਹੁੰਦੇ ਸੀ ਕਿ ਉਹ ਰਣਜੀਤ ਸਿੰਘ ਦੇ ਸਾਰੇ ਵਾਰਿਸਾਂ ਨੂੰ ਮਾਰ ਕੇ ਆਪ ਇਸ ਮੁਲਕ ਦੇ ਬਾਦਸ਼ਾਹ ਬਣਨ। 1840 ਵਿਚ ਖੜਕ ਸਿੰਘ ਤੇ ਉਸ ਦਾ ਪੁਤਰ ਨੌਨਿਹਾਲ ਸਿੰਘ ਕਤਲ ਕਰ ਦਿੱਤੇ ਗਏ। 1843 ਵਿਚ ਸੰਧਾਂਵਾਲੀਆਂ ਨਾਲ ਮਿਲ ਕੇ ਉਨ੍ਹਾਂ ਨੇ ਰਾਜਾ ਸ਼ੇਰ ਸਿੰਘ ਤੇ ਉਸ ਦਾ ਪੁੱਤਰ ਮਰਵਾ ਦਿਤੇ। *(ਇਸੇ ਦਿਨ ਧਿਆਨ ਸਿੰਹ ਡੋਗਰਾ ਤੇ ਅਗਲੇ ਸਾਲ ਹੀਰਾ ਸਿੰਘ ਡੋਗਰਾ ਵੀ ਮਾਰੇ ਗਏ। ਹੁਣ ਸਿਰਫ਼ ਗੁਲਾਬ ਸਿੰਹ ਤੇ ਬ੍ਰਾਹਮਣ ਹੀ ਬਚੇ ਸਨ)।*

1843 ਵਿਚ ਨਾਬਾਲਗ਼ ਦਲੀਪ ਸਿੰਘ ਰਾਜਾ ਬਣਿਆ। ਪਰ ਇਸ ਦੌਰਾਨ ਰਣਜੀਤ ਸਿੰਘ ਦੇ ਦਰਬਾਰ ਦੇ ਬ੍ਰਾਹਮਣ ਅੰਗਰੇਜ਼ਾਂ ਨਾਲ ਮਿਲ ਚੁਕੇ ਸਨ ਤੇ ਉਹ ਇਸ ਮੁਲਕ ਨੂੰ ਉਨ੍ਹਾਂ (ਅੰਗਰੇਜ਼ਾਂ) ਦੇ ਹਵਾਲੇ ਕਰ ਕੇ ਉਨ੍ਹਾਂ ਹੇਠ ਛੋਟੇ ਰਾਜੇ, ਵਜ਼ੀਰ ਤੇ ਜਰਨੈਲ ਬਣਨ ਦੀਆਂ ਸਾਜ਼ਿਸ਼ਾਂ ਘੜ ਰਹੇ ਸਨ।

ਦਸੰਬਰ 1845 ਵਿਚ ਬ੍ਰਾਹਮਣ ਲਾਲ ਸਿੰਹ ਪ੍ਰਾਈਮ ਮਨਿਸਟਰ ਸੀ ਤੇ ਬ੍ਰਾਹਮਣ ਤੇਜਾ ਸਿੰਹ ਫ਼ੌਜ ਦਾ ਕਮਾਂਡਰ-ਇਨ-ਚੀਫ਼। ਉਨ੍ਹਾਂ ਨੇ ਅੰਗਰੇਜ਼ਾਂ ਨਾਲ ਪਲਾਨਿੰਗ ਬਣਾ ਕੇ ਲੜਾਈ ਛੇੜ ਦਿਤੀ। ਪਹਿਲੀ ਲੜਾਈ ਮੁਦਕੀ ਵਿਚ ਹੋਈ। ਭਾਵੇਂ ਸਿੱਖ ਅੰਗਰੇਜ਼ਾਂ 'ਤੇ ਭਾਰੂ ਸਨ ਪਰ ਗ਼ਦਾਰ ਜਰਨੈਲਾਂ ਨੇ ਉਨ੍ਹਾਂ ਨੂੰ ਜੇਤੂ ਨਾ ਬਨਣ ਦਿਤਾ। ਦੂਜੀ ਲੜਾਈ ਫ਼ਿਰੋਜ਼ਸ਼ਾਹ ਵਿਚ ਹੋਈ। ਇਸ ਲੜਾਈ ਵਿਚ ਵੀ ਅੰਗਰੇਜ਼ਾਂ ਦਾ ਪਾਸਾ ਕਮਜ਼ੋਰ ਸੀ, ਪਰ ਗ਼ਦਾਰ ਜਰਨੈਲਾਂ ਨੇ ਸਿੱਖ ਫ਼ੌਜ ਨੂੰ ਹਰਾ ਦਿਤਾ। ਤੀਜੀ ਲੜਾਈ 10 ਫਰਵਰੀ 1846 ਨੂੰ ਸਭਰਾਓਂ ਵਿਚ ਹੋਈ। ਇਸ ਲੜਾਈ ਵਿਚ ਗ਼ਦਾਰ ਬ੍ਰਾਹਮਣ ਜਰਨੈਲ ਮੈਦਾਨ 'ਚੋਂ ਭੱਜ ਗਏ। ਸਿਰਫ਼ ਸ: ਸ਼ਾਮ ਸਿੰਘ ਅਟਾਰੀਵਾਲਾ ਡਟਿਆ ਰਿਹਾ। ਪਰ ਉਸ ਦੇ ਥੋੜ੍ਹੇ ਜਿਹੇ ਸਾਥੀ ਕੁਝ ਨਾ ਕਰ ਸਕੇ ਤੇ ਸ਼ਹੀਦ ਹੋ ਗਏ।

ਬ੍ਰਾਹਮਣ ਜਰਨੈਲਾਂ ਦੀ ਗ਼ਦਾਰੀ ਨੇ ਅੰਗਰੇਜ਼ਾਂ ਦਾ ਕਬਜ਼ਾ ਪੰਜਾਬ 'ਤੇ ਕਰਵਾਉਣ ਦਾ ਪਹਿਲਾ ਪੜਾਅ ਪੂਰਾ ਕਰ ਲਿਆ। ਹੁਣ ਲਾਹੌਰ ਅੰਗਰੇਜ਼ਾਂ ਦੀ ਕਮਾਂਡ ਹੇਠ ਸੀ। ਗ਼ਦਾਰਾਂ ਨੇ ਮਾਰਚ 1846 ਵਿਚ ਲਾਹੌਰ ਦਾ ਅਹਿਦਨਾਮਾ ਤੇ ਫਿਰ ਦਸੰਬਰ 1846 ਵਿਚ ਭਰੋਵਾਲ ਦਾ ਅਹਿਦਨਾਮਾ ਕਰ ਕੇ ਅੰਗਰੇਜ਼ਾਂ ਨੂੰ ਲਾਹੌਰ ਦੇ ਹਾਕਮ ਬਣਾ ਦਿਤਾ। ਇਸ ਦੌਰਾਨ ਅੰਗਰੇਜ਼ ਰਣਜੀਤ ਸਿੰਘ ਦੇ ਵਫ਼ਾਦਾਰ ਸਿੱਖਾਂ ਨੂੰ ਤੰਗ ਕਰਦੇ ਰਹੇ। ਰਾਣੀ ਜਿੰਦਾਂ ਨੂੰ ਇਕ ਤਰ੍ਹਾਂ ਨਾਲ ਕੈਦ ਕਰ ਦਿਤਾ ਗਿਆ। 1848-49 ਵਿਚ ਸਿੱਖਾਂ ਦੀਆਂ ਅੰਗਰੇਜ਼ਾਂ ਨਾਲ ਤਿੰਨ ਹੋਰ ਲੜਾਈਆਂ ਹੋਈਆਂ। ਰਾਮਨਗਰ ਵਿਚ ਦੋਵੇਂ ਬਰਾਬਰ ਰਹੇ, ਚੇਲਿਆਂਵਾਲਾ ਵਿਚ ਅੰਗਰੇਜ਼ ਬੁਰੀ ਤਰ੍ਹਾਂ ਤਬਾਹ ਹੋ ਗਏ। ਪਰ ਗੁਜਰਾਤ ਵਿਚ ਸਿੱਖ ਹਾਰ ਗਏ। 29 ਮਾਰਚ 1849 ਦੇ ਦਿਨ ਅੰਗਰੇਜ਼ਾਂ ਨੇ ਪੰਜਾਬ 'ਤੇ ਪੂਰਾ ਕਬਜ਼ਾ ਕਰ ਕੇ ਇਸ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ। ਉਹ ਦਲੀਪ ਸਿੰਘ ਨੂੰ ਈਸਾਈ ਬਣਾ ਕੇ ਇੰਗਲੈਂਡ ਲੈ ਗਏ। ਰਾਣੀ ਜਿੰਦਾਂ ਕੈਦ 'ਚੋਂ ਫਰਾਰ ਹੋ ਗਈ ਪਰ ਕਿਸੇ ਨੇ ਉਸ ਦਾ ਸਾਥ ਨਾ ਦਿਤਾ। ਭਾਈ ਮਹਾਰਾਜ ਸਿੰਘ ਸ਼ਾਇਦ ਅੰਗਰੇਜ਼ਾਂ ਤੋਂ ਪੰਜਾਬ ਵਾਪਿਸ ਲੈ ਲੈਂਦਾ ਪਰ ਉਹ ਐਕਸ਼ਨ ਕਰਨ ਤੋਂ ਪਹਿਲਾਂ ਹੀ ਫੜਿਆ ਗਿਆ।

ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ਾ ਕਰਨ ਮਗਰੋਂ ਪੰਜਾਬ ਵਿਚ ਈਸਾਈ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ। ਭਾਵੇਂ ਦਲੀਪ ਸਿੰਘ (ਮਹਾਰਾਜਾ) ਤੇ ਹਰਨਾਮ ਸਿੰਘ ਕਪੂਰਥਲਾ (ਸ਼ਹਿਜ਼ਾਦਾ) ਈਸਾਈ ਬਣ ਚੁਕੇ ਸਨ ਪਰ ਅੰਗਰੇਜ਼ ਚੰਦ ਇਕ ਆਦ-ਧਰਮੀਆਂ ਤੋਂ ਸਿਵਾ ਕਿਸੇ ਨੂੰ ਵੀ ਈਸਾਈ ਨਾ ਬਣਾ ਸਕੇ। ਉਂਞ ਅੰਗਰੇਜ਼ਾਂ ਨੇ ਕਈ ਸਕੂਲ, ਕਾਲਜ, ਹਸਪਤਾਲ ਬਣਾ ਕੇ ਲੋਕਾਂ ਨੂੰ ਆਪਣੇ ਵੱਲ ਖਿੱਚਣ ਦੀ ਬੜੀ ਕੋਸ਼ਿਸ਼ ਕੀਤੀ। ਇਵ ਹੀ ਅੰਗਰੇਜ਼ਾਂ ਨੇ ਰੇਲਵੇ, ਨਹਿਰਾਂ ਅਤੇ ਹੋਰ ਸਹੂਲਤਾਂ ਦਾ ਜਾਲ ਵਿਛਾ ਕੇ ਵੀ ਅਸਰ ਪਾਉਣਾ

ਚਾਹਿਆ ਪਰ ਉਹ ਕਾਮਯਾਬ ਨਾ ਹੋ ਸਕੇ। ਹਾਂ ਇਸ ਨਾਲ ਸਿੱਖਾਂ ਵਿਚ ਵਿਦਿਆ ਦਾ ਪਰਸਾਰ ਹੋਇਆ। ਇਸ ਨਾਲ ਉਨ੍ਹਾਂ ਨੇ ਧਰਮ ਪਰਚਾਰ ਅਤੇ ਸਿਆਸੀ ਹੱਕਾਂ ਵਾਸਤੇ ਜਾਗੋ ਜਰੂਰ ਪੈਦਾ ਹੋਈ।

ਇਸ ਦੌਰਾਨ (ਬਾਬਾ) ਦਿਆਲ, ਉਸ ਦੇ ਪੁੱਤਰ ਦਰਬਾਰਾ ਸਿੰਘ ਤੇ ਪੋਤੇ ਸਾਹਿਬ ਰੱਤਾ ਦੀ ਨਿਰੰਕਾਰੀ ਤੇ ਰਾਮ ਸਿੰਘ ਦੀ ਕੂਕਾ ਲਹਿਰ ਸ਼ੁਰੂ ਹੋਈ। ਨਿਰੰਕਾਰੀਆਂ ਦਾ ਅਸਰ ਵਧੇਰੇ ਕਰ ਕੇ ਰਾਵਲਪਿੰਡੀ ਵਿਚ ਹੀ ਸੀ ਤੇ ਇਸ ਲਹਿਰ ਹੇਠ ਸਿਰਫ਼ ਕਰਮਕਾਂਡ ਦੇ ਖ਼ਿਲਾਫ਼ ਥੋੜ੍ਹੀ ਜਹੀ ਲਹਿਰ ਚਲੀ ਸੀ। ਪਹਿਲਾਂ ਤਾਂ ਰਾਮ ਸਿੰਘ ਦੀ ਕੂਕਾ ਲਹਿਰ ਸਿਰਫ਼ ਧਾਰਮਿਕ ਸੀ ਪਰ ਛੇਤੀ ਹੀ ਇਸ ਵਿਚ ਬੁਰਛਾਗਰਦੀ ਸ਼ਾਮਿਲ ਹੋ ਗਈ। ਕੂਕਿਆਂ ਨੇ ਸਮਾਧਾਂ ਅਤੇ ਹਿੰਦੂ ਬੁੱਤਾਂ 'ਤੇ ਹਮਲੇ ਸ਼ੁਰੂ ਕਰ ਦਿੱਤੇ। ਇਸ ਦੌਰਾਨ ਕੁਝ ਵੈਸ਼ਨੂ ਹਿੰਦੂ ਇਸ ਲਹਿਰ ਵਿਚ ਸ਼ਾਮਿਲ ਹੋ ਗਏ। ਉਨ੍ਹਾਂ ਨੇ ਕੂਕਿਆਂ ਨੂੰ ਗਊਆਂ ਮਾਰਨ ਵਾਲੇ ਬੁੱਚੜਾਂ ਦੇ ਕਤਲਾਂ ਵਲ ਟੋਰ ਦਿਤਾ। ਅੰਗਰੇਜ਼ਾਂ ਨੂੰ ਇਸ ਦਾ ਰਾਜ਼ ਪਤਾ ਲਗ ਗਿਆ ਤੇ ਉਨ੍ਹਾਂ ਨੇ ਕੁਝ ਕੂਕੇ ਫ਼ਾਂਸੀ ਲਾ ਦਿਤੇ ਅਤੇ ਇਸ ਦੇ ਨਾਲ ਹੀ ਰਾਮ ਸਿੰਘ ਨੂੰ ਬਰਮਾ ਜਲਾਵਤਨ ਕਰ ਦਿਤਾ ਜਿਥੇ ਉਹ 1857 ਵਿਚ ਮਰ ਗਿਆ। ਰਾਮ ਸਿੰਘ ਦੀ ਗ੍ਰਿਫਤਾਰੀ ਮਗਰੋਂ ਕੂਕਾ ਲਹਿਰ ਖ਼ਤਮ ਹੋ ਗਈ। (ਮਗਰੋਂ 1920-22 ਵਿਚ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਸਿੱਖਾਂ ਵਿਚ 'ਗੁਰੂ' ਲੜੀ ਚਲਾਉਣ ਵਾਸਤੇ ਸਹੂਲਤਾਂ ਦਿਤੀਆਂ ਤੇ ਇਨ੍ਹਾਂ ਨੇ ਆਪਣੇ ਆਪ ਨੂੰ 'ਨਾਮਧਾਰੀ' ਕਹਿਣਾ ਸ਼ੁਰੂ ਕਰ ਦਿਤਾ। ਇਸ ਦੇ ਨਾਲ ਹੀ ਇਨ੍ਹਾਂ ਨੇ ਰਾਮ ਸਿੰਘ ਨੂੰ ਗੁਰੂ ਵੀ ਬਣਾ ਲਿਆ)।

1873 ਵਿਚ ਸਿੰਘ ਸਭਾ ਲਹਿਰ ਸ਼ੁਰੂ ਹੋ ਗਈ। ਇਸ ਲਹਿਰ ਦੇ ਇਕ ਪਾਸੇ ਤਾਂ ਸਿੱਖਾਂ ਦੇ ਈਸਾਈ ਬਣਨ ਦੀ ਲਹਿਰ ਨੂੰ ਰੋਕਿਆ ਅਤੇ ਦੂਜੇ ਪਾਸੇ ਸਿੱਖ ਧਰਮ ਦੇ ਨਿਆਰਾਪਣ ਨੂੰ ਕਾਇਮ ਕੀਤਾ। ਇਸ ਲਹਿਰ ਦੌਰਾਨ ਸਿੱਖ ਧਰਮ, ਫ਼ਲਸਫ਼ੇ ਅਤੇ ਤਵਾਰੀਖ਼ ਬਾਰੇ ਬਹੁਤ ਸਾਰੀਆਂ ਕਿਤਾਬਾਂ ਅਤੇ ਟਰੈਕਟ ਛਪੇ ਤੇ ਨਾਲ ਹੀ ਕਈ ਸਕੂਲ ਵੀ ਖੁਲ੍ਹੇ। ਸਿੰਘ ਸਭਾ ਲਹਿਰ ਨੇ ਸਿੱਖਾਂ ਵਿਚ ਜਥੇਬੰਦੀ ਦੀ ਸ਼ੁਰੂਆਤ ਵੀ ਕੀਤੀ। ਖਾਲਸਾ ਦੀਵਾਨਾਂ ਦੇ ਨਾਂ ਹੇਠਾਂ ਸਿੱਖ ਜਥੇਬੰਦ ਹੋ ਕੇ ਵਿਦਿਅਕ ਧਾਰਮਿਕ ਤੇ ਸਿਆਸੀ ਕਾਰਵਾਈਆਂ ਕਰਨ ਲਗ ਪਏ। 1902 ਵਿਚ ਚੀਫ਼ ਖਾਲਸਾ ਦੀਵਾਨ ਬਣਨ ਨਾਲ ਸਿੱਖਾਂ ਦਾ ਇਕ ਵੱਡਾ ਪਲੇਟਫ਼ਾਰਮ ਕਾਇਮ ਹੋ ਗਿਆ। ਪਰ ਇਹ ਫ਼ੋਰਮ ਸਿਰਫ਼ ਵਿਦਿਆ ਦੇ ਪਰਸਾਰ ਅਤੇ ਧਰਮ ਦੇ ਪ੍ਰਚਾਰ ਤਕ ਹੀ ਮਹਿਦੂਦ ਰਿਹਾ।

1919 ਵਿਚ ਸਿੱਖ ਲੀਗ ਕਾਇਮ ਹੋਈ। ਇਸ ਪਲੇਟਫ਼ਾਰਮ ਤੋਂ ਸਿੱਖਾਂ ਦੇ ਸਿਆਸੀ ਹੱਕਾਂ ਦੀ ਗੱਲ ਸ਼ੁਰੂ ਹੋਈ। ਅੰਗਰੇਜ਼ਾਂ ਵੱਲੋਂ ਦਿਤੀਆਂ ਗਈਆਂ ਸਿਆਸੀ ਸਹੂਲਤਾਂ ਹੁਣ ਤਕ ਸਿਰਫ਼ ਹਿੰਦੂਆਂ ਤੇ ਮੁਸਲਮਾਨਾਂ ਵਾਸਤੇ ਹੀ ਸਨ। ਹੁਣ ਸਿੱਖਾਂ ਨੇ ਵੀ ਆਪਣੇ ਹੱਕ ਮੰਗਣੇ ਸ਼ੁਰੂ ਕਰ ਦਿਤੇ। 1919 ਵਿਚ ਸਿੱਖ ਲੀਗ 'ਤੇ ਸਰਕਾਰ ਦੇ ਪਿੱਠੂਆਂ ਦਾ ਕਬਜ਼ਾ ਸੀ ਪਰ 1920 ਵਿਚ ਖੜਕ ਸਿੰਘ ਦੇ ਪ੍ਰਧਾਨ ਬਣਨ ਨਾਲ ਇਹ ਜਮਾਤ ਇਕ ਕਿਸਮ ਦੀ ਬਾਗ਼ੀ ਜਥੇਬੰਦੀ ਬਣ ਗਈ।

ਰਣਜੀਤ ਸਿੰਘ ਵੇਲੇ ਗੁਰਦੁਆਰਿਆਂ ਉੱਤੇ ਉਦਾਸੀਆਂ ਤੇ ਨਿਰਮਲਿਆਂ ਦਾ ਕਬਜ਼ਾ ਸੀ। ਡੋਗਰਿਆਂ ਨੇ ਬ੍ਰਾਹਮਣਾਂ ਰਾਹੀਂ ਹਿੰਦੂ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਵੀ ਗੁਰਦੁਆਰਿਆਂ ਵਿਚ ਵਾੜਨੀਆਂ ਸ਼ੁਰੂ ਕਰ ਦਿਤੀਆਂ ਸਨ। ਅੰਗਰੇਜ਼ਾਂ ਨੇ ਵੀ ਆ ਕੇ ਉਹ ਸਿਸਟਮ ਜਾਰੀ ਰਖਿਆ। ਗੁਰਦੁਆਰਿਆਂ 'ਤੇ ਕਾਬਜ਼ ਪੁਜਾਰੀ ਹੌਲੀ-ਹੌਲੀ ਕੁਰਪਟ ਹੋ ਗਏ। ਉਹ ਵਿਭਚਾਰੀ, ਕੁਰਪਟ, ਪਾਖੰਡੀ ਅਤੇ ਮਨਮਤੀਏ ਬਣਦੇ ਗਏ। ਗੁਰਦੁਆਰੇ ਹਿੰਦੂ ਮੰਦਰਾਂ ਵਾਂਗ ਕਰਮ ਕਾਂਡ ਦੇ ਸੈਂਟਰ ਬਣ ਗਏ। ਸਿੰਘ ਸਭਾ ਲਹਿਰ ਨੇ ਬੜਾ ਵੱਡਾ ਰੋਲ ਅਦਾ ਕੀਤਾ ਪਰ ਇਹ ਗੁਰਦੁਆਰਾ ਸੁਧਾਰ ਨਾ ਕਰ ਸਕੀ। ਚੀਫ਼ ਖਾਲਸਾ ਦੀਵਾਨ ਨੇ ਜਰਾ-ਮਾਸ ਆਵਾਜ਼ ਜ਼ਰੂਰ ਉਠਾਈ। ਦਰਬਾਰ ਸਾਹਿਬ 'ਚੋਂ ਹਿੰਦੂ ਮੂਰਤੀਆਂ ਅਰੂੜ ਸਿੰਘ ਸਰਬਰਾਹ ਨੇ ਹਟਾਈਆਂ। ਪਰ 1920 ਦੀ ਜੁਲਾਈ-ਅਗਸਤ ਵਿਚ ਗੁਰਦੁਆਰਾ ਸੁਧਾਰ ਲਹਿਰ ਤੇਜ਼ੀ ਨਾਲ ਸ਼ੁਰੂ ਹੋਣ ਲਗ ਪਈ। ਪਰ ਅਕਤੂਬਰ ਵਿਚ ਇਸ ਦਾ ਨਕਸ਼ਾ ਬਿਲਕੁਲ ਹੀ ਬਦਲ ਗਿਆ।

12 ਅਕਤੂਬਰ 1920 ਦੇ ਦਿਨ ਕੁਝ ਅਖੌਤੀ ਪਛੜੀਆਂ ਬਿਰਾਦਰੀਆਂ ਦੇ ਸਿੱਖ ਕੜਾਹ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਆਏ। ਪੁਜਾਰੀਆਂ ਨੇ ਉਨ੍ਹਾਂ ਦਾ ਪਰਸ਼ਾਦ ਲੈਣੋਂ ਨਾਂਹ ਕਰ ਦਿਤੀ। ਉਸ ਵੇਲੇ ਕੁਝ ਸਿੱਖ ਆਗੂ ਵੀ ਹਾਜ਼ਿਰ ਸਨ। ਅਖ਼ੀਰ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈ ਕੇ ਉਸ ਮੁਤਾਬਿਕ ਫ਼ੈਸਲਾ ਕਰਨ 'ਤੇ ਗੱਲ ਮੁੱਕੀ। ਵਾਕ ਵਿਚ ਕੜਾਹ ਪ੍ਰਸ਼ਾਦ ਕਬੂਲ ਕਰਨ ਦੀ ਮਨਜ਼ੂਰੀ ਸੀ। ਇਸ ਮਗਰੋਂ ਇਹ ਅਕਾਲ ਤਖ਼ਤ ਸਾਹਿਬ ਵੱਲ ਗਏ। ਤਖ਼ਤ ਦੇ ਪੁਜਾਰੀ ਤਖ਼ਤ ਛੱਡ ਕੇ ਭੱਜ ਗਏ। ਹਾਜ਼ਿਰ ਸੰਗਤਾਂ ਨੇ ਤਖ਼ਤ ਸੁੰਞਾ ਵੇਖ ਕੇ ਇਸ ਦਾ ਇੰਤਜ਼ਾਮ ਸੰਭਾਲ ਲਿਆ। ਸੇਵਾ-ਸੰਭਾਲ ਵਾਸਤੇ ਇਕ ਜਥਾ ਚੁਣਿਆ ਗਿਆ। ਇਸ ਜਥੇ ਦੇ ਜਥੇਦਾਰ ਤੇਜਾ ਸਿੰਘ ਭੁੱਚਰ ਸਨ। (ਕੁਝ ਅਕਾਲੀ ਚੌਧਰੀਆਂ ਨੇ ਇਸ ਤੋਂ ਤਖ਼ਤ ਦਾ ਅਖੌਤੀ ਜਥੇਦਾਰ ਦਾ ਅਹੁਦਾ ਕਾਇਮ ਕਰ ਲਿਆ)।

ਇਸ ਮਗਰੋਂ 15 ਨਵੰਬਰ 1920 ਨੂੰ ਸਾਰੇ ਪਾਸਿਓਂ ਸਿੱਖ ਨੁਮਾਇੰਦਿਆਂ ਦਾ ਇਕੱਠ ਬੁਲਾਇਆ ਗਿਆ।

ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ ਗਈ। ਇਸ ਮਗਰੋਂ ਪੰਜਾ ਸਾਹਿਬ 'ਤੇ ਵੀ ਛੇਤੀ ਹੀ ਕਬਜ਼ਾ ਹੋ ਗਿਆ। ਹੋਰ ਕਈ ਗੁਰਦੁਆਰਿਆਂ 'ਤੇ ਵੀ ਸਿੱਖਾਂ ਨੇ ਕਬਜ਼ੇ ਕਰ ਲਏ। ਇਸ ਦੇ ਨਾਲ ਹੀ 14 ਦਸੰਬਰ 1920 ਨੂੰ ਅਕਾਲੀ ਦਲ ਵੀ ਕਾਇਮ ਹੋ ਗਿਆ। ਇਸ ਦਾ ਮੁੱਢਲਾ ਨਿਸ਼ਾਨਾ ਸ਼੍ਰੋਮਣੀ ਕਮੇਟੀ ਦੀ ਮਦਦ ਕਰਨਾ ਸੀ ਪਰ 1926 ਤੋਂ ਮਗਰੋਂ ਇਹ ਸਿਆਸੀ ਜਥੇਬੰਦੀ ਬਣ ਗਈ।

20 ਫਰਵਰੀ 1921 ਦੇ ਦਿਨ ਨਾਨਕਾਣਾ ਸਾਹਿਬ ਦੇ ਮਹੰਤ ਨਰੈਣੂ ਨੇ ਗੁਰਦੁਆਰੇ ਦਰਸ਼ਨ ਕਰਨ ਆਏ ਸਿੱਖਾਂ ਦਾ ਕਤਲੇਆਮ ਕੀਤਾ ਗਿਆ। 180 ਤੋਂ ਵਧ ਸਿੱਖ ਕਤਲ ਕਰ ਕੇ ਜਾਂ ਜ਼ਖ਼ਮੀ ਹੋਏ ਸਾੜ ਦਿਤੇ ਗਏ। ਅੰਗਰੇਜ਼ ਸਰਕਾਰ, ਕੂਕਿਆਂ ਅਤੇ ਫ਼ਿਰਕੂ ਹਿੰਦੂਆਂ ਨੇ ਮਹੰਤ ਦੀ ਮਦਦ ਕੀਤੀ। ਮਹੰਤ ਨੂੰ ਪਹਿਲਾਂ ਤਾਂ ਫ਼ਾਂਸੀ ਮਿਲੀ ਪਰ ਮਗਰੋਂ ਅੰਗਰੇਜ਼ ਜੱਜ ਨੇ ਮੋਟੀ ਰਿਸ਼ਵਤ ਖਾ ਕੇ ਉਸ ਦੀ ਫ਼ਾਂਸੀ ਉਮਰ ਕੈਦ ਵਿਚ ਬਦਲ ਦਿਤੀ *(ਉਂਞ ਮਹੰਤ 9-10 ਸਾਲ ਮਗਰੋਂ ਹੀ ਰਿਹਾ ਕਰ ਦਿਤਾ ਗਿਆ)*।

ਗੁਰਦੁਆਰਾ ਸੁਧਾਰ ਲਹਿਰ ਦੌਰਾਨ 9 ਜੁਲਾਈ 1923 ਨੂੰ ਲਹਿਰ ਦੇ ਹਿਮਾਇਤੀ ਨਾਭਾ ਰਾਜਾ ਰਿਪੁਦਮਨ ਸਿੰਘ ਨੂੰ ਪਟਿਆਲਾ ਰਾਜੇ ਨਾਲ ਝਗੜੇ ਵਿਚ ਗੱਦੀਓਂ ਲਾਹ ਦਿਤਾ ਗਿਆ। ਇਸ 'ਤੇ ਸ਼੍ਰੋਮਣੀ ਕਮੇਟੀ ਨੇ ਮੋਰਚਾ ਲਾ ਦਿਤਾ। ਇਸ ਦੌਰਾਨ 21 ਫਰਵਰੀ 1924 ਦੇ ਦਿਨ 500 ਸਿੱਖਾਂ ਦੇ ਸ਼ਹੀਦੀ ਜੱਥੇ ਤੇ ਅੰਨ੍ਹੇ ਵਾਹ ਗੋਲੀਆਂ ਚਲਾ ਕੇ ਇਕ ਸੌ ਦੇ ਕਰੀਬ ਸਿੱਖ ਮਾਰ ਦਿਤੇ ਗਏ। ਅਖ਼ੀਰ ਸਰਕਾਰ ਨੇ ਮਹਿਸੂਸ ਕੀਤਾ ਕਿ ਸਿੱਖਾਂ ਨੂੰ ਦਬਾਇਆ ਨਹੀਂ ਜਾ ਸਕਦਾ। ਇਸ ਕਰ ਕੇ ਸਰਕਾਰ ਗੁਰਦੁਆਰਾ ਐਕਟ ਬਣਾ ਕੇ ਗੁਰਦੁਆਰੇ ਸਿੱਖਾਂ ਨੂੰ ਸੌਂਪ ਦਿੱਤੇ।

ਹੁਣ ਸਿੱਖਾਂ ਨੇ ਸਿਆਸੀ ਹੱਕਾਂ ਅਤੇ ਆਜ਼ਾਦੀ ਦੀ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕਰ ਦਿਤਾ। 1928 ਵਿਚ ਸਾਈਮਨ ਕਮਿਸ਼ਨ ਦੇ ਖ਼ਿਲਾਫ਼ ਪੰਜਾਬ ਦੇ ਪਰੋਟੈਸਟ ਸਿੱਖ ਪ੍ਰੋਟੈਸਟ ਹੀ ਸਨ। 1929 ਵਿਚ ਕਾਂਗਰਸ ਪਾਰਟੀ ਨੇ ਲੈਜਿਸਲੇਚਰਾਂ ਵਿਚ ਵੱਖ ਵੱਖ ਧਰਮਾਂ ਦੀ ਨੁਮਾਇੰਦਗੀ ਵਾਸਤੇ ਸੀਟਾਂ ਰਾਖਵੀਆਂ ਕਰਨ ਵਾਸਤੇ ਫੈਸਲਾ ਕਰਨ ਵਾਸਤੇ ਇਕ ਕਮੇਟੀ ਬਣਾਈ। ਇਸ ਕਮੇਟੀ ਨੇ ਸਿੱਖਾਂ ਨੂੰ ਕੋਈ ਵੀ ਹੱਕ ਦੇਣ ਤੋਂ ਨਾਂਹ ਕਰ ਦਿਤੀ। ਇਸ ਕਮੇਟੀ ਦਾ ਮੁਖੀ ਮੋਤੀ ਲਾਲ ਨਹਿਰੂ ਸੀ। ਸਿੱਖਾਂ ਨੇ ਇਸ 'ਨਹਿਰੂ ਰਿਪੋਰਟ' ਦਾ ਬੜਾ ਵਿਰੋਧ ਕੀਤਾ। 1929 ਵਿਚ ਲਾਹੌਰ ਵਿਚ ਕਾਂਗਰਸ ਦਾ ਇਜਲਾਸ ਹੋਇਆ। ਇਨ੍ਹਾਂ ਦਿਨਾਂ ਵਿਚ ਹੀ ਏਥੇ ਹੀ ਅਕਾਲੀ ਇਜਲਾਸ ਹੋਇਆ। ਅਕਾਲੀ ਕਾਨਫ਼ਰੰਸ ਵਿਚ ਕਾਂਗਰਸ ਤੋਂ ਦਸ ਗੁਣਾ ਵਧੇਰੇ ਲੋਕ ਸਨ। ਇਸ 'ਤੇ ਕਾਂਗਰਸੀ ਘਬਰਾ ਗਏ ਤੇ ਉਨ੍ਹਾਂ ਨੇ ਅਕਾਲੀ ਦਲ ਦੇ ਦਫ਼ਤਰ ਵਿਚ ਆ ਕੇ ਭੁੱਲ ਮੰਨੀ ਤੇ ਮਗਰੋਂ ਮਤਾ ਪਾਸ ਕੀਤਾ ਕਿ ਉਹ ਅਜਿਹਾ ਕੋਈ ਵਿਧਾਨ ਨਹੀਂ ਮੰਨੇਗੀ ਜਿਸ ਨੂੰ ਸਿੱਖ ਮਨਜ਼ੂਰ ਨਾ ਕਰਨ।

1930 ਤੋਂ ਮਗਰੋਂ ਸਿੱਖਾਂ ਨੇ ਸਿਵਲ ਨਾਫ਼ੁਰਮਾਨੀ ਅਤੇ ਆਜ਼ਾਦੀ ਦੀਆਂ ਹੋਰ ਲਹਿਰਾਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਪਰ 1932 ਵਿਚ ਫਿਰ ਫਿਰਕੂ ਨੁਮਾਇੰਦਗੀ ਦਾ ਮਸਲਾ ਖੜਾ ਹੋ ਗਿਆ। ਸਿੱਖਾਂ ਨੇ ਇਸ 'ਫ਼ਿਰਕੂ ਫ਼ੈਸਲੇ' ਦੇ ਖ਼ਿਲਾਫ਼ ਜਹਾਦ ਖੜਾ ਕਰਨ ਦਾ ਐਲਾਨ ਕੀਤਾ। ਪਰ, ਆਪਸੀ ਫੁੱਟ ਕਾਰਨ ਝੱਗ ਵਾਂਗ ਬੈਠ ਗਏ। ਇਸ ਨੇ ਅੰਗਰੇਜ਼ਾਂ ਨੂੰ ਇਹ ਪੈਗ਼ਾਮ ਦਿਤਾ ਕਿ ਸਿੱਖ ਭਾਵੇਂ ਦਬਕੇ ਮਾਰਦੇ ਹਨ ਪਰ ਮੂਰਖਾਂ ਤੇ ਕਬਾਇਲੀਆਂ ਵਾਂਗ ਕੁਝ ਹਾਸਿਲ ਕਰਨ ਜੋਗੇ ਨਹੀਂ ਹਨ। 1940 ਤਕ ਸਿੱਖ ਅਜਿਹੀਆਂ ਹਰਕਤਾਂ ਕਰਦੇ ਰਹੇ।

ਮਾਰਚ 1940 ਵਿਚ ਮੁਸਲਿਮ ਲੀਗ ਨੇ ਪਾਕਿਸਤਾਨ ਦਾ ਨਾਅਰਾ ਲਾਇਆ। ਉਨ੍ਹਾਂ ਦੀ ਮੰਗ ਸੀ ਕਿ ਰਾਵੀ ਦਰਿਆ ਤੋਂ ਅਫ਼ਗਾਨਿਸਤਾਨ ਤਕ ਅਤੇ ਜਲੰਧਰ ਤੇ ਗੁਰਦਾਸਪੁਰ ਪੂਰੇ ਜ਼ਿਲ੍ਹੇ ਤੇ ਅੰਮ੍ਰਿਤਸਰ ਦਾ ਕੁਝ ਹਿੱਸਾ ਅਤੇ ਫ਼ੀਰੋਜ਼ਪੁਰ ਨੂੰ ਪਾਕਿਸਤਾਨ ਵਿਚ ਸ਼ਾਮਿਲ ਕੀਤਾ ਜਾਵੇ। ਯਾਨਿ ਇਕ ਤਰੀਕੇ ਨਾਲ 90% ਸਿੱਖ ਹੋਮਲੈਂਡ ਪਾਕਿਸਤਾਨ ਦਾ ਹਿੱਸਾ ਬਣਦਾ ਸੀ। ਸਿੱਖ ਆਗੂਆਂ ਨੇ ਇਸ ਦਾ ਬੜਾ ਵਿਰੋਧ ਕੀਤਾ। ਪਰ ਇਹ ਸਿੱਖ ਆਗੂਆਂ ਦੇ ਬੇਵਕੂਫ਼ੀ ਸੀ। ਉਨ੍ਹਾਂ ਨੂੰ ਪਾਕਿਸਤਾਨ ਦੀ ਮੁਖ਼ਾਲਫ਼ਤ ਕਰਨ ਦੀ ਬਜਾਏ ਸਿੱਖ ਸਟੇਟ ਵਾਸਤੇ ਜੱਦੋਜਹਿਦ ਕਰਨੀ ਚਾਹੀਦੀ ਸੀ ਤਾਂ ਜੋ ਪਾਕਿਸਤਾਨ ਜੇ ਜਿਹਲਮ ਤਕ ਨਾ ਸਹੀ ਰਾਵੀ ਦੇ ਪਰਲੇ ਪਾਸੇ ਤਕ ਰਹਿ ਜਾਂਦਾ ਅਤੇ ਲਾਹੌਰ ਤੇ ਨਾਨਕਾਣਾ ਸਾਹਿਬ ਸਿੱਖ ਸਟੇਟ ਵਿਚ ਆਉਂਦੇ। ਸਿੱਖ ਆਗੂ ਮੂਰਖਾਂ ਵਾਂਗ 'ਪਾਕਿਸਤਾਨ ਨਹੀਂ ਬਣੇਗਾ' ਅਤੇ 'ਜੇ ਪਾਕਿਸਤਾਨ ਬਣੇ ਤਾਂ ਖ਼ਾਲਿਸਤਾਨ ਵੀ ਬਣੇ' ਦੇ ਨਾਅਰੇ ਲਾਉਂਦੇ ਰਹੇ। ਯਾਨਿ ਇਹ ਸਾਰੀ ਜੱਦੋਜਹਿਦ ਨਫ਼ੀ ਦੀ ਜੱਦੋਜਹਿਦ ਸੀ, ਜਿਹੜੀ ਯਕੀਨਨ ਕਾਮਯਾਬ ਨਹੀਂ ਹੋਣੀ ਸੀ।

ਉਧਰ ਹਿੰਦੂ ਆਗੂਆਂ ਨੂੰ ਸਿੱਖਾਂ ਜਾਂ ਪੰਜਾਬ ਦੇ ਹਿੰਦੂਆਂ ਦਾ ਕੋਈ ਫ਼ਿਕਰ ਨਹੀਂ ਸੀ। ਉਨ੍ਹਾਂ ਨੂੰ ਖ਼ੁਦ ਨੂੰ ਹਿੰਦੁਸਤਾਨ ਦੀ ਹਕੂਮਤ ਮਿਲ ਰਹੀ ਸੀ, ਇਸ ਕਰ ਕੇ ਉਹ ਪੰਜਾਬ ਬਾਰੇ ਸੋਚਦੇ ਹੀ ਨਹੀਂ ਸਨ। ਇਧਰ ਸਿੱਖਾਂ ਨੇ ਨਫ਼ੀ ਦੀ ਲੜਾਈ ਲੜੀ ਜਿਸ ਵਿਚ ਹਾਰ ਲਾਜ਼ਮੀ ਸੀ। ਅਖ਼ੀਰ ਆਜ਼ਾਦ ਮੁਲਕ ਹਾਸਿਲ ਕਰਨ ਦੀ ਜਗਹ ਸਿੱਖ ਭਾਰਤ ਦਾ ਹਿੱਸਾ ਬਣ ਗਏ। ਪਰ ਆਬਾਦੀ ਦੇ ਤਬਾਦਲੇ ਵਿਚ ਦੋ ਲੱਖ ਸਿੱਖ ਮਾਰੇ ਗਏ,

ਦਸ ਲੱਖ ਸਿੱਖ ਪੱਛਮੀ ਤੋਂ ਪੂਰਬੀ ਪੰਜਾਬ ਵਿਚ ਖਾਲੀ ਹੱਥ ਆ ਕੇ ਬੇਘਰੇ ਬਣ ਗਏ। ਹਜ਼ਾਰਾਂ ਸਿੱਖ ਔਰਤਾਂ ਹੋਈਆਂ। ਸਵਾ ਸੌ ਤਵਾਰੀਖੀ ਗੁਰਦੁਆਰੇ ਪਾਕਿਸਤਾਨ ਵਿਚ ਰਹਿ ਗਏ। ਅੱਧੀ ਸਿੱਖ ਕੌਮ ਬਰਬਾਦ ਹੋ ਗਈ।

1947 ਤੋਂ ਬਾਅਦ ਹਿੰਦੁਸਤਾਨ ਦੇ ਨਵੇਂ ਬਣੇ ਹਿੰਦੂ ਹਾਕਮਾਂ ਨੇ ਸਿੱਖਾਂ ਨਾਲ ਘੋਰ ਜ਼ਿਆਦਤੀ ਸ਼ੁਰੂ ਕਰ ਦਿੱਤੀ। ਸਭ ਤੋਂ ਪਹਿਲਾ ਐਕਸ਼ਨ 10 ਅਕਤੂਬਰ 1947 ਦੇ ਦਿਨ ਪੰਜਾਬ ਦੇ ਗਵਰਨਰ ਚੰਦੂ ਲਾਲ ਤਿਰਵੇਦੀ ਦਾ ਉਹ ਸਰਕੂਲਰ ਸੀ ਜਿਸ ਵਿਚ ਕਿਹਾ ਗਿਆ ਸੀ ਕਿ 'ਸਿੱਖ ਇਕ ਜਰਾਇਮ ਪੇਸ਼ਾ ਕੌਮ ਹਨ ਤੇ ਅਮਨ-ਪਸੰਦ ਹਿੰਦੂਆਂ ਨੂੰ ਉਨ੍ਹਾਂ ਤੋਂ ਬਚਾਇਆ ਜਾਵੇ।' ਇਸ ਦੇ ਨਾਲ ਹੀ ਸਿੱਖਾਂ ਨਾਲ ਹਰ ਪਾਸੇ ਵਿਤਕਰਾ ਸ਼ੁਰੂ ਹੋ ਗਿਆ। ਉਜੜ ਕੇ ਆਏ 20 ਲੱਖ ਸਿੱਖਾਂ ਨੇ ਰਜਵੀਂ ਮਿਹਨਤ ਨਾਲ ਆਪਣੇ ਆਪ ਨੂੰ ਮੁੜ ਕਾਇਮ ਕਰ ਲਿਆ ਪਰ ਉਹ ਆਪਣੇ ਹੋਮਲੈਂਡ ਵਿਚ ਵੀ ਦੂਜੇ ਦਰਜੇ ਦੇ ਸ਼ਹਿਰੀ ਸਨ। ਸਿੱਖਾਂ ਨਾਲ ਘੋਰ ਜ਼ਿਆਦਤੀ ਦੇ ਇਸ ਦੌਰ ਵਿਚ ਬਲਦੇਵ ਸਿੰਘ, ਪ੍ਰਤਾਪ ਸਿੰਘ ਕੈਰੋਂ, ਗੁਰਦਿਆਲ ਸਿੰਘ ਢਿੱਲੋਂ, ਸਵਰਨ ਸਿੰਘ (ਜਲੰਧਰ), ਊਧਮ ਸਿੰਘ ਨਾਗੋਕੇ, ਗਿਆਨੀ ਕਰਤਾਰ ਸਿੰਘ ਵਜ਼ੀਰੀਆਂ ਤੇ ਅਹੁਦਿਆਂ ਖ਼ਾਤਿਰ ਪੰਥ ਨੂੰ ਪਿੱਠ ਦੇ ਕੇ ਵਿਕਣ ਵਾਸਤੇ ਤਿਆਰ ਸਨ।

ਇਸ ਹਾਲਤ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀ ਬੋਲੀ ਦੇ ਅਧਾਰ 'ਤੇ ਪੰਜਾਬੀ ਸੂਬਾ ਬਣਾਉਣ ਦੀ ਜਦੋਜਹਿਦ ਸ਼ੁਰੂ ਕੀਤੀ। ਦਰਅਸਲ ਮਾਸਟਰ ਤਾਰਾ ਸਿੰਘ ਦਾ ਨਿਸ਼ਾਨਾ ਸੀ ਇਸ ਸੂਬੇ ਵਿਚ ਸਿੱਖਾਂ ਦੀ ਬਹੁਗਿਣਤੀ ਹੋਣ ਨਾਲ ਅਕਾਲੀ (ਜਾਂ ਸਿੱਖ) ਸਰਕਾਰ ਬਣ ਜਾਵੇਗੀ। ਇਸ ਮੰਗ ਦੀ ਮੁਖ਼ਾਲਫ਼ਤ ਸਿੱਖ-ਕਾਂਗਰਸੀਆਂ ਨੇ ਹੀ ਕੀਤੀ ਜਿਨ੍ਹਾਂ ਵਿਚ ਕੈਰੋਂ, ਗਿਆਨੀ ਕਰਤਾਰ ਸਿੰਘ, ਢਿੱਲੋਂ, ਦਰਬਾਰਾ ਸਿੰਘ, ਜੰਡਿਆਲਾ, ਜੈਲ ਸਿੰਘ ਵਗ਼ੈਰਾ ਸਨ। ਵਜ਼ੀਰੀਆਂ ਤੇ ਤਾਕਤ ਦੇ ਲਾਲਚ ਵਿਚ ਉਨ੍ਹਾਂ ਨੂੰ ਸਿੱਖ ਕੌਮ ਦੀ ਗ਼ੁਲਾਮੀ ਮਿੱਠੀ ਲਗਦੀ ਸੀ। ਪੰਜਾਬੀ ਸੂਬੇ ਦਾ ਪਹਿਲਾ ਮੋਰਚਾ 1955 ਵਿਚ ਲਗਾ। ਇਸ ਮੋਰਚੇ ਵਿਚ 12 ਹਜ਼ਾਰ ਸਿੱਖ ਜੇਲ੍ਹਾਂ ਵਿਚ ਗਏ। ਚਾਰ ਜੁਲਾਈ 1955 ਦੇ ਦਿਨ ਪੁਲੀਸ ਨੇ ਦਰਬਾਰ ਸਾਹਿਬ 'ਤੇ ਵੀ ਧਾਵਾ ਬੋਲਿਆ ਜਿਸ ਦੀ ਹਰ ਪਾਸੇ ਬੜੀ ਨਿੰਦਾ ਹੋਈ। ਅਖੀਰ 6 ਮਹੀਨੇ ਮਗਰੋਂ ਮੁੱਖ ਮੰਤਰੀ ਨੇ ਇਸ ਦੀ ਮੁਆਫ਼ੀ ਮੰਗ ਲਈ। ਇਸ ਮਗਰੋਂ ਹੁਕਮ ਸਿੰਘ, ਗਿਆਨ ਸਿੰਘ ਰਾੜੇਵਾਲਾ,.ਅਜੀਤ ਸਿੰਘ ਸਰਹੱਦੀ ਵੀ ਤਾਕਤ ਤੇ ਵਜ਼ੀਰੀਆਂ ਦੀ ਲਾਲਸਾ ਵਿਚ ਕਾਂਗਰਸ ਨਾਲ ਸੌਦੇਬਾਜ਼ੀ ਕਰਨ ਲਗ ਪਏ ਅਤੇ ਇਨ੍ਹਾਂ ਨੇ ਇਕ 'ਰੀਜਨਲ ਫ਼ਾਰਮੂਲਾ' 'ਤੇ ਸਮਝੌਤਾ ਕਰ ਕੇ ਅਕਾਲੀ ਦਲ ਨੂੰ ਕਾਂਗਰਸ ਦੀ ਝੋਲੀ ਪਾ ਦਿਤਾ। ਕਾਂਗਰਸ ਨੇ ਰੀਜਨਲ ਫ਼ਾਰਮੂਲੇ 'ਤੇ ਅਮਲ ਨਾ ਕਰਨਾ ਸੀ ਨਾ ਕੀਤਾ ਜਿਸ ਨਾਲ 1960 ਵਿਚ ਇਕ ਹੋਰ ਪੰਜਾਬੀ ਸੂਬਾ ਮੋਰਚਾ ਲਗਾ ਜਿਸ ਵਿਚ 57 ਹਜ਼ਾਰ ਸਿੱਖ ਜੇਲ੍ਹਾਂ ਵਿਚ ਗਏ। ਫ਼ਤਹਿ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਮਰਨ ਵਰਤ ਰੱਖੇ (ਅਤੇ ਪ੍ਰਣ ਪੂਰਾ ਕੀਤੇ ਬਿਨਾਂ ਤੋੜ ਦਿਤੇ)।

ਇਸ ਮੋਰਚੇ ਮਗਰੋਂ ਕੈਰੋਂ ਤੇ ਨਹਿਰੂ ਦੀ ਸਾਜ਼ਿਸ਼ ਹੇਠ ਅਕਾਲੀ ਦਲ ਵਿਚ ਜ਼ਬਰਦਸਤ ਫੁੱਟ ਪੈ ਗਈ। ਜੱਟ ਤੇ ਭਾਪਾ (ਗ਼ੈਰ-ਜੱਟ) ਦੇ ਮੁੱਦੇ 'ਤੇ ਪਈ ਇਹ ਫੁੱਟ ਸਿੱਖੀ ਅਸੂਲਾਂ ਦਾ ਵੱਡਾ ਘਾਣ ਕਰ ਗਈ। ਮਈ 1964 ਵਿਚ ਪਾਉਂਟਾ ਸਾਹਿਬ ਵਿਚ ਨਿਹੰਗਾਂ ਦੇ ਕਤਲੇਆਮ ਮਗਰੋਂ ਫੁਟ ਖ਼ਤਮ ਹੋਣ ਦੇ ਆਸਰ ਬਣ ਗਏ ਪਰ ਛੇਤੀ ਹੀ ਇਹ ਮਾਹੌਲ ਖ਼ਤਮ ਹੋ ਗਿਆ। ਫ਼ਤਹਿ ਸਿੰਘ ਨੇ ਅਕਤੂਬਰ 1962 ਵਿਚ ਮਾਸਟਰ ਤਾਰਾ ਸਿੰਘ ਤੋਂ ਸ਼੍ਰੋਮਣੀ ਕਮੇਟੀ ਖੋਹ ਲਈ ਸੀ ਤੇ ਇਸ ਦੇ ਨਾਲ ਹੀ ਗੁਰਦਆਰਿਆਂ ਵਿਚ ਬਦਇੰਤਜ਼ਾਮੀ ਤੇ ਮਨਮਤਿ ਦੀਆਂ ਕਾਰਵਾਈਆਂ ਸ਼ੁਰੂ ਹੋ ਗਈਆਂ। ਮਹੰਤਾਂ ਤੋਂ ਕਬਜ਼ਾ ਲੈਣ (1920-25) ਮਗਰੋਂ 1962 ਵਿਚ ਫਿਰ ਗੁਰਦੁਆਰਿਆਂ ਵਿਚ ਕੁਰਪਸ਼ਨ ਸ਼ੁਰੂ ਹੋ ਗਈ। ਮੁਜਰਮਾਨਾ ਸੋਚ ਵਾਲੇ ਮੁਲਾਜ਼ਮਾਂ ਦਾ ਬੋਲਬਾਲਾ ਸ਼ੁਰੂ ਹੋ ਗਿਆ।

ਉਧਰ 1965 ਦੀ ਭਾਰਤ ਪਾਕਿ ਜੰਗ ਤੋਂ ਬਾਅਦ ਭਾਰਤ ਸਰਕਾਰ ਨੇ ਮਜਬੂਰ ਹੋ ਕੇ ਪੰਜਾਬੀ ਸੂਬਾ ਬਣਾਉਣਾ ਮੰਨ ਲਿਆ। ਇਸ ਐਲਾਨ ਮਗਰੋਂ ਜਨਸੰਘ (ਹੁਣ ਭਾਜਪਾ) ਦੇ ਵਰਕਰਾਂ ਤੇ ਆਰੀਆ ਸਮਾਜੀਆਂ ਨੇ ਸਿੱਖਾਂ ਤੇ ਹਮਲੇ ਕਰ ਕੇ ਉਨ੍ਹਾਂ ਦੇ ਘਰਾਂ ਤੇ ਦੁਕਾਨਾਂ ਨੂੰ ਅੱਗਾਂ ਲਾਈਆਂ। ਖ਼ੈਰ ਪਹਿਲੀ ਨਵੰਬਰ 1966 ਨੂੰ ਪਜਾਬੀ ਸੂਬਾ ਹੋਂਦ ਵਿਚ ਆ ਗਿਆ। ਪਰ ਇਹ ਬੇਜਾਨ ਸੂਬਾ ਸੀ ਜਿਸ ਦੇ ਸਾਰੇ ਮੁਖ ਸੋਮੇ ਖੋਹ ਲਏ ਗਏ ਸਨ।

ਫਰਵਰੀ 1967 ਵਿਚ ਨਵੀਆਂ ਚੋਣਾਂ ਵਿਚ ਅਕਾਲੀ ਪਾਰਟੀ ਨੇ ਪੰਜਾਬ ਵਿਚ ਕੁਲੀਸ਼ਨ ਸਰਕਾਰ ਬਣਾਈ। ਗੁਰਨਾਮ ਸਿੰਘ ਚੀਫ਼ ਮਨਿਸਟਰ ਬਣਿਆ ਪਰ ਨਵੰਬਰ 1967 ਵਿਚ ਲਛਮਣ ਸਿੰਘ ਗਿੱਲ ਨੇ ਕਾਂਗਰਸ ਦੀ ਮਦਦ ਨਾਲ ਉਸ ਨੂੰ ਠਿੱਬੀ ਦੇ ਦਿੱਤੀ। 22 ਨਵੰਬਰ 1967 ਨੂੰ ਮਾਸਟਰ ਤਾਰਾ ਸਿੰਘ ਦੀ ਮੌਤ ਹੋ ਗਈ। ਕਾਂਗਰਸ ਨੇ ਗਿੱਲ ਨੂੰ ਦਿੱਤੀ ਹਿਮਾਇਤ 8 ਮਹੀਨੇ ਮਗਰੋਂ ਵਾਪਿਸ ਲੈ ਲਈ। ਇਸ ਦੌਰਾਨ ਉਹ ਪੰਜਾਬੀ ਨੂੰ ਪੰਜਾਬ ਦੀ ਦਫ਼ਤਰੀ ਬੋਲੀ ਬਣਾ ਚੁਕਾ ਸੀ। 1968 ਵਿਚ ਫ਼ਤਹਿ ਸਿੰਘ ਤੇ ਤਾਰਾ ਸਿੰਘ ਅਕਾਲੀ ਦਲ ਇਕੱਠੇ ਹੋ ਗਏ ਤੇ ਪੰਜਾਬ ਵਿਚ ਨਵੀਆਂ ਚੋਣਾਂ ਹੋਈਆਂ। ਇਸ ਵਾਰ ਅਕਾਲੀ ਫੇਰ ਹਾਕਮ ਬਣੇ।

ਗੁਰਨਾਮ ਸਿੰਘ ਫੇਰ ਚੀਫ ਮਨਿਸਟਰ ਬਣਿਆ। ਗੁਰਨਾਮ ਸਿੰਘ ਦੀ ਫਤਹਿ ਸਿੰਘ ਨਾਲ ਬਣ ਨਾ ਸਕੀ ਤੇ ਮਾਰਚ 1970 ਵਿਚ ਉਸ ਦੀ ਥਾਂ ਪ੍ਰਕਾਸ਼ ਸਿੰਘ ਬਾਦਲ ਨੂੰ ਚੀਫ਼ ਮਨਿਸਟਰ ਬਣਾ ਦਿਤਾ ਗਿਆ। ਉਹ ਵੀ ਇਕ ਸਾਲ ਹੀ ਚਲ ਸਕਿਆ ਤੇ ਆਪਸੀ ਫੁਟ ਕਾਰਨ ਇਸ ਸਰਕਾਰ ਨੂੰ ਵੀ ਅਸਤੀਫ਼ਾ ਦੇਣਾ ਪਿਆ। ਮਾਰਚ 1972 ਵਿਚ ਫੇਰ ਚੋਣਾਂ ਹੋਈਆਂ। ਇਸ ਵਾਰ ਕਾਂਗਰਸ ਤਾਕਤ ਵਿਚ ਆਈ ਤੇ ਜ਼ੈਲ ਸਿੰਘ ਚੀਫ਼ ਮਨਿਸਟਰ ਬਣ ਗਿਆ। ਇਸ ਮਗਰੋਂ ਲੋਕਾਂ ਵਿਚ ਫ਼ਤਹਿ ਸਿੰਘ ਦਾ ਅਧਾਰ ਤਕਰੀਬਨ ਖ਼ਤਮ ਹੋ ਗਿਆ ਤੇ ਉਹ ਵਿਚਾਰਿਆਂ ਵਾਂਗ ਇਸ ਦੁਨੀਆਂ ਤੋਂ ਟੁਰ ਗਿਆ। ਹੁਣ ਮੋਹਨ ਸਿੰਘ ਤੁੜ, ਜਗਦੇਵ ਸਿੰਘ ਤਲਵੰਡੀ, ਗੁਰਚਰਨ ਸਿੰਘ ਟੌਹੜਾ ਤੇ ਪਰਕਾਸ਼ ਸਿੰਘ ਬਾਦਲ ਨੇ ਲੀਡਰਸ਼ਿਪ ਸੰਭਾਲੀ।

ਪੰਜਾਬੀ ਸੂਬਾ ਬਣਨ ਵੇਲੇ ਸੈਂਟਰ ਦੀ ਕਾਂਗਰਸ ਸਰਕਾਰ ਨੇ ਪੰਜਾਬ ਨਾਲ ਧੱਕਾ ਕਰਦਿਆਂ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਆਪਣੇ ਕਬਜ਼ੇ ਹੇਠ ਕਰ ਲਈ, ਪੰਜਾਬ ਦੇ ਪਾਣੀ ਬਿਨਾਂ ਕਿਸੇ ਹੱਕ ਤੋਂ ਹਰਿਆਣਾ ਨੂੰ ਦੇ ਦਿੱਤੇ, ਭਾਖੜਾ ਡੈਮ ਤੇ ਨੰਗਲ ਖਾਦ ਫ਼ੈਕਟਰੀ ਖੋਹ ਲਈ, ਕਈ ਪੰਜਾਬੀ ਬੋਲਦੇ ਇਲਾਕੇ ਹਰਿਆਣੇ ਨੂੰ ਦੇ ਦਿੱਤੇ। ਪਾਣੀਆਂ ਬਾਰੇ ਸਭ ਤੋਂ ਪਹਿਲਾ ਧੱਕਾ ਪ੍ਰਤਾਪ ਸਿੰਘ ਕੈਰੋਂ ਨੇ ਕੀਤਾ ਸੀ ਜਿਸ ਨੇ ਨਹਿਰ ਕੱਢ ਕੇ ਪੰਜਾਬ ਦਾ ਅੱਧਾ ਪਾਣੀ ਰਾਜਿਸਥਾਨ ਨੂੰ ਦੇ ਦਿੱਤਾ ਸੀ ਤੇ ਹੁਣ ਬਾਕੀ ਅੱਧੇ ਦਾ ਅੱਧਾ ਹਰਿਆਣੇ ਨੂੰ ਦੇ ਦਿਤਾ ਗਿਆ। ਯਾਨਿ ਪੰਜਾਬ ਤੋਂ ਇਸ ਦਾ 75% ਪਾਣੀ ਖੋਹ ਲਿਆ ਗਿਆ। ਇਸ ਧੱਕੇ ਦੇ ਖ਼ਿਲਾਫ ਜੱਦੋਜਹਿਦ ਹੋਈ ਪਰ ਕੋਈ ਨਤੀਜਾ ਨਾ ਨਿਕਲਿਆ।

1977 ਵਿਚ ਅਕਾਲੀਆਂ ਨੇ ਫੇਰ ਪੰਜਾਬ ਵਿਚ ਸਰਕਾਰ ਬਣਾਈ। ਪ੍ਰਕਾਸ਼ ਸਿੰਘ ਬਾਦਲ ਫੇਰ ਚੀਫ਼ ਮਨਿਸਟਰ ਬਣਿਆ। ਉਸ ਦੇ ਰਾਜ ਵਿਚ 13 ਅਪ੍ਰੈਲ 1978 ਦੇ ਦਿਨ ਨਿਰੰਕਾਰੀਆਂ ਨੇ ਅੰਮ੍ਰਿਤਸਰ ਵਿਚ ਪ੍ਰੋਟੈਸਟ ਕਰ ਰਹੇ 13 ਸਿੱਖਾਂ ਨੂੰ ਕਤਲ ਕਰ ਦਿਤਾ। ਕਤਲਾਂ ਦੇ ਮੁਕੱਦਮੇ ਵਿਚ ਗੁਰਬਚਨ ਸਿੰਘ ਨਿਰੰਕਾਰੀ ਤੇ ਉਸ ਦੇ ਸਾਥੀਆਂ 'ਤੇ ਮੁਕਦਮਾ ਚਲਾਇਆ ਗਿਆ ਪਰ ਕਰਨਾਲ ਦੇ ਜੱਜ ਨੇ ਉਸ ਨੂੰ ਬਰੀ ਕਰ ਦਿਤਾ।

ਇਸ ਦੇ ਖ਼ਿਲਾਫ ਸਿੱਖਾਂ ਵਿਚ ਜ਼ਬਰਦਸਤ ਰੋਹ ਫੈਲਿਆ। ਇਸ ਲਹਿਰ ਵਿਚ ਜਰਨੈਲ ਸਿੰਘ ਭਿੰਡਰਾਂਵਾਲਾ ਇਕ ਨਵੇਂ ਆਗੂ ਵਜੋਂ ਉਤਰਿਆ। ਕਨੇਡਾ ਵਿਚੋਂ ਜਥੇਦਾਰ ਤਲਵਿੰਦਰ ਸਿੰਘ ਨੇ ਪੰਜਾਬ ਵਿਚ ਆ ਕੇ ਬਬਰ ਖਾਲਸਾ ਨਾਂ ਦੀ ਇਕ ਖਾੜਕੂ ਜਥੇਬੰਦੀ ਦੀ ਨੀਂਹ ਰੱਖੀ। ਇਸ 'ਤੇ ਬਬਰ ਲਹਿਰ ਦੇ ਦੋ ਕਾਰਕੁੰਨਾਂ ਰਣਜੀਤ ਸਿੰਘ ਤੇ ਕਾਬਲ ਸਿੰਘ ਨੇ ਪਲਾਨ ਬਣਾ ਕੇ 24 ਅਪ੍ਰੈਲ 1980 ਦੇ ਦਿਨ ਉਸ ਨੂੰ ਓਸ ਦੇ ਘਰ ਵਿਚ ਹੀ ਮਾਰ ਦਿਤਾ। ਖਾੜਕੂਆਂ ਦਾ ਅਗਲਾ ਐਕਸ਼ਨ ਲਾਲਾ ਜਗਤ ਨਰੈਣ ਸੀ, ਜੋ ਹਮੇਸ਼ਾ ਸਿੱਖਾਂ ਦੇ ਖ਼ਿਲਾਫ਼ ਲਿਖਦਾ ਰਹਿੰਦਾ ਸੀ। ਜਗਤ ਨਰੈਣ ਨੂੰ 9 ਸਤੰਬਰ 1981 ਦੇ ਦਿਨ ਕਤਲ ਕੀਤਾ ਗਿਆ। ਪੁਲੀਸ ਨੇ ਭਿੰਡਰਾਂਵਾਲਿਆਂ ਨੂੰ ਲਾਲਾ ਕਤਲ ਕੇਸ ਵਿਚ 'ਗ੍ਰਿਫਤਾਰ' ਕਰ ਲਿਆ ਪਰ ਸਿੱਖਾਂ ਦੇ ਰੋਹ ਤੋਂ ਡਰਦਿਆਂ ਉਸ ਨੂੰ ਰਿਹਾ ਕਰ ਦਿਤਾ।

ਇਸ ਮਗਰੋਂ ਕਈ ਨਿਰੰਕਾਰੀਆਂ ਦੇ ਕਤਲ ਹੋਏ। ਪਰ ਛੇਤੀ ਹੀ ਬਬਰ ਖਾਲਸਾ ਦਾ ਰਾਜ ਖੁਲ੍ਹ ਗਿਆ। ਜਥੇਦਾਰ ਤਲਵਿੰਦਰ ਸਿੰਘ ਕਨੇਡਾ ਚਲਾ ਗਿਆ ਤੇ ਕਈ ਵਰਕਰ ਗ੍ਰਿਫ਼ਤਾਰ ਜਾਂ ਰੂਪੋਸ਼ ਹੋ ਗਏ ਤੇ ਕੁਝ ਵਿਦੇਸ਼ਾਂ ਨੂੰ ਨਿਕਲ ਗਏ। ਪਰ ਹੁਣ ਪੰਜਾਬ ਵਿਚ ਖਾੜਕੂ ਲਹਿਰ ਚਲ ਪਈ। ਜਰਨੈਲ ਸਿੰਘ ਭਿੰਡਰਾਂਵਾਲੇ ਨੇ ਇਸ ਦੀ ਅਗਵਾਈ ਸੰਭਾਲ ਲਈ। ਕੁਝ ਚਿਰ ਮਗਰੋਂ ਬਬਰ ਖਾਲਸਾ ਦੇ ਪੰਜਾਬ ਵਿਚ ਰਹਿ ਗਏ ਵਰਕਰਾਂ ਨੇ ਵੀ ਸੁਖਦੇਵ ਸਿੰਘ ਦਾਸੂਵਾਲ ਨੂੰ ਡਿਪਟੀ ਜਥੇਦਾਰ ਚੁਣ ਕੇ ਕਾਰਵਾਈਆਂ ਕਰਨ ਦੀ ਪਲਾਨ ਬਣਾਈ। ਕੁਝ ਹੱਦ ਤਕ ਦੋਹਾਂ ਵਿਚ ਝਗੜੇ ਵੀ ਹੋਏ ਪਰ ਕੁਲ ਮਿਲਾ ਕੇ ਐਕਸ਼ਨ ਚਲਦੇ ਹੀ ਰਹੇ।

ਅਪ੍ਰੈਲ 1982 ਵਿਚ ਇੰਦਰਾ ਗਾਂਧੀ ਨੇ ਪੰਜਾਬ ਦਾ ਪਾਣੀ ਹਰਿਆਣਾ ਨੂੰ ਦੇਣ ਵਾਸਤੇ ਸਤਲੁਜ-ਜਮਨਾ ਲਿੰਕ ਨਹਿਰ ਬਣਾਉਣ ਵਾਸਤੇ ਕਪੂਰੀ ਪਿੰਡ ਵਿਚ ਟੱਕ ਲਾਇਆ। ਇਸ 'ਤੇ ਅਕਾਲੀਆਂ ਨੇ ਮੋਰਚਾ ਲਾ ਦਿਤਾ, ਜੋ ਬਹੁਤੀ ਦੇਰ ਚਲ ਨਾ ਸਕਿਆ। ਉਧਰ 18 ਜੁਲਾਈ 1982 ਨੂੰ ਪੰਜਾਬ ਪੁਲੀਸ ਨੇ ਭਾਈ ਅਮਰੀਕ ਸਿੰਘ ਤੇ ਠਾਰ੍ਹਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਭਿੰਡਰਾਂਵਾਲਿਆਂ ਨੇ ਮੋਰਚਾ ਲਾ ਦਿਤਾ। 25 ਜੁਲਾਈ ਨੂੰ ਅਕਾਲੀ ਦਲ ਨੇ ਇਹ ਮੋਰਚਾ ਅਪਣਾ ਲਿਆ। ਇਹ 'ਧਰਮ ਯੁੱਧ' ਮੋਰਚਾ 1984 ਤਕ ਚਲਿਆ ਤੇ ਡੇਢ ਲੱਖ ਸਿੱਖ ਗ੍ਰਿਫ਼ਤਾਰ ਹੋਏ। ਇਸ ਦੌਰਾਨ ਇੰਦਰਾ ਗਾਂਧੀ ਨੇ ਸਿੱਖਾਂ ਨੂੰ ਸਬਕ ਸਿਖਾਉਣ ਦਾ ਫ਼ੈਸਲਾ ਕਰ ਲਿਆ ਸੀ। ਡੇਹਰਾਦੂਨ ਕੋਲ ਚਕਰਾਤਾ ਵਿਚ ਦਰਬਾਰ ਸਾਹਿਬ ਦਾ ਮਾਡਲ ਬਣਾ ਕੇ ਫ਼ੌਜੀ ਹਮਲਾ ਕਰਨ ਦੀਆਂ ਮਸ਼ਕਾਂ ਕੀਤੀਆ ਜਾ ਰਹੀਆਂ ਸਨ। ਅਖ਼ੀਰ 4 ਜੂਨ 1984 ਨੂੰ ਤੜਕੇ ਚਾਰ ਵਜ ਕੇ ਚਾਲ੍ਹੀ ਮਿੰਟ 'ਤੇ ਭਾਰਤੀ ਫੌਜ ਨੇ ਦਰਬਾਰ ਸਾਹਿਬ 'ਤੇ ਵੱਡਾ ਹਮਲਾ ਕਰ ਦਿਤਾ। ਇਸ ਨਾਲ ਅਕਾਲ ਤਖ਼ਤ ਸਾਹਿਬ ਦੀ ਈਮਾਰਤ ਬੁਰੀ ਤਰ੍ਹਾਂ ਤਬਾਹ ਹੋ ਗਈ। ਹਜ਼ਾਰਾਂ ਬੇਦੋਸ਼ੇ ਸਿੱਖ ਮਾਰ ਦਿੱਤੇ ਗਏ। ਦਰਬਾਰ ਸਾਹਿਬ ਤੋਂ ਇਲਾਵਾ ਹੋਰ 37 ਗੁਰਦੁਆਰਿਆਂ ਤੇ ਵੀ ਹਮਲੇ ਕੀਤੇ ਗਏ। ਇਸ ਦੇ ਖ਼ਿਲਾਫ਼ ਰੋਸ ਵਜੋਂ ਸਿੱਖ ਫੌਜੀਆਂ ਨੇ

ਬਗ਼ਾਵਤ ਕਰ ਦਿਤੀ। ਚਾਰ-ਪੰਜ ਹਜ਼ਾਰ ਸਿੱਖ ਫ਼ੌਜੀ ਦਰਬਾਰ ਸਾਹਿਬ ਵਲ ਚਲ ਪਏ। ਇਨ੍ਹਾਂ ਵਿਚੋਂ ਕੁਝ ਮਾਰੇ ਗਏ ਤੇ ਬਾਕੀ ਗ੍ਰਿਫ਼ਤਾਰ ਕਰ ਲਏ ਗਏ। ਇਨ੍ਹਾਂ ਨੂੰ ਲੰਬੀਆਂ ਸਜ਼ਾਵਾਂ ਦਿੱਤੀਆਂ ਗਈਆਂ। ਇਸ ਦੌਰਾਨ ਦਸ ਹਜ਼ਾਰ ਦੇ ਕਰੀਬ ਸਿੱਖ ਗ੍ਰਿਫ਼ਤਾਰ ਕੀਤੇ ਗਏ। ਬਹੁਤੀ ਅਕਾਲੀ ਲੀਡਰਸ਼ਿਪ ਵੀ ਜੇਲ੍ਹਾਂ ਵਿਚ ਸੀ।

ਦਰਬਾਰ ਸਾਹਿਬ 'ਤੇ ਹਮਲੇ ਦੇ ਖ਼ਿਲਾਫ਼ ਸਾਰੇ ਪਾਸੇ ਰੋਹ ਫੈਲਿਆ। ਸਿੱਖ ਇੰਦਰਾ ਗਾਂਧੀ ਤੇ ਜ਼ੈਲ ਸਿੰਘ, ਬੂਟਾ ਸਿੰਘ ਤੇ ਫ਼ੌਜ ਦੇ ਮੁਖੀਆਂ ਨੂੰ ਸਜ਼ਾ ਦੇਣਾ ਚਾਹੁੰਦੇ ਸੀ। 31 ਅਕਤੂਬਰ 1984 ਨੂੰ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਇੰਦਰਾ ਗਾਂਧੀ ਨੂੰ ਕਤਲ ਕਰ ਦਿਤਾ। ਇਸ ਮਗਰੋਂ ਰਾਜੀਵ ਗਾਂਧੀ ਪ੍ਰਾਈਮ ਮਨਿਸਟਰ ਬਣਿਆ। ਉਸ ਦੀਆਂ ਹਦਾਇਤਾਂ 'ਤੇ ਐਚ.ਕੇ.ਐਲ. ਭਗਤ, ਜਗਦੀਸ਼ ਟਾਈਟਲਰ, ਸੱਜਣ ਕੁਮਾਰ, ਲਲਿਤ ਮਾਕਨ, ਅਰਜਨ ਦਾਸ, ਭਜਨ ਲਾਲ ਵਗ਼ੈਰਾ ਦੀ ਅਗਵਾਈ ਵਿਚ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕੀਤਾ ਗਿਆ। ਉਨ੍ਹਾਂ ਨੂੰ ਘਿਣਾਉਣੇ ਤਸੀਹੇ ਦੇ ਕੇ ਸਾੜਿਆ ਤੇ ਮਾਰਿਆ ਗਿਆ। ਸਿੱਖਾਂ ਦੇ ਘਰ ਤੇ ਵਪਾਰਕ ਅਦਾਰੇ ਲੁੱਟੇ ਗਏ। ਸੈਂਕੜੇ ਗੁਰਦੁਆਰੇ ਸਾੜ ਦਿਤੇ ਗਏ। ਰਾਜੀਵ ਗਾਂਧੀ ਨੇ ਇਸ ਸਭ ਨੂੰ ਜਾਇਜ਼ ਠਹਿਰਾਉਣ ਵਾਸਤੇ ਕਿਹਾ 'ਜਦ ਕੋਈ ਵੱਡਾ ਦਰਖਤ ਡਿਗਣਾ ਹੈ ਤਾਂ ਧਰਤੀ ਹਿਲਦੀ ਹੀ ਹੈ।' (ਮਗਰੋਂ ਰਜੀਵ ਗਾਂਧੀ ਨੂੰ ਵੀ ਇਹ ਜਹੀ ਹੀ ਮੌਤ ਮਿਲੀ)।

1985 ਵਿਚ ਰਜੀਵ ਗਾਂਧੀ ਨੇ ਕੁਝ ਅਕਾਲੀ ਆਗੂਆਂ ਨੂੰ ਭਰਮਾ ਲਿਆ। ਉਨ੍ਹਾਂ ਨੂੰ ਪੰਜਾਬ ਦੀ ਹਕੂਮਤ ਦੇਣ ਦਾ ਲਾਲਚ ਦੇ ਕੇ 'ਸਮਝੌਤਾ' ਕਰਨ ਵਾਸਤੇ ਤਿਆਰ ਕੀਤਾ। ਇਸ ਸਾਜਿਸ਼ ਦਾ ਸਭ ਤੋਂ ਵਡਾ ਮੂਹਰਾ ਸੁਰਜੀਤ ਵਰਨਾਲਾ ਸੀ। ਪ੍ਰੋ. ਅਤਰ ਸਿੰਘ ਨੇ ਪ੍ਰਿਥੀਪਾਲ ਸਿੰਘ ਕਪੂਰ ਦੀ ਮਦਦ ਨਾਲ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਸਰਅੰਜਾਮ ਕੀਤਾ ਗਿਆ। ਇਹ ਸਮਝੌਤਾ ਸਿੱਖਾਂ ਦੀ ਸ਼ਰਮਨਾਕ ਹੇਠੀ ਸੀ। ਇਸ ਹੇਠ ਜੇਲ੍ਹਾਂ ਵਿਚ ਬੈਠੇ ਸਿੱਖ ਰਿਹਾ ਨਹੀਂ ਹੋਣੇ ਸਨ, ਧਰਮੀ (ਬਾਗ਼ੀ) ਫ਼ੌਜੀਆਂ ਦੀਆਂ ਸਜ਼ਾਵਾਂ ਕਾਇਮ ਰਹਿਣੀਆਂ ਸਨ ਪਰ ਸਿੱਖਾਂ ਜਾਂ ਪੰਜਾਬ ਨੂੰ ਕੁਝ ਵੀ ਨਹੀਂ ਸੀ ਮਿਲਣਾ। ਉਲਟਾ ਲਿੰਕ ਨਹਿਰ ਬਣਾ ਕੇ ਪੰਜਾਬ ਚੋਂ ਹਰਿਆਣਾ ਨੂੰ ਪਾਣੀ ਦਿੱਤਾ ਜਾਣਾ ਸੀ। ਇਸ ਸ਼ਰਮਨਾਕ ਸਮਝੌਤੇ ਦੇ ਖ਼ਿਲਾਫ਼ ਰੋਸ ਵਜੋਂ 20 ਅਗਸਤ 1985 ਦੇ ਦਿਨ ਹਰਚੰਦ ਸਿੰਘ ਲੌਂਗੋਵਾਲ ਦਾ ਕਤਲ ਕਰ ਦਿਤਾ ਗਿਆ। ਪਰ ਛੇਤੀ ਮਗਰੋਂ ਹੀ ਪੰਜਾਬ ਦੇ ਚੋਣਾਂ ਹੋਈਆਂ ਤੇ ਕਾਂਗਰਸ ਦੀ ਮਦਦ ਨਾਲ ਸੁਰਜੀਤ ਬਰਨਾਲਾ ਚੀਫ਼ ਮਨਿਸਟਰ ਬਣ ਗਿਆ। ਸੁਰਜੀਤ ਬਰਨਾਲਾ ਨੇ ਚੀਫ਼ ਮਨਿਸਟਰ ਬਣ ਕੇ ਰਾਜੀਵ ਗਾਂਧੀ ਨੂੰ ਖ਼ੁਸ਼ ਕਰਨ ਵਾਸਤੇ ਸੈਂਕੜੇ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ, ਦਰਜਨਾਂ ਸਿੱਖ ਕਤਲ ਕੀਤੇ ਤੇ ਗੁਰਦੁਆਰਿਆਂ ਵਿਚ ਵਾਰ-ਵਾਰ ਪੁਲੀਸ ਭੇਜੀ। ਇਸ ਦੇ ਬਾਵਜੂਦ ਰਾਜੀਵ ਗਾਂਧੀ ਨੇ 'ਸਮਝੌਤੇ' ਦੀ ਇਕ ਨਿੱਕੀ ਜਿਹੀ ਮਦ 'ਚੰਡੀਗੜ੍ਹ ਪੰਜਾਬ ਨੂੰ ਦੇਣਾ' ਵੀ ਪੂਰੀ ਨਾ ਕੀਤੀ। ਇਕ ਜ਼ਲੀਲ ਸ਼ਖ਼ਸ ਵਾਂਗ ਸੁਰਜੀਤ ਬਰਨਾਲਾ ਫੇਰ ਵੀ ਰਾਜੀਵ ਦਾ ਹੁਕਮ ਵਜਾਉਂਦਾ ਰਿਹਾ। ਉਸ ਨੇ ਹੋਰ ਸੈਂਕੜੇ ਸਿੱਖ ਕਤਲ ਕੀਤੇ, ਹਜ਼ਾਰਾਂ ਜੇਲ੍ਹਾਂ ਵਿਚ ਸੁੱਟੇ, ਦਰਬਾਰ ਸਾਹਿਬ ਤੇ ਵੱਡਾ ਹਮਲਾ ਕੀਤਾ ਤਾਂ ਜੋ ਇੰਦਰਾ ਤੇ ਰਾਜੀਵ ਦੇ ਜ਼ੁਲਮਾਂ ਨੂੰ ਸਹੀ ਠਹਿਰਾਇਆ ਜਾ ਸਕੇ।

ਇਸ ਸਭ ਦੇ ਬਾਵਜੂਦ ਰਾਜੀਵ ਨੇ ਸੁਰਜੀਤ ਬਰਨਾਲਾ ਸਰਕਾਰ ਡਿਸਮਿਸ ਕਰ ਦਿਤੀ। ਉਹ ਇਸ ਨੂੰ ਜਿੰਨਾ ਕੂ ਵਰਤਣਾ ਸੀ ਵਰਤ ਚੁਕਾ ਸੀ ਤੇ ਹੁਣ ਸੁਰਜੀਤ ਬਰਨਾਲਾ ਇਕ ਚੂਪੇ ਅੰਬ ਦੀ ਗਿਟਕ ਤੋਂ ਸਿਵਾ ਕੁਝ ਵੀ ਨਹੀਂ ਸੀ। ਇਸ ਮਗਰੋਂ ਫੇਰ ਗਵਰਨਰੀ ਹਕੂਮਤ ਸ਼ੁਰੂ ਹੋ ਗਈ। ਪੰਜਾਬ ਵਿਚ 1986 ਤੋਂ 1992 ਮਾਰਚ ਤਕ ਤਿੰਨ ਗਵਰਨਰ ਰਹੇ ਜਿਨ੍ਹਾਂ ਦੀ ਸਰਪਰਸਤੀ ਹੇਠ ਹਜ਼ਾਰਾਂ ਸਿੱਖਾਂ ਦਾ ਕਤਲ ਹੋਇਆ। ਰਬੈਰੋ, ਕੇ.ਪੀ. ਗਿੱਲ, ਸਰਬਦੀਪ ਵਿਰਕ, ਅਜੀਤ ਸੰਧੂ, ਸਵਰਨ ਘੋਟਨਾ, ਗੋਬਿੰਦ ਰਾਮ, ਇਜ਼ਹਾਰ ਆਲਮ, ਸੁਮੇਧ ਸੈਨੀ ਅਤੇ ਹੋਰ ਸੈਂਕੜੇ ਜ਼ਾਲਮ ਪੁਲਸ ਅਫ਼ਸਰਾਂ ਨੇ ਹਜ਼ਾਰਾਂ ਸਿੱਖ ਨੌਜਵਾਨਾਂ ਨੂੰ ਤਸੀਹੇ ਦੇ ਕੇ ਮਾਰਿਆ। ਇਨ੍ਹਾਂ ਪੁਲਸੀਆਂ ਨੂੰ ਇਨ੍ਹਾਂ ਕਤਲਾਂ ਦੇ ਈਨਾਮ ਵਜੋਂ ਅਰਬਾਂ ਰੁਪੈ ਵੰਡੇ ਗਏ। ਪੰਜਾਬ ਦੇ ਇਕ ਗਵਰਨਰ ਸੁਰਿੰਦਰ ਲਾਲ, ਜੋ ਹੈਲੀਕਾਪਟਰ ਹਾਦਸੇ ਵਿਚ ਮਰ ਗਿਆ ਸੀ, ਦੇ ਘਰੋਂ ਕਰੋੜਾਂ ਰੁਪੈ ਕੈਸ਼ ਮਿਲੇ ਸਨ ਜਿਹੜੇ ਯਕੀਨਨ ਸਿੱਖਾਂ ਦੇ ਕਤਲੇਆਮ ਅਤੇ ਉਨ੍ਹਾਂ ਦੇ ਖ਼ਿਲਾਫ਼ ਪਰਚਾਰ ਤੇ ਸਾਜ਼ਿਸ਼ਾਂ ਵਾਸਤੇ ਉਸ ਨੂੰ ਮੁਹੱਈਆ ਕੀਤੇ ਗਏ ਹੋਣਗੇ।

1992 ਵਿਚ ਚੋਣਾਂ ਹੋਈਆਂ ਤਾਂ ਦਲਜੀਤ ਸਿੰਘ ਬਿੱਟੂ ਤੇ ਸੁਖਦੇਵ ਸਿੰਘ ਬਬਰ ਨੇ ਅਕਾਲੀਆਂ ਨੂੰ ਦਬਕੇ ਮਾਰ ਕੇ ਉਨ੍ਹਾਂ ਤੋਂ ਚੋਣਾਂ ਦਾ ਬਾਈਕਾਟ ਕਰਵਾ ਦਿਤਾ। ਇਸ ਨਾਲ ਬੇਅੰਤ ਸਿੰਘ ਨੇ ਸਿਰਫ਼ 15 ਫ਼ੀ ਸਦੀ ਵੋਟਾਂ ਲੈ ਕੇ ਸਰਕਾਰ ਬਣਾ ਲਈ। ਹੁਣ ਉਸ ਨੇ ਸਿੱਖਾਂ ਦਾ ਕਤਲੇਆਮ ਕਰਨਾ ਸ਼ੁਰੂ ਕਰ ਦਿਤਾ। ਹਰ ਰੋਜ਼ ਦਰਜਨਾਂ ਸਿੱਖ ਮਾਰੇ ਜਾਣ ਲਗ ਪਏ। ਬੇਅੰਤ, ਕੇ.ਪੀ. ਗਿੱਲ ਤੇ ਉਨ੍ਹਾਂ ਦੇ ਸਾਥੀਆਂ ਨੇ ਹਜ਼ਾਰਾਂ ਸਿੱਖ ਨੌਜਵਾਨ ਮਾਰੇ। ਇਨ੍ਹਾਂ ਵਿਚ ਖਾੜਕੂਆਂ ਦੇ ਆਗੂ ਤਲਵਿੰਦਰ ਸਿੰਘ, ਅਵਤਾਰ ਸਿੰਘ ਬ੍ਰਹਮਾ, ਗੁਰਬਚਨ ਸਿੰਘ ਮਾਨੋਚਾਹਲ, ਮਨਬੀਰ ਸਿੰਘ ਚਹੇੜੂ, ਗੁਰਜੀਤ ਸਿੰਘ, ਅਵਤਾਰ ਸਿੰਘ ਬ੍ਰਹਮਾ, ਸੁਖਦੇਵ ਸਿੰਘ (ਲਾਭ

ਸਿੰਘ), ਸੁਖਦੇਵ ਸਿੰਘ ਬਬਰ, ਗੁਰਜੰਟ ਸਿੰਘ ਬੁਧ ਸਿੰਘ ਵਾਲਾ, ਗੁਰਜੰਟ ਸਿੰਘ ਰਾਜਸਥਾਨੀ ਵੀ ਸ਼ਾਮਿਲ ਸਨ। ਇਸ ਕਤਲੇਆਮ ਦਾ ਅੰਤ 31 ਅਗਸਤ 1995 ਦੇ ਦਿਨ ਉਦੋਂ ਹੋਇਆ ਜਦੋਂ ਦਿਲਾਵਰ ਸਿੰਘ ਨੇ ਛਾਤੀ ਨਾਲ ਬੰਬ ਬੰਨ੍ਹ ਕੇ ਜ਼ਾਲਮ ਬੇਅੰਤ ਸਿੰਘ ਨੂੰ ਤੂੰਬਾ-ਤੂੰਬਾ ਕਰ ਕੇ ਉੜਾ ਦਿਤਾ (ਮਗਰੋਂ 2007 ਵਿਚ ਇਸ ਕੇਸ ਵਿਚ ਬਲਵੰਤ ਸਿੰਘ ਰਾਜੋਆਣਾ ਵਗੈਰਾ ਨੂੰ ਫਾਂਸੀ ਦੀ ਸਜ਼ਾ ਸੁਣਾਈ) ਗਈ।

1997 ਵਿਚ ਪੰਜਾਬ ਵਿਚ ਮੁੜ ਚੋਣਾਂ ਹੋਈਆਂ। ਲੋਕਾਂ ਨੇ ਕਾਂਗਰਸ ਦੇ ਜ਼ੁਲਮ ਤੋਂ ਛੁਟਕਾਰਾ ਪਾਉਣ ਵਾਸਤੇ ਅਕਾਲੀਆਂ ਨੂੰ ਜਿਤਾਇਆ। ਪਰ ਚੀਫ਼ ਮਨਿਸਟਰ ਬਣ ਕੇ ਬਾਦਲ ਨੇ ਸਿੱਖ ਮਸਲਿਆਂ ਨੂੰ ਫਾਰਖਤੀ ਦੇ ਦਿੱਤੀ। ਉਸ ਨੇ ਸਿੱਖਾਂ ਨੂੰ ਜੇਲ੍ਹਾਂ ਵਿਚ ਸੜਨ ਦਿਤਾ। ਸਗੋਂ ਉਸ ਨੇ ਜ਼ਾਲਮ ਕਾਤਲ ਪੁਲਸੀਆਂ ਦੀ ਪੁਸ਼ਤ-ਪਨਾਹੀ ਕੀਤੀ। ਉਸ ਨੇ ਕਿਸੇ ਵੀ ਮਜ਼ਲੂਮ ਦੀ ਬਾਂਹ ਨਾ ਫੜੀ। ਉਸ ਨੇ ਸਿੱਖ ਮਸਲੇ ਹੱਲ ਤਾਂ ਕੀ ਕਰਨੇ ਸੀ, ਸਗੋਂ ਸਿੱਖ ਦੁਸ਼ਮਣਾਂ ਦੀ ਸਰਪਰਸਤੀ ਸ਼ੁਰੂ ਕਰ ਦਿੱਤੀ। ਉਸ ਨੇ ਰਾਧਾ ਸੁਆਮੀਆਂ, ਨਿਰੰਕਾਰੀਆਂ, ਨਾਮਧਾਰੀਆਂ, ਆਸ਼ੁਤੋਸ਼ੀਆਂ ਅਤੇ ਸਾਧਾਂ ਦੀ ਰੱਜ ਕੇ ਮਦਦ ਕੀਤੀ। ਉਸ ਨੇ ਆਰ.ਐਸ.ਐਸ. ਨੂੰ ਰੱਜਵੀਂ ਮਦਦ ਤੇ ਸਹੂਲਤਾਂ ਦਿਤੀਆਂ ਤਾਂ ਜੋ ਉਹ ਸਿੱਖਾਂ ਦੇ ਖ਼ਿਲਾਫ਼ ਪਰਚਾਰ ਕਰ ਸਕਣ। ਬਾਦਲ ਦੇ 1997-2002 ਕਾਲ ਵਿਚ ਲੱਖਾਂ ਸਿੱਖਾਂ ਨੇ ਪਤਿਤ ਹੋਣਾ ਸ਼ੁਰੂ ਕੀਤਾ। ਇਹ ਫ਼ੀਸਦੀ ਕੁਲ ਸਿੱਖਾਂ ਦਾ 10 ਤੋਂ ਵਧ ਕੇ 70 ਫ਼ੀਸਦੀ ਹੋ ਗਈ। ਬਾਦਲ ਦਾ ਅਨਐਲਾਨਿਆ ਹੁਕਮ ਸੀ ਕਿ ਕਿਸੇ ਕੇਸਧਾਰੀ ਸਿੱਖ ਨੂੰ ਨੌਕਰੀ ਨਾ ਦਿਤੀ ਜਾਵੇ। ਉਸ ਦੇ ਆਲੇ-ਦੁਆਲੇ ਦਾ ਹਰ ਸੀਨੀਅਰ ਤੇ ਜੂਨੀਅਰ ਮੁਲਾਜ਼ਮ ਜਾਂ ਤਾਂ ਹਿੰਦੂ ਸੀ ਜਾਂ ਪਤਿਤ ਪਰ ਸਿੱਖ ਕੋਈ ਨਹੀਂ ਸੀ।

2002 ਵਿਚ ਪੰਜਾਬ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਕਾਂਗਰਸੀ ਸਰਕਾਰ ਆਈ। ਬਾਦਲ ਨੇ 1998-99 ਵਿਚ ਖਾਲਸਾ ਪਰਗਟ ਕਰਨ ਦੀ ਤੀਜੀ ਸ਼ਤਾਬਦੀ ਮਨਾਈ ਸੀ। ਕੈਪਟਨ ਨੇ 2004 ਤੋਂ 2006 ਤਕ ਗੁਰੂ ਗ੍ਰੰਥ ਸਾਹਿਬ, ਵੱਡੇ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਵਗ਼ੈਰਾ ਦੀਆਂ ਸ਼ਤਾਬਦੀਆਂ ਮਨਾਈਆਂ। ਕਾਂਗਰਸ ਵਿਚ ਬੈਠੇ ਹਿੰਦੂਆਂ ਅਤੇ ਬੇਅੰਤ ਸਿੰਘ ਗਰੁੱਪ ਨੇ ਇਸ ਦੀ ਖ਼ੂਬ ਵਿਰੋਧਤਾ ਕੀਤੀ। ਇਸ ਦੌਰਾਨ ਬਾਦਲ ਭਾਵੇਂ ਅਪੋਜ਼ੀਸ਼ਨ ਵਿਚ ਸੀ ਪਰ ਉਸ ਨੇ ਪੰਥਕ ਮਸਲਿਆਂ ਤੇ ਕਦੇ ਜ਼ਬਾਨ ਨਾ ਖੋਲ੍ਹੀ। ਬਾਦਲ ਨੇ ਹਰ ਸਟੇਜ 'ਤੇ ਭਾਜਪਾ ਆਗੂਆਂ ਦਾ ਮਾਣ-ਸਨਮਾਨ ਕੀਤਾ ਤੇ ਉਨ੍ਹਾਂ ਵਿਚੋਂ ਬਹੁਤਿਆਂ ਨੇ ਸਿੱਖੀ ਦੇ ਖ਼ਿਲਾਫ਼ ਹੀ ਬੋਲਿਆ।

ਬਾਦਲ ਤੇ ਟੌਹੜਾ, ਜੋ 1998 ਵਿਚ ਇਕ ਦੂਜੇ ਤੋਂ ਵੱਖ ਹੋ ਗਏ ਸਨ, 2003 ਵਿਚ ਫਿਰ ਇਕੱਠੇ ਹੋ ਗਏ। ਪਰ ਟੌਹੜਾ ਅਪ੍ਰੈਲ 2004 ਵਿਚ ਚੜ੍ਹਾਈ ਕਰ ਗਿਆ। ਹੁਣ ਸ਼੍ਰੋਮਣੀ ਕਮੇਟੀ ਅਤੇ ਅਕਾਲ ਤਖ਼ਤ ਸਾਹਿਬ ਵੀ ਬਾਦਲ ਦੀ ਗ੍ਰਿਫ਼ਤ ਵਿਚ ਆ ਗਏ। ਉਸ ਨੇ ਇਨ੍ਹਾਂ ਦੋਹਾਂ ਇੰਸਟੀਚਿਊਸ਼ਨਜ਼ ਨੂੰ ਬੁਰੀ ਤਰ੍ਹਾਂ ਮਧੋਲਿਆ, ਬਦਨਾਮ ਕੀਤਾ, ਬੇਅਦਬੀ ਕੀਤੀ ਤੇ ਤਬਾਹ ਕੀਤਾ।

2007 ਦੀਆਂ ਚੋਣਾਂ ਵਿਚ ਬਾਦਲ ਫੇਰ ਚੀਫ਼ ਮਨਿਸਟਰ ਬਣਿਆ। ਉਸ ਨੇ ਹੁਣ ਫੇਰ ਸਿੱਖ ਦੁਸ਼ਮਣ ਜਮਾਤਾਂ ਤੇ ਅਦਾਰਿਆਂ ਦੀ ਪੁਸ਼ਤ ਪਨਾਹੀ ਤੇ ਸਰਪਰਸਤੀ ਸ਼ੁਰੂ ਕਰ ਦਿਤੀ। ਉਸ ਨੇ ਨਾਮਧਾਰੀਆਂ ਤੇ ਭਗਤ ਸਿੰਘ ਦੇ ਨਾਂ 'ਤੇ ਪੰਜਾਬ 'ਚ ਏਨੇ ਅਦਾਰੇ ਕਾਇਮ ਕੀਤੇ ਜਿੰਨੇ ਕਿ ਕੁਝ ਗੁਰੂਆਂ ਤੇ ਸ਼ਹੀਦਾਂ ਦੇ ਨਾਂ ਤੇ ਅਜ ਤਕ ਕਾਇਮ ਨਹੀਂ ਸਨ ਹੋਏ। ਇਸ ਦੌਰਾਨ ਸਰਸਾ ਦੇ ਸਾਧ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸੁਾਂਗ ਰਚਾਉਣ ਦਾ ਡਰਾਮਾ ਕੀਤਾ, ਜਿਸ ਦੇ ਖ਼ਿਲਾਫ਼ ਸਿੱਖਾਂ ਵਿਚ ਰੋਹ ਉਠਿਆ। ਬਾਦਲ ਨੇ ਵੇਦਾਂਤੀ (ਮੁੱਖ ਗ੍ਰੰਥੀ ਅਕਾਲ ਤਖ਼ਤ) ਤੇ ਬਲਵੰਤ ਸਿੰਘ (ਮੁੱਖ ਗ੍ਰੰਥੀ ਦਮਦਮਾ ਸਾਹਿਬ) ਰਾਹੀਂ ਸਿੱਖ ਨੌਜਵਾਨਾਂ ਨੂੰ ਮੂਰਖ ਬਣਾ ਕੇ, ਰੌਲਾ ਪੁਆ ਕੇ ਸਰਸਾ ਵਾਲੇ ਸਾਧ ਨਾਲ ਖ਼ੁਫ਼ੀਆ ਸਮਝੌਤਾ ਕਰ ਲਿਆ। ਇਸ ਨਾਲ ਸਿੱਖਾਂ ਵਿਚ ਹੋਰ ਨਿੰਮੋਝੂਣਤਾ ਆਈ ਤੇ ਢਹਿੰਦੀ ਕਲਾ ਦਾ ਮਾਹੌਲ ਬਣ ਗਿਆ।

ਅਜ 2008 ਵਿਚ ਸਿੱਖ ਇਕ ਵੱਡੇ ਸੰਕਟ 'ਚੋਂ ਲੰਘ ਰਹੇ ਹਨ। ਫ਼ਰਾਂਸ ਸਰਕਾਰ ਨੇ ਦਸਤਾਰ ਬੈਨ ਕਰ ਦਿਤੀ ਹੈ, ਬਾਦਲ ਨੇ ਕੇਸ ਦਾੜ੍ਹੀ ਰੱਦ ਕਰ ਦਿਤੇ ਹਨ। ਸਿੱਖਾਂ ਵਿਚ ਬੇਕਾਰੀ, ਬੇਦਿਲੀ, ਉਦਾਸੀ, ਬੇਗ਼ੈਰਤੀ ਦਾ ਬੋਲਬਾਲਾ ਹੈ। ਕੁਝ ਟਕਸਾਲੀ ਅਕਾਲੀ, ਮਿਸ਼ਨਰੀ ਤੇ ਵਿਦਵਾਨ ਜਦੋਜਹਿਦ ਕਰ ਰਹੇ ਹਨ ਪਰ ਭਲਕ ਨੂੰ ਕੀ ਹੋਵੇਗਾ ਦਾ ਕਿਆਸ ਲਾਉਣਾ ਅਜੇ ਔਖਾ ਹੈ।

# ਸਿੱਖ ਹੋਮਲੈਂਡ (ਪੰਜਾਬ) ਦੇ 2500 ਸਾਲ
# (ਸੰਨ -1000 ਤੋਂ 1469 ਤਕ)

ਗੁਰੂ ਨਾਨਕ ਸਾਹਿਬ ਦਾ ਜਨਮ ਰਾਏ ਭੋਇ ਦੀ ਤਲਵੰਡੀ (ਹੁਣ ਨਾਨਕਾਣਾ ਸਾਹਿਬ) ਵਿਚ 1469 ਵਿਚ ਹੋਇਆ ਸੀ। ਉਨ੍ਹਾਂ ਦਾ 'ਬਿੰਦੀ' ਖ਼ਾਨਦਾਨ ਦਰਿਆ ਰਾਵੀ ਦੇ ਪਹਿਲੋਂ ਦੱਖਣ-ਪੱਛਮੀ ਤੇ ਫਿਰ ਦੱਖਣ-ਪੂਰਬੀ ਪਾਸੇ ਰਿਹਾ ਸੀ। ਉਨ੍ਹਾਂ ਦਾ ਧਰਮ ਪ੍ਰਚਾਰ ਭਾਵੇਂ ਮੱਕਾ ਤੋਂ ਸ੍ਰੀਲੰਕਾ ਅਤੇ ਚੀਨ-ਤਿਬਤ (ਸੁਮੇਰ ਪਹਾੜ) ਤੋਂ ਸਮੁੰਦਰ (ਕੱਛ-ਭੁਜ) ਤਕ ਸੀ ਪਰ ਬਹੁਤੀ ਸਿੱਖੀ 'ਵੱਡੇ ਪੰਜਾਬ' ਵਿਚ ਹੀ ਫੈਲੀ ਅਤੇ ਹਕੂਮਤ ਕਰਦੀ ਰਹੀ। ਇਸੇ ਕਰ ਕੇ ਇਸ ਇਲਾਕੇ ਨੂੰ 'ਸਿੱਖ ਹੋਮਲੈਂਡ' ਕਿਹਾ ਜਾਂਦਾ ਹੈ। ਮੌਜੂਦਾ ਅਫ਼ਗਾਨਿਸਤਾਨ (ਕਾਬਲ, ਜਲਾਲਾਬਾਦ, ਕੰਧਾਰ ਵਗ਼ੈਰਾ), ਪੂਰਾ ਕਸ਼ਮੀਰ ਤੇ ਹਿਮਾਂਚਲ, ਪੱਛਮੀ ਤੇ ਪੂਰਬੀ ਪੰਜਾਬ (ਸਰਹੱਦ ਦੇ ਦੋਹੀਂ ਪਾਸੀਂ), ਸਿੰਧ, ਸੂਬਾ ਸਰਹਦ, ਬਲੋਚਿਸਤਾਨ, ਹਰਿਆਣਾ, ਦਿੱਲੀ, ਰਾਜਸਥਾਨ (ਬੀਕਾਨੇਰ, ਅੰਬੇਰ, ਭਰਤਪੁਰ ਵਗੈਰਾ), ਉਤਰ ਪ੍ਰਦੇਸ਼ (ਸਹਾਰਨਪੁਰ, ਜਲਾਲਾਬਾਦ, ਆਗਰਾ, ਕਾਸ਼ੀ, ਬੁੰਦੇਲਖੰਡ, ਅਵਧ), ਮੱਧ ਪ੍ਰਦੇਸ਼ (ਅਲਾਹਾਬਾਦ, ਮਿਰਜ਼ਾਪੁਰ), ਉਤਰਾਖੰਡ, ਬਿਹਾਰ (ਪਟਨਾ, ਸਸਰਾਮ ਵਗੈਰਾ), ਕਾਮਰੂਪ, ਅਸਾਮ ਤੇ ਤ੍ਰਿਪੁਰਾ ਵਗੈਰਾ ਵਿਚ ਸਿੱਖੀ ਦਾ ਬੋਲਬਾਲਾ ਰਿਹਾ ਸੀ। ਪਰ ਦੋਵੇਂ ਮੌਜੂਦਾ ਪੰਜਾਬ, ਹਿਮਾਂਚਲ ਦਾ ਹੇਠਲਾ ਪਹਾੜ, ਹਰਿਆਣਾ ਦਾ ਕਾਫ਼ੀ ਹਿੱਸਾ ਤੇ ਜੰਮੂ-ਕਸ਼ਮੀਰ ਵਗ਼ੈਰਾ ਸਿੱਖੀ ਦੇ ਵੱਡੇ ਗੜ੍ਹ ਸਨ। ਸੋ, ਇਸ ਇਲਾਕੇ ਨੂੰ 'ਸਿੱਖਾਂ ਦਾ ਹੋਮਲੈਂਡ' ਆਖਣਾ ਸਹੀ ਹੋਵੇਗਾ।

ਇਨ੍ਹਾਂ ਸੂਬਿਆਂ ਅਤੇ ਦੇਸ਼ਾਂ ਦੀਆਂ ਮੌਜੂਦਾ ਸਰਹੱਦਾਂ ਬਹੁਤੀਆਂ ਪੁਰਾਣੀਆਂ ਨਹੀਂ। ਅਜੇ ਕਲ੍ਹ ਦੀ ਗੱਲ ਹੈ ਕਿ 1947 ਵਿਚ ਪਾਕਿਸਤਾਨ ਤੇ ਤਕਰੀਬਨ 1000 ਵਿਚ ਅਫ਼ਗਾਨਿਸਤਾਨ (ਇਹ ਨਾਂ ਮਗਰੋਂ ਰਖਿਆ ਗਿਆ ਸੀ) ਪੰਜਾਬ ਤੋਂ ਵਖਰਾ ਹੋ ਗਿਆ ਸੀ। ਉਦੋਂ ਹਿੰਦੂਸਤਾਨ ਲਫ਼ਜ਼ ਜਾਂ ਇਸ ਨਾਂ ਦੇ ਕਿਸੇ ਦੇਸ਼ ਦਾ ਕੋਈ ਵਜੂਦ ਨਹੀਂ ਸੀ। ਸੱਚ ਪੁਛੋ ਤਾਂ 1947 ਤਕ ਕੋਈ 'ਭਾਰਤ' ਵੀ ਨਹੀਂ ਸੀ। ਇਹ ਸਾਰੇ ਤਾਂ 20-25 ਦੇਸ਼ ਸਨ ਜਿਹੜੇ ਅੰਗਰੇਜ਼ਾਂ ਨੇ ਇਕ-ਇਕ ਕਰ ਕੇ ਜਿੱਤ ਲਏ ਅਤੇ ਇਨ੍ਹਾਂ ਦੇਸ਼ਾਂ ਨੂੰ ਇਕ ਸਾਂਝੇ ਨਿਜ਼ਾਮ ਵਿਚ ਕਾਬੂ ਕਰੀ ਰੱਖਿਆ। ਅੰਗਰੇਜ਼ਾਂ ਦਾ ਇਹ ਨਿਜ਼ਾਮ ਫ਼ੌਜੀ ਤੇ ਸਿਆਸੀ ਇੰਤਜ਼ਾਮ ਪੱਖੋਂ ਇਕ ਯੂਨਿਟ ਸੀ ਨਾ ਕਿ ਇਕ ਦੇਸ਼। ਜਿਵੇਂ ਅਜ ਵੀ ਯੂਰਪ ਵਿਚ 20 ਤੋਂ ਵਧ ਦੇਸ਼ ਹਨ ਉਵੇਂ ਹੀ ਦਖਣੀ ਏਸ਼ੀਆ ਦੇ ਇਸ ਵੱਡੇ ਜਜ਼ੀਰੇ ਵਿਚ ਹਮੇਸ਼ਾ ਹੀ ਕਈ ਦੇਸ਼ ਰਹੇ ਸਨ।

ਦੱਖਣੀ-ਏਸ਼ੀਆ ਦੀ ਸਿਆਸੀ ਤਵਾਰੀਖ਼ ਵਿਚ ਇਨ੍ਹਾਂ ਪੁਰਾਣੇ ਦੇਸ਼ਾਂ ਦੇ ਨਾਂ ਵੀ ਮਿਲ ਜਾਂਦੇ ਹਨ। ਪੁਰਾਣਾ ਕਾਲ 1000 ਵਿਚ (ਯਾਨਿ ਅਜ ਤੋਂ 3000 ਸਾਲ

ਪਹਿਲਾਂ) ਹੇਠ ਲਿਖੇ ਦੇਸ਼ ਯਕੀਨਨ ਮੌਜੂਦ ਸਨ:

(1) ਕੰਬੋਜ: ਇਸ ਦੇਸ਼ ਵਿਚ ਮੌਜੂਦਾ ਅਫ਼ਗਾਨਿਸਤਾਨ ਦਾ ਉੱਤਰੀ ਇਲਾਕਾ ਸ਼ਾਮਿਲ ਸੀ।

(2) ਗੰਧਾਰ: ਮੌਜੂਦਾ ਪੂਰਬੀ ਅਫ਼ਗਾਨਿਸਤਾਨ ਦਾ ਇਲਾਕਾ ਗੰਧਾਰ ਦੇਸ਼ ਸੀ। ਇਸ ਵਿਚ ਤਕਸ਼ਿਲਾ ਤੇ ਕਸ਼ਮੀਰ ਦਾ ਕੁਝ ਹਿੱਸਾ ਸ਼ਾਮਿਲ ਸੀ। ਕਾਬੁਲ ਇਸ ਦੀ ਰਾਜਧਾਨੀ ਸੀ।

(3) ਵਲਹੀਕਾ: ਇਹ ਮੌਜੂਦਾ ਕਸ਼ਮੀਰ ਦਾ ਇਲਾਕਾ ਸੀ।

(4) ਮਦਰ ਦੇਸ: ਇਸ ਵਿਚ ਮੌਜੂਦਾ ਪੂਰਬੀ ਤੇ ਪੱਛਮੀ ਪੰਜਾਬ, ਯਾਨਿ ਸਿੰਧ ਦਰਿਆ ਤੋਂ ਸਰਸਵਤੀ/ਘੱਗਰ ਦਰਿਆ ਤਕ ਦਾ ਇਲਾਕਾ ਸ਼ਾਮਿਲ ਸੀ।

(5) ਕੁਰੂ ਦੇਸ: ਇਸ ਦੇਸ਼ ਵਿਚ ਥਾਨੇਸਰ (ਕੁਰੂਕਸ਼ੇਤਰ) ਅਤੇ ਦਿੱਲੀ-ਮੇਰਠ ਦੇ ਆਲੇ-ਦੁਆਲੇ ਦਾ ਇਲਾਕਾ ਸ਼ਾਮਿਲ ਸੀ। ਦਰਿਆ ਸਤਲੁਜ ਤੇ ਜਮਨਾ ਇਸ ਦੀਆਂ ਕੁਦਰਤੀ ਹੱਦਾਂ ਸਨ।

(6) ਪੰਚਾਲ ਦੇਸ: ਇਹ ਇਲਾਕਾ ਦਰਿਆ ਜਮਨਾ ਅਤੇ ਗੰਗਾ ਦੇ ਵਿਚਕਾਰਲੀ ਧਰਤੀ ਸੀ। ਇਸ ਦੇ ਮੁਖ ਸ਼ਹਿਰ ਅਹਿਛੇਤਰਪੁਰ ਅਤੇ ਕੌਸ਼ਲੀਆ ਸਨ। ਮੇਰਠ, ਫਰੂਖ਼ਾਬਾਦ, ਰੁਹੇਲਖੰਡ ਅਤੇ ਉਤਰਾਖੰਡ ਦੇ ਕੁੱਝ ਇਲਾਕੇ ਇਨ੍ਹਾਂ ਦੀ ਹਕੂਮਤ ਵਿਚ ਸਨ। ਕੁਰੂ ਤੇ ਪੰਚਾਲ ਦੇਸ਼ ਵਿਚ ਇਕ ਵਾਰ ਬੜੀ ਵੱਡੀ ਲੜਾਈ ਹੋਈ ਸੀ। ਇਸ ਵਿਚ ਕੋਸ਼ਾਲ, ਵਤਸ ਅਤੇ ਸੂਰਸੇਨ ਰਾਜਿਆਂ ਨੇ ਵੀ ਰੋਲ ਅਦਾ ਕੀਤਾ ਸੀ। ਮਗਰੋਂ ਇਸ ਲੜਾਈ ਦੇ ਅਧਾਰ 'ਤੇ ਇਕ ਕਾਵਿ-ਨਾਵਲ 'ਮਹਾਂਭਾਰਤ' ਲਿਖਿਆ ਗਿਆ ਸੀ। ਇਸ ਰਚਨਾ ਵਿਚ ਇਸ ਲੜਾਈ ਤੋਂ ਇਲਾਵਾ ਬੇਅੰਤ ਮਿਥਹਾਸ, ਕਲਪਨਾ, ਪਰੀ-ਕਹਾਣੀਆਂ ਤੇ ਜਾਦੂ-ਕਹਾਣੀਆਂ,ਸ਼ਾਮਿਲ ਹਨ।

(7) ਕੋਸ਼ਾਲ: ਇਸ ਦਾ ਮੁਖ ਸ਼ਹਿਰ ਸ਼ਰਾਵਸਤੀ (ਮੌਜੂਦਾ ਸਾਹੇਤ-ਮਾਹੇਤ ਨਗਰ) ਸੀ। ਇਹ ਦੇਸ਼ ਦਰਿਆ ਗੋਮਤੀ ਦੇ ਪੱਛਮ ਵਿਚ ਸੀ। ਹੋਰਨਾਂ ਤੋਂ ਇਲਾਵਾ ਮੌਜੂਦਾ ਗੋਂਡਾ ਤੇ ਬਾੜਾ ਜ਼ਿਲ੍ਹੇ ਇਸ ਦੇਸ ਦਾ ਹਿੱਸਾ ਸਨ।

(8) ਸ਼ੂਰਾਸੇਨ: ਇਸ ਦਾ ਮੁਖ ਸ਼ਹਿਰ ਮਥਰਾ ਸੀ। ਇਹ ਯਾਦਵ ਕੌਮ ਦਾ ਦੇਸ਼ ਸੀ। ਇਸ ਦੇ ਰਾਜੇ ਕ੍ਰਿਸ਼ਨ ਨੂੰ ਹੀਰੋ ਬਣਾ ਕੇ 'ਮਹਾਂਭਾਰਤ' ਕਾਵਿ-ਗ੍ਰੰਥ ਦੀ ਰਚਨਾ ਕੀਤੀ ਗਈ ਸੀ।

(9) ਮਤਸ : ਇਸ ਦਾ ਮੁਖ ਸ਼ਹਿਰ ਵਿਰਾਟ ਸੀ। ਮੌਜੂਦਾ ਜੈਪੁਰ-ਭਰਤਪੁਰ-ਅਲਵਰ ਜ਼ੋਨ ਇਸ ਵਿਚ ਸ਼ਾਮਲ ਸੀ।

(10) ਅਵੰਤੀ: ਇਸ ਇਲਾਕੇ ਦਾ ਮੁਖ ਸ਼ਹਿਰ ਉਜੈਨ ਸੀ। ਸੈਂਟਰਲ ਮਾਲਵਾ ਦਾ ਇਲਾਕਾ ਇਸ ਦੀਆਂ ਹੱਦਾਂ ਵਿਚ ਸ਼ਾਮਿਲ ਸੀ।

(11) ਚੇਦੀ: ਇਸ ਦੇਸ਼ ਦੇ ਮੁਖ ਸ਼ਹਿਰ ਵਿਦਿਸ਼ਾ ਤੇ ਏਰਾਨ ਸਨ। ਇਸ ਦੇਸ਼ ਵਿਚ ਬੁੰਦੇਲਖੰਡ ਵਗੈਰਾ ਇਲਾਕੇ ਵੀ ਸ਼ਾਮਿਲ ਸਨ। ਇਸ ਦਾ ਰਾਜਾ ਸ਼ਿਸ਼ੂਪਾਲ ਸ਼ੂਰਸੈਨੀਆਂ ਨਾਲ ਅਕਸਰ ਲੜਦਾ ਰਹਿੰਦਾ ਸੀ।

(12) ਮੱਲਾ: ਕੁਸ਼ੀਨਾਮ (ਹੁਣ ਕਾਸੀਆ, ਜ਼ਿਲ੍ਹਾ ਗੋਰਖਪੁਰ) ਅਤੇ ਪਾਵਾ (ਹੁਣ ਪਾਵਲਪੁਰੀ, ਜ਼ਿਲ੍ਹਾ ਪਟਨਾ) ਇਸ ਦੇ ਮੁਖ ਸ਼ਹਿਰ ਸਨ। ਇਸ ਦੇਸ਼ ਵਿਚ 500 ਕਬੀਲੇ ਰਹਿੰਦੇ ਸਨ। ਮੱਲਾ ਤੇ ਵੱਜੀ ਦੇਸ਼ ਦੇ ਰਾਜੇ ਅਕਸਰ ਇਕ ਦੂਜੇ ਨਾਲ ਮਿਲਵਰਤਣ ਕਰਦੇ ਸਨ ਕਿਉਂਕਿ ਉਹ ਵੱਡੀ ਗੁਆਂਢੀ ਤਾਕਤ ਮਗਧ ਦੇਸ਼ ਤੋਂ ਡਰਦੇ ਸਨ।

(13) ਵੱਜੀ: ਇਸ ਦੇਸ਼ ਦਾ ਮੁਖ ਸ਼ਹਿਰ ਵੈਸ਼ਾਲੀ ਸੀ। ਇਹ ਗੰਗਾ ਦੇ ਉਤਰ ਵਿਚ ਮੌਜੂਦਾ ਨੈਪਾਲ ਦੀਆਂ ਪਹਾੜੀਆਂ ਤਕ ਫੈਲਿਆ ਹੋਇਆ ਸੀ। ਇਸ ਦੇ ਪੱਛਮ ਵਿਚ ਮੱਲਾ ਤੇ ਕੋਸ਼ਾਲ ਦੇਸ਼ ਸਨ। ਵਿਦੇਹ, ਲਿਛਵੀ, ਗਾਂਤਰਿਕ ਤੇ ਵਰਿਜੀ/ਵੱਜੀ ਕੌਮਾਂ ਇਸ ਵਿਚ ਰਹਿੰਦੀਆਂ ਸਨ। ਮਸ਼ਹੂਰ ਰਚਨਾ 'ਵੈਸ਼ਾਲੀ ਕੀ ਨਗਰ ਵਧੂ' ਇਸ ਦੇਸ਼ ਦੀਆਂ ਤਵਾਇਫ਼ਾਂ ਦੀ ਜ਼ਿੰਦਗੀ ਬਿਆਨ ਕਰਦੀ ਹੈ।

(14) ਕਾਸ਼ੀ: ਇਸ ਦੀ ਰਾਜਧਾਨੀ ਕਾਸ਼ੀ (ਹੁਣ ਵਾਰਾਨਸੀ) ਸੀ। ਇਹ ਦੇਸ਼ ਵਿਦੇਹਨ ਕੌਮ ਦੇ ਕਬਜ਼ੇ ਹੇਠ ਸੀ। ਦਸ਼ਰਥ ਤੇ ਰਾਮ (ਜਿਨ੍ਹਾਂ 'ਤੇ ਕਾਵਿ-ਨਾਵਲ ਰਾਮਾਇਣ ਲਿਖਿਆ ਗਿਆ ਸੀ) ਇਸ ਨਿੱਕੇ ਜਿਹੇ ਦੇਸ਼ ਦੇ ਰਾਜੇ ਸਨ। ਅਯੁਧਿਆ ਇਸ ਦੇਸ਼ ਵਿਚ ਸ਼ਾਮਿਲ ਨਹੀਂ ਸੀ।

(15) ਅੰਗਾ: ਇਸ ਦੇਸ਼ ਵਿਚ ਮਗਧ ਦੇਸ਼ ਦੇ ਪੂਰਬ ਦਾ ਇਲਾਕਾ ਸ਼ਾਮਿਲ ਸੀ। ਚੰਪਾ ਦਰਿਆ ਇਸ ਦੀ ਹੱਦ ਸੀ। ਮੌਜੂਦਾ ਮੁੰਘੇਰ ਤੇ ਭਾਗਲਪੁਰ ਇਸ ਵਿਚ ਸ਼ਾਮਿਲ ਸਨ। ਇਸ ਦੀ ਰਾਜਧਾਨੀ ਚੰਪਾ ਸੀ।

(16) ਮਗਧ: ਇਸ ਦੇ ਮੁਖ ਸ਼ਹਿਰ ਰਾਜਗਿਰ ਤੇ ਚੰਪਾ ਵਗੈਰਾ ਸਨ। ਮੌਜੂਦਾ ਪਟਨਾ ਤੇ ਗਯਾ ਇਸ ਵਿਚ ਸ਼ਾਮਿਲ ਸਨ। ਗੰਗਾ ਦਰਿਆ ਤੇ ਸੋਮ ਨਦੀ ਇਸ ਦੀਆਂ ਉੱਤਰ-ਪੱਛਮੀ ਹੱਦਾਂ ਸਨ ਤੇ ਚੰਪਾ ਦਰਿਆ ਇਸ ਦੀ ਪੂਰਬੀ ਹੱਦ ਸੀ।

(17) ਵਤਸ: ਇਹ ਦੇਸ਼ ਜਮਨਾ ਦਰਿਆ ਦੇ ਦੱਖਣ ਵੱਲ ਸੀ। ਇਸ ਦੀ ਰਾਜਧਾਨੀ ਕੌਸ਼ੰਭੀ (ਹੁਣ ਕੋਸਾਮ), ਜੋ ਅਲਾਹਾਬਾਦ ਤੋਂ 64 ਕਿਲੋਮੀਟਰ ਦੂਰ ਹੈ, ਸੀ। ਸ਼ਹਿਰ ਅਯੁੱਧਿਆ ਇਸ ਦੇਸ਼ ਦਾ ਹਿੱਸਾ ਸੀ।

(18) ਅੱਸਾਕ (ਅਸ਼ਮਾਕ) ਦੇਸ਼ ਦੀ ਹੱਦ ਗੋਦਾਵਰੀ ਦਰਿਆ (ਮੌਜੂਦਾ ਮਹਾਂਰਾਸ਼ਟਰ) ਸੀ। ਪੋਟਾਲੀ/ਪੋਟਾਨਾ ਇਸ ਦਾ ਸਭ ਤੋਂ ਅਹਿਮ ਨਗਰ ਸੀ।

(19) ਵੰਗਾ: ਇਹ ਮੌਜੂਦਾ ਬੰਗਲਾ ਦੇਸ਼ ਦਾ ਇਲਾਕਾ ਸੀ।

(20) ਕਾਮਰੂਪ: ਇਸ ਵਿਚ ਮੌਜੂਦਾ ਅਸਾਮ, ਤ੍ਰਿਪੁਰਾ, ਮਨੀਪੁਰ ਤੇ ਆਲਾ ਦੁਆਲਾ ਸ਼ਾਮਿਲ ਸਨ।

(21) ਕਲਿੰਗਾ: ਇਸ ਵਿਚ ਮੌਜੂਦਾ ਉੜੀਸਾ ਤੇ ਆਲਾ ਦੁਆਲਾ ਸ਼ਾਮਿਲ ਸਨ।

(22) ਵਿਦਰਭ: ਇਸ ਵਿਚ ਪੁਰਾਣੀ ਹੈਦਰਾਬਾਦ ਰਿਆਸਤ ਤੇ ਆਲਾ ਦੁਆਲਾ ਸ਼ਾਮਿਲ ਸਨ।

(23) ਆਂਧਰਾ: ਇਸ ਵਿਚ ਮੌਜੂਦਾ ਆਂਧਰਾ ਤੇ ਆਲਾ ਦੁਆਲਾ ਸ਼ਾਮਿਲ ਸਨ।

ਇਨ੍ਹਾਂ ਤੋਂ ਇਲਾਵਾ ਆਂਧਰਾ ਤੋਂ ਹੇਠਾਂ ਵੀ ਦਰਾਵਿੜ ਨਸਲ ਦਾ ਅਤੇ ਮੌਜੂਦਾ




(ਮੁੰਬਈ, ਮਦਰਾਸ, ਕਲਕੱਤਾ, ਸ੍ਰੀਨਗਰ ਉਦੋਂ ਦੇ ਨਹੀਂ ਮਗਰੋਂ ਵਸੇ ਨਵੇਂ ਸ਼ਹਿਰ ਹਨ)

ਅਫ਼ਗਾਨਿਸਤਾਨ ਤੋਂ ਸਿੰਧ ਦਰਿਆ ਤਕ ਸ਼ਾਹੀ ਕਬੀਲੇ ਦਾ ਇਲਾਕਾ ਸੀ। ਸ਼੍ਰੀਸਤਾਨ ਤੇ ਖੁਰਾਸਾਨ ਵਖਰੇ ਮੁਲਕ ਸਨ। (ਡੀ.ਐਨ.ਝਾਅ, *ਐਨਸ਼ੀਅੰਟ ਇੰਡੀਆ*, ਸਫ਼ੇ 78-84, ਕੌਲੇਸ਼ਵਰ ਰਾਏ, *ਐਨਸ਼ੀਅੰਟ ਇੰਡੀਆ*, 56-57)।

ਵਕਤ ਬੀਤਣ ਨਾਲ ਇਨ੍ਹਾਂ ਦੇਸ਼ਾਂ ਵਿਚ ਲੜਾਈਆਂ ਹੋਣ ਲਗ ਪਈਆਂ। ਕੁਝ ਦੇਸ਼ ਦੂਜਿਆਂ ਨਾਲ ਰਲ ਕੇ ਵੀ ਹੋਰਨਾਂ ਮੁਲਕਾਂ ਨੂੰ ਜਿੱਤ ਕੇ ਆਪਸ ਵਿਚ ਵੰਡਣ ਲਗ ਪਏ ਸਨ। ਇਨ੍ਹਾਂ ਦੇਸ਼ਾਂ ਵਿਚੋਂ ਕੰਬੋਜ, ਗੰਧਾਰ, ਮਦਰ, ਕੁਰੂ ਤੇ ਪੰਚਾਲ ਦੇਸ਼ ਸਿੱਖ ਹੋਮਲੈਂਡ ਦੇ ਇਲਾਕੇ ਨਾਲ ਸਬੰਧਤ ਸਨ। ਯਾਨਿ ਮੌਜੂਦਾ ਅਫ਼ਗਾਨਿਸਤਾਨ ਤੋਂ ਦਿੱਲੀ-ਮੇਰਠ-ਮਥਰਾ ਤਕ ਦਾ ਇਲਾਕਾ ਇਨ੍ਹਾਂ ਪੰਜਾਂ ਦੇਸ਼ਾਂ ਕੋਲ ਸੀ। ਇਨ੍ਹਾਂ ਵਿਚੋਂ ਕੰਬੋਜ ਤੇ ਗੰਧਾਰ ਦੇਸ਼ਾਂ ਨਾਲ ਪਰਸ਼ੀਆ (ਈਰਾਨ) ਦੀਆਂ ਸਰਹੱਦਾਂ ਮਿਲਦੀਆਂ ਸਨ। ਕੁਰੂ ਤੇ ਪੰਚਾਲ ਮੈਦਾਨੀ ਜਾਂ ਸ਼ਿਵਾਲਕ ਰੇਂਜ ਦੇ ਨੀਮ ਪਹਾੜੀ ਇਲਾਕੇ ਨਾਲ ਸਬੰਧਤ ਸਨ। ਕੁਝ ਚਿਰ ਤਾਂ ਕੁਰੂ ਤੇ ਪੰਚਾਲ ਆਪਸ ਵਿਚ ਰਲ-ਮਿਲ ਕੇ ਰਹੇ ਅਤੇ ਇਕ-ਦੂਜੇ ਨਾਲ ਰਿਸ਼ਤੇ ਵੀ ਗੰਢਦੇ ਰਹੇ। ਪਰ ਸੰਨ 1000 (ਪੁਰਾਣਾ ਸਮਾਂ, ਯਾਨਿ ਅੱਜ ਤੋਂ 3000 ਸਾਲ ਪਹਿਲਾਂ) ਇਨ੍ਹਾਂ ਵਿਚ ਸਬੰਧ ਵੀ ਵਿਗੜਨ ਲਗ ਪਏ। ਤਕਰੀਬਨ ਸੰਨ 950 (ਪੁਰਾਣਾ ਸਮਾਂ) ਵਿਚ ਇਨ੍ਹਾਂ ਦੋਹਾਂ ਵਿਚਕਾਰ ਥਾਨੇਸਰ (ਕੁਰੂਕਸ਼ੇਤਰ) ਵਿਚ ਇਕ ਜ਼ਬਰਦਸਤ ਲੜਾਈ ਹੋਈ ਸੀ, ਜੋ ਲੰਮਾ ਸਮਾਂ ਚਲੀ ਸੀ। ਇਸ ਵਿਚ ਦੋਹਾਂ ਦੇਸ਼ਾਂ ਦੀ ਬੜੀ ਤਬਾਹੀ ਹੋਈ। ਸ਼ੌਰਸੇਨੀ ਰਾਜੇ ਕ੍ਰਿਸ਼ਨ ਨੇ ਇਨ੍ਹਾਂ ਦੀ ਲੜਾਈ ਵਿਚ ਦੋਹਰਾ ਰੋਲ ਅਦਾ ਕੀਤਾ ਤੇ ਅਪਣੀ ਸਰਦਾਰੀ ਕਾਇਮ ਕੀਤੀ। ਮਗਰੋਂ ਵਿਆਸ ਨਾਂ ਦੇ ਲੇਖਕ ਨੇ ਇਸ ਲੜਾਈ ਨੂੰ ਪਲਾਟ ਬਣਾ ਕੇ ਇਕ ਕਾਵਿ-ਨਾਵਲ 'ਮਹਾਂਭਾਰਤ' ਲਿਖਿਆ ਜਿਸ ਵਿਚ ਉਸ ਜ਼ਮਾਨੇ ਵਿਚ ਹੋਈਆਂ ਲੜਾਈਆਂ ਨੂੰ, ਇਨ੍ਹਾਂ ਵਿਚ ਹੋਰ ਕਹਾਣੀਆਂ ਜੋੜ ਕੇ, ਇਸ ਸਾਰਾ ਕੁਝ ਨੂੰ ਇਕ ਕਾਲਪਨਿਕ ਤਰੀਕੇ ਨਾਲ ਪੇਸ਼ ਕੀਤਾ। ਇਹ ਲਿਖਤ ਸ਼ਾਇਦ ਸੰਨ 500 (ਪੁਰਾਣਾ ਸਮਾਂ) ਵਿਚ ਲਿਖੀ ਗਈ ਸੀ ਤੇ ਅਗਲੇ 8-9 ਸੌ ਸਾਲ ਇਸ ਵਿਚ ਸੁਧਾਰ, ਵਾਧਾ ਤੇ ਕਾਂਟ-ਛਾਂਟ ਹੁੰਦੀ ਰਹੀ। (ਡੀ.ਐਨ.ਝਾਅ, *ਐਨਸ਼ੀਅੰਟ ਇੰਡੀਆ*, ਸਫ਼ੇ 24, 57, 171)।

'ਮਹਾਂਭਾਰਤ' ਤਵਾਰੀਖ਼ ਨਹੀਂ ਬਲਕਿ ਨਾਵਲ ਹੈ। ਵਕਤ ਬੀਤਣ ਨਾਲ ਪੰਜਾਬ ਦੇ ਕਿੱਸਿਆਂ (ਹੀਰ, ਸੱਸੀ, ਸੋਹਣੀ, ਮਿਰਜ਼ਾ) ਵਾਂਗ ਇਹ ਲੋਕਾਂ ਵਿਚ ਹਰਮਨ ਪਿਆਰੀ ਹੁੰਦੀ ਗਈ ਅਤੇ ਕਈ ਸਦੀਆਂ ਮਗਰੋਂ ਬ੍ਰਾਹਮਣਾਂ ਨੇ ਕੁਦਰਤੀ ਦੇਵਤਿਆਂ ਦੇ ਨਾਲ-ਨਾਲ ਇਸ ਕਿੱਸਾ-ਕਹਾਣੀ ਨੂੰ ਮਿਥਹਾਸ ਬਣਾ ਕੇ ਦੇਵਤੇ ਘੜ ਲਏ। ਹੌਲੀ-ਹੌਲੀ ਬ੍ਰਾਹਮਣਾਂ ਨੇ ਇਨ੍ਹਾਂ ਵਿਚਲੇ ਹੀਰੋਆਂ ਨੂੰ ਦੇਵਤੇ ਬਣਾ ਦਿੱਤਾ ਤੇ ਆਪ ਪ੍ਰੋਹਤ ਬਣ ਕੇ, ਪੂਜਾ ਕਰ/ਕਰਵਾ ਕੇ ਰੋਜ਼ੀ ਕਮਾਉਣ ਲਗ ਪਏ। ਮਹਾਂਭਾਰਤ ਕਾਵਿ-ਨਾਵਲ ਵਿਚਲੇ ਕੁਰੂਕਸ਼ੇਤਰ, ਹਸਤਨਾਪੁਰ, ਇੰਦਰਪ੍ਰਸਤ ਸ਼ਹਿਰ ਅਸਲੀ ਹਨ। ਕੁਰੂ (ਕੌਰਵ), ਪੰਚਾਲ (ਪਾਂਡੋ), ਸ਼ੌਰਸੇਨੀ-ਯਾਦਵ (ਕ੍ਰਿਸ਼ਨ) ਰਾਜੇ ਅਸਲੀ ਸਨ ਪਰ ਉਨ੍ਹਾਂ ਦੀਆਂ ਬਿਆਨ ਕੀਤੀਆਂ ਗਈਆਂ ਕਹਾਣੀਆਂ, ਘਟਨਾਵਾਂ, ਹੈਸੀਅਤ ਕਲਪਨਾ ਹੈ।

○ ਸਿੰਧ ਘਾਟੀ ਦੇ ਸਮੇਂ ਸ਼ਹਿਰ
■ ਸਿੰਧ ਘਾਟੀ ਦੀ ਸਭਯਤਾ ਅਤੇ ਹੋਰ
▲ ਸਿੰਧ ਘਾਟੀ ਦੀ ਮੁੜਲੀ ਖੇਤੀਬਾੜੀ
● ਨਵੇਂ ਹੁਣ ਦੇ ਸ਼ਹਿਰ

ਝੰਗ
ਸਰਾਏ ਖੋਲਾ
ਤਾਰਾਕਾਈ
ਕਿਲ੍ਹਾ
ਮੂਸਾ ਖੇਲ
ਰਾਵੀਂ ਦਰਿਆ
ਰੇਹਮਨ ਢੇਰੀ
ਗੁਮਲਾ
ਲਾਹੌਰ
ਰੂਪੜ
ਰਾਣਾ
ਘੁੰਡਈ
ਡੰਬ ਸਦਾਤ
ਜਲੀਲਪੁਰ
ਹੜੱਪਾ
ਸਤਲੁਜ
ਕੁਵੇਟਾ
ਦਾਬਰ ਕੋਟ
ਬਨਵਾਲੀ
ਰਾਖੀਗੜ੍ਹੀ
ਨੌਸ਼ਹਿਰਾ
ਮਿਹਰਗੜ੍ਹ
ਕਾਲੀਬੰਗਾ
ਸਿਬੀ
ਜੁਦੇਜੋ ਦਾਰੋ
ਸੋਧਾਂਵਾਲਾ
ਆਲਮਗੀਰ
ਦਿੱਲੀ
ਅੰਜੀਰਾ
ਦਰਿਆ ਸਿੰਧ
ਦਰਿਆ ਸਤਲੁਜ
ਮੋਹਨਜੋਦੜੋ
ਸੁੱਕਰ
ਕੋਟ ਦੀਜੀ
ਲੋਹੂਮਜੋਦੜੋ
ਨਿੰਦੋਵਾਰੀ
ਚੰਨੂ ਦਾਰੋ
ਦਰਿਆ ਲੂਨੀ
ਛਲੀ
ਅਮਰੀ
ਬਾਲਾਕੋਟ
ਅੱਲ੍ਹਾਦੀਨੋ
ਨੂਹਾਵੋ
ਕਰਾਚੀ
ਥਾਰੋ
ਦਰਿਆ
ਚੰਬਲ
ਅਰਬ ਸਾਗਰ
ਦੇਸਾਲਪੁਰ
ਸੂਰਕੋਟੜਾ
ਰੁਣ ਕੱਛ
ਢੋਲਵੀਰਾ
ਲੋਥਲ
ਰੰਗਪੁਰ
ਦਰਿਆ ਨਰਮਦਾ
ਰਾਜੜੀ

0 100 200 300
0 200 400

ਇੰਜ ਹੀ 'ਰਾਮਾਇਣ' ਵੀ ਇਕ ਵੱਡਾ ਕਾਵਿ-ਨਾਵਲ (ਮਹਾਂ-ਕਾਵਿ) ਹੈ। ਇਸ ਦੀ ਰਚਨਾ ਦਾ ਕਾਲ ਵੀ ਸੰਨ 500 ਪੁਰਾਣਾ ਸਮਾਂ ਦੇ ਕਰੀਬ ਹੈ। ਇਸ ਦਾ ਹੀਰੋ, ਰਾਮ, ਕਾਸ਼ੀ ਦਾ ਰਾਜਾ ਸੀ ਤੇ ਭਰਾਵਾਂ ਨਾਲ ਇਸ ਦਾ ਤਖ਼ਤ ਦਾ ਝਗੜਾ ਸੀ। ਅਯੁਧਿਆ ਉਸ ਦੇ ਰਾਜ ਵਿਚ ਸ਼ਾਮਲ ਨਹੀਂ ਸੀ। ਅਯੁਧਿਆ ਵਤਸ ਦੇਸ਼ ਦਾ ਹਿੱਸਾ ਸੀ। ਮਹਾਂਭਾਰਤ ਵਾਂਗ ਇਸ ਕਿੱਸੇ ਵਿਚ ਵੀ ਕਾਸ਼ੀ, ਵਤਸ, ਮੱਲਾ, ਵੱਜੀ ਤੇ ਮਗਧ ਦੇਸ਼ਾਂ ਦੀਆਂ ਲੜਾਈਆਂ ਅਤੇ ਘਟਨਾਵਾਂ ਨੂੰ ਇਕ ਪਲਾਟ ਵਿਚ ਪਰੋ ਕੇ ਇਹ ਰਚਨਾ ਤਿਆਰ ਕੀਤੀ ਗਈ ਸੀ। ਮਹਾਂਭਾਰਤ ਤੇ ਰਾਮਾਇਣ ਦੇ ਪਲਾਟ ਦੇ ਸਮੇਂ ਵਿਚ ਪੰਜ ਸੌ ਸਾਲ ਦਾ ਫ਼ਾਸਲਾ ਹੈ ਪਰ ਇਹ ਤਕਰੀਬਨ ਇੱਕੋ ਸਮੇਂ ਲਿਖੀਆਂ ਗਈਆਂ। ਇਸੇ ਕਰ ਕੇ ਮਹਾਂਭਾਰਤ ਪਹਿਲਾਂ ਪ੍ਰਚਾਰੀ ਗਈ ਪਰ ਵਧੇਰੇ ਮਕਬੂਲ ਰਾਮਾਇਣ ਹੋਈ ਕਿਉਂਕਿ ਰਾਮ ਤੇ ਸੀਤਾ ਦੀ ਕਹਾਣੀ ਵਿਚ ਸੋਜ਼ ਤੇ ਦਰਦ ਵਧੇਰੇ ਸੀ ਤੇ ਕ੍ਰਿਸ਼ਨ ਦੀ ਕਹਾਣੀ ਵਿਚ ਜਾਂ ਤਾਂ ਵਧੇਰੇ ਮੌਤਾਂ ਸਨ ਤੇ ਜਾਂ ਰਾਜੇ ਕ੍ਰਿਸ਼ਨ ਦੀ ਕਾਮ-ਲੀਲ੍ਹਾ। ਇਹ ਗੱਲ ਕਾਬਲੇ-ਗ਼ੌਰ ਹੈ ਕਿ ਚਾਣਕਯ (ਕੌਟਲਯ), (ਜਿਸ ਨੂੰ ਹਿੰਦੂ ਆਪਣਾ ਸਭ ਤੋਂ ਵੱਡਾ ਫ਼ਿਲਾਸਫ਼ਰ ਮੰਨਦੇ ਹਨ, ਹਾਲਾਂ ਕਿ ਉਹ ਮੌਰੀਆ ਖ਼ਾਨਦਾਨ ਦਾ ਵਜ਼ੀਰ ਸੀ, ਜਿਹੜੇ ਕਿ ਬੋਧੀ ਸਨ), ਰਾਮ ਨੂੰ 'ਛੋਟਾ ਤੇ ਕੱਚਾ' ਕਹਿੰਦਾ ਹੈ:

***ਨ ਨਿਰਮਿਤਾ ਕੇਨ, ਨ ਦ੍ਰਿਸ਼ਟਪੂਰਵਾ, ਨ ਸ਼੍ਰੂਯਤੇ ਹੇਮਮਈ ਕੁਰੰਗੀ।***
***ਤਥਾਪਿ ਤ੍ਰਿਸ਼ਨਾ ਰਘੂਨੰਦਨਸਯ, ਵਿਨਾਸ਼ਕਾਲੇ ਵਿਪਰੀਤਬੁੱਧੀ॥***

***(ਚਾਣਕਯ ਨੀਤੀ, ਚੈਪਟਰ 16, ਸਲੋਕ 5)***

(ਯਾਨਿ, ਸੋਨੇ ਦਾ ਹਿਰਨ ਨਾ ਕਦੇ ਕਿਸੇ ਨੇ ਬਣਾਇਆ ਹੈ, ਨਾ ਪਹਿਲੋਂ ਕਦੇ ਵੇਖਿਆ ਹੈ, ਨਾ ਸੁਣਿਆ ਹੈ; ਫਿਰ ਵੀ ਰਾਮ ਵਿਚ ਉਸ ਨੂੰ ਹਾਸਿਲ ਕਰਨ ਦੀ ਤ੍ਰਿਸ਼ਣਾ ਪੈਦਾ ਹੋ ਗਏ; ਇਸ ਦਾ ਕਾਰਨ ਹੈ: ਵਿਨਾਸ਼ ਕਾਲ ਵਿਚ ਮੱਤ ਮਾਰੀ ਜਾਂਦੀ ਹੈ)।

ਮਹਾਂਭਾਰਤ ਦੇ ਮੁਕਾਬਲੇ ਵਿਚ ਰਾਮਾਇਣ ਦੀ ਮਕਬੂਲੀਅਤ ਸਤਵੀਂ ਸਦੀ ਤੋਂ ਮਗਰੋਂ ਉਦੋਂ ਵਧੇਰੀ ਹੋਈ ਜਦੋਂ ਗੁਪਤ ਖ਼ਾਨਦਾਨ ਤੇ ਹੋਰ ਬੋਧੀ ਰਾਜਿਆਂ ਤੋਂ ਬ੍ਰਾਹਮਣ ਵਜ਼ੀਰਾਂ ਨੇ ਹਕੂਮਤ ਖੋਹ ਲਈ ਤੇ ਉਨ੍ਹਾਂ ਨੇ ਇਨ੍ਹਾਂ ਖਿਆਲੀ (ਕਾਲਪਨਿਕ) ਕਹਾਣੀਆਂ ਨੂੰ ਅਪਣਾ ਵਿਰਸਾ ਤੇ ਤਵਾਰੀਖ਼ ਬਣਾਉਣ ਦੀ ਸਾਜ਼ਿਸ਼ ਹੇਠ ਇਸ ਦਾ ਪ੍ਰਚਾਰ ਕਰ ਕੇ ਮੌਜੂਦਾ ਹਿੰਦੂ ਧਰਮ (ਦਰਅਸਲ ਬ੍ਰਾਹਮਣੀ ਕਾਂਡ) ਦੀਆਂ ਨੀਂਹਾਂ ਰੱਖੀਆਂ।

ਮੌਜੂਦਾ ਬ੍ਰਾਹਮਣੀ ਮਤ ਪੁਜਾਰੀਆਂ ਦੇ ਕਰਮ-ਕਾਂਡ ਵਜੋਂ ਦੱਖਣ ਦੇ ਗੰਗ ਰਾਜਿਆਂ ਅਤੇ ਰਾਜੇ ਵਿਕਰਮਾਦਿਤ (654-668), ਵਿਜਯਾਦਿਤ 696-733) ਅਤੇ ਵਿਕਰਮਾਦਿਤ ਦੂਜਾ (733-744) ਵੇਲੇ ਸ਼ੁਰੂ ਹੋਇਆ ਸੀ। ਹਿੰਦੂ ਧਰਮ ਦੇ ਪਹਿਲੇ ਮੰਦਰ ਇਨ੍ਹਾਂ ਨੇ ਹੀ ਬਣਾਏ ਸਨ ਜਾਂ ਬੁਧ ਤੇ ਜੈਨ ਮੰਦਰਾਂ 'ਤੇ ਕਬਜ਼ੇ ਕਰ ਕੇ ਉਨ੍ਹਾਂ ਨੂੰ ਬ੍ਰਾਹਮਣੀ ਮੰਦਰ ਬਣਾ ਲਿਆ ਸੀ। ਉਂਞ ਅਜੇ ਵੀ ਇਹ ਕੋਈ ਧਰਮ ਨਹੀਂ ਸੀ ਤੇ ਸਿਰਫ਼ ਬ੍ਰਾਹਮਣ ਕਰਮ-ਕਾਂਡ ਸੀ ਜੋ ਮਗਰੋਂ ਪਾਂਡਿਆਂ ਨੇ ਨੌਵੀਂ-ਦਸਵੀਂ ਸਦੀ ਵਿਚ 'ਧਰਮ' ਬਣਾ ਲਿਆ ਸੀ। (ਜੌਹਨ ਕੀਅ, *ਇੰਡੀਆ: ਏ ਹਿਸਟਰੀ*, ਸਫ਼ੇ 146-76)।

ਅੱਜ ਤੋਂ 3000 ਸਾਲ ਪਹਿਲਾਂ ਕੁਰੂ ਤੇ ਪੰਚਾਲ (ਕੁਰੂਕਸ਼ੇਤਰ ਦੀ ਲੜਾਈ), ਕੋਸ਼ਾਲ ਤੇ ਕਾਸ਼ੀ, ਅੰਗਾ ਤੇ ਮਗਧ ਤੋਂ ਇਲਾਵਾ ਹੋਰ ਰਾਜੇ ਵੀ ਆਪਸ ਵਿਚ ਕਈ ਵਾਰ ਲੜੇ ਸਨ। ਹੌਲੀ-ਹੌਲੀ ਕੂਰੂ ਦੇਸ਼, ਅੰਗਾ, ਚੇਦੀ, ਮਤਸ, ਅਵੰਤੀ, ਅੱਸਾਕ ਦੀ ਤਾਕਤ ਖ਼ਤਮ ਹੁੰਦੀ ਗਈ। ਦੂਜੇ ਦੇਸ਼ ਇਨ੍ਹਾਂ ਦਾ ਇਲਾਕਾ ਜਿਤਦੇ ਰਹੇ। ਬੁੱਧ ਦੇ ਜ਼ਮਾਨੇ ਵਿਚ ਇਨ੍ਹਾਂ ਦੇਸ਼ਾਂ ਵਿਚੋਂ ਜਿਹੜੇ ਬਚੇ ਸਨ, ਉਨ੍ਹਾਂ ਵਿਚੋਂ ਇਹ ਨਾਂ ਜ਼ਰੂਰ ਮਿਲਦੇ ਹਨ: (1) ਕਪਿਲਵਸਤੂ ਦੇ ਸਾਕਯ (2) ਸੁਸ਼ਮਾਗਿਰੀ ਦੇ ਭਾਰਗਾ (3) ਅਲਕੱਪਾ ਦੇ ਬੁੱਲੀ (4) ਕੇਸਪੁੱਤਾ ਦੇ ਕੱਲਾਮ (5) ਰਾਮਗਮਾ ਦੇ ਕੋਲੀਆ (6) ਪਾਲਾ ਦੇ ਮੱਲਾ (7) ਕੁਸ਼ੀਨਾਰਾ ਦੇ ਮੱਲਾ (8) ਪਿੱਫ਼ਾਲੀਵਾਨ ਦੇ ਮੋਰੀਆ (9) ਮਿਥੀਲਾ ਦੇ ਵਿਦੇਹ ਅਤੇ ਵੈਸ਼ਾਲੀ ਦੀ ਲਿੱਛਵੀ ਕੌਮ ਕੋਲ ਹੀ ਖੁਦਮੁਖ਼ਤਿਆਰੀ ਰਹਿ ਗਈ ਸੀ (ਕੌਲੇਸ਼ਵਰ ਰਾਏ, *ਐਨਸ਼ੀਐਂਟ ਇੰਡੀਆ*, 58-59)। ਇਨ੍ਹਾਂ ਵਿਚੋਂ ਵੀ ਕਾਸ਼ੀ, ਕੋਸ਼ਾਲ, ਵੱਜੀ ਤੇ ਮਗਧ ਵਧੇਰੇ ਤਾਕਤਵਰ ਸਨ। ਹੁਣ ਇਹ ਚਾਰੇ ਕੌਮਾਂ ਬਾਕੀਆਂ ਨੂੰ ਅਪਣੇ ਗੁਲਾਮ ਬਣਾਉਣ ਦੀ ਕੋਸ਼ਿਸ਼ ਕਰਦੀਆਂ ਰਹੀਆਂ। ਅਖੀਰ ਮਗਧ ਇਸ ਵਿਚ ਕਾਮਯਾਬ ਹੋ ਗਿਆ। ਭਾਵੇਂ ਮਗਧ ਦਾ ਬੋਲ-ਬਾਲਾ ਕਾਇਮ ਹੋ ਗਿਆ ਸੀ, ਪਰ ਫਿਰ ਵੀ ਵਿਦੇਹਯਾ (ਨੋਦੇਹਯਾ) ਪੰਜਾਬ ਵਿਚ, ਮਾਲਵ ਮਾਲਵਾ ਵਿਚ, ਗੁਰਜਾਰ ਮੌਜੂਦਾ ਗੁਜਰਾਤ ਵਿਚ, ਵਕਤਕ ਗੋਦਵਾਰੀ ਤੇ ਨਰਮਦਾ ਵਿਚਕਾਰ, ਪੱਲਵ ਕਾਂਚੀ ਤੇ ਮੌਜੂਦਾ ਮਦਰਾਸ ਦੁਆਲੇ, ਗੰਗਾ ਰਾਜੇ ਕਾਵੇਰੀ ਦਰਿਆ ਦੇ ਪੱਛਮ ਵਿਚ, ਪਾਂਡਵਾ ਕੇਰਲ ਵਿਚ, ਕਾਦੰਬ ਕਰਨਾਟਕ ਵਿਚ ਅਜੇ ਵੀ ਮੌਜੂਦ ਸਨ। ਇਸ ਤੋਂ ਇਲਾਵਾ ਕਾਮਰੂਪ (ਆਸਾਮ) ਦਾ ਰਾਜਾ ਵੀ ਬੜਾ ਤਾਕਤਵਰ ਸੀ। ਗੁਪਤ ਰਾਜੇ ਇਨ੍ਹਾਂ ਵਿਚੋਂ ਕਈਆਂ ਤੋਂ ਖਰਾਜ ਵਸੂਲ ਕਰਿਆ ਕਰਦੇ ਸਨ।

## ਪੰਜਾਬ 'ਤੇ 'ਵਿਦੇਸ਼ੀ' ਹਮਲਿਆਂ ਦੀ ਸ਼ੁਰੂਆਤ

ਬਹੁਤੇ ਤਵਾਰੀਖ਼ਦਾਨ ਆਰੀਆ ਲੋਕਾਂ ਨੂੰ ਮੱਧ ਏਸ਼ੀਆ ਤੋਂ ਆ ਕੇ ਇਨ੍ਹਾਂ ਦੇਸ਼ਾਂ 'ਤੇ ਕਾਬਜ਼ ਹੋਏ ਮੰਨਦੇ ਹਨ। ਪਰ ਕੁਝ ਤਵਾਰੀਖ਼ਦਾਨ 'ਆਰੀਆ ਥਿਊਰੀ' ਨੂੰ ਨਹੀਂ ਮੰਨਦੇ। ਜੇ ਕਰ ਆਰੀਆਂ ਦੇ ਮੱਧ ਏਸ਼ੀਆ ਤੋਂ ਆਉਣ ਦੀ ਥਿਊਰੀ ਨੂੰ ਇਕ ਪਾਸੇ ਕਰ ਦਿਤਾ ਜਾਵੇ (ਤੇ ਉਨ੍ਹਾਂ ਨੂੰ 'ਵਿਦੇਸ਼ੀ' ਨਾ ਮਨਿਆ ਜਾਵੇ) ਤਾਂ ਮੌਜੂਦਾ ਸਿੱਖ-ਹੋਮਲੈਂਡ 'ਤੇ ਵਿਦੇਸ਼ੀ ਹਮਲੇ ਸੰਨ 550 ਪੁਰਾਣਾ ਸਮਾਂ (ਯਾਨਿ 2500 ਸਾਲ ਪਹਿਲਾਂ) ਸ਼ੁਰੂ ਹੋ ਚੁਕੇ ਸਨ। ਸਭ ਤੋਂ ਪਹਿਲਾ ਹਮਲਾ ਸਾਈਰਸ (ਪੁਰਾਣਾ ਸਮਾਂ 558-530) ਨੇ ਕੀਤਾ ਸੀ। ਉਸ ਨੇ ਬੈਬੀਲੋਨੀਆ, ਮਿਸਰ, ਬੈਕਟਰੀਆ ਅਤੇ ਗੰਧਾਰ ਮੁਲਕਾਂ ਦੇ ਇਲਾਕੇ ਜਿਤ ਲਏ। ਪਰ ਉਹ ਇੱਥੇ ਟਿਕਿਆ ਨਹੀਂ। ਇਸ ਮਗਰੋਂ ਦਾਰੀਅਸ ਪਹਿਲਾ (ਪੁਰਾਣਾ ਸਮਾਂ 522-486) ਨੇ ਹਮਲਾ ਕੀਤਾ ਅਤੇ ਸਿੰਧ ਅਤੇ ਪੰਜ ਦਰਿਆਵਾਂ ਦੇ ਵਿਚਕਾਰ ਦਾ ਕੁਝ ਇਲਾਕਾ (ਸ਼ਾਇਦ ਮੁਲਤਾਨ ਦੇ ਆਲੇ-ਦੁਆਲੇ) ਕਬਜ਼ੇ ਵਿਚ ਕਰ ਲਿਆ। ਉਹ ਵੀ ਇੱਥੇ ਟਿਕਿਆ ਨਹੀਂ। ਪੁਰਾਣਾ ਸਮਾਂ 530 ਵਿਚ ਪਰਸ਼ੀਆ ਦੇ ਐਕਮੇਨਿਦ ਨੇ ਹਮਲਾ ਕਰ ਕੇ ਕੰਬੋਜਾਂ ਅਤੇ ਗੰਧਾਰਾਂ ਤੋਂ ਤਾਵਾਨ

ਲਿਆ ਸੀ। ਫਿਰ ਯੂਨਾਨੀਆਂ ਨੇ ਗੰਧਾਰ 'ਤੇ ਕਬਜ਼ਾ ਕਰ ਕੇ ਇਸ ਨੂੰ ਆਪਣਾ 20ਵਾਂ ਸੂਬਾ ਬਣਾ ਲਿਆ।

ਪੰਜਾਬ (ਮਦਰ ਦੇਸ) 'ਤੇ ਸਭ ਤੋਂ ਵੱਡਾ ਹਮਲਾ ਸਿਕੰਦਰ (ਪੁਰਾਣਾ ਸਮਾਂ 354-323) ਨੇ ਹਮਲਾ ਕੀਤਾ। ਉਹ ਪੰਜ ਹਜ਼ਾਰ ਘੋੜਸਵਾਰ ਤੇ ਤੀਹ ਹਜ਼ਾਰ ਪੈਦਲ ਫ਼ੌਜ ਲੈ ਕੇ ਪੁਰਾਣਾ ਸਮਾਂ 334 ਵਿਚ ਮੈਸੋਡੋਨੀਆ ਤੋਂ ਚਲਿਆ। 328 ਤਕ ਉਹ ਪਰਸ਼ੀਆ (ਈਰਾਨ ਵਗੈਰਾ) ਦਾ ਇਲਾਕਾ ਜਿੱਤ ਚੁਕਾ ਸੀ। 326 ਵਿਚ ਉਸ ਨੇ ਸਿੰਧ ਦਰਿਆ ਪਾਰ ਕੀਤਾ ਅਤੇ ਸਿੱਖ ਹੋਮਲੈਂਡ ਵਲ ਚਲ ਪਿਆ। ਸਿੰਧ ਤੇ ਜਿਹਲਮ ਦੇ ਵਿਚਕਾਰਲੇ ਦੇਸ ਤਕਸ਼ਿਲਾ ਦੇ ਰਾਜੇ ਅੰਬੀ ਨੇ ਇਕ-ਦਮ ਸਿਕੰਦਰ ਅੱਗੇ ਹਥਿਆਰ ਸੁਟ ਦਿਤੇ। ਪਰ ਜਦ ਸਿਕੰਦਰ ਜਿਹਲਮ ਦਰਿਆ 'ਤੇ ਪੁੱਜਾ ਤਾਂ ਜਿਹਲਮ ਤੇ ਝਨਾਂ ਵਿਚਲੇ ਦੇਸ ਦੇ ਰਾਜੇ ਪੋਰਸ ਨੇ ਉਸ ਦਾ ਰਾਹ ਡੱਕ ਲਿਆ। ਪੋਰਸ ਕੋਲ ਸਿਰਫ਼ ਪੰਜ ਹਜ਼ਾਰ ਪੈਦਲ ਫ਼ੌਜ, ਤਿੰਨ ਹਜ਼ਾਰ ਘੋੜਸਵਾਰ, ਇਕ ਹਜ਼ਾਰ ਹਾਥੀ ਤੇ ਇਕ ਸੌ ਤੀਹ ਰਥ ਸਨ। ਇਸ ਲੜਾਈ ਵਿਚ ਪੋਰਸ ਹਾਰ ਗਿਆ ਤੇ ਫੜਿਆ ਗਿਆ। ਅਖੀਰ ਸਿਕੰਦਰ ਨੇ ਉਸ ਦੀ ਦਲੇਰੀ ਤੇ ਸੂਝ ਵੇਖ ਕੇ ਉਸ ਨੂੰ ਮੁਆਫ਼ ਕਰ ਦਿਤਾ। ਹੁਣ ਝਨਾਂ ਤਕ ਸਿਕੰਦਰ ਦੀ ਹਕੂਮਤ ਸੀ। ਇਸ ਮਗਰੋਂ ਸਿਕੰਦਰ ਨੇ ਰਾਵੀ ਦਰਿਆ ਤਕ ਦਾ ਇਲਾਕਾ ਵੀ ਜਿਤ ਲਿਆ। ਉਸ ਨੇ ਅਗਲਾ ਦਰਿਆ ਬਿਆਸ ਪਾਰ ਕਰਨ ਵਾਸਤੇ ਮੌਜੂਦਾ ਤਲਵਾੜਾ ਦੇ ਨੇੜੇ ਦਾ ਪੱਤਣ ਚੁਣਿਆ। ਇਹ ਗੱਲ ਪੁਰਾਣਾ ਸਮਾਂ ਸਤੰਬਰ 326 ਦੀ ਹੈ। ਤਲਵਾੜੇ ਦੇ ਨੇੜੇ ਪਿੰਡ ਸਿਕੰਦਰ (ਜੋ ਮਗਰੋਂ ਉਸ ਦੇ ਨਾਂ 'ਤੇ ਹੀ ਬਣਿਆ ਸੀ) ਕੋਲ ਉਸ ਦੀ ਫ਼ੌਜ ਨੇ ਅੱਗੇ ਜਾਣੋਂ ਨਾਂਹ ਕਰ ਦਿਤੀ। ਉਹ ਪਿਛਲੇ ਅਠ ਸਾਲ ਤੋਂ ਲੜ ਰਹੇ ਸਨ ਤੇ ਥਕ ਚੁਕੇ ਸਨ। ਸਿਕੰਦਰ ਨੇ ਬਿਆਸ ਦਰਿਆ ਦੇ ਕੰਢੇ ਅਪਣੀ ਜਿੱਤ ਦੇ ਮੀਨਾਰ ਖੜੇ ਕੀਤੇ ਤੇ ਪਿੱਛੇ ਮੁੜਨਾ ਸ਼ੁਰੂ ਕਰ ਦਿਤਾ। ਉਹ ਯੂਨਾਨ ਵਲ ਮੁੜਦਿਆਂ ਸੰਨ 323 (ਪੁਰਾਣਾ ਸਮਾਂ) ਵਿਚ ਰਾਹ ਵਿਚ ਹੀ ਮਰ ਗਿਆ।

## ਮੌਰੀਆ ਖ਼ਾਨਦਾਨ

ਜਿਵੇਂ ਪਿੱਛੇ ਜ਼ਿਕਰ ਕੀਤਾ ਹੈ ਕਿ ਪੁਰਾਣਾ ਸਮਾਂ 500 ਦੇ ਕਰੀਬ ਕਾਸ਼ੀ, ਕੋਸ਼ਾਲ, ਮਗਧ ਅਤੇ ਵਜੀ (ਨੈਪਾਲ ਦਾ ਜਨਕਪੁਰ ਅਤੇ ਬਿਹਾਰ ਦਾ ਮੁਜ਼ੱਫ਼ਰਪੁਰ ਜ਼ਿਲ੍ਹਾ ਇਸ ਦੇਸ਼ ਦਾ ਇਲਾਕਾ ਸੀ) ਵਿਚ ਝਗੜੇ ਸ਼ੁਰੂ ਹੋ ਗਏ ਸਨ। ਇਨ੍ਹਾਂ ਝਗੜਿਆਂ ਵਿਚ ਮਗਧ ਕਾਮਯਾਬ ਹੋ ਗਿਆ ਸੀ। (ਰੋਮੀਲਾ ਥਾਪਰ, *ਏ ਹਿਸਟਰੀ ਆਫ਼ ਇੰਡੀਆ*, ਜਿਲਦ ਪਹਿਲੀ, ਸਫ਼ੇ 53-54)। ਇਨ੍ਹਾਂ ਦਿਨਾਂ ਵਿਚ ਪੰਜਾਬ 'ਤੇ ਬਹੁਤ ਸਾਰੇ ਵਿਦੇਸ਼ੀ ਹਮਲੇ ਹੋਏ ਪਰ ਇਨ੍ਹਾਂ ਵਿਚੋਂ ਬਹੁਤੇ ਤਾਂ ਸਤਲੁਜ ਤੋਂ ਪਾਰ ਵੀ ਨਾ ਜਾ ਸਕੇ। ਇਸ ਕਰ ਕੇ ਮਗਧ ਮਹਿਫ਼ੂਜ਼ ਰਿਹਾ। ਇਸ ਵੇਲੇ ਦਾ ਸਭ ਤੋਂ ਵਧ ਤਾਕਤਵਰ ਰਾਜਾ ਬਿੰਬਸਾਰ ਸੀ। ਉਸ ਨੇ ਕੋਸ਼ਾਲ ਅਤੇ ਵੈਸ਼ਾਲੀ ਦੇਸ਼ਾਂ ਦੀਆਂ ਸ਼ਹਿਜ਼ਾਦੀਆਂ ਨਾਲ ਵਿਆਹ ਕਰ ਕੇ ਆਪਣੇ ਦੁਸ਼ਮਣ ਵੀ ਕਮਜ਼ੋਰ ਕੀਤੇ ਤੇ ਆਪਣੀ ਤਾਕਤ ਵੀ


ਸਿਕੰਦਰ ਦਾ ਹਮਲੇ ਦਾ ਰੂਟ (327-326 ਪੁਰਾਣਾ ਕਾਲ)
ਔਕਸ (ਅਮੂ) ਦਰਿਆ
ਸੋਗਡੀਆ
ਬਲਖ
ਕੁੰਡੂਜ਼
ਬੈਕਟਰੀਆ ਹਕੂਮਤ
ਓਰਨਸ
ਕਾਬੁਲ
ਸਵਾਤ
ਖੈਬਰ ਦੱਰਾ
ਰਾਜਾ ਅੰਬੀ ਦਾ ਰਾਜ
ਤਕਸ਼ਿਲਾ
ਪੋਰਸ ਦਾ ਰਾਜ
ਗਜ਼ਨੀ
ਆਰਕੋਸੀਆ
ਕੰਧਾਰ
ਹੇਲਮੰਦ
ਦਰਿਆ ਜਿਹਲਮ
ਦਰਿਆ ਝਨਾਂ
ਦਰਿਆ ਸਿੰਧ
ਤਲਵਾੜਾ
ਬਿਆਸ
ਸਤਲੁਜ
ਸਤਲੁਜ
ਪਰਸ਼ਿਆ
ਗੇਦਰੋਸੀਆ
ਅਭਿਰਾਸ
ਥਾਰ ਮਾਰੂਥਲ
ਅਰਬ ਸਾਗਰ

ਵਧਾਈ। ਉਸ ਨੇ ਪੂਰਾ ਅੰਗਾ ਦੇਸ਼ (ਬੰਗਾਲ) ਜਿੱਤ ਲਿਆ। 493 (ਪੁਰਾਣਾ ਸਮਾਂ) ਵਿਚ ਬਿੰਬਸਾਰ ਦੇ ਪੁੱਤਰ ਅਜਾਤਸ਼ਤਰੂ ਨੇ ਉਸ ਨੂੰ ਕਤਲ ਕਰ ਕੇ ਹਕੂਮਤ ਸੰਭਾਲੀ। ਉਸ ਨੇ ਆਪਣੇ ਮਾਮੇ ਦੋਂ ਕੋਸ਼ਾਲ ਦੇਸ਼ ਖੋਹ ਲਿਆ ਅਤੇ ਫਿਰ ਕਾਸ਼ੀ ਦੇਸ਼ 'ਤੇ ਵੀ ਕਬਜ਼ਾ ਕਰ ਲਿਆ। ਅਜਾਤਸ਼ਤਰੂ 461 (ਪੁਰਾਣਾ ਸਮਾਂ) ਵਿਚ ਮਰ ਗਿਆ। ਉਸ ਤੋਂ ਮਗਰੋਂ ਪੰਜ ਰਾਜੇ ਆਏ ਪਰ ਲੋਕ ਉਨ੍ਹਾਂ ਤੋਂ ਔਖੇ ਸਨ। ਅਖ਼ੀਰ ਲੋਕਾਂ ਨੇ ਇਨ੍ਹਾਂ ਸਰਿਆਂ ਦੀ ਥਾਂ ਸ਼ਿਸ਼ੂਨਾਗ ਨੂੰ ਰਾਜਾ ਮੰਨ ਲਿਆ। ਉਸ ਦੇ ਖ਼ਾਨਦਾਨ ਨੇ 365 (ਪੁਰਾਣਾ ਸਮਾਂ) ਤਕ ਰਾਜ ਕੀਤਾ (ਰੋਮੀਲਾ ਥਾਪਰ, *ਏ ਹਿਸਟਰੀ ਆਫ਼ ਇੰਡੀਆ*, ਜਿਲਦ ਪਹਿਲੀ, ਸਫ਼ੇ 56-57)।

ਸੰਨ 365 (ਪੁਰਾਣਾ ਸਮਾਂ) ਵਿਚ ਇਨ੍ਹਾਂ ਤੋਂ ਮਹਾਪਦਮ ਨੰਦ ਨੇ ਹਕੂਮਤ ਖੋਹ ਲਈ। ਨੰਦ ਦੀ ਹਕੂਮਤ ਵੀ ਸਿਰਫ਼ 40 ਕੂ ਸਾਲ ਹੀ ਰਹੀ। ਉਸ ਦੇ ਜਰਨੈਲ ਚੰਦਰਗੁਪਤ ਮੌਰੀਆ (317-297 ਪੁਰਾਣਾ ਸਮਾਂ) ਨੇ ਉਸ ਤੋਂ ਹਕੂਮਤ ਖੋਹ ਲਈ (ਉਸ ਦੀ ਹਕੂਮਤ ਦੀ ਕਾਇਮੀ ਪਿੱਛੇ ਚਾਣਕਯ/ਕੌਟਲਿਆ ਦਾ ਰੋਲ ਮੰਨਿਆ ਜਾਦਾ ਹੈ)। ਕੁਝ ਲੇਖਕ ਪੰਜਾਬ ਤੋਂ ਬਿਹਾਰ ਅਤੇ ਪੱਛਮ ਵਿਚ ਗੁਜਰਾਤ ਤਕ ਦੇ ਇਲਾਕੇ ਨੂੰ ਉਸ ਦੀ ਹਕੂਮਤ ਦਾ ਹਿੱਸਾ ਮੰਨਦੇ ਹਨ। ਚੰਦਰਗੁਪਤ ਮੌਰੀਆ ਦਾ ਪੁੱਤਰ ਬਿੰਦੂਸਾਰ 297 ਤੋਂ 272 (ਪੁਰਾਣਾ ਸਮਾਂ) ਤਕ ਰਾਜ ਕਰਦਾ ਰਿਹਾ ਸੀ। ਇਸ ਮਗਰੋਂ ਬਿੰਦੂਸਾਰ ਦੇ ਪੁੱਤਰ ਅਸ਼ੋਕ (273 ਤੋਂ 231) ਨੇ 42 ਸਾਲ ਰਾਜ ਕੀਤਾ। ਬ੍ਰਿਹਦਰਥ ਮੌਰੀਆ ਖ਼ਾਨਦਾਨ ਦਾ ਆਖ਼ਰੀ ਰਾਜਾ ਸੀ। ਉਸ ਦੇ ਬ੍ਰਾਹਮਣ ਵਜ਼ੀਰ ਪੁਸ਼ਿਆਮਿਤਰ ਨੇ ਉਸ ਨੂੰ ਕਤਲ ਕਰ ਕੇ-ਹਕੂਮਤ 'ਤੇ ਕਬਜ਼ਾ ਕਰ ਲਿਆ। ਪੁਸ਼ਿਆਮਿਤਰ ਨੇ (185-149 ਪੁਰਾਣਾ ਸਮਾਂ) 36 ਸਾਲ ਰਾਜ ਕੀਤਾ। ਉਸ ਦੇ ਵਾਰਸ ਇਸ ਮਗਰੋਂ ਹੋਰ 76 ਸਾਲ ਰਾਜ ਕਰਦੇ ਰਹੇ। {ਵੱਖ-ਵੱਖ ਸੋਮਿਆਂ ਵਿਚ ਇਨ੍ਹਾਂ ਸਾਲਾਂ ਵਿਚ ਇਕ-ਦੋ ਸਾਲ ਦਾ ਫ਼ਰਕ ਵੀ ਮਿਲਦਾ ਹੈ)। ਇਨ੍ਹਾਂ ਬ੍ਰਾਹਮਣਾਂ ਤੋਂ ਮਗਰੋਂ ਕਨਵਾਂ ਨੇ 45 ਸਾਲ (73 ਤੋਂ 28 ਪੁਰਾਣਾ ਸਮਾਂ) ਰਾਜ ਕੀਤਾ। ਪਹਿਲਾ ਕਨਵ ਰਾਜਾ ਵਾਸੁਦੇਵ ਸੀ। ਵਾਸੁਦੇਵ ਤੋਂ ਮਗਰੋਂ ਭੂਮੀ ਮਿਤਰ, ਨਾਰਾਇਣ ਤੇ ਸੁਸਰਾਮ ਨੇ ਰਾਜ ਕੀਤਾ। ਪਰ ਇਨ੍ਹਾਂ ਦੀ ਹਕੂਮਤ ਬਹੁਤ ਕਮਜ਼ੋਰ ਸੀ ਤੇ ਪੰਜਾਬ ਵਿਚ ਇਨ੍ਹਾਂ ਦੀ ਤਾਕਤ ਨਾਂਹ ਦੇ ਬਰਾਬਰ ਸੀ।

ਉਧਰ ਵਿਦੇਸ਼ੀ ਤਾਕਤਾਂ ਨੇ ਪੰਜਾਬ ਵਲ ਫੇਰ ਮੂੰਹ ਕਰ ਲਿਆ ਸੀ। ਪੁਰਾਣਾ ਸਮਾਂ 60 ਤੋਂ ਨਵਾਂ ਸਮਾਂ 22, ਯਾਨੀ 82 ਸਾਲ, ਸ਼ੱਕਾਂ ਨੇ ਪੰਜਾਬ 'ਤੇ ਰਾਜ ਕੀਤਾ। ਇਸ ਮਗਰੋਂ ਕੁਸ਼ਾਨ ਰਾਜਿਆਂ ਨੇ ਆਪਣਾ ਬੋਲ-ਬਾਲਾ ਕਾਇਮ ਕੀਤਾ। ਕੁਸ਼ਾਨ ਕਬੀਲੇ ਦਾ ਸਭ ਤੋਂ ਵਧ ਤਾਕਤਵਰ ਰਾਜਾ ਕਨਿਸ਼ਕ ਸੀ। ਕਨਿਸ਼ਕ ਦਾ ਸਮਾਂ ਵੱਖ-ਵੱਖ ਤਾਰੀਖ਼ਦਾਨ ਵੱਖ-ਵੱਖ ਦੇਂਦੇ ਹਨ ਪਰ ਬਹੁਤੇ ਉਸ ਦਾ ਸਮਾਂ ਸੰਨ 78 (ਨਵਾਂ ਸਮਾਂ, ਮੌਜੂਦਾ ਸੰਨ) ਤੋਂ ਮੰਨਦੇ ਹਨ। ਕਨਿਸ਼ਕ ਦੀ ਹਕੂਮਤ ਪਾਰਥੀਆ, ਬੈਕਟਰੀਆ, ਪੰਜਾਬ ਅਤੇ ਕਸ਼ਮੀਰ 'ਤੇ ਸੀ। ਕਨਿਸ਼ਕ ਵਲੋਂ ਸਾਕੇਤ ਤੇ ਮਗਧ (ਪੂਰਬ ਵਿਚ), ਖੋਤਾਨ ਤੇ ਯਾਰਕੰਦ (ਉੱਤਰ ਵਿਚ) ਵਗ਼ੈਰਾ ਇਲਾਕਿਆਂ ਉਤੇ ਹਮਲਿਆਂ ਦਾ ਜ਼ਿਕਰ

## ਚੰਦਰਗੁਪਤ ਮੋਰੀਆ ਦਾ ਰਾਜ



ਵੀ ਮਿਲਦਾ ਹੈ। ਉਸ ਨੇ ਚੀਨੀਆਂ ਨਾਲ ਵੀ ਟੱਕਰ ਲਈ ਸੀ।

ਕਨਿਸ਼ਕ ਦੇ ਵਾਰਸ ਚੌਥੀ ਸਦੀ ਤਕ ਰਾਜ ਕਰਦੇ ਰਹੇ। ਉਨ੍ਹਾਂ ਨੂੰ ਸਭ ਤੋਂ ਪਹਿਲਾ ਚੈਲੰਜ ਹੂਨ ਕਬੀਲੇ ਨੇ ਕੀਤਾ, ਜਿਨ੍ਹਾਂ ਨੇ ਸੰਨ 405 ਵਿਚ ਕਨਿਸ਼ਕਾਂ ਤੋਂ ਪਿਸ਼ਾਵਰ ਤਕ ਦਾ ਉਪਰਲਾ (ਪਹਾੜੀ) ਇਲਾਕਾ ਖੋਹ ਲਿਆ। ਫਿਰ ਉਨ੍ਹਾਂ ਨੇ ਗੁਪਤ ਖ਼ਾਨਦਾਨ ਤੋਂ ਪੰਜਾਬ ਦਾ ਬਾਕੀ ਇਲਾਕਾ ਵੀ ਖੋਹ ਲਿਆ। ਪਰ ਹੂਨ ਬਹੁਤ ਦੇਰ ਤਕ ਕਾਇਮ ਨਾ ਰਹਿ ਸਕੇ। ਉਨ੍ਹਾਂ ਦਾ ਆਖਰੀ ਰਾਜਾ ਮਿਹਰਕੁਲ ਸੀ।

## ਗੁਪਤ ਰਾਜਿਆਂ ਦਾ ਅਖੌਤੀ-ਸੁਨਹਿਰੀ ਕਾਲ

319-20 ਵਿਚ ਮਗਧ (ਰਾਜਧਾਨੀ ਪਾਟਲੀਪੁੱਤਰ) ਵਿਚ ਚੰਦਰਗੁਪਤ ਨਾਂ ਦੇ ਰਾਜੇ ਦੀ ਹਕੂਮਤ ਸੀ। ਉਹ ਕੋਈ ਵੱਡੀ ਤਾਕਤ ਨਹੀਂ ਸੀ। ਉਸ ਨੇ 308 ਵਿਚ ਲੱਛਵੀ ਦੇਸ਼ ਦੇ ਰਾਜੇ ਦੀ ਸ਼ਹਿਜ਼ਾਦੀ ਨਾਲ ਵੈਸ਼ਾਲੀ ਸ਼ਹਿਰ ਵਿਚ ਵਿਆਹ ਕਰ ਲਿਆ। ਹੁਣ ਉਸ ਨੂੰ ਲਿੱਛਵੀ ਰਾਜੇ ਦੀ ਮਦਦ ਵੀ ਹਾਸਿਲ ਸੀ। ਉਸ ਨੇ ਅਉਧ, ਬਿਹਾਰ ਅਤੇ ਤਿਰਹੁਤ 'ਤੇ ਵੀ ਕਬਜ਼ਾ ਕਰ ਲਿਆ। 326 ਵਿਚ ਉਸ ਦੀ ਮੌਤ ਮਗਰੋਂ ਸਮੁੰਦਰਗੁਪਤ ਗੱਦੀ 'ਤੇ ਬੈਠਿਆ। ਉਸ ਨੇ 50 ਸਾਲ ਰਾਜ ਕੀਤਾ ਤੇ ਇਸ ਦੀਆਂ ਹੱਦਾਂ ਪੂਰਬ ਵਿਚ ਜਮਨਾ, ਪੱਛਮ ਵਿਚ ਚੰਬਲ ਤਕ, ਦੱਖਣ ਵਿਚ ਨਰਬਦਾ ਤਕ ਤੇ ਉੱਤਰ ਵਿਚ ਹਿਮਾਲਾ ਤਕ ਜਾ ਪੁੱਜੀਆਂ। ਉਸ ਮਗਰੋਂ ਉਸ ਦਾ ਪੁੱਤਰ ਚੰਦਰਗੁਪਤ ਦੂਜਾ 375 ਵਿਚ ਤਖ਼ਤ 'ਤੇ ਬੈਠਿਆ ਅਤੇ ਉਸ ਨੇ 413 ਤਕ ਰਾਜ ਕੀਤਾ ਤੇ ਹੋਰ ਬਹੁਤ ਸਾਰੇ ਦੇਸ਼ ਜਿੱਤ ਲਏ ਤੇ ਕਈਆਂ ਤੋਂ ਨਜ਼ਰਾਨੇ ਤੇ ਟੈਕਸ ਵਸੂਲਿਆ। ਇਸ ਮਗਰੋਂ ਹੋਰ ਛੋਟੇ ਛੋਟੇ ਗੁਪਤ ਰਾਜੇ 480 ਸੰਨ ਤਕ ਰਾਜ ਕਰਦੇ ਰਹੇ ਤੇ ਇਸ ਮਗਰੋਂ ਇਨ੍ਹਾਂ ਦਾ ਜ਼ਵਾਲ ਸ਼ੁਰੂ ਹੋ ਗਿਆ।

***ਇਸ ਕਾਲ ਵਿਚ ਵਿਦੇਸ਼ੀ ਹਮਲਿਆਂ ਤੋਂ ਬਚਾਅ ਰਿਹਾ ਜਿਸ ਕਾਰਨ ਲੋਕ ਮਾਲੀ ਪੱਖੋਂ ਕਾਫ਼ੀ ਸੌਖੇ ਰਹੇ। ਇਸ ਕਾਲ ਵਿਚ ਰਾਜਿਆਂ ਨੇ ਆਪਣੀ ਦੌਲਤ ਨੂੰ ਵੱਡੀਆਂ-ਵੱਡੀਆਂ ਈਮਾਰਤਾਂ, ਖ਼ਾਸ ਕਰ ਕੇ ਪਹਾੜਾਂ ਤੇ ਗੁਫ਼ਾਵਾਂ ਵਿਚ ਮੂਰਤੀਆਂ ਜਿਨ੍ਹਾਂ ਵਿਚ ਕਾਮ ਦੇ ਦ੍ਰਿਸ਼, ਖ਼ੂਬਸੂਰਤ ਔਰਤਾਂ ਦੇ ਜਿਸਮ, ਮਸਨੂਹੀ ਦੇਵੀ ਦੇਵਤਿਆਂ ਦੇ ਬੁਤ ਸ਼ਾਮਿਲ ਸਨ, ਬਣਾਉਣ ਵਾਸਤੇ ਵਰਤਿਆ। ਅਗਲੇ ਸੱਤ ਸੌ ਸਾਲ ਵੀ ਵਿਦੇਸ਼ੀ ਹਮਲਿਆਂ ਤੋਂ ਬਚਾਅ ਹੋਣ ਕਾਰਨ ਰਾਜਿਆਂ ਦਾ ਬਹੁਤਾ ਜ਼ੋਰ ਇਹੋ ਜਿਹੀਆਂ ਈਮਾਰਤਾਂ ਅਤੇ ਗੁਫ਼ਾਵਾਂ ਬਣਾਉਣ 'ਤੇ ਸੀ। ਪਹਿਲਾਂ ਤਾਂ ਇਨ੍ਹਾਂ ਵਿਚਲੇ ਬੁੱਤ ਸਿਰਫ਼ ਪੱਥਰ ਦੇ ਹੀ ਬਣਦੇ ਸਨ ਪਰ ਮਗਰੋਂ ਇਹ ਸੋਨੇ ਤੇ ਹੀਰਿਆਂ ਦੇ ਵੀ ਬਣਨ ਲੱਗ ਪਏ ਅਤੇ ਇਨ੍ਹਾਂ ਦੇ ਜਿਸਮ 'ਤੇ ਕੀਮਤੀ ਕਪੜੇ, ਗਹਿਣੇ ਤੇ ਹੀਰੇ-ਮੋਤੀ ਵੀ ਸੱਜਣ ਲਗ ਪਏ। ਫਿਰ ਪਹਾੜਾਂ ਅਤੇ ਗੁਫ਼ਾਵਾਂ ਤੋਂ ਬਾਅਦ ਸ਼ਹਿਰਾਂ ਵਿਚ ਵੀ ਵੱਡੀਆਂ-ਵੱਡੀਆਂ ਈਮਾਰਤਾਂ ਬਣਨ ਲਗ ਪਈਆਂ। ਇਨ੍ਹਾਂ ਵਿਚੋਂ ਬਹੁਤੇ ਧਾਰਮਿਕ ਬੁੱਤ ਬੁੱਧ ਅਤੇ ਵਰਧਮਾਨ ਮਹਾਂਵੀਰ ਦੇ ਸਨ ਜਾਂ ਫਿਰ ਕਲਪਿਤ ਦੇਵੀ ਦੇਵਤਿਆਂ ਦੇ। ਰਾਮ ਕ੍ਰਿਸ਼ਨ ਅਜੇ***

# ਗੁਪਤ ਰਾਜਿਆਂ ਦੀ ਹਕੂਮਤ



*ਵੀ 'ਪ੍ਰਗਟ' ਨਹੀਂ ਸਨ ਹੋਏ (ਵੇਖੋ ਅਜੰਤਾ, ਐਲੋਰਾ, ਖਜੂਰਾਹੋ ਦੀਆਂ ਗੁਫ਼ਾਵਾਂ ਤੇ ਕੋਨਾਰਕ, ਪੁਰੀ, ਕਟਕ ਤੇ ਹੋਰ ਵੱਡੇ-ਵੱਡੇ ਪੁਰਾਣੇ ਮੰਦਰ)। ਰਾਜਿਆਂ ਵੱਲੋਂ ਇਹੋ ਜਿਹੀਆਂ ਈਮਰਤਾਂ ਬਣਾਉਣਾ ਆਪਣੀ ਦੌਲਤ ਤੇ ਤਾਕਤ ਦਾ ਇਜ਼ਹਾਰ ਕਰਨਾ ਵੀ ਸੀ।*

## ਹਰਸ਼ ਵਰਧਨ ਦੀ ਹਕੂਮਤ

ਛੇਵੀਂ ਸਦੀ ਦੇ ਸ਼ੁਰੂ ਵਿਚ ਮਗਧ ਵਿਚ ਵਰਮਨ ਖ਼ਾਨਦਾਨ ਨੇ ਆਜ਼ਾਦ ਹਕੂਮਤ ਕਾਇਮ ਕਰ ਲਈ। ਵਰਮਨ ਗਯਾ ਦੇ ਨੇੜੇ ਦੇ ਇਲਾਕੇ ਦੇ ਮੌਖਰੀ ਕਬੀਲੇ ਦੇ ਲੋਕ ਸਨ। ਇਨ੍ਹਾਂ ਨੇ ਵੱਖ-ਵੱਖ ਟੁਕੜਿਆਂ ਵਿਚ ਦੋ ਸਦੀਆਂ ਤਕ ਹਕੂਮਤ ਕੀਤੀ। ਇਸ ਹਾਲਤ ਵਿਚ ਪੰਜਾਬ ਵੀ ਮਗਧ ਦੇ ਰਾਜਿਆਂ ਤੋਂ ਆਜ਼ਾਦ ਹੋ ਗਿਆ। ਸਤਲੁਜ ਤੋਂ ਸਿੰਧ ਤਕ ਕਈ ਕਿਸਾਨ ਕਬੀਲਿਆਂ ਨੇ ਹਕੂਮਤ ਕਾਇਮ ਕਰ ਲਈ ਸੀ। ਸਤਲੁਜ ਤੇ ਜਮਨਾ ਵਿਚਕਾਰ ਵਰਧਨ ਕਬੀਲਾ ਕਾਬਜ਼ ਹੋ ਗਿਆ ਸੀ। ਇਨ੍ਹਾਂ ਦਾ ਪਹਿਲਾ ਰਾਜਾ ਪ੍ਰਭਾਕਰ ਵਰਧਨ ਸੀ। ਉਸ ਨੇ 580 ਤੋਂ 605 ਤਕ ਰਾਜ ਕੀਤਾ। ਉਸ ਮਗਰੋਂ ਹਰਸ਼ ਵਰਧਨ ਨੇ 647 ਤਕ ਰਾਜ ਕੀਤਾ। ਉਸ ਦਾ ਰਾਜ ਥਾਨੇਸਰ ('ਮਹਾਂਭਾਰਤ' ਕਾਵਿ-ਨਾਵਲ ਦੇ ਹਰਮਨ ਪਿਆਰਾ ਹੋਣ ਮਗਰੋਂ ਕੁਰੂਕਸ਼ੇਤਰ) ਤੋਂ ਬੰਗਾਲ ਤਕ ਸੀ। ਪੱਛਮ ਵਿਚ ਗੁਜਰਾਤ, ਸੌਰਾਸ਼ਟਰ, ਮਾਲਵਾ ਉਸ ਦੇ ਰਾਜ ਦਾ ਹਿੱਸਾ ਸੀ। ਥਾਨੇਸਰ, ਇੰਦਰਪ੍ਰਸਥ (ਹੁਣ ਦਿੱਲੀ), ਗਵਾਲੀਅਰ, ਮਥਰਾ, ਉਜੈਨ, ਸਾਂਚੀ, ਪ੍ਰਯਾਗ (ਅਲਾਹਾਬਾਦ), ਕਾਸ਼ੀ (ਵਾਰਾਨਸੀ), ਨਾਲੰਦਾ, ਕਨੌਜ, ਪਾਟਲੀਪੁਤਰ (ਪਟਨਾ) ਵਗ਼ੈਰਾ ਉਸ ਦੇ ਰਾਜ ਦੇ ਮੁਖ ਸ਼ਹਿਰ ਸਨ। ਪੰਜ ਦਰਿਆਵਾਂ ਦੀ ਧਰਤੀ ਉਸ ਦੇ ਰਾਜ ਵਿਚ ਸ਼ਾਮਿਲ ਨਹੀਂ ਸੀ। (ਪੰਜਾਬ ਦੀ ਹਕੂਮਤ ਨੂੰ ਉਹ ਜਲੰਧਰ/ਤ੍ਰਿਗਰਤ ਦੇਸ ਲਿਖਦਾ ਹੈ)। ਹਰਸ਼ ਵਰਧਨ ਬੋਧੀ ਰਾਜਾ ਸੀ। ਉਸ ਦੇ ਹੁੰਦਿਆਂ ਚੀਨੀ ਯਾਤਰੀ ਹਿਊਨ ਸਾਂਗ (ਸੰਨ 630-44 ਵਿਚਕਾਰ) ਪੰਜਾਬ ਵਿਚ ਆਇਆ ਸੀ ਤੇ ਉਸ ਨੇ ਇਸ ਮੁਲਕ ਦੇ ਪੁਰਅਮਨ ਮਾਹੌਲ ਦਾ ਜ਼ਿਕਰ ਕਰਦਿਆਂ ਲਿਖਿਆ ਸੀ ਹਰਸ਼ ਦੇ ਰਾਜ ਵਿਚ ਹਜ਼ਾਰਾਂ ਬੋਧੀ ਭਿਕਸ਼ੂ ਤੇ ਪ੍ਰਚਾਰਕ ਸਨ ਤੇ ਉਨ੍ਹਾਂ ਦੇ ਮੱਠਾਂ ਵਿਚ ਹਜ਼ਾਰਾਂ ਲੋਕ ਹਰ ਵੇਲੇ ਹਾਜ਼ਿਰ ਰਹਿੰਦੇ ਸਨ। ਉਸ ਵੇਲੇ ਮੌਜੂਦਾ ਮੱਧ-ਭਾਰਤ ਜ਼ੋਨ ਵਿਚ ਚਲੂਕਯ ਤੇ ਕਰਨਾਟਕ ਵਿਚ ਪੱਲਵ ਹਕੂਮਤ ਕਰ ਰਹੇ ਸਨ।

## ਰਾਜਪੂਤਾਂ ਦੀਆਂ ਹਕੂਮਤਾਂ

ਹਰਸ਼ ਵਰਧਨ ਦੀ ਮੌਤ ਤੋਂ ਬਾਅਦ ਸਾਊਥ ਏਸ਼ੀਆ ਦੇ ਬਹੁਤੇ ਹਿੱਸੇ ਵਿਚ ਰਾਜਪੂਤਾਂ ਦੀ ਹਕੂਮਤ ਕਾਇਮ ਹੋ ਗਈ। ਰਾਜਪੂਤਾਂ ਵਿਚੋਂ ਮੁਖ ਸਨ: ਚੰਦੇਲ, ਚੌਹਾਨ, ਰਾਠੌਰ ਗੁਰਜਾਰ-ਪ੍ਰਤਿਹਾਰ, ਪਰਮਾਰ, ਸੋਲੰਕੀ ਤੇ ਚਾਲੂਕਯ। ਇਸ ਤੋਂ ਇਲਾਵਾ (ਮੌਜੂਦਾ ਹਰਿਆਣਾ ਦੇ ਇਲਾਕੇ ਵਿਚ) ਤੋਮਰ ਕਬੀਲਾ ਵੀ ਬੜਾ ਤਕੜਾ ਸੀ।

ਨੌਵੀਂ ਸਦੀ ਦੇ ਅੱਧ ਵਿਚ ਚੰਦੇਲਾਂ ਨੇ ਬੁੰਦੇਲਖੰਡ ਵਿਚ ਆਪਣੀ ਹਕੂਮਤ ਦੀਆਂ

# ਹਰਸ਼ ਵਰਧਨ ਦੇ ਰਾਜ ਦੀਆਂ ਹੱਦਾਂ (ਸੰਨ 650)



ਜੜ੍ਹਾਂ ਪੱਕੀਆਂ ਕਰ ਲਈਆਂ ਸਨ। ਉਨ੍ਹਾਂ ਦੇ ਰਾਜੇ ਯਸ਼ੋਵਰਮਨ ਨੇ ਦਸਵੀਂ ਸਦੀ ਵਿਚ ਚੇਦੀਆਂ ਕੋਲੋਂ ਕਲੰਜਰ ਦਾ ਕਿਲ੍ਹਾ ਵੀ ਖੋਹ ਲਿਆ (*ਹਿਸਟਰੀ ਆਫ਼ ਇੰਡੀਆ*, ਐਮ. ਪਰੋਥੇਰੋ, ਸਫ਼ੇ 153-55)। ਮਗਰੋਂ ਚੰਦੇਲਾਂ ਨੇ ਮੌਜੂਦਾ ਖਜੂਰਾਹੋ ਦਾ ਆਲਾ-ਦੁਆਲਾ ਵੀ ਜਿੱਤ ਲਿਆ ਸੀ (ਜਿੱਥੇ ਉਨ੍ਹਾਂ ਨੇ ਵੱਡੇ-ਵੱਡੇ ਮੰਦਰ ਬਣਾਏ ਸਨ)। ਪੰਜਾਬ ਵਿਚ ਚੌਹਾਨ ਤਾਕਤ ਬਣਾ ਰਹੇ ਸਨ। ਦਿੱਲੀ (ਜਿਸ ਦੀ ਨੀਂਹ 736 ਵਿਚ ਤੋਮਰ ਰਾਜਪੂਤਾਂ ਨੇ ਰੱਖੀ ਸੀ) 'ਤੇ ਚੌਹਾਨ ਕਾਬਜ਼ ਹੋ ਚੁਕੇ ਸਨ ਤੇ ਇਨ੍ਹਾਂ ਦੀ ਹਕੂਮਤ ਆਗਰਾ ਅਤੇ ਗਵਾਲੀਅਰ ਤਕ ਸੀ। ਮਗਰੋਂ ਤੋਮਰ ਰਾਜਪੂਤਾਂ ਦੇ ਕਿਲ੍ਹੇ ਗਵਾਲੀਅਰ 'ਤੇ ਕਛਵਾਹਾ (ਮਗਰੋਂ ਅੰਬੇਰੀ/ਜੈਪੁਰੀ) ਰਾਜਪੂਤਾਂ ਦਾ ਕਬਜ਼ਾ ਹੋ ਚੁਕਾ ਸੀ।

ਪਰਮਾਰ-ਰਾਜਪੂਤ ਧਾਰ ਦੇ ਇਲਾਕੇ, ਯਾਨਿ 'ਖਾਨ ਦੇਸ਼' 'ਚ ਹਕੂਮਤ ਕਰ ਰਹੇ ਸਨ। ਉਨ੍ਹਾਂ ਦੀ ਰਾਜਧਾਨੀ ਧਾਰ ਸੀ (ਪਰਮਾਰਾਂ ਦਾ ਸਿਰਮੌਰ ਰਾਜਾ ਭੋਜ ਮੁਹਾਵਰਿਆਂ ਦਾ ਹਿੱਸਾ ਵੀ ਹੈ: *ਕਹਾਂ ਰਾਜਾ ਭੋਜ ਕਹਾਂ ਗੰਗੂ ਤੇਲੀ*)। ਭੋਜ ਰਾਜੇ ਦਾ ਸਮਾਂ 1010 ਤੋਂ 1062 ਤਕ ਦਾ ਸੀ। ਮਹਾਨ ਸਿੱਖ ਜਰਨੈਲ ਭਾਈ ਮਨੀ ਸਿੰਘ ਇਸੇ ਖ਼ਾਨਦਾਨ ਵਿੱਚੋਂ ਸਨ। ਪਰਮਾਰਾਂ ਕੋਲੋਂ ਅਲਾਉ-ਦੀਨ ਖਲਜੀ ਨੇ ਹਕੂਮਤ ਖੋਹੀ ਸੀ।

ਗੁਰਜਾਰ-ਪ੍ਰਤਿਹਾਰ ਕਾਠੀਆਵਾੜ (ਹੁਣ ਗੁਜਰਾਤ) ਦੇ ਮਾਲਿਕ ਸਨ। ਉਨ੍ਹਾਂ ਦੇ ਵੱਡੇ ਰਾਜੇ ਵਤਸ ਰਾ ਅਤੇ ਭੋਜ (ਜਿਸ ਨੇ ਕਨੌਜ ਨੂੰ ਰਾਜਧਾਨੀ ਬਣਾਇਆ ਸੀ) ਹੋਏ ਸਨ। ਦੱਖਣੀ ਦੇਸ਼ਾਂ (ਮੌਜੂਦਾ ਆਂਧਰਾ, ਕਰਨਾਟਕ ਵਗ਼ੈਰਾ) ਵਿਚ ਚੋਲਾ ਤੇ ਪਾਂਡਯਾ ਕਬੀਲਿਆਂ ਦੀ ਹਕੂਮਤ ਸੀ। ਬਿਹਾਰ, ਬੰਗਾਲ, ਆਸਾਮ ਤੇ ਮੱਧ ਪ੍ਰਦੇਸ਼ ਦੇ ਪੂਰਬੀ ਇਲਾਕੇ ਵਿਚ ਪਾਲਾ ਕੌਮ ਦੀ ਹਕੂਮਤ ਸੀ। ਮੇਵਾੜ ਵਿਚ ਸਿਸੋਡੀਆ (ਜਿਹੜੇ ਕਿ ਅਠਵੀਂ ਸਦੀ ਵਿਚ ਗੁਜਰਾਤ ਤੋਂ ਆਏ ਸਨ) ਦੀ ਹਕੂਮਤ ਸੀ। ਗੁਜਰਾਤ ਵਿਚ ਚਾਲੂਕਯ ਹਕੂਮਤ ਕਰ ਰਹੇ ਸਨ। ਜੈਪੁਰ, ਅੰਬੇਰ ਵਿਚ ਕਛਵਾਹਾ ਰਾਜਪੂਤ ਰਾਜ ਕਰਦੇ ਸਨ।

ਇਹ ਰਾਜਪੂਤ ਕਬੀਲੇ ਆਪਸ ਵਿਚ ਲੜਦੇ ਵੀ ਰਹਿੰਦੇ ਸਨ ਤੇ ਇਕ ਦੂਜੇ ਤੋਂ ਇਲਾਕੇ ਖੋਹਣ ਵਿਚ ਕਾਮਯਾਬ ਵੀ ਹੋਏ ਸਨ। ਕਈ ਕੌਮਾਂ ਹੱਥੋਂ ਤਾਕਤ ਨਿਕਲ ਗਈ ਤੇ ਕਈ ਦੇਸ਼ਾਂ ਦਾ ਨਾਂ-ਨਿਸ਼ਾਨ ਮਿਟ ਗਿਆ ਤੇ ਉਹ ਕਿਸੇ ਹੋਰ ਦੇਸ਼ ਦਾ ਹਿੱਸਾ ਬਣ ਗਏ। ਸੋਲੰਕੀ ਭਾਵੇਂ ਗੁਜਰਾਤ ਵਿਚ ਕਾਇਮ ਰਹੇ ਪਰ ਚੰਡੇਲ ਪਰਮਾਰਾਂ ਤੇ ਕਲੂਚਰੀਆਂ ਦੇ ਖ਼ਿਲਾਫ਼ ਲੜਦੇ ਰਹੇ। ਪਰਮਾਰਾਂ ਤੇ ਮਾਂਡੂਆਂ ਵਿਚ ਇਕ ਵਾਰ ਬੜੀ ਜ਼ਬਰਦਸਤ ਜੰਗ ਹੋਈ ਜਿਸ ਵਿਚ ਮਾਂਡੂਆਂ ਦਾ ਤਕਰੀਬਨ ਸਫ਼ਾਇਆ ਹੀ ਹੋ ਗਿਆ।

ਇਸ ਦੌਰਾਨ ਕੁਝ ਮੁਲਕ ਬਿਲਕੁਲ ਬਚੇ ਰਹੇ ਕਿਉਂਕਿ ਉਹ ਪਹਾੜੀ ਇਲਾਕੇ ਵਿਚ ਸਨ। ਇਹ ਸਨ: ਨੈਪਾਲ, ਜਿਸ ਨੇ 878 ਵਿਚ ਮੱਲਾ, ਸ਼ਾਕਯ ਅਤੇ ਤਿਬਤ ਤੋਂ ਇਲਾਕੇ ਖੋਹ ਕੇ ਆਜ਼ਾਦ ਮੁਲਕ ਕਾਇਮ ਕਰ ਲਿਆ ਸੀ। ਇੰਞ ਹੀ ਕਾਮਰੂਪ (ਹੁਣ ਆਸਾਮ) ਵੀ ਪੂਰੀ ਤਰ੍ਹਾਂ ਆਜ਼ਾਦ ਮੁਲਕ ਸੀ। ਇਸ ਨੂੰ 1253 ਵਿਚ ਆਹੋਮ ਲੋਕਾਂ ਨੇ ਜਿੱਤ ਲਿਆ ਤੇ ਇਹ ਆਹੋਮ (ਆਸਾਮ) ਬਣ ਗਿਆ। ਤੀਜਾ ਆਜ਼ਾਦ ਮੁਲਕ ਕਸ਼ਮੀਰ ਸੀ ਜਿਸ ਨੇ ਮੁਸਲਮਾਨਾਂ ਦੇ ਹਮਲਿਆਂ ਵਿਚ ਵੀ ਕਾਫ਼ੀ ਦੇਰ ਤਕ



ਦਿਲੀ - ਨਵੀਂ ਤੇ ਪੁਰਾਣੀ
N
ਵਜ਼ੀਰਾਬਾਦ ਰੋਡ
ਜੀ. ਟੀ. ਰੋਡ
ਦਿੱਲੀ ਦੇ ਸਤ
ਪ੍ਰਾਚੀਨ
ਨਗਰ
ਕਸ਼ਮੀਰੀ
ਗੇਟ
7.
1625-ਸ਼ਾਹਜਹਾਨਾਬਾਦ
(ਸ਼ਾਹ ਜਹਾਂ)
ਸ਼ਾਹਜਹਾਨਾਬਾਦ
(ਪੁਰਾਣੀ ਦਿੱਲੀ)
ਜਾਮਾ
ਮਸਜਿਦ
ਲਾਲ
ਕਿਲ੍ਹਾ
ਦਿੱਲੀ
ਗੇਟ
ਪੁਰਾਣੀ
ਦਿੱਲੀ
(ਮੁਗ਼ਲ)
ਅਜਮੇਰੀ
ਗੇਟ
5.
1350-ਫ਼ਿਰੋਜ਼ਾਬਾਦ
(ਫ਼ਿਰੋਜ਼ ਸ਼ਾਹ ਤੁਗ਼ਲਕ)
ਕਨਾਟ
ਪਲੇਸ
ਫ਼ਿਰੋਜ਼ ਸ਼ਾਹ
ਕੋਟਲਾ
ਸਕੱਤਰੇਤ
ਰਾਜਪਥ
(ਕਿੰਗਸਵੇ)
ਇੰਡੀਆ
ਗੇਟ
ਨਵੀਂ
ਦਿੱਲੀ
(ਬ੍ਰਿਟਿਸ਼)
6.
1540-ਸ਼ੇਰਗੜ੍ਹ
ਸ਼ੇਰਸ਼ਾਹ/ਹਮਾਯੂ
ਰਾਸ਼ਟਰਪਤੀ
ਭਵਨ
(ਵਾਇਸ ਰਾਏ
ਹਾਊਸ)
ਪੁਰਾਣਾ ਕਿਲ੍ਹਾ
(ਇੰਦਰਪ੍ਰਸਥ)
(ਸ਼ੇਰ ਸ਼ਾਹ/ਹਮਾਯੂੰ)
ਲੋਧੀ
ਦਾ ਮਕਬਰਾ
ਲੋਧੀ ਰੋਡ
ਹਮਾਯੂੰ
ਦਾ ਮਕਬਰਾ
ਰਿੰਗ ਰੋਡ
ਰਿੰਗ ਰੋਡ
ਮੋਠ-ਕੀ-ਮਸਜਿਦ (ਲੋਧੀ) 1500
2.
1300-ਸੀਰੀ
(ਅਲਾ-ਉਦ-ਦੀਨ ਖਲਜੀ)
ਫ਼ਿਰੋਜ਼ਸ਼ਾਹ ਤੁਗ਼ਲਕ
ਦਾ ਮਕਬਰਾ
ਹੌਜ਼
ਖਾਸ
ਸੀਰੀ (ਅਲਾ-ਉਦ-ਦੀਨ)
ਦੱਖਣੀ
ਦਿੱਲੀ
(ਰਾਜਪੂਤ,
ਸੁਲਤਾਨ,
ਅੱਜ ਦੀ)
4.
1325-ਜਹਾਂਪਨਾਹ
(ਮੁਹੰਮਦ ਤੁਗ਼ਲਕ)
ਕੁਵੱਤ-
ਉਲ-ਇਸਲਾਮ
ਜਹਾਂਪਨਾਹ
(ਮੁਹੰਮਦ ਤੁਗ਼ਲਕ)
1180-1200 ਰਾਇ ਪਿਥੌਰਾ/
ਕੁਤਬ ਦੀਨ ਐਬਕ
ਅਲਾਈ ਮੀਨਾਰ
ਲੋਹ
ਮੀਨਾਰ
ਰਾਏ ਪਿਥੌਰਾ ਦਾ ਕਿਲ੍ਹਾ
(ਪ੍ਰਿਥਵੀਰਾਜ)
ਕੁਤਬ ਮੀਨਾਰ
ਅਲਾਈ ਦਰਵਾਜ਼ਾ
ਤੁਗ਼ਲਕਾਬਾਦ
3.
1325-ਤੁਗ਼ਲਕਾਬਾਦ
(ਗਿਆਸ-ਉਦ-ਦੀਨ
ਮੁਹੰਮਦ ਤੁਗ਼ਲਕ)
ਤੁਗ਼ਲਕ ਦਾ ਮਕਬਰਾ
ਅਦੀਲਬਾਦ
(ਮੁਹੰਮਦ ਤੁਗ਼ਲਕ)
0
ਕਿ:ਮੀ:
3

ਆਪਣੀ ਆਜ਼ਾਦੀ ਕਾਇਮ ਰੱਖੀ। ਕਸ਼ਮੀਰ ਨੇ ਲਲਿਤਾਦਿਤਯ, ਰਾਣੀ ਦੀਦੋ/ਡੀਡੋ ਤੇ ਰਾਣੀ ਸੁਗੰਧਾ (914) ਵੇਲੇ ਆਪਣੀ ਸ਼ਾਨ ਕਾਇਮ ਰੱਖੀ।

## ਪੰਜਾਬ ਦਾ ਸਿਆਸੀ ਨਕਸ਼ਾ

712 ਵਿਚ ਮੁਹੰਮਦ ਇਬਨ ਕਾਸਿਮ ਨੇ ਸਿੰਧ 'ਤੇ ਕਬਜ਼ਾ ਤਾਂ ਕਰ ਲਿਆ ਪਰ ਪੰਜਾਬ ਉਸ ਦੀ ਪਕੜ ਤੋਂ ਆਜ਼ਾਦ ਸੀ। 985 ਤਕ ਪੰਜਾਬ ਮੁਸਲਿਮ ਹਮਲਿਆਂ ਤੋਂ ਬਚਿਆ ਰਿਹਾ ਸੀ। 986 ਵਿਚ ਪੰਜਾਬ 'ਤੇ ਪਹਿਲਾ ਮੁਸਲਿਮ ਹਮਲਾ ਹੋਇਆ ਜਿਸ ਨਾਲ ਇੱਥੋਂ ਦਾ ਸਿਆਸੀ ਨਕਸ਼ਾ ਇਕ ਵਾਰ ਫੇਰ ਬਦਲਣਾ ਸ਼ੁਰੂ ਹੋ ਗਿਆ। 986 ਤੋਂ 1526 ਤਕ ਇੱਥੇ ਕਈ ਤਬਦੀਲੀਆਂ ਆਈਆਂ (ਜਿਸ ਦਾ ਜ਼ਿਕਰ ਹੇਠਾਂ ਪੇਸ਼ ਹੈ)

ਅਸ਼ੋਕ ਦੇ ਜ਼ਮਾਨੇ (ਪੁਰਾਣਾ ਸਮਾਂ ਸੰਨ 273) ਤੋਂ ਅਤੇ ਇਸ਼ਟ ਪਾਲ ਦੇ ਪੁੱਤਰ ਜੈ ਪਾਲ (ਮੌਤ 1001), ਅਨੰਦਪਾਲ (ਮੌਤ 1012), ਤਿਰਲੋਚਨ ਪਾਲ (ਮੌਤ 1014) ਤਕ ਅਫ਼ਗਾਨਿਸਤਾਨ ਦਾ ਬਹੁਤਾ ਇਲਾਕਾ ਪੰਜਾਬ ਦਾ ਹਿੱਸਾ ਸੀ। ਇਸ ਦੇਸ ਵਿਚ ਲੰਬਾਈ ਵਿਚ ਸਾਹਰਿੰਦ ਤੋਂ ਲਮ.ਗ਼ਾਨ/ਲ.ਗ਼ਮਾਨ (ਹੁਣ ਅਫ਼ਗਾਨਿਸਤਾਨ ਦਾ ਇਕ ਸ਼ਹਿਰ) ਤੇ ਚੌੜਾਈ ਵਿਚ ਕਸ਼ਮੀਰ ਤੋਂ ਮੁਲਤਾਨ ਤਕ ਦਾ ਇਲਾਕਾ ਸ਼ਾਮਿਲ ਸੀ (*ਤਾਰੀਖ਼-ਇ-ਫ਼ਰਿਸ਼ਤਾ*, {ਤਰਜਮਾ ਬਰਿਗਸ ਦਾ}, ਜਿਲਦ ਪਹਿਲੀ, ਸਫ਼ਾ 15)।

ਸੰਨ 900 ਵਿਚ ਸਿੰਧ ਅਤੇ ਸਤਲੁਜ ਦੇ ਪੱਛਮ ਵੱਲ, ਖਾਸ ਕਰ ਕੇ ਭਟਨੇਰ (ਹੁਣ ਹਨੂਮਾਨਗੜ੍ਹ), ਬਠਿੰਡਾ, ਪਿਸ਼ਾਵਰ, ਲਾਹੌਰ ਵਿਚ ਚੱਚ/ਹੱਜ ਖ਼ਾਨਦਾਨ ਦਾ ਕਬਜ਼ਾ ਸੀ । ਇਸ ਖ਼ਾਨਦਾਨ ਨੇ 999 ਤਕ ਹਕੂਮਤ ਕੀਤੀ। ਇਹ ਖ਼ਾਨਦਾਨ ਹਿੰਦੂ ਨਹੀਂ ਸੀ। ਇਸ ਖ਼ਾਨਦਾਨ ਦਾ ਆਖ਼ਰੀ ਰਾਜਾ 'ਸੂਰਜ' ਦੀ ਪੂਜਾ ਕਰਦਾ ਸੀ। ਉਸ ਵੇਲੇ ਤਕ ਲੋਕ ਸਿਰਫ਼ ਕੁਦਰਤੀ ਤਾਕਤਾਂ ਦੀ ਪੂਜਾ ਹੀ ਕਰਿਆ ਕਰਦੇ ਸਨ।

ਚੱਚ ਤੋਂ ਬਾਅਦ ਬਾਨਰਤ, ਫਿਰ ਥਾਨਰਤ (990 ਤਕ ਤੇ ਆਖ਼ਰੀ ਰਾਜਾ ਚੰਦਰਤ (990 ਤੋ 999 ਤਕ) ਸੀ। 999 ਵਿਚ ਇੱਥੇ 'ਸ਼ਾਹੀ' ਖ਼ਾਨਦਾਨ ਦੀ ਹਕੂਮਤ ਕਾਇਮ ਹੋ ਗਈ। ਇਕ ਲੇਖਕ ਨੇ ਇਸ ਨੂੰ 'ਹਿੰਦੂਸ਼ਾਹੀ' ਵੀ ਲਿਖਿਆ ਹੈ ਜਿਸ ਦਾ ਮਾਅਨਾ ਇਹ ਨਹੀਂ ਕਿ ਇਹ ਹਿੰਦੂ ਸਨ। ਦਰਅਸਲ ਇਹ 'ਸਿੰਧੂਸ਼ਾਹੀ' ਤੋਂ ਵਿਗੜ ਕੇ ਹਿੰਦੂਸ਼ਾਹੀ ਬਣ ਗਿਆ ਸੀ। ਇਸ ਵੇਲੇ ਤਕ ਇਸ ਇਲਾਕੇ ਤਾਂ ਕੀ ਹਿੰਦੂਸਤਾਨ (ਮੌਜੂਦਾ ਉੱਤਰ ਪ੍ਰਦੇਸ਼, ਬਿਹਾਰ, ਮੱਧ ਪ੍ਰਦੇਸ਼) ਵਿਚ ਵੀ ਕੋਈ ਹਿੰਦੂ ਨਾਂ ਦਾ ਧਰਮ ਨਹੀਂ ਸੀ। ਸ਼ਾਹੀ ਖ਼ਾਨਦਾਨ ਦਾ ਪਹਿਲਾ ਰਾਜਾ ਜੈਪਾਲ ਸੀ। ਜੈ ਪਾਲ ਦੀਆਂ ਦੋ ਰਾਜਧਾਨੀਆਂ ਸਨ: ਇਕ ਬਠਿੰਡਾ ਸੀ ਤੇ ਦੂਜੀ ਨੰਦਨਾ ਸੀ (ਜਿਹੜੀ ਬਾਲਨਾਥ ਟਿੱਲੇ ਤੋਂ ਉਪਰਲੀਆਂ ਪਹਾੜੀਆਂ ਵਿਚ ਸੀ)। 999 ਵਿਚ ਜੈ ਪਾਲ ਨੇ ਲਾਹੌਰ (ਜੋ ਉਸ ਵੇਲੇ ਇਕ ਨਿੱਕਾ ਜਿਹਾ ਨਗਰ ਸੀ) 'ਤੇ ਵੀ ਕਬਜ਼ਾ ਕਰ ਲਿਆ (*ਤਬਕਾਤ-ਇ-ਨਾਸਰੀ*, ਜਿਲਦ ਪਹਿਲੀ, ਸਫ਼ਾ 82)। ਇਨਾਂ ਦੀ ਹਕੂਮਤ ਦੌਰਾਨ ਪੰਜਾਬ 'ਤੇ ਹਮਲਾ ਕਰਨ ਵਾਲੇ ਧਾੜਵੀਆਂ ਨੂੰ ਪੰਜਾਬੀਆਂ ਨਾਲ ਕਈ ਵਾਰ ਲਮ.ਗ਼ਾਨ/ਲ.ਗ਼ਮਾਨ ਦੇ ਮੈਦਾਨ ਵਿਚ ਲੜਨਾ ਪਿਆ ਸੀ।

ਸਭ ਤੋਂ ਪਹਿਲਾਂ ਅਲਪਤਗੀਨ/ਅਲਪਤਜਿਨ (ਮੌਤ 13.9.963) ਨੇ ਪੰਜਾਬੀਆਂ ਤੋਂ ਅਫ਼ਗਾਨ ਇਲਾਕੇ ਖੋਹਣੇ ਸ਼ੁਰੂ ਕਰ ਦਿਤੇ। 962 ਵਿਚ ਉਸ ਨੇ ਗਜ਼ਨੀ 'ਤੇ ਕਬਜ਼ਾ ਕਰ ਲਿਆ। ਅਲਪਤਗੀਨ ਦਾ ਪੁੱਤਰ ਅਬੂ ਇਸਹਾਕ ਇਬਰਾਹੀਮ (ਮੌਤ 965) ਗ਼ਜਨੀ 'ਤੇ ਅਪਣਾ ਕਬਜ਼ਾ ਕਾਇਮ ਨਾ ਰਖ ਸਕਿਆ ਤੇ ਅਬੂ ਅਲੀ ਲਈਕ ਕੁਝ ਚਿਰ ਲਈ ਗ਼ਜ਼ਨੀ ਦਾ ਨਵਾਂ ਹਾਕਮ ਬਣਿਆ। ਪਰ ਛੇਤੀ ਹੀ ਇਬਰਾਹੀਮ ਨੇ ਉਸ ਨੂੰ ਨਸਾ ਦਿਤਾ ਤੇ ਮੁੜ ਹਕੂਮਤ ਹਾਸਿਲ ਕਰ ਲਈ। 965 ਵਿਚ ਉਸ ਦੀ ਮੌਤ ਮਗਰੋਂ ਬਿਲਕਤਗੀਨ ਤਖ਼ਤ 'ਤੇ ਬੈਠਾ। ਪਰ 975 ਵਿਚ ਉਹ ਵੀ ਮਰ ਗਿਆ ਤੇ ਉਸ ਦੀ ਥਾਂ ਪਿਰੀਤਗੀਨ ਗ਼ਜ਼ਨੀ ਦਾ ਹਾਕਮ ਬਣਿਆ। ਪਿਰੀਤਗੀਨ ਇਕ ਜ਼ਾਲਮ ਹਾਕਮ ਸੀ। ਲੋਕਾਂ ਨੇ ਉਸ ਨੂੰ ਹਟਾਉਣ ਵਾਸਤੇ ਅਬੂ ਅਲੀ ਲਈਕ ਨੂੰ ਸੱਦਾ ਦਿਤਾ। ਸ਼ਾਹੀ ਦੇਸ (ਸਿੰਧ) ਦੇ ਰਾਜੇ ਕਾਬਲ ਸ਼ਾਹ ਨੇ ਉਸ ਦੀ ਮਦਦ ਕੀਤੀ। ਕਾਬਲ ਸ਼ਾਹ ਦੇ ਪੁੱਤਰ ਤੇ ਅਬੂ ਅਲੀ ਦੀਆਂ ਫ਼ੌਜਾਂ ਨੇ ਕਾਬਲ ਤੋਂ ਗ਼ਜਨੀ ਵਲ ਕੂਚ ਕੀਤਾ ਪਰ, ਪਿਰੀਤਗੀਨ ਦੇ ਇਕ ਜਰਨੈਲ ਸੁਬਕਤਗੀਨ ਨੇ ਇਨ੍ਹਾਂ ਦੋਹਾਂ ਫ਼ੌਜਾਂ ਨੂੰ ਚਰਖ਼ ਵਿਚ ਹਰਾ ਦਿਤਾ। ਇਸ ਲੜਾਈ ਵਿਚ ਅਬੂ ਅਲੀ ਲਈਕ ਤੇ ਕਾਬਲ ਸ਼ਾਹ ਦਾ ਪੁੱਤਰ ਮਾਰੇ ਗਏ। ਸੁਬਕਤਗੀਨ ਦੀ ਇਸ ਜਿੱਤ ਨੇ ਉਸ ਦਾ ਦਬਦਬਾ ਕਾਇਮ ਕਰ ਦਿੱਤਾ। ਇਸ ਤੋਂ ਛੇਤੀ ਮਗਰੋਂ ਹੀ 20 ਅਪ੍ਰੈਲ 977 ਦੇ ਦਿਨ ਫ਼ੌਜ ਨੇ ਪਿਰੀਤਗੀਨ ਨੂੰ ਤਖ਼ਤ ਤੋਂ ਲਾਹ ਕੇ ਉਸ ਦੀ ਥਾਂ 'ਤੇ ਸੁਬਕਤਗੀਨ ਨੂੰ ਅਪਣਾ ਹਾਕਮ ਮੰਨ ਲਿਆ।

## ਸੁਬਕਤਗੀਨ ਦੇ ਹਮਲੇ

ਤਖ਼ਤ 'ਤੇ ਬੈਠਣ ਮਗਰੋਂ ਸੁਬਕਤਗੀਨ ਨੇ ਅਫ਼ਗਾਨਿਸਤਾਨ ਤੋਂ ਪੰਜਾਬ ਦੇ ਦੂਜੇ ਸਰਹੱਦੀ ਇਲਾਕਿਆਂ ਵਲ ਮੂੰਹ ਕਰ ਲਿਆ। ਸੁਬਕਤਗੀਨ ਤੇ ਜੈਪਾਲ ਦੀਆਂ ਫ਼ੌਜਾਂ ਵਿਚ ਪਹਿਲੀ ਵੱਡੀ ਲੜਾਈ 986-87 ਵਿਚ ਗ਼ੁਰਾਕ (ਗ਼ਜਨੀ ਤੇ ਲ਼ਗਮਾਨ ਦੇ ਵਿਚਕਾਰ) ਹੋਈ। ਇਸ ਲੜਾਈ ਵਿਚ ਦੋਵੇਂ ਧਿਰਾਂ ਡੱਟ ਕੇ ਲੜੀਆਂ ਪਰ ਇਕ ਜ਼ਬਰਦਸਤ ਤੂਫ਼ਾਨ ਨੇ ਜੈਪਾਲ ਨੂੰ ਸਮਝੌਤਾ ਕਰਨ 'ਤੇ ਮਜਬੂਰ ਕਰ ਦਿਤਾ। 10 ਲੱਖ ਦੀਨਾਰ, 50 ਹਾਥੀ ਤੇ ਕੁਝ ਸਰਹੱਦੀ ਕਿਲ੍ਹੇ ਦੇਣੇ ਮੰਨ ਕੇ ਜੈਪਾਲ ਬਠਿੰਡਾ ਪਰਤ ਆਇਆ। ਪਰ ਮਗਰੋਂ ਉਹ ਇਨ੍ਹਾਂ ਸ਼ਰਤਾਂ ਤੋਂ ਮੁਕਰ ਗਿਆ ਜਿਸ ਕਾਰਨ ਸੁਬਕਤਗੀਨ ਨੇ ਲਘਮਾਨ ਅਤੇ ਹੋਰ ਕਈ ਸ਼ਹਿਰਾਂ 'ਤੇ ਕਬਜ਼ਾ ਕਰ ਲਿਆ। ਹੁਣ ਪੰਜਾਬ ਦੀ ਹੱਦ ਸੁੰਗੜ ਕੇ ਗ਼ਜਨੀ, ਕਾਬਲ, ਕੰਧਾਰ ਤੋਂ ਪਿਸ਼ਾਵਰ ਤਕ ਆ ਗਈ। 997 ਵਿਚ ਸੁਬਕਤਗੀਨ ਦੀ (55 ਸਾਲ ਦੀ ਉਮਰ ਵਿਚ) ਮੌਤ ਹੋ ਗਈ। ਇਸ ਮਗਰੋਂ ਸੁਬਕਤਗੀਨ ਦੇ ਪੁੱਤਰਾਂ ਇਸਮਾਈਲ ਤੇ ਮਹਿਮੂਦ ਵਿਚ ਤਖ਼ਤ 'ਤੇ ਬੈਠਣ ਵਾਸਤੇ ਜੰਗ ਹੋਈ। ਇਸਮਾਈਲ ਅਲਪਤਗੀਨ ਦਾ ਦੋਹਤਰਾ ਸੀ, ਜਦ ਕਿ ਮਹਿਮੂਦ ਜ਼ਾਬਲਿਸਤਾਨ ਦੀ ਇਕ ਔਰਤ 'ਚੋਂ ਪੈਦਾ ਹੋਇਆ ਸੀ। ਪਰ ਇਕ ਵਾਰ ਤਾਂ ਤਖ਼ਤ 'ਤੇ ਇਸਮਾਈਲ ਕਾਬਜ਼ ਹੋ ਗਿਆ। ਸੱਤ ਮਹੀਨੇ ਮਗਰੋਂ ਮਹਿਮੂਦ ਨੇ ਉਸ ਨੂੰ ਹਰਾ ਕੇ ਗ਼ਜ਼ਨੀ ਦੇ ਤਖ਼ਤ 'ਤੇ ਕਬਜ਼ਾ ਕਰ ਲਿਆ। 998 ਵਿਚ ਮਹਿਮੂਦ ਸਿਰਫ਼ 27 ਸਾਲ ਦਾ ਸੀ।

## ਮਹਿਮੂਦ ਗ਼ਜ਼ਨਵੀ ਦੇ ਹਮਲੇ

ਮਹਿਮੂਦ ਕੱਟੜ ਮੁਸਲਮਾਨ ਸੀ। ਪਰ, ਉਹ ਜਰਨੈਲ ਵੀ ਵਧੀਆ ਸੀ। ਉਹ 986-87 ਦੀ ਲੜਾਈ ਵਿਚ ਸ਼ਾਹੀ ਰਾਜੇ ਜੈ ਪਾਲ ਨਾਲ ਲੜ ਚੁਕਾ ਸੀ। ਛੇਤੀ ਹੀ ਉਸ ਨੇ ਹੈਰਾਤ, ਬਲਖ਼, ਖ਼ੁਰਾਸਾਨ ਵਗੈਰਾ 'ਤੇ ਕਬਜ਼ਾ ਕਰ ਲਿਆ। ਉਸ ਵੇਲੇ ਕਾਸ਼ਗਰ ਦਾ ਰਾਜਾ ਏਲਕ ਖ਼ਾਨ ਵੀ ਬੜਾ ਤਾਕਤਵਰ ਸੀ। ਮਹਿਮੂਦ ਨੇ ਉਸ ਨਾਲ ਸਮਝੌਤਾ ਕਰ ਲਿਆ ਤੇ ਜੇਹੂੰ ਦਰਿਆ ਨੂੰ ਦੋਹਾਂ ਵਿਚਕਾਰ ਹੱਦ ਮੰਨ ਲਿਆ। ਇਸੇ ਸਾਲ ਹੀ ਬਗ਼ਦਾਦ ਦੇ ਖ਼ਲੀਫ਼ੇ ਨੇ ਵੀ ਉਸ ਨੂੰ ਅਫ਼ਗਾਨਿਸਤਾਨ ਦਾ ਹਾਕਮ ਮੰਨਣ ਦਾ ਫ਼ੁਰਮਾਨ ਜਾਰੀ ਕਰ ਦਿਤਾ।

ਸਤੰਬਰ 1001 ਵਿਚ ਮਹਿਮੂਦ ਗ਼ਜ਼ਨਵੀ ਨੇ ਪਿਸ਼ਾਵਰ ਅਤੇ ਹੇਠਾਂ ਦਾ ਇਲਾਕਾ ਜਿੱਤਣ ਵਾਸਤੇ ਕੂਚ ਕਰ ਦਿਤਾ। 28 ਨਵੰਬਰ 1001 ਦੀ ਲੜਾਈ ਵਿਚ ਜੈ ਪਾਲ ਹਾਰ ਗਿਆ ਤੇ ਫੜਿਆ ਗਿਆ। ਉਸ ਨੇ ਬਹੁਤ ਸਾਰੀ ਦੌਲਤ ਦੇ ਕੇ ਰਿਹਾਈ ਹਾਸਲ ਕੀਤੀ। ਹਾਰ ਮਗਰੋਂ ਬੇਇਜ਼ਤ ਹੋਏ ਬਜ਼ੁਰਗ ਰਾਜੇ ਜੈ ਪਾਲ ਨੇ ਅਪਣੇ ਆਪ ਨੂੰ ਜਿਊਂਦਿਆਂ ਸਾੜ ਕੇ ਖ਼ੁਦਕੁਸ਼ੀ ਕਰ ਲਈ। ਹੁਣ ਉਸ ਦਾ ਪੁੱਤਰ ਅਨੰਦ ਪਾਲ ਰਾਜਾ ਬਣਿਆ। 1006 ਵਿਚ ਆਨੰਦਪਾਲ ਤੇ ਮਹਿਮੂਦ ਦੀਆਂ ਫ਼ੌਜਾਂ ਵਿਚ ਪਿਸ਼ਾਵਰ ਦੇ ਬਾਹਰ ਜੰਗ ਹੋਈ ਜਿਸ ਵਿਚ ਅਨੰਦ ਪਾਲ ਹਾਰ ਗਿਆ। ਹੁਣ ਪਿਸ਼ਾਵਰ ਅਤੇ ਇਸ ਦੇ ਆਲੇ-ਦੁਆਲੇ ਦੇ 200 ਕਿਲ੍ਹਿਆਂ 'ਤੇ ਵੀ ਮਹਿਮੂਦ ਦਾ ਕਬਜ਼ਾ ਹੋ ਗਿਆ। ਇਸ ਦੇ ਨਾਲ ਹੀ ਉਸ (ਮਹਿਮੂਦ) ਨੇ ਮੁਲਤਾਨ 'ਤੇ ਵੀ ਕਬਜ਼ਾ ਕਰ ਲਿਆ।

ਪਿਸ਼ਾਵਰ ਦੀ ਹਾਰ ਮਗਰੋਂ ਅਨੰਦ ਪਾਲ ਦਾ ਇਕ ਪੁੱਤਰ ਸੁਖ ਪਾਲ ਮੁਸਲਮਾਨ ਬਣ ਗਿਆ ਸੀ ਤੇ ਉਸ ਦਾ ਨਾਂ ਨਿਵਾਸਾ ਸ਼ਾਹ ਰੱਖਿਆ ਗਿਆ ਸੀ। ਮਹਿਮੂਦ ਗ਼ਜ਼ਨਵੀ ਨੇ ਨਿਵਾਸਾ ਸ਼ਾਹ ਨੂੰ ਭੇਰੇ ਦਾ ਸੂਬੇਦਾਰ ਬਣਾ ਦਿਤਾ। ਇਸ ਮਗਰੋਂ ਮਹਿਮੂਦ ਨੇ ਖ਼ੁਰਾਸਾਨ ਅਤੇ ਬਲਖ਼ ਵਲ ਮੂੰਹ ਕਰ ਲਿਆ। ਉਸ ਨੇ ਇਸ 'ਤੇ ਕਾਬਜ਼ ਜਰਨੈਲ ਏਲਕ ਖ਼ਾਨ ਤੋਂ ਇਨ੍ਹਾਂ ਦੋਹਾਂ ਇਲਾਕਿਆਂ ਨੂੰ ਖੋਹ ਲਿਆ। ਜਦ ਮਹਿਮੂਦ ਇਸ ਮੁਹਿਮ ਵਿਚ ਰੁੱਝਿਆ ਹੋਇਆ ਸੀ ਅਨੰਦ ਪਾਲ ਦੇ ਪੁੱਤਰ ਸੁਖ ਪਾਲ (ਨਿਵਾਸਾ ਸ਼ਾਹ) ਨੇ ਮਹਿਮੂਦ ਤੋਂ ਬਗਾਵਤ ਕਰ ਦਿਤੀ ਅਤੇ ਨਾਲ ਹੀ ਇਸਲਾਮ ਧਰਮ ਵੀ ਛੱਡ ਦਿਤਾ। ਇਹ ਖ਼ਬਰ ਸਣ ਕੇ ਮਹਿਮੂਦ ਨੇ ਭੇਰੇ 'ਤੇ ਹਮਲਾ ਕਰ ਕੇ ਇਸ ਨੂੰ ਜਿੱਤ ਲਿਆ। (ਮਗਰੋਂ ਸੁਖਪਾਲ ਨੂੰ ਗ੍ਰਿਫ਼ਤਾਰ ਕਰ ਕੇ ਸਦਾ ਲਈ ਕੈਦ ਕਰ ਦਿਤਾ ਗਿਆ।)

ਅਨੰਦ ਪਾਲ ਨੇ ਮਹਿਮੂਦ ਦੇ ਖ਼ਿਲਾਫ਼ ਆਪਣੇ ਪੁੱਤਰ ਸੁਖਪਾਲ ਦੀ ਮਦਦ ਨਹੀਂ ਕੀਤੀ ਸੀ ਪਰ ਉਸ ਦੇ ਹਸ਼ਰ ਤੋਂ ਡਰ ਕੇ ਉਸ ਨੇ ਦਿੱਲੀ, ਅਜਮੇਰ, ਗਵਾਲੀਅਰ, ਉਜੈਨ ਤੇ ਕਨੌਜ ਦੇ ਰਾਜਿਆਂ ਨਾਲ ਮਿਲ ਕੇ ਮਹਿਮੂਦ ਗ਼ਜ਼ਨਵੀ ਨੂੰ ਨੱਥ ਪਾਉਣ ਦਾ ਫੈਸਲਾ ਕੀਤਾ। 31 ਦਸੰਬਰ 1008 ਦੇ ਦਿਨ ਮਹਿਮੂਦ ਦੂਜੀ ਵਾਰ ਹਮਲਾ ਕਰਨ

ਵਾਸਤੇ ਗ਼ਜ਼ਨੀ ਤੋਂ ਚਲ ਪਿਆ। ਉਦਭੰਡ ਨਾਂ ਦੇ ਪਿੰਡ ਕੋਲ ਦੋਹਾਂ ਧਿਰਾਂ ਵਿਚ ਜ਼ਬਰਦਸਤ ਲੜਾਈ ਹੋਈ। ਇਸ ਲੜਾਈ ਵਿਚ ਗੱਖੜ ਕਬੀਲੇ ਦੇ ਤੀਹ ਹਜ਼ਾਰ ਜਵਾਨ ਵੀ ਅਨੰਦ ਪਾਲ ਦੇ ਨਾਲ ਸਨ। ਉਨ੍ਹਾਂ ਨੇ ਲੜਾਈ ਦੇ ਪਹਿਲੇ ਪਲਾਂ ਵਿਚ ਹੀ ਪੰਜ ਹਜ਼ਾਰ ਗ਼ਜ਼ਨਵੀ ਫ਼ੌਜਾਂ ਨੂੰ ਮਾਰ ਦਿਤਾ। ਜਾਪਦਾ ਸੀ ਕਿ ਮਹਿਮੂਦ ਛੇਤੀ ਹੀ ਹਾਰ ਕੇ ਭੱਜ ਜਾਵੇਗਾ। ਪਰ, "*ਨਰ ਚਾਹਤ ਕਛੁ ਔਰ...*।" ਐਨ ਇਸ ਮੌਕੇ 'ਤੇ ਅਨੰਦ ਪਾਲ ਦਾ ਹਾਥੀ ਜ਼ਖ਼ਮੀ ਹੋ ਕੇ ਭੱਜ ਪਿਆ। ਲੋਕਾਂ ਨੇ ਸਮਝਿਆ ਕਿ ਉਹ ਮੈਦਾਨ 'ਚੋਂ ਭੱਜ ਰਿਹਾ ਹੈ। ਇਸ ਨਾਲ ਸਾਰੀ ਫ਼ੌਜ ਵਿਚ ਭਜ-ਦੌੜ ਸ਼ੁਰੂ ਹੋ ਗਈ ਤੇ ਮਹਿਮੂਦ ਹਾਰੀ ਹੋਈ ਲੜਾਈ ਜਿਤ ਗਿਆ। ਹਾਰਨ ਮਗਰੋਂ ਅਨੰਦ ਪਾਲ ਆਪਣੀ ਦੂਜੀ ਰਾਜਧਾਨੀ ਨੰਦਨਾ ਵਲ ਭੱਜ ਗਿਆ। ਉਧਰ ਜੇਤੂ ਮੁਸਲਿਮ ਫ਼ੌਜ ਨੇ ਅਨੰਦ ਪਾਲ ਦੀ ਭੱਜੀ ਜਾਂਦੀ ਫ਼ੌਜ ਦਾ ਪਿੱਛਾ ਕੀਤਾ ਤੇ 20 ਹਜ਼ਾਰ ਫ਼ੌਜੀ ਤੇ ਆਮ ਲੋਕ ਕਤਲ ਕਰ ਦਿਤੇ। ਹੁਣ ਮਹਿਮੂਦ ਦੀ ਫ਼ੌਜ ਨੇ ਨਗਰਕੋਟ (ਕਾਂਗੜਾ) ਨੂੰ ਵੀ ਘੇਰਾ ਪਾ ਲਿਆ। ਤਿੰਨ ਦਿਨ ਦੇ ਘੇਰੇ ਤੋਂ ਬਾਅਦ ਲੋਕਾਂ ਨੇ ਹਥਿਆਰ ਸੁਟ ਦਿਤੇ। ਨਗਰ 'ਤੇ ਕਬਜ਼ਾ ਕਰਨ ਮਗਰੋਂ ਮਹਿਮੂਦ ਨੇ ਇੱਥੋਂ ਦੇ ਮੰਦਰ 'ਤੇ ਧਾਵਾ ਕਰ ਦਿਤਾ ਤੇ ਇਸ ਮੰਦਰ ਵਿਚੋਂ ਕਰੋੜਾਂ ਰੁਪੈ ਦਾ ਸੋਨਾ ਤੇ ਹੀਰੇ-ਮੋਤੀ ਲੁੱਟ ਲਏ। ਮਹਿਮੂਦ ਨੇ ਠੱਠਾ ਦੇ ਰਾਜੇ ਬਿਜੈ ਰਾਜ ਨੂੰ ਵੀ ਹਰਾਇਆ ਤੇ ਉਸ ਦੇ ਖ਼ਜ਼ਾਨੇ 'ਤੇ ਕਬਜ਼ਾ ਕਰ ਲਿਆ। ਸੋਨੇ ਦੇ ਢੇਰ ਅਤੇ 280 ਹਾਥੀ ਉਸ ਦੇ ਕਬਜ਼ੇ ਵਿਚ ਆ ਗਏ। ਚੰਗੀ ਤਰ੍ਹਾਂ ਲੁੱਟ-ਮਾਰ ਕਰਨ ਮਗਰੋਂ ਉਹ ਜੂਨ 1009 ਵਿਚ ਵਾਪਿਸ ਗ਼ਜ਼ਨੀ ਮੁੜ ਗਿਆ।

ਅਕਤੂਬਰ 1009 ਵਿਚ ਮਹਿਮੂਦ ਗ਼ਜ਼ਨਵੀ ਨੇ ਤੀਜੀ ਵਾਰ ਫੇਰ ਇਧਰ ਧਾਵਾ ਬੋਲ ਦਿਤਾ। ਇਸ ਵਾਰ ਉਸ ਨੇ ਮੁਲਤਾਨ ਤੇ ਭਟਨੇਰ ਦਾ ਰਾਹ ਚੁਣਿਆ। ਉਸ ਨੇ ਇਨ੍ਹਾਂ ਸ਼ਹਿਰਾਂ ਨੂੰ ਲੁੱਟਣ ਮਗਰੋਂ ਨਾਰਾਇਣਪੁਰ 'ਤੇ ਹਮਲਾ ਕਰ ਕੇ ਇਥੋਂ ਦੇ ਰਾਜੇ ਨੂੰ ਹਰਾਇਆ। ਇਥੋਂ ਖਰਾਜ ਵਸੂਲ ਕਰ ਕੇ ਉਹ ਵਾਪਿਸ ਮੁੜ ਗਿਆ। ਇਕ ਸਾਲ ਮਗਰੋਂ 402 ਹਿਜਰੀ, ਯਾਨਿ 1010 ਵਿਚ (ਚੌਥੀ ਵਾਰ) ਉਹ ਫੇਰ ਆ ਗਿਆ। ਹੁਣ ਉਸ ਨੇ ਮੁਲਤਾਨ 'ਤੇ ਹਮਲਾ ਕਰ ਕੇ ਦਾਊਦ ਨੂੰ ਕੈਦ ਕਰ ਲਿਆ। ਇਸ ਮਗਰੋਂ ਉਸ ਨੇ ਅਨੰਦ ਪਾਲ ਵਲ ਰੁਖ ਕੀਤਾ। ਮਹਿਮੂਦ ਨੇ ਕਿਲ੍ਹਾ ਭੀਮ ਨਗਰ 'ਤੇ ਕਬਜ਼ਾ ਕਰ ਲਿਆ। ਅਨੰਦ ਪਾਲ ਨੇ ਅਪਣੇ ਆਪ ਨੂੰ ਕਮਜ਼ੋਰ ਜਾਣ ਕੇ ਮਹਿਮੂਦ ਨੂੰ ਤਾਵਾਨ ਦੇਣਾ ਮਨਜ਼ੂਰ ਕਰ ਲਿਆ। ਹੁਣ ਮਹਿਮੂਦ ਨੇ ਅੱਗੇ ਵਧ ਕੇ ਥਾਨੇਸਰ 'ਤੇ ਹਮਲਾ ਕੀਤਾ। ਇੱਥੋਂ ਦਾ ਰਾਜਾ ਸਰੋਜ ਪਾਲ ਮਹਿਮੂਦ ਦਾ ਮੁਕਾਬਲਾ ਨਾ ਕਰ ਸਕਿਆ। ਥੋੜ੍ਹੇ ਚਿਰ ਵਿਚ ਹੀ ਮਹਿਮੂਦ ਨੇ ਥਾਨੇਸਰ 'ਤੇ ਕਬਜ਼ਾ ਕਰ ਲਿਆ। ਨਗਰਕੋਟ (ਕਾਂਗੜਾ) ਵਾਂਗ ਥਾਨੇਸਰ ਦੇ ਮੰਦਰਾਂ ਵਿਚ ਵੀ ਬੇਸ਼ੁਮਾਰ ਹੀਰੇ, ਮੋਤੀ ਤੇ ਸੋਨੇ ਦੇ ਭੰਡਾਰ ਸਨ। ਮਹਿਮੂਦ ਨੇ ਮੂਰਤੀਆਂ ਤੋੜਦਿਆਂ ਕਿਹਾ ਕਿ "ਜਿਹੜੀ ਮੂਰਤੀ ਮੂੰਹ ਤੋਂ ਮੱਖੀ ਵੀ ਨਹੀਂ ਉਡਾ ਸਕਦੀ ਉਹ ਇਬਾਦਤ (ਪੂਜਾ) ਦੇ ਕਾਬਿਲ ਨਹੀਂ ਹੈ।" ਮਹਿਮੂਦ ਨੇ ਇਥੋਂ ਦੇ ਮੰਦਰਾਂ ਨੂੰ ਖ਼ੂਬ ਲੁਟਿਆ ਤੇ ਇਹ ਸਾਰੀ ਦੌਲਤ ਲੈ ਕੇ ਉਹ ਫਿਰ ਗ਼ਜ਼ਨੀ ਨੂੰ ਮੁੜ ਗਿਆ (*ਖ਼ੁਲਾਸਤੁਤ ਤਵਾਰੀਖ਼, ਸਫ਼ਾ 174*)।

1012 ਵਿਚ ਪੰਜਾਬ ਦੇ ਰਾਜੇ ਅਨੰਦ ਪਾਲ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦਾ ਪੁੱਤਰ ਤਰਲੋਚਨ ਪਾਲ ਗੱਦੀ 'ਤੇ ਬੈਠਿਆ। ਅਗਲੇ ਸਾਲ ਮਹਿਮੂਦ ਗ਼ਜ਼ਨਵੀ ਨੇ ਤਰਲੋਚਨ ਪਾਲ ਦੀ ਦੂਜੀ ਰਾਜਧਾਨੀ ਨੰਦਨਾ 'ਤੇ ਵੀ ਹਮਲਾ ਕਰ ਦਿਤਾ। ਇਹ ਮਹਿਮੂਦ ਦਾ ਛੇਵਾਂ ਹਮਲਾ ਸੀ। ਤਰਲੋਚਨ ਪਾਲ ਦੇ ਪੁੱਤਰ ਭੀਮ ਪਾਲ ਨੇ ਮਹਿਮੂਦ ਦਾ ਡਟ ਕੇ ਟਾਕਰਾ ਕੀਤਾ ਪਰ ਅਖ਼ੀਰ ਹਾਰ ਗਿਆ ਤੇ ਕਸ਼ਮੀਰ ਨੂੰ ਦੌੜ ਗਿਆ ਤੇ ਉੱਥੋਂ ਵੀ ਭੱਜ ਕੇ ਸਾਹਰਿੰਦ (ਹੁਣ ਸਰਹਿੰਦ) ਆ ਗਿਆ।

ਅਕਤੂਬਰ 1018 ਵਿਚ ਮਹਿਮੂਦ ਸਤਵੀਂ ਵਾਰ ਫਿਰ ਗ਼ਜ਼ਨੀ ਤੋਂ ਚੱਲ ਪਿਆ। ਪੰਜਾਬ ਨੂੰ ਜਿੱਤਣ ਮਗਰੋਂ ਉਸ ਨੇ ਮੌਜੂਦਾ ਯੂ.ਪੀ. ਦੇ ਬਰਨ ਸ਼ਹਿਰ 'ਤੇ ਧਾਵਾ ਬੋਲ ਦਿਤਾ ਤੇ ਰਾਜੇ ਹਰਿਦਤ (ਹਰੀ ਦੱਤ) ਨੂੰ ਹਰਾ ਦਿਤਾ। ਹਰੀ ਦੱਤ ਹਾਰ ਕੇ ਦੌੜ ਗਿਆ ਪਰ ਫੜਿਆ ਗਿਆ। ਉਸ ਨੇ ਜਾਨ ਤੇ ਹਕੂਮਤ ਬਚਾਉਣ ਵਾਸਤੇ ਮੁਸਲਮਾਨ ਬਣਨਾ ਮਨਜ਼ੂਰ ਕਰ ਲਿਆ। ਇਸ ਮਗਰੋਂ ਮਹਿਮੂਦ ਗ਼ਜ਼ਨਵੀ ਨੇ ਮਥਰਾ 'ਤੇ ਹਮਲਾ ਕਰ ਕੇ ਚੰਦ ਰਾਏ ਰਾਜੇ ਨੂੰ ਹਰਾਇਆ ਤੇ ਮਗਰੋਂ ਵੱਡੇ-ਵੱਡੇ ਮੰਦਰ ਤਬਾਹ ਕਰ ਦਿਤੇ ਤੇ ਉਨ੍ਹਾਂ ਵਿਚਲਾ ਮਾਲ-ਮੱਤਾ ਲੁੱਟ ਲਿਆ। *ਖੁਲਾਸਤੁਤ ਤਵਾਰੀਖ਼* ਦੇ ਲਿਖਾਰੀ ਮੁਤਾਬਿਕ ਇੱਥੋਂ ਦੀ ਇਕ ਮੂਰਤੀ ਦਾ ਭਾਰ ਨੌਂ ਮਣ ਚੌਵੀ ਸੇਰ (ਤਕਰੀਬਨ ਤਿੰਨ ਸੌ ਪੰਝੀ ਕਿਲੋ) ਸੀ। ਮਥਰਾ ਤੋਂ ਬਾਅਦ ਮਹਿਮੂਦ ਨੇ ਉਸ ਜ਼ਮਾਨੇ ਦਾ ਇਕ ਹੋਰ ਬੜਾ ਵੱਡਾ ਨਗਰ ਕਨੌਜ ਲੁੱਟਿਆ। ਇਸ ਸਾਰੇ ਮਾਲ ਨੂੰ ਲੈ ਕੇ ਉਹ ਗ਼ਜ਼ਨੀ ਨੂੰ ਪਰਤ ਗਿਆ। ਇਕ ਸੋਮੇ ਮੁਤਾਬਿਕ ਇਹ ਮਾਲ ਪੰਜ ਲੱਖ ਵੀਹ ਹਜ਼ਾਰ ਦਿਰਮ ਸੀ। ਇਸ ਤੋਂ ਇਲਾਵਾ ਉਹ ਤਰਵੰਜਾ ਹਜ਼ਾਰ ਗ਼ੁਲਾਮ ਤੇ ਤਿੰਨ ਸੌ ਪੰਜਾਹ ਹਾਥੀ ਵੀ ਲੈ ਕੇ ਗਿਆ (*ਖੁਲਾਸਤੁਤ ਤਵਾਰੀਖ਼*, ਸਫ਼ਾ 170-175)।

ਅਗਲੇ ਸਾਲ ਮਹਿਮੂਦ ਗ਼ਜ਼ਨਵੀ ਨੇ ਪੰਜਾਬ 'ਤੇ ਫਿਰ ਹਮਲਾ ਕਰ ਦਿਤਾ। ਸਾਹਰਿੰਦ ਦਾ ਰਾਜਾ ਤਰਲੋਚਨ ਪਾਲ ਉਸ ਦੇ ਆਉਣ ਦੀ ਖ਼ਬਰ ਮਿਲਣ 'ਤੇ ਭੱਜ ਗਿਆ ਅਤੇ ਕਨੌਜ ਜਾ ਪੁੱਜਾ। ਮਹਿਮੂਦ ਨੇ ਉਸ ਦਾ ਪਿੱਛਾ ਕਨੌਜ ਤਕ ਕੀਤਾ ਤੇ ਉਸ ਨੂੰ ਉੱਥੋਂ ਵੀ ਭਜਾ ਦਿਤਾ। ਅਗਲੇ ਸਾਲ ਤਰਲੋਚਨ ਪਾਲ ਨੂੰ ਉਸ ਦੇ ਸਾਥੀਆਂ ਨੇ ਹੀ ਮਾਰ ਦਿਤਾ। 1022 ਵਿਚ ਤਰਲੋਚਨਪਾਲ ਤੇ 1026 ਵਿਚ ਭੀਮ ਪਾਲ ਦੇ ਮਰਨ ਮਗਰੋਂ ਇਸ ਸ਼ਾਹੀ ਖ਼ਾਨਦਾਨ ਦੇ ਰਾਜ ਦਾ ਖ਼ਾਤਮਾ ਹੋ ਗਿਆ। *(ਇਸ ਸ਼ਾਹੀ ਖ਼ਾਨਦਾਨ ਨੂੰ ਮੁਸਲਮਾਨ ਸਿੰਧੂ-ਸ਼ਾਹੀ ਕਹਿੰਦੇ ਸਨ ਤੇ ਮਗਰੋਂ ਸਿੰਧੂ-ਸ਼ਾਹੀ ਵਿਗੜ ਕੇ ਹਿੰਦੂ-ਸ਼ਾਹੀ ਬਣ ਗਿਆ)।*

1021 ਵਿਚ ਮਹਿਮੂਦ ਫੇਰ ਪੰਜਾਬ ਆਇਆ। ਹੁਣ ਉਹ ਲੁੱਟਮਾਰ ਕਰ ਕੇ ਵਾਪਸ ਨਹੀਂ ਪਰਤਿਆ। ਉਸ ਨੇ ਪੰਜਾਬ ਨੂੰ ਆਪਣੇ ਰਾਜ ਵਿਚ ਸ਼ਾਮਿਲ ਕਰ ਲਿਆ। ਉਸ ਨੇ ਅਠਵੇਂ ਹਮਲੇ ਵਿਚ ਕਲਿੰਜਰ, ਨੌਵੇਂ ਵਿਚ ਕਸ਼ਮੀਰ, ਦਸਵੇਂ ਵਿਚ ਗਵਾਲੀਅਰ 'ਤੇ ਵੀ ਕਬਜ਼ਾ ਕਰ ਲਿਆ। 1026 ਵਿਚ ਉਸ ਨੇ ਯਾਰ੍ਹਵੀਂ ਵਾਰ ਹਮਲਾ ਕੀਤਾ ਤੇ ਇਸ ਵਾਰ ਉਸ ਨੇ ਗੁਰਜਾਰ ਕੌਮ ਦੇ ਇਕ ਮੁਖ ਨਗਰ ਸੋਮਨਾਥ 'ਤੇ ਕਬਜ਼ਾ ਕਰ ਕੇ ਇੱਥੋਂ ਬੇਸ਼ੁਮਾਰ ਹੀਰੇ, ਮੋਤੀ, ਜਵਾਹਰਾਤ ਤੇ ਸੋਨਾ ਲੁੱਟ ਲਏ।

ਮਹਿਮੂਦ ਦਾ ਆਖਰੀ ਹਮਲਾ 1027 ਵਿਚ ਸੀ। ਅਗਲੇ ਸਾਲ ਉਸ ਨੇ ਕੋਈ ਹਮਲਾ ਨਹੀਂ ਕੀਤਾ। 30 ਅਪ੍ਰੈਲ 1030 ਨੂੰ 63 ਸਾਲ ਦੀ ਉਮਰ ਵਿਚ ਉਸ ਦੀ ਮੌਤ ਹੋ ਗਈ। ਉਸ ਦੀ ਮੌਤ ਨਾਲ ਪੰਜਾਬ ਗ਼ਜ਼ਨਵੀਆਂ ਦੇ ਹੱਥੋਂ ਪੂਰੀ ਤਰ੍ਹਾਂ ਨਹੀਂ ਨਿਕਲਿਆ, ਭਾਵੇਂ ਕੁਝ ਸਮਾਂ ਉਨ੍ਹਾਂ ਦੇ ਹਮਲੇ ਨਹੀਂ ਵੀ ਹੋਏ ਪਰ ਦਰਅਸਲ ਪੰਜਾਬ ਵਿਚ 1001 ਤੋਂ ਗ਼ਜ਼ਨਵੀਆਂ ਦਾ ਹੀ ਬੋਲ-ਬਾਲਾ ਸੀ।

ਅਗਲੇ 20 ਸਾਲ ਮਹਿਮੂਦ ਗ਼ਜ਼ਨਵੀ ਦੇ ਪੁੱਤਰਾਂ ਤੇ ਪੋਤਿਆਂ ਵਿਚ ਗੱਦੀ ਵਾਸਤੇ ਜੰਗ ਹੋਈ। ਇਸ ਦੌਰਾਨ ਕਈ ਬਗਾਵਤਾਂ ਵੀ ਹੋਈਆਂ। ਇਨ੍ਹਾਂ ਸਾਲਾਂ 'ਚ ਕਈ ਰਾਜੇ ਆਏ: ਮੁਹੰਮਦ (1030), ਮਸਊਦ (1030-42), ਮਊਦੂਦ (1042-49), ਮਸਊਦ ਦੂਜਾ (1049), ਅਲੀ (1049-51)।

ਪਰ ਤਾਕਤ ਦੀ ਇਸ ਘਰੋਗੀ ਜੰਗ ਦੇ ਬਾਵਜੂਦ ਇਸ ਖ਼ਾਨਦਾਨ ਨੇ ਪੰਜਾਬ 'ਤੇ ਹਮਲੇ ਜਾਰੀ ਰੱਖੇ। 1040 ਵਿਚ ਮਹਿਮੂਦ ਗ਼ਜ਼ਨਵੀ ਦਾ ਪੋਤਾ ਪਿਸ਼ਾਵਰ ਤੇ ਮੁਲਤਾਨ ਦਾ ਗਵਰਨਰ ਬਣਿਆ। ਪਰ ਇਸ ਦੇ ਨਾਲ ਹੀ ਨਗਰਕੋਟ ਦੇ ਰਾਜੇ ਨੇ ਗ਼ਜ਼ਨਵੀਆਂ ਤੋਂ ਆਜ਼ਾਦ ਹੋਣ ਦਾ ਐਲਾਨ ਕਰ ਦਿਤਾ। ਹਾਂਸੀ ਤੇ ਥਾਨੇਸਰ ਵੀ ਆਜ਼ਾਦ ਹੋ ਗਏ। ਉਧਰ ਗ਼ਜ਼ਨੀ ਵਿਚ ਅੰਦਰੂਨੀ ਜੰਗ ਸ਼ੁਰੂ ਹੋਣ ਕਾਰਨ ਪੰਜਾਬ ਵਿਚ ਕੁੱਝ ਹੱਦ ਤਕ ਅਮਨ ਰਿਹਾ।

1051 ਵਿਚ ਅਬਦੁਰ ਰਸ਼ੀਦ ਗ਼ਜ਼ਨੀ ਦਾ ਹਾਕਮ ਬਣਿਆ ਉਸ ਨੇ ਨਗਰਕੋਟ 'ਤੇ ਕਬਜ਼ਾ ਕਰਨ ਵਾਸਤੇ ਫ਼ੌਜ ਭੇਜੀ। ਪਰ ਉਹ ਸਿਰਫ਼ ਇਕ ਸਾਲ ਹਕੂਮਤ ਕਰ ਸਕਿਆ। 1052 ਵਿਚ ਫ਼ਾਰੂਖ਼ ਆਜ਼ਾਦ ਹਾਕਮ ਬਣਿਆ। ਉਸ ਨੇ 7 ਸਾਲ ਰਾਜ ਕੀਤਾ। ਅਖ਼ੀਰ 1059 ਵਿਚ ਇਬਰਾਹੀਮ ਨੇ ਪੱਕੀ ਤਾਕਤ ਹਾਸਿਲ ਕੀਤੀ। ਉਸ ਨੇ ਪੂਰੇ 40 ਸਾਲ ਰਾਜ ਕੀਤਾ। ਉਸ ਨੇ 1079 ਵਿਚ ਪੰਜਾਬ ਵਲ ਰੁਖ ਕੀਤਾ ਅਤੇ ਅਜੋਧਨ (ਹੁਣ ਪਾਕਪਟਨ), ਸਾਹਰਿੰਦ, ਬੂੜੀਆ, ਜਲੰਧਰ ਵਗੈਰਾ 'ਤੇ ਕਬਜ਼ਾ ਕਰ ਲਿਆ। ਉਸ ਨੇ ਡੇਰਾ ਇਸਮਾਈਲ ਖ਼ਾਨ ਅਤੇ ਬਾਕੀ ਡੇਰਿਆਂ ਤੋਂ ਇਲਾਵਾ ਮੁਲਤਾਨ 'ਤੇ ਵੀ ਕਬਜ਼ਾ ਕਰ ਲਿਆ। ਉਸ ਨੇ ਆਗਰੇ ਦੇ ਰਾਜੇ ਜੈ ਪਾਲ, ਕਨੌਜ ਦੇ ਰਾਸ਼ਟਰਕੂਟ ਅਤੇ ਕਾਲਿੰਜਰ ਦੇ ਚੰਡੇਲ-ਰਾਜਪੂਤ ਰਾਜਿਆਂ ਨੂੰ ਹਰਾਇਆ ਪਰ ਉਹ ਉਜੈਨ ਦੇ ਰਾਜੇ ਲਖ਼ਸ਼ਮ ਦੇਵ ਪਰਮਾਰ ਤੋਂ ਹਾਰ ਗਿਆ। 1099 ਵਿਚ ਇਬਰਾਹੀਮ ਮਰ ਗਿਆ।

## ਮੁਹੰਮਦ ਗ਼ੌਰੀ ਦਾ ਜ਼ਮਾਨਾ

1099 ਤੋਂ 1173 ਤਕ ਗ਼ਜ਼ਨੀ ਦੀ ਹਕੂਮਤ ਫਿਰ ਖ਼ਾਨਦਾਨੀ ਜੰਗਾਂ ਦਾ ਸ਼ਿਕਾਰ ਰਹੀ। ਕਦੇ ਕੋਈ ਤੇ ਕਦੇ ਕੋਈ ਤਖ਼ਤ 'ਤੇ ਬੈਠਿਆ: ਮਸਊਦ (1099-1114), ਸ਼ੀਰਾਜ਼ (1114-1115), ਅਰਸਲਾਨ (1115-1118), ਬਹਿਰਾਮ ਸ਼ਾਹ (1118-1152), ਖ਼ੁਸਰੋ ਸ਼ਾਹ (1152-1160) ਤੇ ਖ਼ੁਸਰੋ ਮਲਿਕ (1160-1173, ਇਕ ਸੋਮੇ ਮੁਤਾਬਿਕ 1186)।

ਇਸ ਦੌਰਾਨ ਵੀ ਕੋਈ-ਕੋਈ ਅਫ਼ਗ਼ਾਨ ਪੰਜਾਬ ਵਲ ਮੂੰਹ ਕਰ ਲੈਂਦਾ ਸੀ ਪਰ

ਕੋਈ ਵੀ ਪੰਜਾਬ 'ਤੇ ਪੱਕਾ ਕਬਜ਼ਾ ਨਾ ਕਰ ਸਕਿਆ। 1173 ਵਿਚ ਸ਼ਮਸ-ਉਦ-ਦੀਨ 'ਮੁਹੰਮਦ ਗ਼ੌਰ' ਗ਼ਜ਼ਨੀ ਦਾ ਹਾਕਮ ਬਣਿਆ। ਉਸ ਨੇ ਅਪਣੇ ਭਰਾ ਮੁਅੱਜ਼-ਉਦ-ਦੀਨ (ਮੁਹੰਮਦ ਗ਼ੌਰੀ) ਨੂੰ ਗ਼ਜ਼ਨੀ ਦਾ ਹਾਕਮ ਬਣਾ ਕੇ ਹੋਰ ਇਲਾਕਿਆਂ ਵਲ ਮੂੰਹ ਕਰ ਲਿਆ। 1178 ਵਿਚ ਮੁਹੰਮਦ ਗ਼ੌਰੀ ਨੇ ਮੁਲਤਾਨ ਤੇ ਉੱਚ ਵੱਲੋਂ ਗੁਜਰਾਤ 'ਤੇ ਹਮਲਾ ਕੀਤਾ ਪਰ ਹਾਰ ਗਿਆ। ਅਗਲੇ ਸਾਲ ਉਸ ਨੇ ਫ਼ਰਸ਼ੂਰ (ਪਿਸ਼ਾਵਰ) 'ਤੇ ਹਮਲਾ ਕੀਤਾ ਤੇ ਇਸ 'ਤੇ ਕਬਜ਼ਾ ਕਰਨ ਵਿਚ ਕਾਮਯਾਬ ਹੋ ਗਿਆ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ਾ 6)। ਪਰ ਪੰਜਾਬ ਦਾ ਨਕਸ਼ਾ ਉਦੋਂ ਬਦਲਿਆ ਜਦੋਂ ਉਸ ਨੇ 1181 ਵਿਚ ਲਾਹੌਰ 'ਤੇ ਹਮਲਾ ਕਰ ਕੇ ਇਸ ਨੂੰ ਖ਼ੂਬ ਲੁੱਟਿਆ। 1185 ਵਿਚ ਉਸ ਨੇ ਸਿਆਲਕੋਟ 'ਤੇ ਕਬਜ਼ਾ ਕਰ ਲਿਆ। ਉਸ ਨੇ ਇੱਥੇ ਇਕ ਕਿਲ੍ਹਾ ਬਣਾਇਆ ਅਤੇ ਹੁਸੈਨ ਕਾਰਮਿਲ ਨੂੰ ਇਸ ਦਾ ਕਿਲ੍ਹੇਦਾਰ ਬਣਾ ਕੇ ਗ਼ਜ਼ਨੀ ਮੁੜ ਗਿਆ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ਾ 7)। ਇਸ ਦੌਰਾਨ ਉਸ ਨੂੰ ਖੋਖਰ ਕੌਮ ਦੇ ਖੁਸਰੋ ਮਲਿਕ ਨਾਲ ਟੱਕਰ ਲੈਣੀ ਪਈ ਜਿਨ੍ਹਾਂ ਨੇ ਸਿਆਲਕੋਟ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਪਰ ਉਹ ਕਿਲ੍ਹੇ ਨੂੰ ਜਿੱਤ ਨਾ ਸਕੇ। 1186 ਵਿਚ ਸੁਲਤਾਨ ਮੁਹੰਮਦ ਗੌਰੀ ਨੇ ਲਾਹੌਰ 'ਤੇ ਹਮਲਾ ਕਰ ਦਿੱਤਾ। ਇਸ ਮੌਕੇ 'ਤੇ ਖੁਸਰੋ ਮਲਿਕ ਨੇ ਆਪਣੇ ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਿਆ। ਕੁਝ ਚਿਰ ਮੁਕਾਬਲਾ ਕਰਨ ਮਗਰੋਂ ਉਸ ਨੇ ਸਮਝੌਤੇ ਦੀ ਪੇਸ਼ਕਸ਼ ਕੀਤੀ। ਮੁਹੰਮਦ ਗੌਰੀ ਖੁਸਰੋ ਮਲਿਕ ਨੂੰ ਗ਼ਜ਼ਨੀ ਲੈ ਗਿਆ ਜਿੱਥੇ 1192 ਵਿਚ ਉਸ ਨੂੰ ਤੇ ਉਸ ਦੇ ਪੁੱਤਰ ਨੂੰ ਕਤਲ ਕਰ ਦਿੱਤਾ ਗਿਆ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ਾ 7)।

ਖੁਸਰੋ ਮਲਿਕ ਤੇ ਉਸ ਦੇ ਪੁੱਤਰ ਦੀ ਮੌਤ ਮਗਰੋਂ ਮੁਹੰਮਦ ਗ਼ੌਰੀ ਦੇ ਰਾਹ ਦੇ ਸਾਰੇ ਰੋੜੇ ਮੁਕ ਚੁਕੇ ਸਨ। ਹੁਣ ਗ਼ਜ਼ਨੀ ਤੋਂ ਮੁਲਤਾਨ, ਪਿਸ਼ਾਵਰ, ਸਿਆਲਕੋਟ ਤੇ ਲਾਹੌਰ ਤਕ ਗ਼ੌਰੀਆਂ ਦੀ ਹਕੂਮਤ ਸੀ। ਪਰ ਸਾਹਰਿੰਦ, ਥਾਨੇਸਰ, ਦਿੱਲੀ ਤੇ ਪਹਾੜੀ ਦੇਸ਼ ਅਜੇ ਵੀ ਆਜ਼ਾਦ ਸਨ। ਸਿਰਫ਼ ਕਾਂਗੜਾ ਹੀ ਸੀ ਜਿਸ ਨੂੰ ਮਹਿਮੂਦ ਗ਼ਜ਼ਨਵੀ ਦੀ ਮਾਰ ਪੈ ਚੁਕੀ ਸੀ। ਇਸ ਵੇਲੇ ਰਾਜਪੂਤਾਂ ਕੋਲ ਚਿਤੌੜ, ਰਣਥੰਭੋਰ, ਕਾਲਿੰਜਰ, ਕੁੰਭਾਲਗੜ, ਮੇੜਤਾ, ਰੜਕਟਾਂਗ, ਦੇਵਗਿਰੀ, ਪ੍ਰਤਾਪਗੜ੍ਹ, ਰਾਏਚੂਰ, ਕੋਇਲ (ਅਲੀਗੜ੍ਹ) ਵਰਗੇ ਵੱਡੇ-ਵੱਡੇ ਕਿਲ੍ਹੇ ਸਨ।

## ਪ੍ਰਿਥਵੀ ਰਾਜ ਚੌਹਾਨ

ਦਿੱਲੀ ਸ਼ਹਿਰ ਦੀ ਨੀਂਹ ਤੁਮਾਰ (ਤੁੰਵਰ/ਤੋਮਰ) ਰਾਜਪੂਤਾਂ ਨੇ 736 ਵਿਚ ਰੱਖੀ ਸੀ। 1160 ਤਕ ਉਹ ਇਸ ਇਲਾਕੇ ਦੇ ਮਾਲਕ ਰਹੇ ਸਨ। ਪਰ ਇਸ ਮਗਰੋਂ ਅਜਮੇਰ ਦੇ ਚੌਹਾਨ ਰਾਜਪੂਤਾਂ ਨੇ ਦਿੱਲੀ 'ਤੇ ਕਬਜ਼ਾ ਕਰ ਲਿਆ। ਉਨ੍ਹਾਂ ਦੀ ਹਕੂਮਤ ਜਮਨਾ ਦਰਿਆ ਦੇ ਦੋਹੀਂ ਪਾਸੀਂ ਸੀ ਤੇ ਦਿੱਲੀ ਤੇ ਥਾਨੇਸਰ ਵੀ ਇਸ ਵਿਚ ਸ਼ਾਮਿਲ ਸਨ। 1178 ਵਿਚ ਪ੍ਰਿਥਵੀ ਰਾਜ ਚੌਹਾਨ ਗੱਦੀ 'ਤੇ ਬੈਠਾ। ਇਸ ਵੇਲੇ ਸ਼ੁਹਾਬੁਦੀਨ ਗ਼ੌਰੀ ਗ਼ਜ਼ਨੀ ਤੋਂ ਲਾਹੌਰ ਤਕ ਮਾਰ ਕਰ ਰਿਹਾ ਸੀ। 1186 ਵਿਚ ਉਸ ਨੇ ਲਾਹੌਰ

# ਪ੍ਰਿਥਵੀ ਰਾਜ ਚੌਹਾਨ ਅਤੇ ਹੋਰ ਰਾਜਪੂਤ ਕੌਮਾਂ (ਚੌਹਾਨ, ਪਰਮਾਰ, ਪ੍ਰਤੀਹਾਰ, ਚੰਦੇਲ) ਦੀਆਂ ਹਕੂਮਤਾਂ (ਸੰਨ 1180-1200)



'ਤੇ ਕਬਜ਼ਾ ਕਰ ਲਿਆ। ਹੁਣ ਉਸ ਨੇ ਦਿੱਲੀ ਵਲ ਵੀ ਵੇਖਣਾ ਸ਼ੁਰੂ ਕਰ ਦਿਤਾ। ਦਿੱਲੀ 'ਤੇ ਹਮਲਾ ਕਰਨ ਤੋਂ ਪਹਿਲਾਂ ਉਸ ਨੇ ਸਾਹਰਿੰਦ 'ਤੇ ਹਮਲਾ ਕਰ ਦਿਤਾ। ਉਦੋਂ ਸਾਹਰਿੰਦ ਕੋਈ ਵੱਡਾ ਕਿਲ੍ਹਾ ਨਹੀਂ ਸੀ ਤੇ ਸਮਾਣਾ, ਛੱਤ, ਜਲੰਧਰ ਕਿਲ੍ਹੇ ਇਸ ਤੋਂ ਕਿਤੇ ਵੱਡੇ ਸਨ (ਸਾਹਰਿੰਦ ਤਾਂ 1360 ਤੋਂ ਮਗਰੋਂ ਅਪਣੇ ਜਾਹੋ-ਜਲਾਲ ਵਿਚ ਆਇਆਂ ਸੀ)। ਇਸ ਕਰ ਕੇ ਗ਼ੌਰੀ ਨੇ ਸਾਹਰਿੰਦ ਨੂੰ ਛੇਤੀ ਹੀ ਫ਼ਤਹਿ ਕਰ ਲਿਆ।

ਸਾਹਰਿੰਦ 'ਤੇ ਕਬਜ਼ਾ ਪੱਕਾ ਕਰਨ ਮਗਰੋਂ ਉਸ ਨੇ ਅਜਮੇਰ-ਦਿੱਲੀ ਤਖ਼ਤ (ਚੌਹਾਨ) ਦੀ ਹਕੂਮਤ ਵੀ ਖੋਹਣੀ ਚਾਹੀ। ਉਧਰ ਸਾਹਰਿੰਦ ਖੁਸ ਜਾਣ ਮਗਰੋਂ ਪ੍ਰਿਥਵੀ ਰਾਜ ਚੌਹਾਨ ਵੀ ਗੌਰੀ ਨੂੰ ਉੱਥੋਂ ਕੱਢਣਾ ਚਾਹੁੰਦਾ ਸੀ। ਉਹ ਆਪਣੀਆਂ ਫ਼ੌਜਾਂ ਲੈ ਕੇ ਸਾਹਰਿੰਦ ਵਲ ਵਧਿਆ। ਉਧਰ ਗੌਰੀ ਨੇ ਵੀ ਦਿੱਲੀ ਵਲ ਕੂਚ ਕਰ ਦਿਤਾ। ਦਿੱਲੀ ਤੋਂ ਤਕਰੀਬਨ 100 ਕਿਲੋਮੀਟਰ ਦੂਰ ਤਰਾਇਨ (ਤਰਾਵੜੀ) ਦੇ ਮੈਦਾਨ ਵਿਚ ਦੋਹਾਂ ਫ਼ੌਜਾਂ ਵਿਚ ਘਮਸਾਣ ਦੀ ਲੜਾਈ ਹੋਈ। ਇਸ ਲੜਾਈ ਵਿਚ ਗੌਰੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਪਰ ਉਸ ਦੇ ਸਾਥੀ ਉਸ ਨੂੰ ਬਚਾਅ ਕੇ ਭੱਜਣ ਵਿਚ ਕਾਮਯਾਬ ਹੋ ਗਏ। ਰਾਜਪੂਤ ਫ਼ੌਜ ਨੇ ਇਸ ਹਾਰੀ ਫ਼ੌਜ ਦਾ ਪਿੱਛਾ ਨਾ ਕੀਤਾ। ਇਸ ਹਾਰ ਮਗਰੋਂ ਗੌਰੀ ਵਾਪਿਸ ਤਬਰਿੰਦ (ਸਾਹਰਿੰਦ) ਆ ਗਿਆ ਪਰ ਉੱਥੋਂ ਛੇਤੀ ਹੀ ਗ਼ਜ਼ਨੀ ਚਲਾ ਗਿਆ। ਇਹ ਘਟਨਾ 1192 ਦੀ ਹੈ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ੇ 8-9)। ਇਸ ਪਿੱਛੋਂ ਚੌਹਾਨ ਨੇ ਤਬਰਿੰਦ (ਸਾਹਰਿੰਦ) ਦਾ ਕਿਲ੍ਹਾ, ਗੌਰੀ ਦੇ ਜਰਨੈਲ ਜ਼ਿਆ-ਉਦ-ਦੀਨ ਤੁਲਾਕੀ ਤੋਂ ਖੋਹਣ ਵਾਸਤੇ, ਇਸ ਨੂੰ ਘੇਰਾ ਪਾ ਲਿਆ। ਇਹ ਘੇਰਾ ਬੜਾ ਲੰਬਾ ਸਮਾਂ ਚੱਲਿਆ। ਅਖ਼ੀਰ ਅੰਦਰ ਦਾਣਾ-ਪਾਣੀ ਮੁੱਕ ਜਾਣ 'ਤੇ ਜ਼ਿਆ ਇਸ ਨੂੰ ਖ਼ਾਲੀ ਕਰ ਕੇ ਜਾਨ ਬਚਾ ਕੇ ਭੱਜ ਗਿਆ।

1193 ਵਿਚ ਗੌਰੀ ਨੇ ਫੇਰ ਦਿੱਲੀ ਵਲ ਕੂਚ ਕਰ ਦਿਤਾ। ਇਸ ਵੇਲੇ ਉਸ ਕੋਲ ਇਕ ਲੱਖ ਸੱਤਰ ਹਜ਼ਾਰ ਫੌਜ ਸੀ। ਇਸ ਵਾਰ ਗ਼ੌਰੀ ਨੇ ਚੌਹਾਨ ਨੂੰ ਗਲਬਾਤ ਦੇ ਭੁਲੇਖੇ ਵਿਚ ਪਾਈ ਰੱਖਿਆ ਪਰ ਇਕ ਦਿਨ ਚੁਪਚਾਪ ਹਮਲਾ ਕਰ ਦਿਤਾ। ਇਸ ਵੇਲੇ ਰਾਜਪੂਤ ਫ਼ੌਜ ਅਵੇਸਲੀ ਹੋਈ-ਹੋਈ ਸੀ। ਇਸ ਦੇ ਬਾਵਜੂਦ ਸੰਭਲ ਕੇ ਉਸ ਨੇ ਗੌਰੀ ਦੀ ਫੌਜ ਦਾ ਡਟ ਕੇ ਟਾਕਰਾ ਕੀਤਾ। ਪਰ ਅਖੀਰ ਪ੍ਰਿਥਵੀ ਰਾਜ ਚੌਹਾਨ ਨੂੰ ਹਾਰ ਹੋਈ। ਉਸ ਨੂੰ ਗ੍ਰਿਫ਼ਤਾਰ ਕਰ ਕੇ ਛੱਤ (ਬਨੂੜ ਦੇ ਨੇੜੇ) ਦੇ ਕਿਲ੍ਹੇ ਵਿਚ ਰਖ ਕੇ ਮਗਰੋਂ ਕਤਲ ਕਰ ਦਿਤਾ ਗਿਆ (ਇਕ ਸੋਮੇ ਮੁਤਾਬਿਕ ਉਸ ਨੂੰ ਗ੍ਰਿਫ਼ਤਾਰ ਕਰ ਕੇ ਗ਼ਜ਼ਨੀ ਲਿਜਾ ਕੇ ਕੈਦ ਕਰ ਕੇ ਅੰਨ੍ਹਿਆਂ ਕਰ ਦਿੱਤਾ ਗਿਆ ਤੇ ਮਗਰੋਂ ਕਤਲ ਕਰ ਦਿੱਤਾ ਗਿਆ)। ਤਰਾਇਨ ਦੀ ਜਿੱਤ ਮਗਰੋਂ ਗੌਰੀਆਂ ਨੇ ਦਿੱਲੀ, ਹਾਂਸੀ, ਸਰਸਵਤੀ, ਥਾਨੇਸਰ, ਘੁੜਾਮ ਅਤੇ ਸਮਾਣਾ 'ਤੇ ਵੀ ਕਬਜ਼ਾ ਕਰ ਲਿਆ। ਹੁਣ ਗੌਰੀ ਨੇ ਗ਼ਜ਼ਨੀ ਵਾਪਿਸ ਜਾਣ ਦੀ ਤਿਆਰੀ ਸ਼ੁਰੂ ਕਰ ਲਈ। ਚੱਲਣ ਤੋਂ ਪਹਿਲਾਂ ਉਸ ਨੇ ਅਪਣੇ ਗੁਲਾਮ ਜਰਨੈਲ ਕੁਤਬ-ਉਦ-ਦੀਨ ਨੂੰ ਕੁਝ ਫੌਜ ਦੇ ਕੇ **ਘੁੜਾਮ** ਦੇ ਕਿਲ੍ਹੇ ਵਿਚ ਬਿਠਾ ਦਿਤਾ। ਪਰ, ਕੁਤਬ-ਉਦ-ਦੀਨ ਦੀ ਹਕੂਮਤ ਸੌਖੀ ਨਹੀਂ ਸੀ। ਉਸ ਦੇ ਹੁੰਦਿਆਂ ਦਿੱਲੀ ਦੇ ਜਸਰਾਏ ਅਤੇ ਹਾਂਸੀ ਦੇ ਰਾਜੇ ਜਟਵਾਲ ਨੇ ਬਗ਼ਾਵਤ ਕੀਤੀ। ਉਸ ਨੇ ਇਨ੍ਹਾਂ

ਦੋਹਾਂ ਦੇ ਖ਼ਿਲਾਫ਼ ਸਖ਼ਤ ਐਕਸ਼ਨ ਲਿਆ। ਉਸ ਨੇ 1194 ਵਿਚ ਹੀ ਕਨੌਜ (ਰਾਜਾ ਜੈ ਚੰਦ ਦਾ ਇਲਾਕਾ) ਵੀ ਜਿੱਤ ਲਿਆ (ਜੈਚੰਦ ਰਾਠੌਰ ਇੱਥੋਂ ਭੱਜ ਕੇ ਮੌਜੂਦਾ ਜੋਧਪੁਰ ਵਾਲੀ ਥਾਂ 'ਤੇ ਚਲਾ ਗਿਆ ਤੇ ਇਸ ਸ਼ਹਿਰ ਜੋਧਪੁਰ ਦੀ ਨੀਂਹ ਰੱਖੀ। ਮਗਰੋਂ ਜੈਚੰਦ ਤੋਂ ਛੇਵੀਂ ਥਾਂ 'ਤੇ ਰਾਜਾ ਭੀਕਾ ਨੇ ਭੀਕਾਨੇਰ, ਹੁਣ ਬੀਕਾਨੇਰ, ਸ਼ਹਿਰ ਵਸਾਇਆ)।

ਸੁਲਤਾਨ ਨੇ ਇਸੇ ਸਾਲ ਹੀ ਕੋਲ (ਹੁਣ ਅਲੀਗੜ੍ਹ) ਦੇ ਕਿਲ੍ਹੇ 'ਤੇ ਵੀ ਕਬਜ਼ਾ ਕਰ ਲਿਆ। 1197 ਵਿਚ ਉਸ ਨੇ ਅਨਹਲਵਾੜਾ (ਗੁਜਰਾਤ ਦੀ ਰਾਜਧਾਨੀ) 'ਤੇ ਵੀ ਕਬਜ਼ਾ ਕਰ ਲਿਆ। ਭਾਵੇਂ ਵੇਖਣ ਨੂੰ ਤਾਂ ਗੌਰੀ ਨੇ 'ਹਿੰਦੂ' ਰਾਜਿਆਂ ਤੋਂ ਹਕੂਮਤ ਖੋਹੀ ਸੀ ਪਰ ਦਰਅਸਲ ਉਸ ਨੇ ਗ਼ਜ਼ਨਵੀਆਂ (ਮਹਿਮੂਦ) ਦੀ ਜਗਹ ਆਪਣਾ ਬੋਲ-ਬਾਲਾ ਕਾਇਮ ਕੀਤਾ ਸੀ।

1197 ਵਿਚ ਕੁਤਬ-ਉਦ-ਦੀਨ ਨੇ ਘੁੜਾਮ ਦੀ ਥਾਂ 'ਤੇ ਦਿੱਲੀ ਨੂੰ ਅਪਣੀ ਰਾਜਧਾਨੀ ਬਣਾ ਲਿਆ। ਹੁਣ ਗ਼ਜ਼ਨੀ ਤੋਂ ਦਿੱਲੀ ਤਕ ਮੁਸਲਮਾਨਾਂ ਦਾ ਰਾਜ ਕਾਇਮ ਹੋ ਚੁਕਾ ਸੀ। ਸਿਰਫ਼ ਗੱਖੜ ਲੋਕ ਹੀ ਉਸ ਦੀ ਧੌਂਸ ਨਹੀਂ ਮੰਨਦੇ ਸਨ। 1205 ਵਿਚ ਗੱਖੜਾਂ ਅਤੇ ਗੌਰੀਆਂ ਵਿਚ ਇਕ ਜ਼ਬਰਦਸਤ ਲੜਾਈ ਹੋਈ। ਇਸ ਵਿਚ ਗੱਖੜ ਹਾਰ ਗਏ। ਇਸ ਮਗਰੋਂ ਵੀ ਦੋਹਾਂ ਵਿਚ ਝੜਪਾਂ ਹੁੰਦੀਆਂ ਰਹੀਆਂ। ਇਸੇ ਟਕਰਾਅ ਵਿਚ ਗੱਖੜਾਂ ਅਤੇ ਗੌਰੀਆਂ ਵਿਚ ਇਕ ਟੱਕਰ ਜਿਹਲਮ ਦਰਿਆ ਦੇ ਕੰਢੇ ਦਮਿਅਨ ਪਿੰਡ ਦੇ ਬਾਹਰ ਹੋਈ ਜਿਸ ਵਿਚ 4 ਮਾਰਚ 1206 ਦੇ ਦਿਨ ਸ਼ਹਾਬੁਦੀਨ ਗੌਰੀ ਮਾਰਿਆ ਗਿਆ।

## ਮੁਸਲਮਾਨਾਂ ਦੀ ਹਕੂਮਤ ਦਾ ਮੁੱਢ

ਗੌਰੀ ਦੀ ਮੌਤ ਮਗਰੋਂ ਫ਼ੌਜ ਦੇ ਮੁਖੀਆਂ ਨੇ **ਕੁਤਬ-ਉਦ-ਦੀਨ ਐਬਕ** ਨੂੰ ਅਪਣਾ ਆਗੂ ਚੁਣ ਲਿਆ। ਉਹ 17 ਮਾਰਚ (ਇਕ ਸੋਮੇ ਮੁਤਾਬਿਕ 26 ਜੂਨ) 1206 ਨੂੰ ਬਾਦਸ਼ਾਹ ਬਣਿਆ। ਹੁਣ ਉਹ ਦਿੱਲੀ ਤੋਂ ਲਾਹੌਰ ਆ ਗਿਆ ਤੇ ਇਥੇ ਰਹਿਣਾ ਸ਼ੁਰੂ ਕਰ ਦਿਤਾ। ਉਸ ਨੇ ਅਪਣੇ ਅਹਿਦ ਵਿਚ ਕੋਈ ਵੱਡੀ ਗੱਲ ਨਹੀਂ ਕੀਤੀ। ਸ਼ੁਰੂ ਨਵੰਬਰ 1210 ਵਿਚ ਇਕ ਦਿਨ ਚੌਗਾਨ (ਗੋਲਫ਼) ਖੇਡਦਿਆਂ ਘੋੜੇ ਤੋਂ ਡਿਗ ਕੇ ਉਸ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦਾ ਪੁੱਤਰ **ਅਰਾਮ ਸ਼ਾਹ** ਉਸ ਦਾ ਵਾਰਿਸ ਚੁਣਿਆ ਗਿਆ। ਪਰ ਅਮੀਰਾਂ ਦੇ ਇਕ ਧੜੇ ਨੇ ਬਦਾਯੂੰ ਦੇ ਸੂਬੇਦਾਰ ਇਲਤੁਤਮਿਸ਼ ਨੂੰ ਬਾਦਸ਼ਾਹ ਮੰਨ ਲਿਆ। ਦੋਹਾਂ ਵਿਚ ਹੋਈ ਇਕ ਲੜਾਈ ਵਿਚ ਅਰਾਮ ਸ਼ਾਹ ਮਾਰਿਆ ਗਿਆ ਤੇ ਹੁਣ **ਇਲਤੁਤਮਿਸ਼** ਦਿੱਲੀ ਦੇ ਤਖ਼ਤ 'ਤੇ ਬੈਠਿਆ। ਉਧਰ ਕੁਤਬ-ਉਦ-ਦੀਨ ਦਾ ਜੁਆਈ **ਨਾਸੀਰ-ਉਦ-ਦੀਨ ਕਬਾਚਾ**, ਜੋ ਸਿੰਧ ਤੇ ਮੁਲਤਾਨ ਦਾ ਸੂਬੇਦਾਰ ਸੀ, ਨੇ ਵੀ ਆਪਣੀ ਤਾਕਤ ਵਧਾਉਣੀ ਸ਼ੁਰੂ ਕਰ ਦਿਤੀ। ਉਸ ਨੇ ਬਠਿੰਡਾ, ਘੁੜਾਮ ਅਤੇ ਸੁਰਸਤੀ ਦੇ ਕਿਲ੍ਹਿਆਂ 'ਤੇ ਕਬਜ਼ਾ ਕਰ ਲਿਆ। ਕਬਾਚਾ ਨੇ ਲਾਹੌਰ ਵਿਚ ਵੀ ਆਪਣਾ ਸੂਬੇਦਾਰ ਲਾ ਦਿਤਾ।

ਇਨ੍ਹੀਂ ਦਿਨੀਂ ਗ਼ਜ਼ਨੀ ਤੋਂ ਯਲਦੋਜ਼ ਨੇ ਫੌਜ ਲਿਆ ਕੇ ਲਾਹੌਰ 'ਤੇ ਕਬਜ਼ਾ ਕਰ

ਲਿਆ ਤੇ ਇਸ ਮਗਰੋਂ ਦਿੱਲੀ ਨੂੰ ਚਲ ਪਿਆ। ਇਹ ਸੁਣ ਕੇ ਇਲਤੁਤਮਿਸ਼ ਨੇ ਲਾਹੌਰ ਵਲ ਕੂਚ ਕਰ ਦਿਤਾ। 25 ਜਨਵਰੀ 1216 ਨੂੰ ਤਰਾਇਨ ਵਿਚ ਦੋਹਾਂ ਫ਼ੌਜਾਂ ਵਿਚ ਜ਼ਬਰਦਸਤ ਲੜਾਈ ਹੋਈ, ਜਿਸ ਵਿਚ ਇਲਤੁਤਮਿਸ਼ ਦੀ ਜਿੱਤ ਹੋਈ। ਸਤੰਬਰ 1216 ਵਿਚ ਉਸ ਨੇ ਕਬਾਚਾ 'ਤੇ ਵੀ ਹਮਲਾ ਕਰ ਦਿਤਾ। ਜਦ ਕਬਾਚਾ ਨੂੰ ਇਸ ਵੱਡੀ ਫ਼ੌਜ ਦੇ ਆਉਣ ਦਾ ਪਤਾ ਲਗਾ ਤਾਂ ਉਹ ਲੜੇ ਬਿਨਾਂ ਹੀ ਭੱਜ ਗਿਆ। ਆਖਿਰ ਮਨਸੂਰ ਪਿੰਡ ਵਿਚ ਦੋਹਾਂ ਫ਼ੌਜਾਂ ਵਿਚ ਹੋਈ ਲੜਾਈ ਵਿਚ ਇਲਤੁਤਮਿਸ਼ ਜੇਤੂ ਰਿਹਾ। ਪਰ ਕਬਾਚਾ ਅਜੇ ਜ਼ਿੰਦਾ ਸੀ ਤੇ ਇਲਤੁਤਮਿਸ਼ ਵਾਸਤੇ ਖ਼ਤਰਾ ਸੀ, ਪਰ ਉਸ ਦੀ ਮੌਤ (ਸ਼ਾਇਦ 1227) ਮਗਰੋਂ ਇਲਤੁਤਮਿਸ਼ ਨੂੰ ਕੋਈ ਖ਼ਤਰਾ ਨਹੀਂ ਸੀ ਰਿਹਾ। 1232 ਵਿਚ ਸੁਲਤਾਨ ਨੇ ਗਵਾਲੀਅਰ ਨੂੰ ਵੀ 11 ਮਹੀਨੇ ਦੇ ਘੇਰੇ ਮਗਰੋਂ ਜਿੱਤ ਲਿਆ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ੇ 19-20)। ਉਸ ਨੇ 1233 ਵਿਚ ਉੱਜੈਨ ਵੀ ਜਿੱਤ ਲਿਆ ਤੇ ਮਹਕਾਲ ਦਿਓ ਦੇ ਮੰਦਰ ਨੂੰ ਲੁੱਟ ਕੇ ਢਾਹ-ਢੇਰੀ ਕਰ ਦਿੱਤਾ। ਉਸ ਨੇ ਇਸ ਮੰਦਰ ਦੇ ਬੁੱਤ (ਮੂਰਤੀਆਂ) ਦਿੱਲੀ ਲਿਆ ਕੇ ਜਾਮਾ ਮਸਜਿਦ ਦੀਆਂ ਪੌੜੀਆਂ ਵਿਚ ਰੱਖ ਦਿੱਤੀਆਂ ਤਾਂ ਜੋ ਮੁਸਲਮਾਨ ਇਨ੍ਹਾਂ ਨੂੰ ਪੈਰਾਂ ਹੇਠਾਂ ਲਿਤਾੜਿਆ ਕਰਨ।

ਇਲਤੁਤਮਿਸ਼ ਨੇ 26 ਸਾਲ ਹਕੂਮਤ ਕੀਤੀ। ਉਸ ਮਗਰੋਂ ਉਸ ਦਾ ਵੱਡਾ ਪੁੱਤਰ **ਫ਼ੀਰੋਜ਼ (ਰੁਕਨ-ਉਦ-ਦੀਨ)** 29 ਅਪ੍ਰੈਲ 1236 ਨੂੰ ਤਖ਼ਤ 'ਤੇ ਬੈਠਾ। ਫ਼ੀਰੋਜ਼ ਕਿਉਂਕਿ ਅਯਾਸ਼ ਸੀ ਇਸ ਕਰ ਕੇ ਉਸ ਦੇ ਦਰਬਾਰੀਆਂ ਨੇ ਇਲਤੁਤਮਿਸ਼ ਦੀ ਧੀ **ਰਜ਼ੀਆ (ਸੁਲਤਾਨਾ)** ਨੂੰ ਤਖ਼ਤ 'ਤੇ ਬਿਠਾਉਣ ਦਾ ਫੈਸਲਾ ਕੀਤਾ। ਹੁਣ ਦੋਹਾਂ ਧਿਰਾਂ ਵਿਚ ਕਈ ਲੜਾਈਆਂ ਹੋਈਆਂ। ਇਨ੍ਹਾਂ ਲੜਾਈਆਂ ਵਿਚ ਫ਼ੀਰੋਜ਼ ਦੀ ਮਾਂ ਸ਼ਾਹ ਤੁਰਕਾਨ ਹਾਰ ਗਈ ਤੇ ਮਗਰੋਂ ਕਤਲ ਕਰ ਦਿਤੀ ਗਈ। ਰਜ਼ੀਆ ਦਾ ਭਰਾ ਫ਼ੀਰੋਜ਼ ਵੀ ਲੜਾਈ ਹਾਰਨ ਮਗਰੋਂ ਘੁੜਾਮ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ ਗਿਆ। ਰਜ਼ੀਆ 19 ਨਵੰਬਰ 1236 ਦੇ ਦਿਨ ਤਖ਼ਤ 'ਤੇ ਬੈਠੀ। *ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ਾ 23, ਐਮ. ਬਾਕਿਰ *ਲਾਹੌਰ ਪਾਸਟ ਐਂਡ ਪਰੈਜ਼ੰਟ*, ਸਫ਼ਾ 70)।

ਹੁਣ ਭਾਵੇਂ ਰਜ਼ੀਆ ਤਖ਼ਤ 'ਤੇ ਬੈਠ ਚੁਕੀ ਸੀ ਪਰ ਹਾਂਸੀ ਦੇ ਸੂਬੇਦਾਰ ਸੈਫ਼-ਉਦ-ਦੀਨ ਕੋਚੀ ਅਤੇ ਲਾਹੌਰ ਦੇ ਸੂਬੇਦਾਰ ਅਲਾ-ਉਦ-ਦੀਨ ਖ਼ਾਨ (*ਤਾਰੀਖ਼ੇ ਮੁਬਾਰਕਸ਼ਾਹੀ* ਮੁਤਾਬਿਕ ਮਲਿਕ ਇਜ਼-ਉਦ-ਦੀਨ ਕੰਜਨ) ਨੇ ਉਸ ਨੂੰ ਬਾਦਸ਼ਾਹ ਮੰਨਣ ਤੋਂ ਨਾਂਹ ਕਰ ਦਿਤੀ। ਉਨ੍ਹਾਂ ਨੇ ਰਜ਼ੀਆ 'ਤੇ ਹਮਲਾ ਕਰਨ ਵਾਸਤੇ ਕੂਚ ਵੀ ਕੀਤਾ ਪਰ ਹਾਰ ਗਏ ਤੇ ਮਾਰੇ ਗਏ। ਪਰ, ਇਸ ਮਗਰੋਂ ਵੀ ਰਜ਼ੀਆ ਆਰਾਮ ਨਾਲ ਹਕੂਮਤ ਨਾ ਕਰ ਸਕੀ। 1239 ਵਿਚ ਬਠਿੰਡਾ ਦੇ ਕਿਲ੍ਹੇਦਾਰ ਇਖਤਿਆਰ-ਉਦ-ਦੀਨ ਅਲਤੂਨੀਆ ਨੇ ਵੀ ਬਗ਼ਾਵਤ ਕਰ ਦਿਤੀ। ਰਜ਼ੀਆ ਨੇ ਫ਼ੌਜ ਲੈ ਕੇ ਬਠਿੰਡੇ 'ਤੇ ਹਮਲਾ ਕਰ ਦਿਤਾ। 10 ਅਪਰੈਲ 1239 ਨੂੰ ਹੋਈ ਇਸ ਲੜਾਈ ਵਿਚ ਰਜ਼ੀਆ ਦਾ ਆਸ਼ਕ ਯਾਕੂਤ ਮਾਰਿਆ ਗਿਆ ਤੇ ਉਹ ਬਠਿੰਡੇ ਦੇ ਕਿਲ੍ਹੇ ਵਿਚ ਕੈਦ ਹੋ ਗਈ। ਹੁਣ ਰਜ਼ੀਆ ਨੇ ਮਜਬੂਰ ਹੋ ਕੇ ਅਲਤੂਨੀਆ ਨਾਲ ਸ਼ਾਦੀ ਕਰ ਲਈ।

ਉਧਰ 21 ਅਪਰੈਲ 1240 ਦੇ ਦਿਨ ਇਲਤੁਤਮਿਸ਼ ਦੇ ਦੂਜੇ ਪੁੱਤਰ ਬਹਿਰਾਮ ਨੇ ਦਿੱਲੀ ਵਿਚ ਸੁਲਤਾਨ ਬਣਨ ਦਾ ਐਲਾਨ ਕਰ ਦਿਤਾ। ਇਸ 'ਤੇ ਰਜ਼ੀਆ ਤੇ ਅਲਤੂਨੀਆ ਫ਼ੌਜਾਂ ਲੈ ਕੇ ਦਿੱਲੀ ਵਲ ਚਲ ਪਏ। ਇਹ ਗੱਲ ਸਤੰਬਰ 1240 ਦੀ ਹੈ। ਕੈਥਲ ਦੇ ਨੇੜੇ ਹੋਈ ਲੜਾਈ ਵਿਚ ਰਜ਼ੀਆ ਹਾਰ ਗਈ ਪਰ ਬਚ ਕੇ ਨਿਕਲ ਗਈ। ਬਠਿੰਡਾ ਵਲ ਜਾਂਦਿਆਂ, ਕੈਥਲ ਦੇ ਨੇੜੇ ਅਲਤੂਨੀਆ ਤੇ ਰਜ਼ੀਆ ਕੁਝ ਡਾਕੂਆਂ ਹੱਥੋਂ ਮਾਰੇ ਗਏ। ਇਕ ਸੋਮੇ ਮੁਤਾਬਿਕ ਡਾਕੂਆਂ ਨੇ ਉਨ੍ਹਾਂ ਨੂੰ ਫੜ ਕੇ 25 ਅਕਤੂਬਰ 1240 ਦੇ ਦਿਨ ਕਤਲ ਕਰ ਦਿੱਤਾ (*ਤਾਰੀਖ਼ੇ ਮੁਬਾਰਕਸ਼ਾਹੀ*, ਤਰਜਮਾ ਐਚ. ਬੈਵਰਿੱਜ, ਸਫ਼ਾ 27, ਐਮ. ਬਾਕਿਰ *ਲਾਹੌਰ ਪਾਸਟ ਐਂਡ ਪਰੈਜ਼ੰਟ*, ਸਫ਼ਾ 72)। ਅਗਲੇ ਸਾਲ ਮੰਗੋਲਾਂ (*ਤਾਰੀਖ਼ੇ ਮੁਬਾਰਕਸ਼ਾਹੀ* ਦਾ ਲੇਖਕ ਮੁਗ਼ਲਾਂ ਨੂੰ **ਕਾਫ਼ਿਰ** ਲਿਖਦਾ ਹੈ) ਨੇ ਵੀ ਪੰਜਾਬ 'ਤੇ ਹਮਲਾ ਕਰ ਦਿਤਾ। 22 ਦਸੰਬਰ 1241 ਦੇ ਦਿਨ ਉਨ੍ਹਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਉਨ੍ਹਾਂ ਨੇ ਬਹੁਤ ਸਾਰੇ ਮੁਸਲਮਾਨ ਕਤਲ ਕੀਤੇ (*ਤਬਕਾਤ-ਇ-ਨਾਸਿਰ*, ਸਫ਼ਾ 194, ਫ਼ਰਿਸ਼ਤਾ, ਜਿਲਦ ਪਹਿਲੀ, ਸਫ਼ਾ 121, ਐਮ. ਬਾਕਿਰ *ਲਾਹੌਰ ਪਾਸਟ ਐਂਡ ਪਰੈਜ਼ੰਟ*, ਸਫ਼ਾ 73)।

ਰਜ਼ੀਆ ਦੀ ਮੌਤ ਮਗਰੋਂ **ਬਹਿਰਾਮ ਸ਼ਾਹ** ਵੀ ਬਹੁਤੀ ਦੇਰ ਤਕ ਰਾਜ ਨਾ ਕਰ ਸਕਿਆ। 1241 ਵਿਚ ਉਸ ਨੂੰ ਕਤਲ ਕਰ ਕੇ **ਮਾਸੂਦ ਸ਼ਾਹ** ਨੂੰ ਗੱਦੀ ਦਿਤੀ ਗਈ। ਪਰ ਉਹ ਵੀ ਸਿਰਫ਼ ਚਾਰ ਸਾਲ ਹੀ ਤਖ਼ਤ 'ਤੇ ਬੈਠ ਸਕਿਆ। ਜੂਨ 1246 ਵਿਚ ਉਸ ਨੂੰ ਲਾਹ ਕੇ **ਨਾਸਿਰ-ਉਦ-ਦੀਨ ਮੁਹੰਮਦ** ਨੂੰ ਸੁਲਤਾਨ ਬਣਾ ਦਿਤਾ ਗਿਆ।

## ਬਲਬਨ ਦੀ ਹਕੂਮਤ

ਭਾਵੇਂ ਨਾਸਿਰ-ਉਦ-ਦੀਨ ਨੂੰ ਸੁਲਤਾਨ ਥਾਪਿਆ ਗਿਆ ਸੀ ਪਰ ਅਸਲ ਤਾਕਤ ਗ਼ੁਲਾਮਾਂ ਦੇ ਆਗੂ **ਬਲਬਨ** ਕੋਲ ਹੀ ਸੀ। ਨਾਸਿਰ-ਉਦ-ਦੀਨ ਤਾਂ ਸਿਰਫ਼ ਨਾਂ ਦਾ ਹੀ ਬਾਦਸ਼ਾਹ ਸੀ। ਛੇਤੀ ਹੀ ਬਲਬਨ ਨੇ ਪੂਰੀ ਤਾਕਤ ਆਪਣੇ ਹੱਥਾਂ ਵਿਚ ਲੈ ਲਈ। ਉਸ ਨੇ ਤਾਂ ਆਪਣੇ ਭਰਾ ਸ਼ੇਰ ਖ਼ਾਨ ਨੂੰ ਵੀ ਜ਼ਹਿਰ ਦਿਵਾ ਕੇ ਮਾਰ ਦਿਤਾ। ਇਸ ਦੇ ਨਾਲ ਹੀ ਉਸ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਸੁਲਤਾਨ ਨੂੰ ਭਟਨੇਰ (ਹੁਣ ਹਨੂਮਾਨਗੜ੍ਹ), ਲਾਹੌਰ, ਮੁਲਤਾਨ, ਦੀਪਾਲਪੁਰ, ਸਮਾਣਾ, ਜਲੰਧਰ ਸੂਬਿਆਂ ਦਾ ਸੂਬੇਦਾਰ ਬਣਾ ਦਿਤਾ। ਉਸ ਦੇ ਅਹਿਦ ਦੌਰਾਨ 1285 ਵਿਚ ਤਮਾਰ ਖ਼ਾਨ ਮੰਗੋਲ ਨੇ ਪੰਜਾਬ 'ਤੇ ਹਮਲਾ ਕੀਤਾ। ਉਨ੍ਹਾਂ ਨਾਲ ਹੋਈਆਂ ਲੜਾਈਆਂ ਵਿਚ ਸ਼ਹਿਜਾਦਾ ਸੁਲਤਾਨ ਜ਼ਖ਼ਮੀ ਹੋ ਕੇ ਮਰ ਗਿਆ।

1286 ਵਿਚ ਬਲਬਨ ਵੀ ਮਰ ਗਿਆ। ਉਸ ਦੀ ਥਾਂ ਉਸ ਦਾ ਪੋਤਰਾ **ਕੈਖੁਸਰੋ** ਗੱਦੀ 'ਤੇ ਬੈਠਿਆ। ਪਰ ਤੁਰਕੀ ਸਰਦਾਰਾਂ ਨੇ ਉਸ ਨੂੰ ਹਟਾ ਕੇ **ਕੈਕੁਬਾਦ** ਨੂੰ ਤਖ਼ਤ 'ਤੇ ਬਿਠਾ ਦਿਤਾ। ਕੈਕੁਬਾਦ ਇਕ ਕਮਜ਼ੋਰ ਹਾਕਮ ਸੀ। ਉਸ ਦੇ ਹੁੰਦਿਆਂ ਤਮਾਰ ਖ਼ਾਨ ਮੰਗੋਲ ਨੇ ਫਿਰ ਹਮਲਾ ਕੀਤਾ ਤੇ ਬੜਾ ਵੱਡਾ ਇਲਾਕਾ ਜਿੱਤ ਲਿਆ।

# 1206 ਤੋਂ 1526 ਤੱਕ ਦਿੱਲੀ ਸਲਤਨਤ



## ਖਲਜੀਆਂ ਦੀ ਹਕੂਮਤ

ਕੈਕੁਬਾਦ ਦੀ ਲਾਪਰਵਾਹੀ ਵੇਖ ਕੇ **ਮਲਿਕ ਫ਼ੀਰੋਜ਼ (ਜਲਾਲ-ਉਦ-ਦੀਨ) ਖਲਜੀ** ਨੇ ਸਾਰੀ ਤਾਕਤ ਆਪਣੇ ਹੱਥਾਂ ਵਿਚ ਲੈ ਲਈ। ਛੇਤੀ ਮਗਰੋਂ ਹੀ ਉਸ ਨੇ ਕੈਕੁਬਾਦ ਨੂੰ ਕਤਲ ਕਰਵਾ ਦਿਤਾ ਤੇ 1290 ਵਿਚ ਆਪ ਸੁਲਤਾਨ ਬਣ ਬੈਠਾ। 1292 ਵਿਚ ਮੰਗੋਲਾਂ ਨੇ ਇਕ ਲੱਖ ਤੋਂ ਵਧ ਫ਼ੌਜ ਨਾਲ ਪੰਜਾਬ 'ਤੇ ਹਮਲਾ ਕਰ ਦਿਤਾ। ਇਸ ਦੀ ਅਗਵਾਈ ਹਲਾਕੂ ਦਾ ਪੋਤਾ ਅਬਦੁੱਲਾ ਕਰ ਰਿਹਾ ਸੀ। ਇਸ ਫ਼ੌਜ ਨੂੰ ਖਲਜੀ ਦੀ ਸਿਰਫ਼ 30 ਹਜ਼ਾਰ ਫ਼ੌਜ ਨੇ ਹਰਾ ਦਿਤਾ। ਜਲਾਲੁਦੀਨ ਨੇ 6 ਸਾਲ ਰਾਜ ਕੀਤਾ। 19 ਜੁਲਾਈ 1296 ਦੇ ਦਿਨ ਉਸ ਦੇ ਭਤੀਜੇ ਅਲਾ-ਉਦ-ਦੀਨ ਨੇ ਉਸ ਨੂੰ ਕਤਲ ਕਰਵਾ ਦਿਤਾ ਤੇ 3 ਅਕਤੂਬਰ 1296 ਨੂੰ ਆਪ ਬਾਦਸ਼ਾਹ ਬਣ ਬੈਠਾ। ਉਸ ਵੇਲੇ ਪੰਜਾਬ ਦੇਸ ਦੇ ਪੰਜ ਸੂਬੇ ਸਨ (ਸਮਾਣਾ, ਹਾਂਸੀ, ਲਾਹੌਰ, ਦੀਪਾਲਪੁਰ ਤੇ ਮੁਲਤਾਨ)। ਜਲਾਲੁਦੀਨ ਦੇ ਅਹਿਦ ਵਿਚ ਵੀ ਮੰਗੋਲਾਂ ਨੇ 1296 ਵਿਚ ਵੱਡੀ ਫ਼ੌਜ ਲੈ ਕੇ ਹਮਲਾ ਕਰ ਦਿਤਾ। ਇਸ ਹਮਲੇ ਦੌਰਾਨ ਕਸੂਰ, ਲਾਹੌਰ ਤੇ ਹੋਰ ਸ਼ਹਿਰਾਂ ਦੀ ਬੜੀ ਤਬਾਹੀ ਹੋਈ ਪਰ ਜਿੱਤ ਅਖੀਰ ਖਲਜੀ ਦੀ ਹੀ ਹੋਈ। ਵੀਹ ਹਜ਼ਾਰ ਮੰਗੋਲ ਮਾਰੇ ਗਏ। ਖਲਜੀ ਦੀ ਫ਼ੌਜ ਦੀ ਅਗਵਾਈ ਉਲਫਾ ਖ਼ਾਨ ਕਰ ਰਿਹਾ ਸੀ। 1299 ਵਿਚ ਮੰਗੋਲਾਂ ਨੇ ਫਿਰ ਹਮਲਾ ਕੀਤਾ ਪਰ ਹਾਰ ਗਏ। ਇਸੇ ਸਾਲ ਉਨ੍ਹਾਂ ਦੋ ਲੱਖ ਫ਼ੌਜ ਨਾਲ ਫੇਰ ਪੰਜਾਬ 'ਤੇ ਹਮਲਾ ਕੀਤਾ। ਇਸ ਵਾਰ ਉਹ ਸਮਾਣਾ ਤੇ ਸਾਹਰਿੰਦ ਜਿੱਤਣ ਮਗਰੋਂ ਦਿੱਲੀ ਦੇ ਨੇੜੇ ਪੁੱਜ ਗਏ। ਇਸ ਮੌਕੇ 'ਤੇ ਹੋਈ ਇਕ ਜ਼ਬਰਦਸਤ ਲੜਾਈ ਵਿਚ ਖਲਜੀ ਫੇਰ ਜਿੱਤ ਗਿਆ। 1303 ਵਿਚ ਫਿਰ ਮੰਗੋਲ/ਮੁਗਲ ਜਰਨੈਲ ਤਾਰਗ਼ੀ ਨੇ ਸਵਾ ਲੱਖ ਫ਼ੌਜ ਨਾਲ ਹਮਲਾ ਕਰ ਦਿਤਾ। ਇਸ ਵਾਰ ਉਨ੍ਹਾਂ ਦਿੱਲੀ-ਸਮਾਣਾ-ਦੀਪਾਲਪੁਰ ਤਕ ਦੇ ਇਲਾਕੇ ਨੂੰ ਘੇਰਾ ਪਾ ਲਿਆ ਪਰ ਜੰਗ ਨਾ ਕੀਤੀ। ਅਖ਼ੀਰ ਉਹ ਵਾਪਿਸ ਮੁੜ ਗਏ। ਉਨ੍ਹਾਂ 1305 ਵਿਚ ਇਕ ਵਾਰ ਫੇਰ ਪੰਜਾਬ 'ਤੇ ਧਾਵਾ ਕੀਤਾ ਤੇ ਇਸ ਵਾਰ ਵੀ ਹਾਰ ਗਏ। 1306 ਵਿਚ ਕਿਊਬਕ ਨੇ ਵੀ ਹਮਲਾ ਕੀਤਾ ਪਰ ਹਾਰ ਗਿਆ ਤੇ ਫੜਿਆ ਗਿਆ।

## ਤੁਗ਼ਲਕਾਂ ਦੀ ਹਕੂਮਤ

ਅਲਾਉਦੀਨ ਵੇਲੇ ਸਮਾਣਾ ਅਰਸਲਾਨ ਖ਼ਾਨ ਕੋਲ ਸੀ, ਜੋ ਮਗਰੋਂ ਆਖ਼ੁਰ ਬੇਗ਼ ਤੱਤਕ ਨੂੰ ਦੇ ਦਿਤਾ ਗਿਆ ਸੀ। ਮੁਲਤਾਨ ਤੇ ਸਵਿਸਤਾਨ ਤਾਜ-ਉਲ-ਮੁਲਕ ਕਾਫ਼ੂਰ ਕੋਲ ਸਨ। ਦੀਪਾਲਪੁਰ ਦਾ ਸੂਬਾ ਗ਼ਾਜੀ ਮਲਿਕ ਹੇਠ ਸੀ। ਅਲਾਉਦੀਨ ਨੇ ਇਨ੍ਹਾਂ ਸਾਰਿਆਂ ਨੂੰ ਆਪਣੀ ਪਕੜ ਵਿਚ ਰੱਖਿਆ ਹੋਇਆ ਸੀ। ਇਨ੍ਹਾਂ ਵਿਚੋਂ ਗ਼ਾਜ਼ੀ ਮਲਿਕ ਬਹੁਤ ਤਕੜਾ ਸੀ। ਉਸ ਨੇ ਤਾਤਾਰੀਆਂ ਦੇ ਖ਼ਿਲਾਫ 29 ਲੜਾਈਆਂ ਲੜੀਆਂ ਸਨ ਤੇ ਉਸ ਨੂੰ ਮਲਿਕ-ਉਲ-ਗ਼ਾਜ਼ੀ ਕਹਿੰਦੇ ਸਨ। ਉਸ ਨੇ ਤਾਂ ਕਾਬਲ, ਗ਼ਜ਼ਨੀ, ਕੰਧਾਰ ਵਗ਼ੈਰਾ 'ਤੇ ਵੀ ਹਮਲੇ ਕਰ ਕੇ ਆਪਣਾ ਸਿੱਕਾ ਚਲਾ ਲਿਆ ਸੀ।

1320 ਵਿਚ ਜਰਨੈਲ ਖਿਜਰ ਖ਼ਾਨ ਨੇ ਮੁਬਾਰਕ ਸ਼ਾਹ ਨੂੰ ਕਤਲ ਕਰ ਦਿਤਾ ਤੇ ਇਸ ਦੇ ਨਾਲ ਹੀ ਖਲਜੀ ਖ਼ਾਨਦਾਨ ਦੀ ਹਕੂਮਤ ਦਾ ਖ਼ਾਤਮਾ ਹੋ ਗਿਆ। 15 ਅਪ੍ਰੈਲ 1320 ਦੇ ਦਿਨ **ਖੁਸਰੋ ਖ਼ਾਨ** ਦਿੱਲੀ 'ਤੇ ਕਾਬਜ਼ ਹੋ ਗਿਆ। **ਗ਼ਾਜ਼ੀ ਖ਼ਾਨ** ਇਸ 'ਤੇ ਬੜਾ ਔਖਾ ਹੋਇਆ। ਉਸ ਨੇ ਖੁਸਰੋ ਖ਼ਾਨ ਤੋਂ ਹਕੂਮਤ ਖੋਹਣ ਦੀ ਸਕੀਮ ਬਣਾਈ। ਇਸ ਵੇਲੇ ਮੁਲਤਾਨ ਅਮੀਰ ਮੁਗ਼ਲਾਤੀ ਕੋਲ ਸੀ ਤੇ ਸਵਿਸਤਾਨ ਮੁਹੰਮਦ ਸ਼ਾਹ ਕੋਲ। ਸਮਾਣੇ ਦਾ ਸੂਬੇਦਾਰ ਯਾਕਲਾਖ਼ੀ ਸੀ। ਗ਼ਾਜ਼ੀ ਖ਼ਾਨ ਨੇ ਇਨ੍ਹਾਂ ਤੋਂ ਮਦਦ ਮੰਗੀ। ਪਰ ਉਹ ਸਮਝਦੇ ਸੀ ਕਿ ਜੇ ਖੁਸਰੋ ਖ਼ਾਨ ਹਾਰ ਗਿਆ ਤਾਂ ਗਾਜ਼ੀ ਖ਼ਾਨ ਹਾਕਮ ਬਣ ਜਾਵੇਗਾ। ਉਹ ਗ਼ਾਜ਼ੀ ਖ਼ਾਨ ਨੂੰ ਆਪਣੇ ਤੋਂ ਨੀਵਾਂ ਸਮਝਦੇ ਸਨ ਤੇ ਬਾਦਸ਼ਾਹ ਮੰਨਣ ਵਾਸਤੇ ਤਿਆਰ ਨਹੀਂ ਸਨ; ਇਸ ਕਰ ਕੇ ਉਨ੍ਹਾਂ ਨੇ ਉਸ ਦੀ ਮਦਦ ਕਰਨੋਂ ਨਾਂਹ ਕਰ ਦਿੱਤੀ। ਪਰ, ਮੁਲਤਾਨ ਦੇ ਕੁਝ ਜਰਨੈਲਾਂ ਤੇ ਅਫ਼ਸਰਾਂ ਨੂੰ ਗ਼ਾਜ਼ੀ ਮਲਿਕ ਦੀ ਖੁਸਰੋ ਖ਼ਾਨ ਦੇ ਖ਼ਿਲਾਫ਼ ਜਦੋਜਹਿਦ ਸਹੀ ਲੱਗੀ। ਉਨ੍ਹਾਂ ਨੇ ਸੂਬੇਦਾਰ ਅਮੀਰ ਮੁਗ਼ਲਾਤੀ ਦੇ ਖ਼ਿਲਾਫ਼ ਬਗਾਵਤ ਕਰ ਦਿਤੀ ਤੇ ਉਸ ਨੂੰ ਮਾਰ ਦਿਤਾ। ਦੂਜੇ ਪਾਸੇ, ਸਮਾਣੇ ਦੇ ਸੂਬੇਦਾਰ ਯਾਕਲਾਖ਼ੀ ਨੇ ਖੁਸਰੋ ਖ਼ਾਨ ਨਾਲ ਵਫ਼ਾਦਾਰੀ ਜੋੜ ਲਈ ਅਤੇ ਉਲਟਾ ਦੀਪਾਲਪੁਰ 'ਤੇ ਹਮਲਾ ਕਰ ਦਿਤਾ। ਪਰ ਉਹ ਬੁਰੀ ਤਰ੍ਹਾਂ ਹਾਰ ਗਿਆ ਤੇ ਮਾਰਿਆ ਗਿਆ। ਹੁਣ ਗ਼ਾਜ਼ੀ ਖ਼ਾਨ ਨੇ ਇਕ ਵੱਡੀ ਫ਼ੌਜ ਲੈ ਕੇ ਦਿੱਲੀ ਵਲ ਕੂਚ ਕਰ ਦਿਤਾ। ਉਹ ਅਗਸਤ 1320 ਦੇ ਅਖ਼ੀਰ ਵਿਚ ਸਰਸੁਤੀ, ਹਾਂਸੀ ਤੇ ਰੋਹਤਕ ਨੂੰ ਜਿੱਤਦਾ ਹੋਇਆ ਦਿੱਲੀ ਦੇ ਬਾਹਰ ਪੁੱਜ ਗਿਆ। 6 ਸਤੰਬਰ 1320 ਦੇ ਦਿਨ **ਗ਼ਾਜ਼ੀ ਮਲਿਕ** ਜੇਤੂ ਦੀ ਸ਼ਕਲ ਵਿਚ ਦਿੱਲੀ ਵਿਚ ਦਾਖ਼ਿਲ ਹੋਇਆ ਅਤੇ **ਗ਼ਿਆਸ-ਉਦ-ਦੀਨ ਤੁਗ਼ਲਕ** ਦੇ ਨਾਂ ਹੇਠ ਤੁਗ਼ਲਕਾਂ ਦੀ ਹਕੂਮਤ ਦੀ ਨੀਂਹ ਰੱਖੀ।

ਗ਼ਿਆਸ-ਉਦ-ਦੀਨ ਨੇ ਸਾਰੀ ਸਲਤਨਤ ਨੂੰ ਮੁੜ ਜਥੇਬੰਦ ਕੀਤਾ ਤੇ ਚੰਗੇ ਹਾਕਮਾਂ ਤੇ ਸੂਬੇਦਾਰਾਂ ਹੱਥ ਹਕੂਮਤ ਸੌਂਪੀ। ਉਸ ਨੇ ਸਾਰੀ ਸਲਤਨਤ ਨੂੰ 23 ਸੂਬਿਆਂ ਵਿਚ ਵੰਡਿਆ। ਇਨ੍ਹਾਂ ਵਿਚ ਪੰਜਾਬ ਦੇਸ ਦੇ ਸੂਬੇ ਲਾਹੌਰ, ਮੁਲਤਾਨ, ਸਮਾਣਾ, ਸੁਰਸਤੀ, ਹਾਂਸੀ, ਘੁੜਾਮ ਵੀ ਸ਼ਾਮਿਲ ਸਨ। ਉਸ ਨੇ ਹਰ ਸੂਬੇ ਨੂੰ ਜ਼ਿਲਿਆਂ (ਸਿੱਕਾਂ) ਵਿਚ ਵੰਡਿਆ ਤੇ ਹਰ ਸਿੱਕ ਨੂੰ ਪਰਗਨਿਆਂ ਹੇਠ। ਇਸ ਨਾਲ ਨਿਜ਼ਾਮ ਦਾ ਕੰਮ ਜਥੇਬੰਦ ਅਤੇ ਆਸਾਨ ਹੋ ਗਿਆ। 1325 ਵਿਚ ਗ਼ਿਆਸ-ਉਦ-ਦੀਨ ਦਾ ਪੁੱਤਰ **ਫ਼ੱਖਰ-ਉਦ-ਦੀਨ ਮੁਹੰਮਦ ਜੋਨਾ ਖ਼ਾਨ (ਮੁਹੰਮਦ ਤੁਗ਼ਲਕ)** ਗੱਦੀ 'ਤੇ ਬੈਠਿਆ। ਮੁਹੰਮਦ ਤੁਗ਼ਲਕ ਨੇ 1351 ਤਕ ਹਕੂਮਤ ਕੀਤੀ। ਉਸ ਨੇ 1327 ਵਿਚ ਅਪਣੀ ਰਾਜਧਾਨੀ ਨੂੰ ਦਿੱਲੀ ਤੋਂ ਦੌਲਤਾਬਾਦ ਲਿਜਾਣ ਦੀ ਗ਼ਲਤੀ ਤੋਂ ਸਿਵਾ ਬਾਕੀ ਨਿਜ਼ਾਮ ਕਾਮਯਾਬੀ ਨਾਲ ਚਲਾਇਆ। ਪਰ 1326 ਵਿਚ ਉੱਚ, ਸਿੰਧ ਤੇ ਮੁਲਤਾਨ ਦੇ ਸੂਬੇਦਾਰ ਉਸ ਤੋਂ ਬਾਗ਼ੀ ਹੋ ਗਏ ਸਨ। ਉਨ੍ਹਾਂ ਨੂੰ ਹਰਾਉਣ ਮਗਰੋਂ ਉਸ ਨੂੰ 1327 ਵਿਚ ਮੰਗੋਲ ਹਮਲੇ ਦਾ ਮੁਕਾਬਲਾ ਵੀ ਕਰਨਾ ਪਿਆ। 1337 ਵਿਚ ਉਸ ਨੇ ਨਗਰਕੋਟ (ਕਾਂਗੜੇ) ਵਰਗੇ ਮਜ਼ਬੂਤ ਕਿਲ੍ਹੇ 'ਤੇ ਵੀ ਕਬਜ਼ਾ ਕਰ ਲਿਆ। 1350 ਦੇ ਅਖੀਰ ਵਿਚ ਉਸ ਨੂੰ ਗੁਜਰਾਤ ਦੇ ਤਾਗੀ ਦੀ ਬਗਾਵਤ ਨੂੰ ਦਬਾਉਣ ਵਾਸਤੇ ਗੁਜਰਾਤ

ਅਤੇ ਸਿੰਧ ਜਾਣਾ ਪਿਆ ਜਿੱਥੇ 1351 ਵਿਚ ਉਹ ਮਰ ਗਿਆ। ਦੂਜੇ ਪਾਸੇ, 1353 ਵਿਚ ਸਿੰਧ ਉੱਤੇ ਮੱਖ ਅਫ਼ਗਾਨਾਂ ਦੇ ਇਕ ਵਾਰਿਸ ਹਸਨ ਗੰਗੂ ਨੇ ਬਾਹਮਨੀ* ਖ਼ਾਨਦਾਨ ਦੀ ਹਕੂਮਤ ਕਾਇਮ ਕੀਤੀ। *(ਇਹ ਬਾਹਮਨੀ ਬ੍ਰਾਹਮਣ ਨਹੀਂ ਬਲਕਿ ਇਕ ਮੁਸਲਮਾਨ ਖ਼ਾਨਦਾਨ/ਕਬੀਲਾ ਸਨ)।

1351 ਵਿਚ **ਫ਼ੀਰੋਜ਼ ਸ਼ਾਹ ਤੁ.ਗਲਕ** ਤਖ਼ਤ 'ਤੇ ਬੈਠਾ। ਉਸ ਨੇ ਦਿੱਲੀ ਦੇ ਨਾਲ-ਨਾਲ ਪੰਜਾਬ ਵਿਚ ਵੀ ਬੜੀ ਦਿਲਚਸਪੀ ਲਈ। ਫ਼ਤਹਿਬਾਦ (ਸਰਸੁਤੀ ਤੇ ਹਾਂਸੀ ਦੇ ਵਿਚਕਾਰ), ਹਿਸਾਰ ਫ਼ੀਰੋਜ਼ਾ, ਫ਼ੀਰੋਜ਼ਪੁਰ ਮੁਰਲੀ ਖੇੜਾ (ਸਰਸਾ ਕੋਲ) ਅਤੇ ਫ਼ੀਰੋਜ਼ਪੁਰ (ਹੁਣ ਪੰਜਾਬ ਦਾ ਜ਼ਿਲ੍ਹਾ) ਨਗਰ ਉਸ ਨੇ ਵਸਾਏ ਸਨ। 1360 ਵਿਚ ਉਸ ਨੇ ਪੰਜਾਬ ਦੀ ਪਹਿਲੀ ਨਹਿਰ 'ਸਾਹਰਿੰਦ ਨਹਿਰ' ਬਣਵਾਈ ਜਿਸ ਨਾਲ ਸਤਲੁਜ ਦਰਿਆ ਦਾ ਪਾਣੀ ਮੁਰਿੰਡਾ (ਬਾਗਾਂਵਾਲਾ), ਸਾਹਰਿੰਦ ਤੋਂ ਹੁੰਦਾ ਸਮਾਣੇ ਤਕ ਪੁੱਜਣ ਲਗ ਪਿਆ। 1362 ਵਿਚ ਉਸ ਨੇ ਸਾਹਰਿੰਦ ਨੂੰ ਸਮਾਣੇ ਤੋਂ ਵਖਰੀ ਕਰ ਕੇ ਇਕ ਸੂਬਾ ਬਣਾ ਦਿਤਾ ਤੇ ਸਾਹਰਿੰਦ ਦਾ ਕਿਲ੍ਹਾ ਵੀ ਵੱਡਾ ਤੇ ਮਜ਼ਬੂਤ ਬਣਾ ਦਿਤਾ। ਇਸ ਕਰ ਕੇ ਇਸ ਕਿਲ੍ਹੇ ਨੂੰ ਫ਼ੀਰੋਜ਼ਗੜ੍ਹ ਵੀ ਕਿਹਾ ਜਾਂਦਾ ਸੀ। 1387 ਵਿਚ ਉਸ ਨੇ ਕਾਂਗੜੇ ਦੇ ਕਿਲ੍ਹੇ ਨੂੰ ਪੂਰੀ ਤਰ੍ਹਾਂ ਕਬਜ਼ੇ ਵਿਚ ਲੈ ਕੇ ਆਪਣੀ ਹਕੂਮਤ ਪਹਾੜੀ ਇਲਾਕਿਆਂ ਤਕ ਪਹੁੰਚਾ ਦਿਤੀ। 1388 ਵਿਚ ਫ਼ੀਰੋਜ਼ ਸ਼ਾਹ ਦੀ ਮੌਤ ਹੋ ਗਈ। ਅਗਲੇ ਛੇ ਸਾਲ ਵਿਚ ਪੰਜ ਹੋਰ ਤੁ.ਗਲਕ ਵਾਰਿਸ ਤਖ਼ਤ 'ਤੇ ਬੈਠੇ ਸਨ। 23 ਮਾਰਚ 1394 ਦੇ ਦਿਨ ਮਹਿਮੂਦ (ਮੁਹੰਮਦ ਸ਼ਾਹ) ਤਖ਼ਤ 'ਤੇ ਬੈਠਾ। ਉਸ ਨੇ ਸਾਰੰਗ ਖ਼ਾਨ ਨੂੰ ਦੀਪਾਲਪੁਰ ਦਾ ਸੂਬੇਦਾਰ ਬਣਾ ਦਿਤਾ। ਇਸ ਸਮੇਂ ਖੋਖਰਾਂ ਨੇ ਬ.ਗਾਵਤ ਕਰ ਦਿਤੀ। ਸਮੂਥਲਾ ਵਿਚ ਹੋਈ ਇਕ ਜ਼ਬਰਦਸਤ ਲੜਾਈ ਵਿਚ ਖੋਖਰ ਹਾਰ ਗਏ। ਇਸ ਤੋਂ ਛੇਤੀ ਮਗਰੋਂ ਨਸੀਰ-ਉਦ-ਦੀਨ (ਨੁਸਰਤ ਸ਼ਾਹ) ਨੇ ਵੀ ਬ.ਗਾਵਤ ਕਰ ਦਿਤੀ। ਉਸ ਦੇ ਕਬਜ਼ੇ 'ਚ ਪਾਨੀਪਤ, ਰੋਹਤਕ, ਝੱਜਰ, ਫ਼ੀਰੋਜ਼ਾਬਾਦ ਵਗੈਰਾ ਸਨ। 1395 ਵਿਚ ਦੀਪਾਲਪੁਰ ਦੇ ਸਾਰੰਗ ਖ਼ਾਨ ਤੇ ਮੁਲਤਾਨ ਦੇ ਸੂਬੇਦਾਰ **ਖਿਜਰ ਖ਼ਾਨ** ਵਿਚ ਟਕਰਾਅ ਸ਼ੁਰੂ ਹੋ ਗਿਆ। ਸਾਰੰਗ ਖ਼ਾਨ ਨੇ ਅਪਣੇ ਭਰਾ **ਮੱਲੂ ਇਕਬਾਲ ਖ਼ਾਨ** ਦੀ ਮਦਦ ਨਾਲ ਮੁਲਤਾਨ 'ਤੇ ਕਬਜ਼ਾ ਕਰ ਲਿਆ। ਇਸ ਹਾਲਤ ਖੋਖਰਾਂ ਨੇ ਵੀ ਫਿਰ ਸਿਰ ਉਠਾਇਆ। ਉਨ੍ਹਾਂ ਨੇ ਮੰਗੋਲ (ਮੁ.ਗਲ) ਖ਼ਾਨਦਾਨ ਦੇ **ਤੀਮੂਰ** (ਬਾਬਰ ਦਾ ਵੱਡਾ-ਵਡੇਰਾ) ਨਾਲ ਰਾਬਤਾ ਬਣਾਇਆ ਤੇ ਉਸ ਨੂੰ ਪੰਜਾਬ 'ਤੇ ਹਮਲਾ ਕਰਨ ਵਾਸਤੇ ਮਨਾ ਲਿਆ।

## ਤੀਮੂਰ ਦਾ ਹਮਲਾ

ਤੀਮੂਰ ਨੇ ਆਪਣੇ ਪੋਤੇ **ਪੀਰ ਮੁਹੰਮਦ** (ਜੋ ਸਿਰਫ਼ 16 ਸਾਲ ਦਾ ਸੀ) ਨੂੰ 10-15 ਹਜ਼ਾਰ ਫ਼ੌਜ ਦੇ ਕੇ ਪੰਜਾਬ ਵਲ ਤੋਰ ਦਿਤਾ। ਪੀਰ ਮੁਹੰਮਦ ਨਵੰਬਰ 1397 ਵਿਚ ਸਿੰਧ ਦਰਿਆ ਲੰਘ ਕੇ ਉੱਚ ਸ਼ਹਿਰ ਵਿਚ ਪੁੱਜਾ। ਇਕ ਮਹੀਨਾ ਇਸ ਕਿਲ੍ਹੇ ਨੂੰ ਘੇਰਾ ਪਾਉਣ, ਪਰ ਜਿੱਤਣ ਵਿਚ ਨਾਕਾਮਯਾਬ ਰਹਿਣ ਮਗਰੋਂ ਉਹ ਮੁਲਤਾਨ ਵਲ ਚਲ

ਪਿਆ। ਰਸਤੇ ਵਿਚ ਉਸ ਨੇ ਦੀਪਾਲਪੁਰ 'ਤੇ ਵੀ ਹਮਲਾ ਕੀਤਾ ਤੇ ਇਸ 'ਤੇ ਕਬਜ਼ਾ ਕਰ ਲਿਆ ਅਤੇ ਮੁਸਾਫਿਰ ਕਾਬਲੀ ਨੂੰ ਇਥੋਂ ਦਾ ਸੂਬੇਦਾਰ ਲਾ ਦਿਤਾ। ਇਥੋਂ ਉਹ ਮੁਲਤਾਨ ਪੁੱਜਾ। ਇਸ 'ਤੇ ਸਾਰੰਗ ਖ਼ਾਨ ਨੇ ਆਪਣੇ ਆਪ ਨੂੰ ਮੁਲਤਾਨ ਦੇ ਕਿਲ੍ਹੇ ਵਿਚ ਬੰਦ ਕਰ ਲਿਆ। ਪੀਰ ਮੁਹੰਮਦ ਨੇ ਕਿਲ੍ਹੇ 'ਤੇ ਕਈ ਵਾਰ ਧਾਵਾ ਕੀਤਾ ਪਰ ਕਾਮਯਾਬ ਨਾ ਹੋ ਸਕਿਆ। ਹੁਣ ਉਸ ਨੇ ਆਪਣੇ ਦਾਦੇ ਨੂੰ ਖ਼ਬਰ ਭੇਜ ਦਿਤੀ। ਮਾਰਚ 1398 ਵਿਚ ਤੀਮੂਰ ਆਪ ਵੀ ਇਕ ਲੱਖ ਫੌਜ ਲੈ ਕੇ ਮੁਲਤਾਨ ਵਲ ਚਲ ਪਿਆ। ਉਸ ਨੇ ਨੂਰ-ਉਦ-ਦੀਨ ਨੂੰ ਵੱਡੀ ਫੌਜ ਦੇ ਕੇ ਪੀਰ ਮੁਹੰਮਦ ਦੀ ਮਦਦ ਵਾਸਤੇ ਅਗਾਊਂ ਮੁਲਤਾਨ ਭੇਜ ਦਿਤਾ। ਕਾਫ਼ੀ ਚਿਰ ਦੇ ਘੇਰੇ ਮਗਰੋਂ, ਸਾਰੰਗ ਖ਼ਾਨ ਤੇ ਮੰਗੋਲ ਫ਼ੌਜਾਂ ਵਿਚ ਜੰਗ ਹੋਈ, ਜਿਸ ਵਿਚ ਮੰਗੋਲਾਂ ਦਾ ਹੱਥ ਉਪਰ ਰਿਹਾ। ਅਕਤੂਬਰ 1398 ਵਿਚ ਤੀਮੂਰ ਨੇ ਤੁਲੰਬਾ 'ਤੇ ਵੀ ਕਬਜ਼ਾ ਕਰ ਲਿਆ। ਸ਼ਹਿਰ 'ਚੋਂ ਤਾਵਾਨ ਹਾਸਿਲ ਕਰਨ ਦੇ ਬਾਵਜੂਦ ਉਸ ਨੇ ਹਜ਼ਾਰਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ। ਤੀਮੂਰ ਦਾ ਹੁਕਮ ਸੀ ਕਿ ਉਸਤਾਦ, ਸ਼ੇਖ/ਮੌਲਵੀ ਅਤੇ ਸੱਯਦ ਖ਼ਾਨਦਾਨ ਵਾਲਿਆਂ ਤੋਂ ਸਿਵਾ ਹਰ ਇਕ ਨੂੰ ਲੁੱਟਿਆ ਤੇ ਮਾਰ ਦਿਤਾ ਜਾਵੇ (ਯਾਨਿ ਉਸ ਨੇ ਹਿੰਦੂ ਜਾਂ ਮੁਸਲਮਾਨ ਵਿਚ ਕੋਈ ਫ਼ਰਕ ਨਹੀਂ ਸੀ ਰੱਖਿਆ)। ਤੁਲੰਬਾ ਤੋਂ ਮੁਲਤਾਨ ਜਾਂਦਿਆਂ ਰਾਹ ਵਿਚ ਉਸ ਦੀ ਇਕ ਲੜਾਈ ਗੱਖੜਾਂ ਨਾਲ ਵੀ ਹੋਈ। ਇਸ ਲੜਾਈ ਵਿਚ ਗੱਖੜਾਂ ਦਾ ਬਹੁਤ ਨੁਕਸਾਨ ਹੋਇਆ। ਨਵੰਬਰ 1397 ਵਿਚ ਤੀਮੂਰ ਦੇ ਪੋਤੇ ਪੀਰ ਮੁਹੰਮਦ ਨੇ ਮੁਲਤਾਨ ਨੂੰ ਫਿਰ ਘੇਰ ਲਿਆ। ਅਖੀਰ 6 ਮਹੀਨੇ ਮਗਰੋਂ, 5 ਜੂਨ 1398 ਦੇ ਦਿਨ, ਮੁਲਤਾਨ ਦੇ ਕਿਲ੍ਹੇਦਾਰ ਨੇ ਹਥਿਆਰ ਸੁਟ ਦਿਤੇ। ਹੁਣ ਤੀਮੂਰ ਨੇ ਭਟਨੇਰ (ਹੁਣ ਹਨੂਮਾਨਗੜ੍ਹ) ਵਲ ਮੂੰਹ ਕਰ ਲਿਆ। ਰਸਤੇ ਵਿਚ ਉਸ ਨੇ ਪਾਕਪਟਨ 'ਤੇ ਵੀ ਹਮਲਾ ਕੀਤਾ। ਇੱਥੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਤੋਂ ਆਏ ਕਈ ਅਮੀਰ-ਵਜ਼ੀਰ ਪਨਾਹ ਲਈ ਬੈਠੇ ਸਨ। ਤੀਮੂਰ ਨੇ ਸ਼ਹਿਰ ਨੂੰ ਅੱਗ ਲਾ ਕੇ ਹਜ਼ਾਰਾਂ ਲੋਕ ਜਿਉਂਦੇ ਸਾੜ ਦਿਤੇ (ਇਨ੍ਹਾਂ ਵਿਚੋਂ ਬਹੁਤੇ ਮੁਸਲਮਾਨ ਸਨ) ਤੇ ਸ਼ਹਿਰ ਤਬਾਹ ਕਰ ਦਿਤਾ।

ਹੁਣ ਤੀਮੂਰ ਦਿੱਲੀ ਵਲ ਵਧਿਆ। ਉਧਰ ਦਿੱਲੀ ਵਿਚਲੇ ਅਮੀਰ ਦੋ ਵੱਖ-ਵੱਖ ਸ਼ਖ਼ਸਾਂ ਨੂੰ ਤਖ਼ਤ ਦੇ ਮਾਲਿਕ ਬਣਾਉਣ ਵਾਸਤੇ ਸਾਜ਼ਿਸ਼ਾਂ ਕਰ ਰਹੇ ਸਨ। ਇਕਬਾਲ ਖ਼ਾਨ ਮਹਿਮੂਦ ਖ਼ਾਨ ਨੂੰ ਦਿੱਲੀ ਦੇ ਤਖ਼ਤ 'ਤੇ ਵੇਖਣਾ ਚਾਹੁੰਦਾ ਸੀ। ਇਸ ਨਿਸ਼ਾਨੇ ਹੇਠ ਉਸ ਨੇ ਸੁਲਤਾਨ ਨੁਸਰਤ ਸ਼ਾਹ 'ਤੇ ਹਮਲਾ ਕਰ ਦਿਤਾ ਤੇ ਫ਼ੀਰੋਜ਼ਾਬਾਦ 'ਤੇ ਕਬਜ਼ਾ ਕਰ ਲਿਆ। ਕੁਝ ਚਿਰ ਮਗਰੋਂ ਉਹ ਦਿੱਲੀ 'ਤੇ ਵੀ ਕਾਬਜ਼ ਹੋ ਗਿਆ। ਉਧਰ ਨੁਸਰਤ ਸ਼ਾਹ ਹਾਰ ਕੇ ਪਾਨੀਪਤ ਭਜ ਗਿਆ ਤੇ ਤਾਤਾਰ ਖ਼ਾਨ ਨੂੰ ਦਿੱਲੀ 'ਤੇ ਹਮਲਾ ਕਰਨ ਵਾਸਤੇ ਮਨਾ ਲਿਆ। ਜਦ ਇਸ ਦਾ ਪਤਾ ਇਕਬਾਲ ਖ਼ਾਨ ਨੂੰ ਲਗਾ ਤਾਂ ਉਹ ਦਿੱਲੀ ਵਿਚ ਲੜਾਈ ਕਰਨ ਦੀ ਜਗਹ ਫੌਜ ਲੈ ਕੇ ਪਾਨੀਪਤ ਜਾ ਪੁੱਜਾ ਅਤੇ ਉੱਥੇ ਕਬਜ਼ਾ ਕਰ ਲਿਆ। ਆਪਣੀ ਰਿਆਸਤ ਖੁਸ ਜਾਣ ਕਾਰਨ ਤਾਤਾਰ ਖ਼ਾਨ ਨੇ ਦਿੱਲੀ ਦਾ ਘੇਰਾ ਚੁਕ ਲਿਆ ਤੇ ਗੁਜਰਾਤ ਵਲ ਭੱਜ ਗਿਆ।

# ਤੇਰ੍ਹਵੀਂ ਤੋਂ ਪੰਦਰਵੀਂ ਸਦੀ ਵਿਚਕਾਰ ਸਾਊਥ ਏਸ਼ੀਆ ਦੇ ਦੇਸ਼



ਜੁਲਾਈ 1398 ਵਿਚ ਸਾਹਰਿੰਦ ਤੋਂ ਦਿੱਲੀ ਤਕ **ਇਕਬਾਲ ਖ਼ਾਨ** ਦਾ ਕਬਜ਼ਾ ਸੀ ਅਤੇ ਦੀਪਾਲਪੁਰ-ਮੁਲਤਾਨ ਵਿਚ ਤੀਮੂਰ ਦੇ ਪੋਤੇ ਪੀਰ ਮੁਹੰਮਦ ਦੀ ਹਕੂਮਤ ਸੀ। ਹੁਣ ਤੀਮੂਰ ਦਿੱਲੀ ਵਲ ਵਧਣਾ ਸ਼ੁਰੂ ਹੋ ਗਿਆ। ਦਸੰਬਰ 1398 ਦੇ ਪਹਿਲੇ ਹਫਤੇ ਉਸ ਨੇ ਪਾਨੀਪਤ 'ਤੇ ਕਬਜ਼ਾ ਕਰ ਲਿਆ। 7 ਨਵੰਬਰ ਨੂੰ ਉਹ ਦਿੱਲੀ ਤੋਂ ਸਿਰਫ 30 ਕਿਲੋਮੀਟਰ ਦੀ ਦੂਰੀ 'ਤੇ ਸੀ। ਉਧਰ ਇਕਬਾਲ ਖ਼ਾਨ ਤੀਮੂਰ ਨੂੰ ਰੋਕਣ ਵਾਸਤੇ ਇਕ ਨਿੱਕੀ-ਜਹੀ ਫੌਜ ਲੈ ਕੇ ਪਾਨੀਪਤ ਵਲ ਚਲ ਪਿਆ। ਦੋਹਾਂ ਫ਼ੌਜਾਂ ਵਿਚ ਨਿੱਕੀਆਂ-ਨਿੱਕੀਆਂ ਝੜਪਾਂ ਹੋਈਆਂ। 14 ਦਸੰਬਰ ਨੂੰ ਤੀਮੂਰ ਨੇ ਜਮਨਾ ਦਰਿਆ ਪਾਰ ਕਰ ਲਿਆ। 16 ਦਸੰਬਰ ਨੂੰ ਤੀਮੂਰ ਤੇ ਇਕਬਾਲ ਖ਼ਾਨ ਦੀਆਂ ਫ਼ੌਜਾਂ ਵਿਚ ਖ਼ੂਨੀ ਜੰਗ ਹੋਈ। ਦੋਹੀਂ ਪਾਸੀਂ ਇਕ-ਇਕ ਲੱਖ ਫੌਜ ਸੀ ਪਰ ਤੀਮੂਰ ਦੀ ਫੌਜ ਨੇ ਉਸ ਦੀ ਪੇਸ਼ ਨਾ ਜਾਣ ਦਿਤੀ। ਅਖ਼ੀਰ ਸੁਲਤਾਨ ਮਹਿਮੂਦ ਅਤੇ ਇਕਬਾਲ ਖ਼ਾਨ ਪਿੱਛੇ ਹਟ ਕੇ ਸ਼ਹਿਰ ਜਾ ਵੜੇ ਤੇ ਦਰਵਾਜ਼ੇ ਬੰਦ ਕਰ ਲਏ ਤੇ ਫਿਰ ਏਥੋਂ ਵੀ ਉਹ ਛੇਤੀ ਹੀ ਬਚ ਕੇ ਦੂਰ ਨਿਕਲ ਗਏ। ਤੀਮੂਰ ਨੇ 15 ਦਿਨ ਦਿੱਲੀ 'ਚ ਬਿਤਾਏ ਤੇ ਇਸ ਨੂੰ ਖ਼ੂਬ ਲੁੱਟਿਆ। ਉਹ ਹੁਣ ਅੱਗੇ ਨਹੀਂ ਵਧਿਆ ਤੇ 31 ਦਸੰਬਰ ਨੂੰ ਵਾਪਿਸ ਵਤਨ ਨੂੰ ਮੁੜ ਗਿਆ (ਮਗਰੋਂ 1405 ਵਿਚ ਤੀਮੂਰ ਦੀ ਮੌਤ ਹੋ ਗਈ)।

ਤੀਮੂਰ ਦੇ ਚਲੇ ਜਾਣ ਪਿਛੋਂ **ਨੁਸਰਤ ਸ਼ਾਹ** ਤੇ ਇਕਬਾਲ ਖ਼ਾਨ ਦੋਵੇਂ ਵਾਪਿਸ ਮੁੜੇ। ਨੁਸਰਤ ਸ਼ਾਹ ਪਹਿਲਾਂ ਦਿੱਲੀ ਪਹੁੰਚ ਕੇ ਕਾਬਜ਼ ਹੋ ਗਿਆ। ਜਦ ਇਕਬਾਲ ਖ਼ਾਨ ਫੌਜ ਲੈ ਕੇ ਆਇਆ ਤਾਂ ਉਸ ਦੀ ਲੜਾਈ ਨੁਸਰਤ ਸ਼ਾਹ ਦੇ ਜਰਨੈਲ ਸ਼ਾਹਬਾਜ ਖ਼ਾਨ ਨਾਲ ਹੋਈ ਜਿਸ ਵਿਚ ਸ਼ਾਹਬਾਜ ਖ਼ਾਨ ਮਾਰਿਆ ਗਿਆ ਤੇ **ਇਕਬਾਲ ਖ਼ਾਨ** ਦਿੱਲੀ ਦਾ ਹਾਕਮ ਬਣ ਗਿਆ। ਇਕਬਾਲ ਖ਼ਾਨ 7 ਸਾਲ ਦਿੱਲੀ ਦਾ ਹਾਕਮ ਰਿਹਾ। ਕੁੱਝ ਚਿਰ ਤਾਂ ਉਹ ਦਿੱਲੀ ਤਕ ਹੀ ਮਹਿਦੂਦ ਰਿਹਾ ਪਰ ਫਿਰ ਉਸ ਨੇ ਪੰਜਾਬ ਵਲ ਮੂੰਹ ਕਰ ਲਿਆ। ਇਸ ਵੇਲੇ ਮੁਲਤਾਨ ਤੇ ਦੀਪਾਲਪੁਰ ਖਿਜਰ ਖ਼ਾਨ ਹੇਠ ਸਨ। ਸਮਾਣੇ ਦੀ ਸੂਬੇਦਾਰੀ ਬਹਿਰਾਮ ਖ਼ਾਨ ਕੋਲ ਸੀ। ਇਕਬਾਲ ਖ਼ਾਨ ਨੇ ਪੰਜਾਬ 'ਤੇ ਕਬਜ਼ਾ ਕਰਨ ਦੀ ਸੋਚ ਨਾਲ ਸਮਾਣੇ ਵਲ ਕੂਚ ਕਰ ਦਿਤਾ। ਪਰ ਬਹਿਰਾਮ ਖ਼ਾਨ ਨੇ ਲੜਨ ਦੀ ਥਾਂ ਸਮਝੌਤਾ ਕਰ ਲਿਆ। ਜਦ ਇਸ ਦਾ ਪਤਾ ਖਿਜਰ ਖ਼ਾਨ ਨੂੰ ਲਗਾ ਤਾਂ ਉਹ ਇਕਬਾਲ ਖ਼ਾਨ ਦਾ ਰਾਹ ਰੋਕਣ ਵਾਸਤੇ ਅੱਗੇ ਵਧਿਆ। 12 ਨਵੰਬਰ 1405 ਦੇ ਦਿਨ ਦੋਹਾਂ ਵਿਚਕਾਰ ਸਮਾਣਾ ਵਿਚ ਲੜਾਈ ਹੋਈ ਜਿਸ ਵਿਚ ਇਕਬਾਲ ਖ਼ਾਨ ਮਾਰਿਆ ਗਿਆ।

ਇਸ ਵੇਲੇ ਸੁਲਤਾਨ ਮਹਿਮੂਦ ਕਨੌਜ ਵਿਚ ਸੀ। ਦਿੱਲੀ ਦੇ ਅਮੀਰਾਂ ਨੇ ਉਸ ਨੂੰ ਬੁਲਾ ਭੇਜਿਆ ਤੇ ਤਖ਼ਤ ਸੰਭਾਲਣ ਵਾਸਤੇ ਕਿਹਾ। ਉਸ ਦੇ ਦਿੱਲੀ ਦੇ ਹਕੂਮਤ ਸੰਭਾਲਣ ਵੇਲੇ ਸਾਹਰਿੰਦ, ਹਿਸਾਰ, ਪਾਨੀਪਤ ਸੂਬੇ ਖ਼ਾਲੀ ਪਏ ਸਨ। ਖਿਜਰ ਖ਼ਾਨ ਦਿਆਲਪੁਰ ਤੇ ਮੁਲਤਾਨ ਵਿਚ ਕਾਬਜ਼ ਸੀ। ਹੁਣ ਦਿੱਲੀ ਦੇ ਬਾਦਸ਼ਾਹ ਨੇ ਸਭ ਤੋਂ ਪਹਿਲਾ ਐਕਸ਼ਨ ਸਮਾਣਾ 'ਤੇ ਕੀਤਾ। 1405 ਦੇ ਅਖੀਰ ਜਾਂ 1406 ਦੇ ਸ਼ੁਰੂ ਵਿਚ ਦਿੱਲੀ ਤੋਂ ਆਈ ਫ਼ੌਜ ਦੇ ਜਰਨੈਲ **ਦੌਲਤ ਖ਼ਾਨ ਲੋਧੀ (ਪਹਿਲਾ)** ਦੀ ਕਮਾਨ ਹੇਠ

ਆਈ ਫ਼ੌਜ ਅਤੇ ਸਮਾਣਾ ਦੇ (ਖਿਜਰ ਖ਼ਾਨ ਦੇ ਹਮਾਇਤੀ) ਬਹਿਰਾਮ ਖ਼ਾਨ ਦੀ ਫ਼ੌਜ ਵਿਚ ਲੜਾਈ ਹੋਈ ਜਿਸ ਵਿਚ ਲੋਧੀ ਜੇਤੂ ਹੋਇਆ। ਖਿਜਰ ਖ਼ਾਨ ਨੇ ਹੁਣ ਵਰਿਆਮ ਖ਼ਾਨ ਨੂੰ ਸਾਹਰਿੰਦ ਵਿਚ ਆਪਣਾ ਸੂਬੇਦਾਰ ਬਣਾ ਦਿਤਾ। ਛੇਤੀ ਹੀ ਬਹਿਰਾਮ ਖ਼ਾਨ ਖਿਜਰ ਖ਼ਾਨ ਨਾਲ ਵੀ ਨਾਰਾਜ਼ ਹੋ ਗਿਆ ਤੇ ਦੌਲਤ ਖ਼ਾਨ ਨਾਲ ਮਿਲਣ ਦੀ ਪਲਾਨ ਬਣਾਈ। ਇਸ 'ਤੇ ਖਿਜਰ ਖ਼ਾਨ ਨੇ ਉਸ ਦਾ ਪਿੱਛਾ ਕਰ ਕੇ ਉਸ ਨੂੰ ਫੜ ਲਿਆ ਪਰ ਮੁਆਫ਼ੀ ਮੰਗਣ 'ਤੇ ਫੇਰ ਸਾਹਰਿੰਦ ਉਸੇ ਨੂੰ ਹੀ ਸੌਂਪ ਦਿਤਾ। 1410 ਵਿਚ ਰੋਹਤਕ ਦੇ ਸੂਬੇਦਾਰ ਇਦਰੀਸ ਖ਼ਾਨ ਨੇ ਵੀ ਬਗ਼ਾਵਤ ਕੀਤੀ। ਹੁਣ ਖਿਜਰ ਖ਼ਾਨ ਨੇ ਦਿੱਲੀ ਵਲ ਮੂੰਹ ਕਰ ਲਿਆ। ਪਰ ਲੜਾਈ ਕਰਨ ਤੋਂ ਪਹਿਲਾਂ ਹੀ ਵਾਪਿਸ ਮੁੜ ਆਇਆ। ਫਰਵਰੀ 1413 ਵਿਚ ਦਿੱਲੀ ਦਾ ਸੁਲਤਾਨ ਮਹਿਮੂਦ ਮਰ ਗਿਆ। ਦੋ ਮਹੀਨੇ ਮਗਰੋਂ ਅਮੀਰਾਂ ਨੇ ਦੌਲਤ ਖ਼ਾਨ ਲੋਧੀ (ਸੁਲਤਾਨਪੁਰ ਲੋਧੀ ਵਾਲਾ ਦੌਲਤ ਖ਼ਾਨ ਹੋਰ ਸੀ) ਨੂੰ ਦਿੱਲੀ ਦੇ ਤਖ਼ਤ ਤੇ ਬਿਠਾ ਦਿਤਾ। ਉਧਰ ਮਈ 1414 ਵਿਚ ਖਿਜਰ ਖ਼ਾਨ ਨੇ ਫ਼ੌਜ ਲੈ ਕੇ ਦਿੱਲੀ 'ਤੇ ਹਮਲਾ ਕਰ ਦਿਤਾ। ਲੜਾਈ ਵਿਚ ਦੌਲਤ ਖ਼ਾਨ ਹਾਰ ਗਿਆ। ਮਗਰੋਂ ਕੈਦ ਵਿਚ ਉਸ ਦੀ ਮੌਤ ਹੋ ਗਈ। 4 ਜੂਨ 1414 ਨੂੰ **ਸਈਅਦ ਖਿਜਰ ਖ਼ਾਨ** ਦਿੱਲੀ ਦਾ ਹਾਕਮ ਬਣਿਆ।

ਸਈਅਦ ਖਿਜਰ ਖ਼ਾਨ ਨੇ 7 ਸਾਲ ਰਾਜ ਕੀਤਾ। 20 ਮਈ 1421 ਨੂੰ ਉਸ ਦੀ ਮੌਤ ਹੋ ਗਈ। ਹੁਣ **ਮੁਬਾਰਕ ਸ਼ਾਹ** ਗੱਦੀ 'ਤੇ ਬੈਠਾ। ਉਸ ਦੇ ਹੁੰਦਿਆਂ **ਜਸਰਤ ਖੋਖਰ** (ਪੁੱਤਰ ਸ਼ੇਖਾ ਖੋਖਰ) ਨੇ ਬਗ਼ਾਵਤ ਕੀਤੀ। ਉਸ ਨੇ ਛੇਤੀ ਹੀ ਜਲੰਧਰ ਅਤੇ ਲੁਧਿਆਣਾ 'ਤੇ ਆਪਣਾ ਦਬਦਬਾ ਕਾਇਮ ਕਰ ਲਿਆ। ਹੁਣ ਜਸਰਤ ਨੇ ਸਾਹਰਿੰਦ ਨੂੰ ਵੀ ਘੇਰਾ ਪਾ ਲਿਆ। ਪਰ ਉਹ ਛੇਤੀ ਹੀ ਘੇਰਾ ਚੁਕ ਕੇ ਵਾਪਿਸ ਮੁੜ ਗਿਆ। ਮੁਬਾਰਕ ਸ਼ਾਹ ਨੇ ਉਸ ਦਾ ਪਿੱਛਾ ਕੀਤਾ ਅਤੇ ਰੋਪੜ, ਜਲੰਧਰ, ਤਲਵਾੜਾ ਤਕ ਉਸ ਨੂੰ ਲਭਦਾ ਗਿਆ। ਅਖੀਰ ਜਸਰਤ ਖੋਖਰ ਪਹਾੜਾਂ ਵਲ ਭੱਜ ਗਿਆ। ਮੁਬਾਰਕ ਸ਼ਾਹ ਨੇ ਲਾਹੌਰ ਸ਼ਹਿਰ ਨੂੰ ਵੀ ਨਵੀਂ ਸ਼ਕਲ ਦਿਤੀ, ਇਸ ਦੇ ਦੁਆਲੇ ਇਕ ਕੰਧ ਬਣਾਈ ਤੇ ਇਸ ਦਾ ਨਾਂ 'ਮੁਬਾਰਕਾਬਾਦ' ਰੱਖਿਆ। 1422 ਵਿਚ ਜਸਰਤ ਨੇ ਲਾਹੌਰ 'ਤੇ ਹਮਲਾ ਕੀਤਾ ਪਰ ਹਾਰ ਗਿਆ। ਉਹ 1432 ਤਕ ਲਾਹੌਰ ਜਿੱਤਣ ਦੀਆਂ ਕੋਸ਼ਿਸ਼ਾਂ ਕਰਦਾ ਰਿਹਾ ਪਰ ਅਖ਼ੀਰ ਥੱਕ ਕੇ ਦੁਆਬੇ ਵਿਚ ਮਹਿਦੂਦ ਹੋ ਗਿਆ।

1429 ਵਿਚ ਬਠਿੰਡਾ ਦੇ ਨਵੇਂ ਹਾਕਮ ਫੌਲਾਦ ਸ਼ਾਹ ਨੇ ਵੀ ਅਪਣੀ ਤਾਕਤ ਵਧਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। 1431 ਵਿਚ ਸ਼ੇਖ਼ ਅਲੀ ਨੇ ਵੀ ਆਪਣਾ ਬੋਲਬਾਲਾ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਪਰ ਦੋ ਸਾਲ ਮਗਰੋਂ ਉਹ ਵੀ ਪੰਜਾਬ ਛੱਡ ਗਿਆ। ਉਧਰ 19 ਫਰਵਰੀ 1434 ਨੂੰ ਮੁਬਾਰਕ ਸ਼ਾਹ ਕਤਲ ਹੋ ਗਿਆ ਤੇ ਉਸ ਦੀ ਥਾਂ **ਮੁਹੰਮਦ ਸ਼ਾਹ** ਦਿੱਲੀ ਦੇ ਤਖ਼ਤ 'ਤੇ ਬੈਠਾ। ਉਸ ਨੇ 9 ਸਾਲ ਰਾਜ ਕੀਤਾ। 1443 ਵਿਚ ਉਸ ਦੀ ਮੌਤ ਮਗਰੋਂ **ਆਲਿਮ ਸ਼ਾਹ** ਬਾਦਸ਼ਾਹ ਬਣਿਆ। ਹੁਣ ਉਹ ਸਿਰਫ਼ ਨਾਂ ਦਾ ਹੀ ਬਾਦਸ਼ਾਹ ਸੀ। ਹਿਸਾਰ, ਸਾਹਰਿੰਦ, ਸਮਾਣਾ, ਪਾਨੀਪਤ,

ਲੁਧਿਆਣਾ, ਜਲੰਧਰ, ਬਜਵਾੜਾ, ਲਾਹੌਰ, ਦੀਪਾਲਪੁਰ, ਬਠਿੰਡਾ, ਕਲਾਨੌਰ, ਤੁਲੰਬਾ, ਸੈਦਪੁਰ ਵਗੈਰਾ ਦੇ ਸੂਬੇਦਾਰ ਤੇ ਫ਼ੌਜਦਾਰ ਉਸ ਦੀ ਪਰਵਾਹ ਨਹੀਂ ਕਰਦੇ ਸਨ। ਕਾਂਗੜਾ, ਜੰਮੂ ਤੇ ਦੂਜੀਆਂ ਪਹਾੜੀ ਰਿਆਸਤਾਂ ਵੀ ਤਕਰੀਬਨ ਆਜ਼ਾਦ ਹੀ ਸਨ। ਅਖ਼ੀਰ 3 ਸਾਲ ਨਾਮ-ਨਿਹਾਦ ਬਾਦਸ਼ਾਹ ਬਣੇ ਰਹਿਣ ਮਗਰੋਂ ਆਲਿਮ ਸ਼ਾਹ 1448 ਵਿਚ ਦਿੱਲੀ ਛੱਡ ਕੇ ਬਦਾਯੂੰ ਨੂੰ ਚਲਾ ਗਿਆ। ਹੁਣ ਦਿੱਲੀ ਨਿੱਕੇ-ਮੋਟੇ ਹਾਕਮਾਂ ਦੇ ਹੱਥ ਵਿਚ ਸੀ। ਇਸ ਹਾਲਤ ਵਿਚ 1451 ਵਿਚ **ਬਹਿਲੋਲ ਲੋਧੀ** ਨੇ ਦਿੱਲੀ ਤੇ ਕਬਜ਼ਾ ਕਰ ਲਿਆ।

## ਲੋਧੀ ਖ਼ਾਨਦਾਨ

ਬਹਿਲੋਲ ਲੋਧੀ 1451 ਤੋਂ 1489 ਤਕ ਦਿੱਲੀ 'ਤੇ ਕਾਬਜ਼ ਰਿਹਾ। ਉਸ ਦਾ ਪੁੱਤਰ **ਸਿਕੰਦਰ ਲੋਧੀ** 1489 ਤੋਂ 1517 ਤਕ ਹਾਕਮ ਬਣਿਆ। ਉਸ ਮਗਰੋਂ **ਜ਼ਹੀਰ-ਉਦ-ਦੀਨ ਮੁਹੰਮਦ (ਬਾਬਰ)** ਵਲੋਂ ਪਾਨੀਪਤ ਦੀ ਲੜਾਈ ਵਿਚ ਹਰਾਏ ਜਾਣ (21 ਅਪ੍ਰੈਲ 1526) ਤਕ ਉਹ ਦਿੱਲੀ ਦੇ ਤਖ਼ਤ 'ਤੇ ਕਾਬਜ਼ ਰਿਹਾ।

ਇਸ ਸਾਰੇ ਦੌਰਾਨ ਮਾਲਵਾ ਤੇ ਰਾਜਪੂਤਾਨਾ ਦਾ ਬਹੁਤਾ ਹਿੱਸਾ ਮੁਸਲਮਾਨ ਹਾਕਮਾਂ ਤੋਂ ਆਜ਼ਾਦ ਰਿਹਾ ਸੀ। 1440 ਵਿਚ ਮੁਹੰਮਦ ਗੌਰੀ ਦਾ ਖ਼ਾਨਦਾਨ ਦੇ ਮਹਿਮੂਦ ਨੇ ਚਿੱਤੌੜ 'ਤੇ ਹਮਲਾ ਕੀਤਾ ਪਰ ਕੁੰਭਾ ਰਾਓ ਮੇਵਾੜੀ ਤੋਂ ਹਾਰ ਖਾਧੀ। ਕੁੰਭਾ ਰਾਓ ਨੇ ਇਸ ਜਿੱਤ ਨੂੰ ਯਾਦਗਾਰੀ ਬਣਾਉਣ ਵਾਸਤੇ ਚਿਤੌੜ ਵਿਚ ਇਕ ਬੜਾ ਉੱਚਾ 'ਕੀਰਤੀ ਸਤੰਭ' ਬਣਾਇਆ (ਜੋ ਅੱਜ ਵੀ ਕਾਇਮ ਹੈ)। ਮਗਰੋਂ 1535 ਵਿਚ ਅਕਬਰ ਨੇ ਚਿਤੌੜ ਫ਼ਤਹਿ ਕੀਤਾ। (ਐਮ. ਪਰੋਥੇਰੋ, *ਹਿਸਟਰੀ ਆਫ਼ ਇੰਡੀਆ*, ਸਫ਼ਾ 290)। ਇੰਞ ਹੀ ਦੱਖਣ (ਦਰਾਵੜ ਦੇਸ਼, ਰਾਜਪੂਤਾਨਾ ਤੇ ਮਰਹੱਟਿਆਂ ਦਾ ਕੁਝ ਇਲਾਕਾ ਤੇ ਵਿਜੈਨਗਰ ਵ.ਗੈਰਾ) ਵੀ ਮੁਸਲਮਾਨ ਹਾਕਮਾਂ ਤੋਂ ਕਾਫ਼ੀ ਦੇਰ ਤਕ ਬਚਿਆ ਰਿਹਾ ਸੀ।

## ਮੁ.ਗਲ ਖ਼ਾਨਦਾਨ

ਸਾਊਥ ਏਸ਼ੀਆ 'ਤੇ ਮੁ.ਗਲ (ਮੰਗੋਲ) ਕਬੀਲੇ ਨੇ 1526 ਤੋਂ 1707 ਤਕ ਬੜੀ ਸ਼ਾਨ ਨਾਲ ਰਾਜ ਕੀਤਾ। ਬਾਬਰ ਨੇ 1526 ਵਿਚ ਦਿੱਲੀ ਦਾ ਤਖ਼ਤ ਹਾਸਿਲ ਕੀਤਾ ਅਤੇ ਉਹ 49 ਸਾਲ ਹਕੂਮਤ ਕਰਦਾ ਰਿਹਾ। 1530 ਵਿਚ ਬਾਬਰ ਦੀ ਮੌਤ ਮਗਰੋਂ ਉਸ ਦਾ ਪੁੱਤਰ **ਨਸੀਰ-ਉਦ-ਦੀਨ ਮੁਹੰਮਦ (ਹਮਾਯੂੰ)** ਬਾਦਸ਼ਾਹ ਬਣਿਆ। 1540 ਵਿਚ ਸ਼ੇਰ ਸ਼ਾਹ ਸੂਰ ਨੇ ਉਸ ਤੋਂ ਤਖ਼ਤ ਖੋਹ ਲਿਆ। **ਸ਼ੇਰ ਸ਼ਾਹ** ਦੀ ਮੌਤ 1545 ਵਿਚ ਹੋਈ। ਉਸ ਮਗਰੋ ਉਸ ਦਾ ਪੁੱਤਰ **ਇਸਲਾਮ ਸ਼ਾਹ** ਤਖ਼ਤ 'ਤੇ ਬੈਠਿਆ। ਉਹ 1553 ਵਿਚ ਮਰਿਆ। ਇਸਲਾਮ ਸ਼ਾਹ ਦਾ ਪੁੱਤਰ ਗੱਦੀ 'ਤੇ ਬੈਠਣ ਤੋਂ ਕੁਝ ਦਿਨ ਮਗਰੋਂ ਹੀ ਕਤਲ ਕਰ ਦਿੱਤਾ ਗਿਆ। ਉਸ ਦੀ ਥਾਂ ਆਦਿਲ ਸ਼ਾਹ ਨੇ ਗੱਦੀ ਸੰਭਾਲੀ। ਉਸ ਨੇ ਇਕ ਰਾਜਪੂਤ ਵਪਾਰੀ **ਹੇਮੂ** ਨੂੰ ਆਪਣਾ ਵਜ਼ੀਰ ਬਣਾ

# ਬਾਬਰ ਦੀ ਹਕੂਮਤ ਦੀਆਂ ਹੱਦਾਂ



ਲਿਆ। ਛੇਤੀ ਹੀ ਹੇਮੂ ਨੇ ਸਾਰੀ ਤਾਕਤ ਆਪਣੇ ਹੱਥਾਂ ਵਿਚ ਕਰ ਲਈ। ਇਸ ’ਤੇ ਪੰਜਾਬ ਦੇ ਸੂਬੇਦਾਰ **ਸਿਕੰਦਰ ਸ਼ਾਹ** ਨੇ ਆਪਣੇ ਆਪ ਨੂੰ ਆਜ਼ਾਦ ਬਾਦਸ਼ਾਹ ਐਲਾਣ ਕਰ ਦਿੱਤਾ। ਕੁਝ ਚਿਰ ਮਗਰੋਂ ਉਹ ਆਗਰਾ ਤੇ ਦਿੱਲੀ ਦੇ ਸੂਬੇਦਾਰ ਇਬਰਾਹੀਮ ਸ਼ਾਹ ਤੋਂ ਹਕੂਮਤ ਖੋਹਣ ਵਾਸਤੇ ਦਿੱਲੀ ਨੂੰ ਚਲ ਪਿਆ। ਉਧਰ ਹਮਾਯੂੰ ਵੀ ਕਾਬਲ ’ਤੇ ਕਾਬਜ਼ ਹੋਣ ਮਗਰੋਂ ਦਿੱਲੀ ਵਲ ਨੂੰ ਚਲ ਪਿਆ। ਜੁਲਾਈ 1555 ਤਕ ਉਸ ਨੇ ਲਾਹੌਰ ਅਤੇ ਦਿੱਲੀ ’ਤੇ ਵੀ ਕਬਜ਼ਾ ਕਰ ਲਿਆ ਸੀ।

ਸੂਰ ਖ਼ਾਨਦਾਨ ਦੀ ਹਕੂਮਤ ਖ਼ਤਮ ਹੋਣ ਮਗਰੋਂ ਇਕ ਵਾਰ ਫੇਰ ਮੁਗ਼ਲਾਂ ਦੀ ਹਕੂਮਤ ਸ਼ੁਰੂ ਹੋ ਗਈ। ਪਰ ਤਖ਼ਤ ਦੋਬਾਰਾ ਹਾਸਿਲ ਕਰਨ ਦੇ ਇਕ ਸਾਲ ਦੇ ਅੰਦਰ ਹੀ 1556 ਵਿਚ ਹਮਾਯੂੰ ਮਰ ਗਿਆ। ਉਸ ਦੀ ਥਾਂ ਉਸ ਦਾ ਪੁੱਤਰ **ਜਲਾਲ-ਉਦ-ਦੀਨ ਮੁਹੰਮਦ (ਅਕਬਰ)** ਬਾਦਸ਼ਾਹ ਬਣਿਆ। ਉਸ ਨੇ 1605 ਤਕ 48 ਸਾਲ ਹਕੂਮਤ ਕੀਤੀ। ਅਕਬਰ ਨੇ ਲੋਕਾਂ ਨਾਲ ਟਕਰਾਅ ਦੀ ਥਾਂ ਸੁਲਹਕੁਲ ਪਾਲਸੀ ਅਪਣਾਈ। ਉਸ ਨੇ ਆਪਣੀ ਸਲਤਨਤ ਨੂੰ 15 ਸੂਬਿਆਂ ਵਿਚ ਵੰਡਿਆ। ਇਹ ਸਨ: ਕਾਬਲ, ਮੁਲਤਾਨ, ਲਾਹੌਰ, ਦਿੱਲੀ, ਆਗਰਾ, ਅਜਮੇਰ, ਗੁਜਰਾਤ, ਮਾਲਵਾ, ਖਾਨਦੇਸ਼, ਬੈਰਾੜ, ਅਹਿਮਦਾਬਾਦ, ਅਵਧ, ਅਲਾਹਾਬਾਦ, ਬਿਹਾਰ, ਬੰਗਾਲ। ਹਰ ਸੂਬਾ ਸਰਕਾਰ, ਹਰ ਸਰਕਾਰ ਦਸਤੂਰ, ਤੇ ਹਰ ਦਸਤੂਰ ਪਰਗਨਿਆਂ/ਮਹਿਲ ਵਿਚ ਵੰਡਿਆ ਹੋਇਆ ਸੀ। ਉਸ ਨੇ ਜ਼ਮੀਨ ਦਾ ਬੰਦੋਬਸਤ ਕੀਤਾ ਤੇ ਸਾਰਾ ਟੈਕਸ ਸਿਸਟਮ ਵੀ ਕਾਇਮ ਕੀਤਾ। ਉਸ ਨੇ ਟੋਡਰ ਮੱਲ ਤੇ ਅਬੂ ਫ਼ਜ਼ਲ ਵਰਗੇ ਵਜ਼ੀਰਾਂ ਦੀ ਮਦਦ ਨਾਲ ਇਕ ਕਾਮਯਾਬ ਹਕੂਮਤ ਕਾਇਮ ਕਤਿੀ।

ਅਕਬਰ ਦੀ ਮੌਤ ਮਗਰੋਂ **ਨੂਰ-ਉਦ-ਦੀਨ (ਜਹਾਂਗੀਰ)** ਤਖ਼ਤ ’ਤੇ ਬੈਠਿਆ। ਸ਼ੁਰੂ-ਸ਼ੁਰੂ ਵਿਚ ਜਹਾਂਗੀਰ ਨੇ ਇਕ ਕੱਟੜ-ਫ਼ਿਰਕੂ ਮੁਸਲਮਾਨ ਵਾਂਗ ਗ਼ੈਰ-ਮੁਸਲਮਾਨਾਂ ਨਾਲ ਬਹੁਤ ਧੱਕਾ ਕੀਤਾ। ਉਸ ਨੇ ਗੁਰੂ ਅਰਜਨ ਸਹਿਬ ਨੂੰ ਵੀ ਸ਼ਹੀਦ ਕੀਤਾ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ 12 ਸਾਲ ਕੈਦ ਦੀ ਸਜ਼ਾ ਵੀ ਸੁਣਾਈ। ਪਰ 1618 ਵਿਚ ਉਸ ਦੀ ਪਾਲਸੀ ਵਿਚ ਅਹਿਮ ਤਬਦੀਲੀ ਆ ਗਈ। 1627 ਵਿਚ ਜਹਾਂਗੀਰ ਦੀ ਮੌਤ ਮਗਰੋਂ **ਸ਼ਹਾਬ-ਉਦ-ਦੀਨ (ਸ਼ਾਹ ਜਹਾਨ)** ਨੇ ਹਕੂਮਤ ਸੰਭਾਲੀ। 1658 ਵਿਚ ਉਸ ਦੇ ਪੁੱਤਰ **ਮੁਹੀ-ਉਦ-ਦੀਨ (ਔਰੰਗਜ਼ੇਬ)** ਨੇ ਉਸ ਨੂੰ ਗੱਦੀ ਤੋਂ ਲਾਹ ਕੇ ਜੇਲ੍ਹ ਵਿਚ ਸੁੱਟ ਦਿੱਤਾ ਤੇ ਆਪਣੇ ਭਰਾਵਾਂ ਨੂੰ ਕਤਲ ਕਰ ਕੇ ਤਖ਼ਤ ’ਤੇ ਕਬਜ਼ਾ ਕਰ ਲਿਆ। 1707 ਤਕ 49 ਸਾਲ ਔਰੰਗਜ਼ੇਬ ਦੀ ਹਕੂਮਤ ਰਹੀ। ਔਰੰਗਜ਼ੇਬ ਨੇ ਆਪਣੇ ਅਹਿਦ ਵਿਚ ਗ਼ੈਰ ਮੁਸਲਮਾਨਾਂ ’ਤੇ ਬਹੁਤ ਜ਼ੁਲਮ ਕੀਤੇ। ਉਸ ਨੇ ਸੈਂਕੜੇ ਮੰਦਰ ਢੁਹਾਏ। ਉਸ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ। ਉਂਞ ਉਹ ਆਪਣੀ ਉਮਰ ਦਾ ਬਹੁਤਾ ਹਿੱਸਾ ਜੰਗਾਂ ਵਿਚ ਹੀ ਰੁੱਝਿਆ ਰਿਹਾ।

ਔਰੰਗਜ਼ੇਬ ਦੀ ਮੌਤ ਤੋਂ ਮਗਰੋਂ 1857 ਤਕ ਇਸ ਖ਼ਾਨਦਾਨ ਦੀ ਤਾਕਤ ਹਰ ਪਲ ਘਟਦੀ ਗਈ। 1707 ਵਿਚ **ਮੁਹੰਮਦ ਮੁਅੱਜ਼ਮ ਸ਼ਾਹ ਆਲਮ (ਬਹਾਦਰ ਸ਼ਾਹ)** ਆਪਣੇ ਭਰਾਵਾਂ ਨੂੰ ਹਰਾ ਕੇ ਤੇ ਮਾਰ ਕੇ ਬਾਦਸ਼ਾਹ ਬਣਿਆ। ਸਿੱਖਾਂ ਨਾਲ ਧੋਖਾ ਕਰਨ

# 1707 ਵਿਚ ਮੁਗ਼ਲ ਹਕੂਮਤ



ਕਾਰਨ ਬੰਦਾ ਸਿੰਘ ਨੇ ਉਸ ਦੇ ਖ਼ਿਲਾਫ਼ ਜੰਗ ਸ਼ੁਰੂ ਕਰ ਦਿੱਤੀ। ਬੰਦਾ ਸਿੰਘ ਦੇ ਖ਼ੌਫ਼ ਵਿਚ ਉਹ ਬਹੁਤਾ ਚਿਰ ਜਿਊਂਦਾ ਨਾ ਰਿਹਾ ਤੇ ਪਾਗ਼ਲ ਹੋ ਕੇ 28 ਫ਼ਰਵਰੀ 1712 ਦੇ ਦਿਨ ਮਰ ਗਿਆ। ਉਸ ਮਗਰੋਂ ਉਸ ਦਾ ਵੱਡਾ ਪੁੱਤਰ **ਮੁਹੰਮਦ ਮੁਈਜ਼-ਉਦ-ਦੀਨ (ਜਹਾਂਦਾਰ ਸ਼ਾਹ)** ਆਪਣੇ ਤਿੰਨ ਭਰਾਵਾਂ ਨੂੰ ਮਾਰ ਕੇ ਤਖ਼ਤ 'ਤੇ ਬੈਠਿਆ। ਪਰ ਇਕ ਸਾਲ ਮਗਰੋਂ ਹੀ ਉਸ ਨੂੰ ਉਸ ਦੇ ਇਕ ਭਤੀਜੇ **ਜਲਾਲ-ਉਦ-ਦੀਨ ਮੁਹੰਮਦ (ਫ਼ਾਰੁਖ਼ਸੀਆਰ)** ਨੇ ਸਈਅਦ ਭਰਾਵਾਂ ਦੀ ਮਦਦ ਨਾਲ ਕਤਲ ਕਰ ਕੇ ਤਖ਼ਤ ਖੋਹ ਲਿਆ। ਫ਼ਾਰੁਖ਼ਸੀਆਰ ਨੇ ਵੀ ਬੰਦਾ ਸਿੰਘ ਦੇ ਖ਼ਿਲਾਫ਼ ਢਾਈ ਸਾਲ ਜੰਗ ਲੜੀ। ਅਖ਼ੀਰ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਸ਼ਹੀਦ ਕਰ ਦਿੱਤਾ ਗਿਆ।

18 ਫ਼ਰਵਰੀ 1719 ਦੇ ਦਿਨ ਫ਼ਾਰੁਖ਼ਸੀਆਰ ਨੂੰ ਉਸ ਦੇ ਉਨ੍ਹਾਂ ਸਾਥੀਆਂ ਨੇ ਹੀ ਅੰਨ੍ਹਿਆਂ ਕਰ ਕੇ 27 ਅਪਰੈਲ ਦੇ ਦਿਨ ਉਸ ਨੂੰ ਮਾਰ ਵੀ ਦਿੱਤਾ ਤੇ **ਸ਼ਮਸ-ਉਦ-ਦੀਨ ਮੁਹੰਮਦ ਰਫ਼ੀ-ਉਦ-ਦਰਜਾਤ** ਨੂੰ ਤਖ਼ਤ 'ਤੇ ਬਿਠਾ ਦਿੱਤਾ। ਉਹ ਵਿਚਾਰਾ ਕੁਝ ਦਿਨ ਹੀ ਬਾਦਸ਼ਾਹ ਰਿਹਾ ਤੇ 28 ਮਈ ਨੂੰ ਮਰ ਗਿਆ। ਉਸ ਮਗਰੋਂ **ਸ਼ਾਹ ਜਹਾਨ ਦੂਜਾ (ਰਫ਼ੀ-ਉਦ-ਦੌਲਾ)** 6 ਜੂਨ ਤਖ਼ਤ 'ਤੇ ਬੈਠਿਆ ਪਰ ਉਹ ਵੀ 18 ਸਤੰਬਰ ਨੂੰ ਮਰ ਗਿਆ। ਇਸ ਦੌਰਾਨ **ਨੇਕੁਸੀਆਰ** ਨੇ ਵੀ ਬਾਦਸ਼ਾਹਤ ਦਾ ਐਲਾਣ ਕਰ ਦਿੱਤਾ। ਪਰ ਉਹ ਤਖ਼ਤ ਹਾਸਿਲ ਨਾ ਕਰ ਸਕਿਆ। ਹੁਣ ਸਈਅਦ ਭਰਾਵਾਂ ਨੇ **ਨਸੀਰ-ਉਦ-ਦੀਨ (ਮੁਹੰਮਦ ਸ਼ਾਹ ਰੰਗੀਲਾ)** ਬਾਦਸ਼ਾਹ ਬਣਾਇਆ। ਉਸ ਦੀ ਮੌਤ 15 ਅਪ੍ਰੈਲ 1748 ਦੇ ਦਿਨ ਹੋਈ। ਉਸ ਦੇ ਅਹਿਦ ਵਿਚ 1739 ਵਿਚ ਨਾਦਰ ਸ਼ਾਹ ਨੇ ਹਮਲਾ ਕਰ ਕੇ ਖ਼ੂਬ ਲੁੱਟ ਮਚਾਈ। ਇਸ ਵੇਲੇ ਤਕ ਮੁਗ਼ਲ ਬਾਦਸ਼ਾਹ ਦੀ ਤਾਕਤ ਘਟ ਕੇ ਦੂਜੇ ਦਰਜੇ ਦੇ ਰਾਜੇ ਵਾਲੀ ਹੋ ਚੁਕੀ ਸੀ। 1748 ਵਿਚ **ਅਹਿਮਦ ਸ਼ਾਹ** (ਦੁੱਰਾਨੀ ਨਹੀਂ ਮੁਗ਼ਲ) ਦਿੱਲੀ ਦੇ ਤਖ਼ਤ 'ਤੇ ਬੈਠਿਆ। ਗੱਦੀ-ਨਸ਼ੀਨ ਹੋਣ ਤੋਂ ਛੇਤੀ ਬਾਅਦ ਹੀ ਅਹਿਮਦ ਸ਼ਾਹ ਦੁੱਰਾਨੀ ਦੇ ਹਮਲੇ ਸ਼ੁਰੂ ਹੋ ਗਏ। ਹੁਣ ਮੁਗ਼ਲ ਬਾਦਸ਼ਾਹ ਅਫ਼ਗਾਨਾਂ ਦੇ ਰਹਿਮ 'ਤੇ ਸਨ। 1754 ਵਿਚ ਮੁਗ਼ਲ ਬਾਦਸ਼ਾਹ ਅਹਿਮਦ ਸ਼ਾਹ ਨੂੰ ਗੱਦੀਓਂ ਲਾਹ ਦਿੱਤਾ ਗਿਆ ਤੇ ਹੁਣ **ਮੁਹੰਮਦ ਅਜ਼ੀਜ਼-ਉਦ-ਦੀਨ (ਆਲਮਗੀਰ ਦੂਜਾ)** ਤਖ਼ਤ 'ਤੇ ਬੈਠਾਇਆ ਗਿਆ। ਉਹ 1759 ਵਿਚ ਮਰ ਗਿਆ ਤੇ ਉਸ ਦੀ ਥਾਂ 'ਤੇ **ਜਲਾਲ-ਉਦ-ਦੀਨ ਅਲੀ ਗੌਹਰ (ਸ਼ਾਹ ਆਲਮ ਦੂਜਾ)** ਤਖ਼ਤ ਨਸ਼ੀਨ ਹੋਇਆ। ਉਸ ਦੀ ਮੌਤ 1806 ਵਿਚ ਹੋਈ। ਉਸ ਦੇ ਰਾਜ-ਕਾਲ ਵਿਚ (1783 ਵਿਚ) ਸਿੱਖਾਂ ਨੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਨੀਲਾ ਨਿਸ਼ਾਨ ਸਾਹਿਬ ਲਹਿਰਾਇਆ ਤੇ ਉਸ ਤੋਂ ਟੈਕਸ (ਚੁੰਗੀ ਵਿਚ ਸਾਢੇ 37% ਹਿੱਸਾ) ਵਸੂਲ ਕੀਤਾ। ਸ਼ਾਹ ਆਲਮ ਦੂਜੇ ਤੋਂ ਮਗਰੋਂ **ਮੁਹੱਈ-ਉਦ-ਦੀਨ (ਅਕਬਰ ਸ਼ਾਹ ਦੂਜਾ)** 1835 ਤਕ ਗੱਦੀ 'ਤੇ ਬੈਠਾ ਰਿਹਾ। ਹੁਣ ਉਸ ਦੀ ਤਾਕਤ ਨਾ ਹੋਇਆਂ ਵਰਗੀ ਸੀ। 1835 ਵਿਚ ਉਹ ਵੀ ਮਰ ਗਿਆ ਤੇ ਉਸ ਦੀ ਥਾਂ 'ਤੇ **ਮੁਹੰਮਦ ਅਲ ਜ਼ਫ਼ਰ ਸਿਰਾਜ-ਉਦ-ਦੀਨ (ਬਹਾਦਰ ਸ਼ਾਹ ਜ਼ਫ਼ਰ)** ਨਾਮ ਨਿਹਾਦ ਬਾਦਸ਼ਾਹ ਬਣਿਆ। ਉਸ ਨੂੰ ਅੰਗਰੇਜ਼ਾਂ ਨੇ 1857 ਵਿਚ ਕੈਦ ਕਰ ਲਿਆ ਤੇ ਉਹ ਰੰਗੂਨ ਜੇਲ੍ਹ ਵਿਚ 1862 ਵਿਚ ਮਰਿਆ ਤੇ ਇਸ ਦੇ ਨਾਲ ਹੀ ਮੁਗ਼ਲ ਬਾਦਸ਼ਾਹਤ ਦਾ ਪੂਰਾ ਖ਼ਾਤਮਾ ਹੋ ਗਿਆ।

## ਮੁਗ਼ਲ ਕਾਲ ਦੇ ਆਖ਼ਰੀ ਸਾਲਾਂ (1730-50) ਵਿਚ ਸਾਊਥ-ਏਸ਼ੀਆ ਦੀਆਂ ਰਿਆਸਤਾਂ

# 1707 ਤੋਂ 1758 ਤਕ ਸਾਊਥ ਏਸ਼ੀਆ



# ਅੰਮ੍ਰਿਤਸਰ ਅਤੇ ਦਿੱਲੀ ਵਿਚਕਾਰ ਸਿੱਖ ਮਿਸਲਾਂ ਦੀਆਂ ਮੁਹਿੰਮਾਂ



# ਸਿੱਖ ਮਿਸਲਾਂ ਦੇ ਦਬਦਬੇ ਹੇਠਲਾ ਜ਼ੋਨ



# 1780 'ਚ ਸਿੱਖ ਮਿਸਲਾਂ ਦੇ ਇਲਾਕੇ

ਕਸ਼ਮੀਰ
ਲੱਦਾਖ
ਪੇਸ਼ਾਵਰ
ਅਟਕ
ਰਾਵਲਪਿੰਡੀ
ਸ੍ਰੀਨਗਰ
ਲੇਹ
ਹਿਮਾਲਿਆ
ਦਰਿਆ ਸਿੰਧ
ਤਿੱਬਤ
ਜਿਹਲਮ
ਭੰਗੀ
ਕਿਸ਼ਤਵਾੜ
ਚੰਬਾ
ਭੰਗੀ
ਗੁਜਰਾਤ
ਕਨ੍ਹਈਆ
ਦਰਿਆ ਜਿਹਲਮ
ਦਰਿਆ ਚਨਾਬ
ਸ਼ੁਕਰਚਕੀਆ
ਅੰਮ੍ਰਿਤਸਰ
ਕਾਂਗੜਾ
ਆਹਲੂਵਾਲੀਆ
ਰਾਮਗੜ੍ਹੀਆ
ਲਾਹੌਰ
ਭੰਗੀ
ਸਿੰਘਪੁਰੀਆ
ਡੱਲੇਵਾਲੀਆ
ਰੋਪੜ
ਨਿਸ਼ਾਨ ਵਾਲੀਆ
ਝੰਗ
ਨੱਕਈ
ਡੇਰਾ ਇਸਮਾਈਲ ਖਾਨ
ਮਨੱਕੇਰਾ
ਦਰਿਆ ਰਾਵੀ
ਫਿਰੋਜ਼ਪੁਰ
ਫਰੀਦਕੋਟ
ਲੁਧਿਆਣਾ
ਸ਼ਹੀਦੀ
ਨਾਭਾ
ਅੰਬਾਲਾ
ਦਰਿਆ ਗੰਗਾ
ਦਰਿਆ ਸਤਲੁਜ
ਮੁਲਤਾਨ
ਡੇਰਾ ਗਾਜ਼ੀਖਾਨ
ਫੂਲਕੀਆਂ
ਪਟਿਆਲਾ
ਕਰੋੜਾ ਸਿੰਘੀਆ
ਸਹਾਰਨਪੁਰ
ਹਿਸਾਰ
ਹਾਂਸੀ
ਬਹਾਵਲਪੁਰ
ਦਿੱਲੀ

# ਸਿੱਖ ਮਿਸਲਾਂ ਦੀ ਹਕੂਮਤ



ਅਫ਼ਗਾਨਿਸਤਾਨ
ਦਰਿਆ ਕਾਬੁਲ
ਨੌਸ਼ਹਿਰਾ
ਜਮਰੋਦ
ਪੇਸ਼ਾਵਰ
ਅਟਕ
ਰਾਵਲਪਿੰਡੀ
ਦਰਿਆ ਜਿਹਲਮ
ਸ੍ਰੀਨਗਰ
ਬਾਲ
ਕੋਹਾਟ
ਦਰਿਆ ਸਿੰਧ
ਰੋਹਤਾਸ
ਪੁਣਛ
ਰਾਜੌਰੀ
ਭਿੰਬਰ
ਮੀਆਂਵਾਲੀ
ਲੂਣ ਪਹਾੜ
ਜਿਹਲਮ
ਬੰਨੇ
ਖਾਰੀਆਂ
ਪਿੰਡ ਦਾਦਨ ਖਾਨ
ਗੁਜਰਾਤ
ਜੰਮੂ
ਕਠੂਆ
ਦਰਿਆ ਚਿਨਾਬ
ਚੰਬਾ
ਖੁਸ਼ਾਬ
ਬਹੇੜਾ
ਸ਼ਾਹਪੁਰ
ਵਜ਼ੀਰਾਬਾਦ
ਸਿਆਲਕੋਟ
ਪਠਾਨਕੋਟ
ਦਰਿਆ ਰਾਵੀ
ਮੰਨਸ਼ੇ
ਸਰਗੋਧਾ
ਗੁਰਦਾਸਪੁਰ
ਕਾਂਗੜਾ
ਡੇਰਾ ਇਸਮਾਇਲ ਖਾਨ
ਸਾਹੀਵਾਲ
ਅਮੀਨਾਬਾਦ
ਅੰਮ੍ਰਿਤਸਰ
ਦਰਿਆ ਬਿਆਸ
ਨਾਦੌਣ
ਕਪੂਰਥਲਾ
ਲਾਹੌਰ
ਹੁਸ਼ਿਆਰਪੁਰ
ਦਰਿਆ ਸਤਲੁਜ
ਭਖਰ
ਸਲਕੋਟ
ਜਲੰਧਰ
ਬਿਲਾਸਪੁਰ
ਨਨਕਾਣਾ ਸਾਹਿਬ
ਗੋਇੰਦਵਾਲ
ਨਕੋਦਰ
ਮਨਕੇਰਾ
ਸ਼ੰਗਾ
ਸ਼ੇਰਕੋਟ
ਚੂਨੀਆਂ
ਕਸੂਰ
ਕੀਰਤਪੁਰ
ਸ਼ਿਮਲਾ
ਲੁਧਿਆਣਾ
ਰੋਪੜ
ਲੇਹ
ਕੋਟ ਕਮਾਲੀਆ
ਫ਼ਿਰੋਜ਼ਪੁਰ
ਲੌਰਾਲਾਈ
ਦਿਪਾਲਪੁਰ
ਖੰਨਾ
ਨਾਹਨ
ਸ੍ਰੀਨਗਰ
ਕੋਟ ਕਪੂਰਾ
ਸਰਹਿੰਦ
ਦੇਹਰਾਦੂਨ
ਪਾਕ ਪੱਟਨ
ਫ਼ਾਜ਼ਿਲਕਾ
ਰਾਜਪੁਰਾ
ਪਾਊਂਟਾ
ਫਕੀਰਨਰਾਈ
ਮੁਲਤਾਨ
ਮੁਕਤਸਰ
ਅੰਬਾਲਾ
ਰੋਹੀਲਖੰਡ
ਡੇਰਾ ਗ਼ਾਜ਼ੀ ਖਾਨ
ਸ਼ੁਜਾਬਾਦ
ਬਠਿੰਡਾ
ਸ਼ਾਹਾਬਾਦ
ਬੂੜੀਆ
ਹਰਦਵਾਰ
ਹਿੰਦੂਮਲਕੋਟ
ਸਿਆਹਕੋਹ
ਪਟਿਆਲਾ
ਸਹਾਰਨਪੁਰ
ਸਿਰਸਾ
ਬਹਾਵਲਪੁਰ
ਨਰਵਾਣਾ
ਗੌਸਗੜ੍ਹ
ਮੁਜ਼ੱਫ਼ਰਨਗਰ
ਪਾਨੀਪਤ
ਮਿੱਠਨਕੋਟ
ਉਚ
ਅਹਿਮਦਗੜ੍ਹ
ਹਿਸਾਰ
ਨਜੀਬਾਬਾਦ
ਨੈਨੀਤਾਲ
ਚਚਰਾਨ
ਸੂਰਤਗੜ੍ਹ
ਚੁਰੂ
ਸੋਨੀਪਤ
ਸਰਧਾਨਾ
ਖਾਨਪੁਰ
ਗੜ੍ਹਮੁਕਤੇਸ਼ਵਰ
ਕਸ਼ਮੋਰ
ਰੋਹਤਕ
ਮੇਰਠ
ਮੁਰਾਦਾਬਾਦ
ਰ ਾ ਜ ਸ ਥ ਾ ਨ
ਦਿੱਲੀ
ਰਾਨਾਵਤੀ
ਚੰਦਾਨਾ
ਰਿਵਾੜੀ
ਮੀਰਪੁਰ
ਰਹਿਮਯਾਰ ਖਾਨ
ਅਨੂਪਸ਼ਹਿਰ
ਨਾਰਨੌਲ
ਬੀਕਾਨੇਰ
ਅਲੀਗੜ੍ਹ
ਦਰਿਆ ਗੰਗਾ
ਬਰੇਲੀ
ਸਿੰਧ
ਜੈਸਲਮੇਰ
ਅਲਵਰ
ਖੈਰਾਪੁਰ
ਮਥੁਰਾ

# ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ





1800 - 1849
ਵੱਖ ਵੱਖ ਕੌਮਾਂ ਦੀ ਹਕੂਮਤ
ਅਫਗਾਨਿਸਤਾਨ
ਜੰਮੂ
ਅਤੇ
ਕਸ਼ਮੀਰ
ਸਰਹੱਦੀ ਸੂਬਾ
ਪੰਜਾਬ
ਚੀਨ
ਰਾਮਪੁਰ
ਜੀਂਦ
ਸਿੱਕਮ
ਭੂਟਾਨ
ਬਹਾਵਲਪੁਰ
ਦਿੱਲੀ
ਨੈਪਾਲ
ਰਾਜਪੂਤਾਨਾ
ਖਾਨਪੁਰ
ਅਜਮੇਰ
ਅਸਾਮ
ਸਿੰਧ
ਗਵਾਲੀਅਰ
ਟੌਂਕ
ਮਣੀਪੁਰ
ਬੰਗਾਲ
ਤ੍ਰਿਪੁਰਾ
ਭੋਪਾਲ
ਚੰਦਰਨਗਰ
ਬਰਮਾ
ਮੱਧ
ਰਾਜ
ਜੂਨਾਗੜ੍ਹ
ਅਰਬ ਸਾਗਰ
ਬਸਤਰ
ਉੜੀਸਾ
ਹੈਦਰਾਬਾਦ
ਦਖੱਣ
ਰਾਜ
ਬੰਗਾਲ ਦੀ ਖਾੜੀ
ਗੋਆ
ਮੈਸੂਰ
ਦੂਰਗ
ਪਾਂਡੀਚਰੀ
ਅੰਡੇਮਾਨ
ਅਤੇ
ਨਿਕੋਬਾਰ
ਕੋਚੀਨ
ੳ ਸਿੱਖ
ਅ ਹਿੰਦੂ
ੲ ਮੁਸਲਮ
ਬਾਕੀ ਅੰਗਰੇਜ਼

# ਅੰਗਰੇਜ਼ੀ ਰਾਜ ਵੇਲੇ ਪੰਜਾਬ

(1849-1947)



ਪੰਜਾਬ ਵਿਚ ਮੁਗ਼ਲ ਬਾਦਸ਼ਾਹਾਂ ਦੇ ਲਾਏ ਸੂਬੇਦਾਰ ਹਕੂਮਤ ਕਰਦੇ ਸਨ। 1708 ਵਿਚ ਖ਼ਾਨ ਖ਼ਾਨਾ, 1710 ਵਿਚ ਦਿਲਾਵਰ ਖ਼ਾਨ, 1713 ਵਿਚ ਅਬਦੁਸ ਸਮਦ ਖ਼ਾਨ, 1726 ਵਿਚ ਜ਼ਕਰੀਆ ਖ਼ਾਨ, 1745 ਵਿਚ ਯਾਹੀਆ ਖ਼ਾਨ, 1746 ਵਿਚ ਸ਼ਾਹ ਨਿਵਾਜ਼, 1748 ਵਿਚ ਮੀਰ ਮੰਨੂ ਸੂਬੇਦਾਰ ਰਹੇ। ਇਨ੍ਹਾਂ ਸਾਰਿਆਂ ਨੇ ਸਿੱਖਾਂ 'ਤੇ ਬਹੁਤ ਜ਼ੁਲਮ ਕੀਤੇ। ਇਸ ਮਗਰੋਂ ਕੋਈ ਪੱਕਾ ਸੂਬੇਦਾਰ ਨਾ ਰਿਹਾ। ਭਾਵੇਂ ਛੋਟੇ-ਮੋਟੇ ਸੂਬੇਦਾਰ ਲਾਏ ਜਾਂਦੇ ਰਹੇ ਪਰ ਪੰਜਾਬ ਦੇ ਅਸਲ ਹਾਕਮ ਸਿੱਖ ਹੀ ਸਨ।

ਦਰਅਸਲ 1709 ਵਿਚ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਦੀ ਮਨਾਪਲੀ ਤੋੜ ਦਿੱਤੀ ਸੀ ਤੇ ਮੁਗ਼ਲ ਹਕੂਮਤ ਹੌਲੀ-ਹੌਲੀ ਸੁੰਗੜਨ ਲਗ ਪਈ। 1765 ਤਕ ਮੁਗ਼ਲ ਅੱਧੀ ਕੁ ਤਾਕਤ ਗੁਆ ਚੁਕੇ ਸਨ ਤੇ ਹੁਣ ਸਿੱਖਾਂ ਦੀ ਤਕਰੀਬਨ ਸਾਰੇ ਪੰਜਾਬ 'ਤੇ ਹਕੂਮਤ ਕਾਇਮ ਹੋ ਚੁਕੀ ਸੀ ਜੋ 1849 ਤਕ ਰਹੀ। 29 ਮਾਰਚ 1849 ਦੇ ਦਿਨ ਅੰਗਰੇਜ਼ਾਂ ਨੇ ਪੰਜਾਬ ਦੇਸ 'ਤੇ ਵੀ ਕਬਜ਼ਾ ਕਰ ਲਿਆ।

## ਸਿੱਖ ਹੋਮਲੈਂਡ ਦਾ ਭੂਗੋਲਿਕ ਨਕਸ਼ਾ

ਸਿੱਖ ਕੌਮ ਦਾ ਮੁੱਖ ਇਲਾਕਾ ਸਿੱਖ ਹੋਮਲੈਂਡ ਹੈ। ਮੈਂ ਇਸ ਨੂੰ 'ਪੰਜਾਬ' ਵੀ ਕਹਿ ਸਕਦਾ ਸੀ ਪਰ ਉਸ ਨਾਲ ਕਈ ਭੁਲੇਖੇ ਖੜ੍ਹੇ ਹੋ ਜਾਣੇ ਸਨ। ਅੱਜ (2007-08 ਵਿਚ) ਪੰਜਾਬ ਦੇ ਵੀ ਦੋ ਹਨ: ਪੂਰਬੀ ਤੇ ਪੱਛਮੀ। ਇਹ ਨਕਸ਼ਾ ਵੀ 1947 ਦਾ ਬਣਿਆ ਹੈ। ਉਂਞ ਇਸ ਮਗਰੋਂ 1966 ਵਿਚ ਪੰਜਾਬ ਦਾ ਕਾਫ਼ੀ ਇਲਾਕਾ ਇਸ ਪੂਰਬੀ ਪੰਜਾਬ ਵਿਚੋਂ ਕੱਢ ਲਿਆ ਗਿਆ ਸੀ। ਬਾਂਗਰ ਦੇਸ਼ ਦਾ ਇਲਾਕਾ ਅੰਬਾਲਾ, ਸਢੌਰਾ, ਕਾਲਾ ਅੰਬ, ਕਪਾਲ ਮੋਚਨ, ਜਮਨਾਨਗਰ, ਪਿਹੋਵਾ, ਜੀਂਦ, ਧਮਤਾਨ, ਗੂਹਲਾ, ਚੀਕਾ, ਹਿਸਾਰ, ਸਿਰਸਾ ਦਰਅਸਲ ਪੰਜਾਬ ਹੀ ਹਨ।

ਕੋਈ ਵੇਲਾ ਸੀ ਪੰਜਾਬ ਦੀ ਹੱਦ ਭਟਨੇਰ (ਹੁਣ ਹਨੂਮਾਨਗੜ੍ਹ, ਰਾਜਿਸਥਾਨ) ਤੋਂ ਵੀ ਅੱਗੇ ਸੀ। ਉਦੋਂ ਘੱਗਰ ਦਰਿਆ ਭਟਨੇਰ ਦੇ ਕਿਲ੍ਹੇ ਕੋਲੋਂ ਲੰਘਦਾ ਸੀ। ਸੰਨ 1000 ਦੇ ਆਲੇ ਦੁਆਲੇ ਪੰਜਾਬ ਦੀ ਹੱਦ ਉੱਤਰ ਵਿਚ ਭਟਨੇਰ ਤੋਂ ਮੌਜੂਦਾ ਅਫ਼ਗਾਨਿਸਤਾਨ ਤਕ ਸੀ। ਉਦੋਂ ਇਸ ਦਾ ਨਾਂ ਪੰਜਾਬ ਨਹੀਂ ਸੀ। ਪੰਜਾਬ ਦਾ ਮਤਲਬ ਤਾਂ ਪੰਜ ਦਰਿਆ (ਪੰਜ ਆਬ) ਹੈ, ਤੇ ਇਸ ਕਰ ਕੇ ਇਹ ਉਹੀ ਧਰਤੀ ਹੋਣੀ ਚਾਹੀਦੀ ਹੈ ਜਿਸ ਵਿਚ ਪੰਜ ਦਰਿਆ ਵਹਿੰਦੇ ਹਨ। ਇਹ ਪੰਜ ਦਰਿਆ ਸਤਲੁਜ, ਬਿਆਸ, ਰਾਵੀ, ਝਨਾਂ (ਚਨਾਬ) ਤੇ ਜਿਹਲਮ ਮੰਨੇ ਜਾਂਦੇ ਹਨ। ਇਸ ਦਾ ਇਕ ਹੋਰ ਨਾਂ ਪੰਚ-ਨਦ ਵੀ ਹੈ। ਪੰਚ ਨਦ ਦਾ ਮਤਲਬ ਵੀ ਪੰਜ ਨਦੀਆਂ (ਦਰਿਆ) ਹੈ। ਇਸ ਇਲਾਕੇ ਨੂੰ ਯੂਨਾਨੀ ਪੈਂਟਾਪੋਟੇਮੀਆ (ਪੈਂਟਾ=ਪੰਜ, ਪੋਟੇਮੀਆ=ਨਦੀ) ਕਹਿੰਦੇ ਸਨ। ਯੂਨਾਨੀ ਲਿਖਤਾਂ ਵਿਚ ਇਨ੍ਹਾਂ ਦਰਿਆਵਾਂ ਦੇ ਨਾਂ ਹਾਈਡੈਸਪਿਸ (ਜਿਹਲਮ), ਅਸੈਸੀਨੈਸ (ਝਨਾਂ), ਹਾਈਡਰੌਟਸ (ਰਾਵੀ), ਹਾਈਫੈਸਿਸ (ਬਿਆਸ), ਹੈਸੂਡਰਸ (ਸਤਲੁਜ), ਕੁੰਭਾ (ਸਰਸਵਤੀ) ਲਿਖੇ ਮਿਲਦੇ ਹਨ। ਸੰਸਕ੍ਰਿਤ ਲਿਖਤਾਂ ਵਿਚ ਇਨ੍ਹਾਂ ਦਰਿਆਵਾਂ

## ਪੰਜਾਬ ਅਤੇ ਅਫ਼ਗਾਨਿਸਤਾਨ ਵਿਚਕਾਰ ਪੰਜ ਦੱਰੇ *



ਦੇ ਨਾਂ ਵਿਤਸਤਾ (ਜਿਹਲਮ), ਅਸੀਕਨੀ (ਝਨਾਂ), ਪਰਸ਼ੂਨੀ (ਰਾਵੀ), ਵਿਪਾਸਾ (ਬਿਆਸ), ਸਤੁਦਰੀ (ਸਤਲੁਜ) ਲਿਖੇ ਮਿਲਦੇ ਹਨ।

ਇਸ ਇਲਾਕੇ ਨੂੰ 'ਸਪਤ ਸਿੰਧੂ' ਵੀ ਕਿਹਾ ਜਾਂਦਾ ਹੈ। ਇਸ ਦਾ ਮਾਅਨਾ ਹੈ ਸਿੰਧ ਦਰਿਆ ਅਤੇ ਇਸ ਤੋਂ ਥੱਲੇ ਵਲ ਨੂੰ ਵਗਦੇ ਸੱਤ ਦਰਿਆ। ਇਸ ਵਿਚ ਸਿੰਧ, ਜਿਹਲਮ, ਝਨਾਂ, ਰਾਵੀ, ਬਿਆਸ, ਸਤਲੁਜ ਤੇ ਸਰਸਵਤੀ ਆ ਜਾਂਦੇ ਹਨ। ਇਨ੍ਹਾਂ ਵਿਚੋਂ ਸਰਸਵਤੀ ਹੁਣ ਅਲੋਪ ਹੋ ਚੁਕੀ ਹੈ। ਪਰ ਇਹ ਵੀ ਮੰਨਿਆ ਜਾਂਦਾ ਹੈ ਕਿ ਮੌਜੂਦਾ ਘੱਗਰ ਦਰਿਆ ਉਸੇ ਸਰਸਵਤੀ ਦਾ ਹੀ 'ਵਾਰਿਸ' ਹੈ। ਪਰ ਇਕ ਹੋਰ ਤਰੀਕੇ ਨਾਲ ਇਸ ਨੂੰ 'ਸੱਤ ਦੋਆਬ' ਦੀ ਧਰਤੀ ਵੀ ਕਿਹਾ ਜਾ ਸਕਦਾ ਹੈ। ਇਸ ਹਿਸਾਬ ਨਾਲ ਸਿੰਧ-ਜਿਹਲਮ, ਜਿਹਲਮ-ਝਨਾਂ, ਝਨਾਂ-ਰਾਵੀ, ਰਾਵੀ-ਬਿਆਸ, ਬਿਆਸ-ਸਤਲੁਜ, ਸਤਲੁਜ-ਸਰਸਵਤੀ, ਸਰਸਵਤੀ-ਜਮਨਾ ਸਤ ਦੋਆਬ ਬਣਦੇ ਹਨ। ਸਪਤ ਸਿੰਧੂ ਸੱਤ ਦੋਆਬਾਂ ਵਾਸਤੇ ਵੀ ਵਰਤਿਆ ਜਾਂਦਾ ਹੈ। ਇਵ ਹੀ ਪੰਜਾਬ ਲਫ਼ਜ਼ ਪੰਜ ਦੋਆਬ (ਜਿਹਲਮ-ਝਨਾਂ, ਝਨਾਂ-ਰਾਵੀ, ਰਾਵੀ-ਬਿਆਸ, ਬਿਆਸ-ਸਤਲੁਜ, ਸਤਲੁਜ-ਸਰਸਵਤੀ) ਵਾਸਤੇ ਵੀ ਵਰਤਿਆ ਜਾਂਦਾ ਹੈ।

ਕੋਈ ਵੀ ਸੋਮਾ ਇਸ ਵੰਡ, ਪੈਟਰਨ, ਦੋਆਬਿਆਂ ਬਾਰੇ ਸਿੱਕੇਬੰਦ ਤਫ਼ਸੀਲ ਨਹੀਂ ਦੇਂਦਾ। ਇਹ ਸਭ ਅੰਦਾਜ਼ੇ ਤੇ ਕਿਆਸ ਹਨ। ਪਰ ਇਕ ਗੱਲ ਯਕੀਨੀ ਹੈ ਕਿ ਸਿੰਧ ਦਰਿਆ ਤੋਂ ਜਮਨਾ ਤਕ, ਸਤ ਦੋਆਬ ਯਾਨਿ ਅੱਠ ਦਰਿਆਵਾਂ, ਦੇ ਵਿਚਕਾਰ ਦਾ ਕਲਚਰ ਕਾਫ਼ੀ ਕੁਝ ਸਾਂਝਾ ਸਮਾਈ ਬੈਠਾ ਹੈ। ਜ਼ਰਾ-ਮਾਸਾ ਫ਼ਰਕ ਨਾਲ ਇਸ ਸਾਰੇ ਇਲਾਕੇ ਦੀ ਬੋਲੀ ਪੰਜਾਬੀ ਹੈ। ਡੇਰਾ ਇਸਮਾਈਲ ਖ਼ਾਨ (ਸਿੰਧ ਦਰਿਆ) ਤੋਂ ਦਿੱਲੀ (ਜਮਨਾ ਦਰਿਆ) ਤਕ ਲੋਕ ਇਹੋ ਬੋਲੀ ਬੋਲਦੇ ਹਨ। ਦਿੱਲੀ ਦੇ ਪੱਛਮੀ ਇਲਾਕੇ ਰਾਜਿਸਥਾਨ ਅਤੇ ਅਸਲ ਹਰਿਆਣਾ (ਰੋਹਤਕ, ਗੁੜਗਾਵਾਂ, ਮਹਿੰਦਰਗੜ੍ਹ, ਹਿਸਾਰ ਤੋਂ ਪਾਰਲਾ ਇਲਾਕਾ) ਦੀ ਬੋਲੀ ਪੰਜਾਬੀ ਨਹੀਂ ਹੈ। ਉਹ ਰਾਜਿਸਥਾਨੀ ਤੇ ਹਰਿਆਣਵੀ ਹੈ। ਬਾਂਗਰੂ ਬੋਲੀ ਪੰਜਾਬੀ ਤੇ ਹਰਿਆਣਵੀ ਦਾ ਮਿਲਗੋਭਾ ਹੈ। ਪਹਾੜੀ ਬੋਲੀ ਵਿਚ ਪੰਜਾਬੀ ਬੋਲੀ ਦਾ 'ਲੂਣ' ਸ਼ਾਮਲ ਹੈ। ਜੰਮੂ ਦੀ ਡੋਗਰੀ ਪੰਜਾਬੀ ਬੋਲੀ ਦੇ 'ਮਸਾਲੇ' ਦਾ ਸੁਆਦ ਦੇਂਦੀ ਹੈ। ਫਿਰ, ਸੱਤ ਦੋਆਬਾਂ ਦੇ ਇਸ ਇਲਾਕੇ ਦੇ ਲੋਕਾਂ ਦੀ ਖ਼ੁਰਾਕ ਵੀ ਤਕਰੀਬਨ ਇਕੋ ਜਹੀ ਹੈ। ਪਹਿਰਾਵਾ ਵੀ ਇਨ੍ਹਾਂ ਦਾ ਤਕਰੀਬਨ ਇੱਕੋ ਜਿਹਾ ਹੀ ਹੈ। ਇਸ ਵਿਚ ਡਾਂਗ-ਮਾਰ ਸੋਚ, ਸਿੱਧਾਪਣ, ਜਜ਼ਬਾਤੀ ਵਤੀਰਾ ਤੇ ਕਾਫ਼ੀ ਹੱਦ ਤਕ ਮੂਰਖਤਾ ਦੀਆਂ 'ਖ਼ੂਬੀਆਂ' ਵੀ ਸਾਂਝੀਆਂ ਹਨ।

ਇਸ ਮੁਲਕ ਦੀਆਂ ਹੱਦਾਂ ਵਿਚ ਕਦੇ ਮੌਜੂਦਾ ਅਫ਼ਗਾਨਿਸਤਾਨ ਵੀ ਸੀ। 712 ਵਿਚ ਜਦ ਮੁਹੰਮਦ ਇਬਨ ਕਾਸਿਮ ਨੇ ਸਿੰਧ 'ਤੇ ਕਬਜ਼ਾ ਕੀਤਾ ਸੀ ਤਾਂ ਉਸ ਵੇਲੇ ਭਟਨੇਰ, ਬਠਿੰਡਾ, ਜਲੰਧਰ, ਲਾਹੌਰ, ਮੁਲਤਾਨ, ਪਿਸ਼ਾਵਰ, ਕਾਬਲ, ਗ਼ਜ਼ਨੀ, ਕੰਧਾਰ 'ਸ਼ਾਹੀ' ਖ਼ਾਨਦਾਨ ਦਾ ਇਲਾਕਾ ਸੀ। ਜਦੋਂ 998 ਵਿਚ ਮਹਿਮੂਦ ਗ਼ਜ਼ਨਵੀ ਨੇ ਇਸ ਪਾਸੇ ਵਲ ਮੂੰਹ ਕੀਤਾ ਸੀ ਉਦੋਂ ਇਹ ਇਲਾਕਾ ਮੁਸਲਿਮ ਨਹੀਂ ਸੀ। ਇਸ ਤੋਂ ਪਹਿਲਾਂ ਸੰਨ 300 ਪੁਰਾਣਾ ਸਮਾਂ ਵਿਚ, ਅਸ਼ੋਕ ਦੇ ਬੋਧੀ ਰਾਜ ਵਿਚ ਵੀ ਇਹ

ਇਲਾਕਾ ਸ਼ਾਮਿਲ ਸੀ। ਪਹਿਲੋਂ ਬੁਧ, ਫਿਰ ਸਤਵੀਂ ਸਦੀ ਤੋਂ ਮਗਰੋਂ ਰਾਜਪੂਤ, 13ਵੀਂ ਸਦੀ ਵਿਚ ਮੁਸਲਿਮ ਤੇ ਫਿਰ 1765 ਦੇ ਦੁਆਲੇ ਸਿੱਖ ਇਸ ਇਲਾਕੇ ਦੇ ਹਾਕਮ ਬਣੇ। 1849 ਵਿਚ ਅੰਗਰੇਜ਼ਾਂ ਨੇ ਇਸ ਨੂੰ ਗ਼ੁਲਾਮ ਬਣਾ ਲਿਆ।

ਗ਼ਜ਼ਨਵੀਆਂ ਨੇ ਭਾਵੇਂ ਸਾਰਾ ਪੰਜਾਬ ਜਿੱਤ ਲਿਆ ਸੀ ਅਤੇ ਇਹ ਉਨ੍ਹਾਂ ਦੇ 'ਦੇਸ' ਦਾ ਹਿੱਸਾ ਨਹੀਂ ਸੀ, ਪਰ ਉਨ੍ਹਾਂ ਦਾ ਗ਼ੁਲਾਮ ਜ਼ਰੂਰ ਸੀ। ਪਰ, ਜਦੋਂ ਖਲਜੀਆਂ ਨੇ 1290 ਵਿਚ ਬਾਦਸ਼ਾਹਤ ਸੰਭਾਲੀ ਤਾਂ ਸਿੱਖ ਹੋਮਲੈਂਡ ਤੋਂ ਗ਼ਜ਼ਨਵੀਆਂ ਦਾ ਕਬਜ਼ਾ ਖ਼ਤਮ ਹੋ ਗਿਆ। ਅਗਲੇ ਸਾਢੇ ਚਾਰ ਸੌ ਸਾਲ ਇਸ 'ਤੇ ਖਲਜੀਆਂ, ਤੁਗ਼ਲਕਾਂ, ਸਈਅਦਾਂ, ਲੋਧੀਆਂ ਤੇ ਮੁਗ਼ਲਾਂ ਦਾ ਰਾਜ ਰਿਹਾ। ਇਸ ਸਮੇਂ ਇਹ ਇਸ ਦੀਆਂ ਭੂਗੋਲਿਕ ਹੱਦਾਂ ਵਿਚੋਂ ਪਹਿਲਾਂ ਅਫ਼ਗਾਨਿਸਤਾਨ ਕੱਟਿਆ ਗਿਆ ਅਤੇ ਪਹਾੜਾਂ ਵਿਚਲੇ ਦੱਰੇ ਇਸ ਦੀ ਹੱਦ ਬਣ ਗਏ। ਇਹ ਦੱਰੇ ਦਰਿਆ ਸਿੰਧ ਤੋਂ ਪਰ੍ਹੇ ਹਨ।

ਇੰਞ ਹੀ, ਇਸ ਕਾਲ ਵਿਚ, ਸਿੱਖ ਹੋਮਲੈਂਡ ਜ਼ੋਨ ਵਿਚ ਕਈ ਦੇਸ਼ (ਜਾਂ ਸੂਬੇ) ਕਾਇਮ ਹੋ ਗਏ। ਮੁਲਤਾਨ, ਦੀਪਾਲਪੁਰ, ਲਾਹੌਰ, ਸਮਾਣਾ (ਮਗਰੋਂ ਸਾਹਰਿੰਦ ਵਖਰਾ ਹੋ ਗਿਆ ਤੇ ਉੱਨੀਵੀਂ ਸਦੀ ਵਿਚ ਇਸ ਦਾ ਨਾਂ ਸਾਹਰਿੰਦ ਦੀ ਥਾਂ 'ਤੇ ਸਰਹਿੰਦ ਚਲ ਪਿਆ ਸੀ ਜੋ ਹੁਣ ਸਰਕਾਰੀ ਨਾਂ ਹੈ), ਜਲੰਧਰ, ਹਿਸਾਰ ਵਗ਼ੈਰਾ ਆਜ਼ਾਦ ਸੂਬੇ ਸਨ। ਪਹਾੜੀ ਰਿਆਸਤਾਂ ਨੀਮ-ਆਜ਼ਾਦ ਸਨ। ਉਪਰ ਜ਼ਿਕਰ ਕੀਤੇ ਸੂਬਿਆਂ ਵਿਚ ਫਿਰ ਅਗੋਂ ਕਈ-ਕਈ ਰਿਆਸਤਾਂ ਸਨ। ਮਿਸਾਲ ਵਜੋਂ ਸੁਲਤਾਨਪੁਰ ਤੇ ਮਾਲੇਰਕੋਟਲਾ ਵੀ ਸੂਬਾ-ਨੁਮਾ ਰਿਆਸਤਾਂ ਸਨ। ਰਿਆਸਤਾਂ ਤੋਂ ਮਗਰੋਂ 'ਸ਼ੱਕ' ਸੀ ਜਿਸ ਨੂੰ ਕਮਿਸ਼ਨਰੀ ਵਰਗੀ ਯੂਨਿਟ ਕਿਹਾ ਜਾ ਸਕਦਾ ਹੈ। ਬਨੂੜ, ਰੂਪੜ (ਹੁਣ ਰੋਪੜ), ਮਾਛੀਵਾੜਾ, ਰਾਏਕੋਟ ਤਕਰੀਬਨ ਆਜ਼ਾਦ ਸ਼ੱਕਾਂ ਸਨ। ਇਸ ਤੋਂ ਅਗਲੀ ਯੂਨਿਟ ਪਰਗਨਾ ਸੀ ਜਿਸ ਵਿਚ ਕਈ-ਕਈ ਪਿੰਡ ਸ਼ਾਮਿਲ ਹੁੰਦੇ ਸਨ। ਕਈ ਕਸਬੇ ਵੀ ਨੀਮ-ਆਜ਼ਾਦ ਰਿਆਸਤਾਂ ਵਾਲੀਆਂ ਸਹੂਲਤਾਂ ਤੇ ਤਾਕਤ ਮਾਣਦੇ ਸਨ।

ਕਈ ਸੋਮਿਆਂ ਵਿਚ ਸਾਹਰਿੰਦ ਨੂੰ 'ਬਾਵਨੀ' ਲਿਖਿਆ ਮਿਲਦਾ ਹੈ। ਇਸ ਦਾ ਮਤਲਬ ਇਹ ਹੈ ਕਿ ਇਸ ਵਿਚ 52 ਪਰਗਨੇ ਸ਼ਾਮਿਲ ਸਨ। ਕਈ ਪਰਗਨੇ ਬੜੇ ਵੱਡੇ ਵੀ ਹੁੰਦੇ ਸਨ ਤੇ ਉਨ੍ਹਾਂ ਵਿਚ 84-84 ਪਿੰਡ ਵੀ ਸ਼ਾਮਿਲ ਹੁੰਦੇ ਸਨ। ਪੰਜਾਬ ਵਿਚ ਸ਼ਾਮ ਚੁਰਾਸੀ ਦਾ ਨਾਂ ਅਜ ਵੀ ਕਾਇਮ ਹੈ। 84 ਪਿੰਡਾਂ ਦੀਆਂ ਯੂਨਿਟਾਂ ਰਾਜਿਸਥਾਨ ਵਿਚ ਆਮ ਸਨ। ਸ਼ਾਇਦ ਇਹ ਵੰਡ ਰਾਜਪੂਤ ਕਾਲ ਦੀ ਹੋਵੇਗੀ। ਕਈ ਵਾਰ ਮਾਲੀਏ ਦੀ ਰਕਮ ਦੇ ਹਿਸਾਬ ਨਾਲ ਵੀ ਇਲਾਕਾ-ਵੰਡ ਹੋਇਆ ਕਰਦੀ ਸੀ। ਸਾਹਰਿੰਦ ਦਾ ਦੀਵਾਨ ਟੋਡਰਮੱਲ 'ਕਰੋੜੀ' ਸੀ। ਯਾਨਿ ਉਸ ਨੇ ਇਕ ਕਰੋੜ ਦਾਮ (ਢਾਈ ਲੱਖ ਰੁਪੈ) ਮਾਲੀਏ ਦੇ ਇਲਾਕੇ ਦਾ ਇੰਤਜ਼ਾਮ ਕਰਨਾ ਹੁੰਦਾ ਸੀ।

## ਪੰਜਾਬ ਦੇ ਪੰਜ ਦਰਿਆ

ਇਕ ਆਮ ਆਦਮੀ ਨੂੰ ਅੱਜ ਪੰਜਾਬ ਪੰਜ ਦਰਿਆਵਾਂ (ਜਿਹਲਮ, ਝਨਾਂ, ਰਾਵੀ, ਬਿਆਸ, ਸਤਲੁਜ) ਦੀ ਧਰਤੀ ਜਾਪਦੀ ਹੈ; ਹਾਲਾਂ ਕਿ ਪੰਜਾਬ ਨਾਂ ਸਿਰਫ਼

# ਮੁਗ਼ਲ ਕਾਲ ਦੌਰਾਨ ਸਿੱਖ ਹੋਮਲੈਂਡ ਦੇ ਦੱਰੇ, ਪਹਾੜ ਅਤੇ ਮੈਦਾਨ



ਸੰਨ 1000 ਦੇ ਆਲੇ-ਦੁਆਲੇ ਹੀ ਵਰਤਿਆ ਜਾਣ ਲਗਿਆ ਸੀ। ਇਨ੍ਹਾਂ ਪੰਜ ਦਰਿਆਵਾਂ ਦਾ ਨਕਸ਼ਾ ਇੰਞ ਹੈ:

**ਜਿਹਲਮ :** ਜਿਹਲਮ ਕਸ਼ਮੀਰ ਦੇ ਗਲੇਸ਼ੀਅਰਾਂ ਤੋਂ ਸ਼ੁਰੂ ਹੁੰਦਾ ਹੈ। ਚਾਰ ਸੌ ਕਿਲੋਮੀਟਰ ਕਸ਼ਮੀਰ ਵਿਚ ਵਹਿਣ ਤੇ ਸ੍ਰੀਨਗਰ ਵਰਗੇ ਸ਼ਹਿਰਾਂ ਦਾ ਮਾਣ ਬਣਨ ਮਗਰੋਂ ਇਹ ਦਰਿਆ ਜਿਹਲਮ, ਪਿੰਡ ਦਾਦਨ ਖ਼ਾਨ, ਭੇਰਾ, ਸ਼ਾਹਪੁਰ ਨਗਰਾਂ ਦੀ ਰੌਣਕ ਬਣਦਾ ਹੈ ਤੇ ਅਖ਼ੀਰ ਮਘਿਆਣਾ ਕੋਲ ਝਨਾਂ ਦਰਿਆ ਨਾਲ ਆ ਮਿਲਦਾ ਹੈ। ਇਸ ਦਰਿਆ ਦੇ 720 ਕਿਲੋਮੀਟਰ ਦੇ ਸਫ਼ਰ ਵਿਚੋਂ 3 ਸੌ ਕਿਲੋਮੀਟਰ ਪੰਜਾਬ ਵਿਚ ਤੇ 4 ਸੌ ਕਿਲੋਮੀਟਰ ਕਸ਼ਮੀਰ ਦਾ ਹੈ।

**ਝਨਾਂ :** ਇਹ ਦਰਿਆ ਲਾਹੌਲ (ਹਿਮਾਲਾ) ਤੋਂ ਸ਼ੁਰੂ ਹੁੰਦਾ ਹੈ। ਪਹਿਲਾਂ ਇਸ ਦੇ ਦੋ ਵਹਾਅ ਚਲਦੇ ਹਨ ਤੇ 185 ਕਿਲੋਮੀਟਰ ਦੇ ਸਫ਼ਰ ਮਗਰੋਂ ਟਾਂਡੀ ਵਿਚ ਇਕ ਹੋ ਜਾਂਦੇ ਹਨ। ਇਥੋਂ ਇਹ ਅਖਨੂਰ, ਕਿਸ਼ਤਵਾੜ, ਚੰਬਾ, ਸਿਆਲਕੋਟ, ਵਜ਼ੀਰਾਬਾਦ, ਰਾਮਨਗਰ ਵਿਚੋਂ ਲੰਘਦਾ ਹੋਇਆ ਮਘਿਆਣਾ ਕੋਲ ਜਿਹਲਮ ਨਾਲ ਮਿਲ ਜਾਂਦਾ ਹੈ (ਤੇ ਅੱਗੇ ਇਹ ਮਿੱਠਣਕੋਟ ਵਿਚ ਸਿੰਧੂ ਦਰਿਆ ਵਿਚ ਮਿਲ ਜਾਂਦਾ ਹੈ)। ਇਸ ਨੂੰ ਚੰਦਰਭਾਗਾ ਤੇ ਚਨਾਬ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਦਰਿਆ ਨੂੰ 'ਇਸ਼ਕ ਦਾ ਦਰਿਆ' ਵੀ ਕਿਹਾ ਜਾਂਦਾ ਹੈ। ਇਸ ਦਰਿਆ ਦੀ ਕੁੱਲ ਲੰਬਾਈ 1135 ਕਿਲੋਮੀਟਰ ਹੈ। ਦਰਿਆ ਰਾਵੀ ਵੀ ਇਸੇ ਵਿਚ ਹੀ ਡਿਗਦਾ ਹੈ।

**ਰਾਵੀ:** ਰਾਵੀ ਦਰਿਆ ਰੋਹਤਾਂਗ ਦੱਰੇ ਦੀਆਂ ਉੱਤਰੀ ਢਲਾਨਾਂ ਤੋਂ ਸ਼ੁਰੂ ਹੁੰਦਾ ਹੈ ਅਤੇ ਚੰਬਾ, ਮਾਧੋਪੁਰ 'ਚੋਂ ਹੁੰਦਾ ਹੋਇਆ ਡੇਰਾ ਬਾਬਾ ਨਾਨਕ-ਕਰਤਾਰਪੁਰ, ਲਾਹੌਰ, ਸਾਹੀਵਾਲ (ਮਿੰਟਗੁਮਰੀ), ਮੁਲਤਾਨ ਵਗੈਰਾ ਵਿਚੋਂ ਹੁੰਦਾ ਹੋਇਆ ਮੁਲਤਾਨ ਤੋਂ 82 ਕਿਲੋਮੀਟਰ ਦੂਰ ਝਨਾਂ ਦਰਿਆ ਵਿਚ ਆ ਡਿਗਦਾ ਹੈ। ਇਸ ਦਰਿਆ ਦੀ ਕੁਲ ਲੰਬਾਈ 725 ਕਿਲੋਮੀਟਰ ਹੈ। ਰਾਵੀ ਦਰਿਆ ਮੌਜੂਦਾ ਪੂਰਬੀ ਤੇ ਪੱਛਮੀ ਪੰਜਾਬ ਦੀ (ਲਾਹੌਰ, ਸਿਆਲਕੋਟ, ਅੰਮ੍ਰਿਤਸਰ ਤੇ ਗੁਰਦਾਸਪੁਰ ਜ਼ਿਲ੍ਹਿਆਂ ਦੀ) ਸਰਹੱਦ ਬਣ ਗਿਆ ਹੈ।

**ਬਿਆਸ:** ਇਹ ਦਰਿਆ ਧੌਲਧਾਰ ਪਹਾੜੀਆਂ ਦੀਆਂ ਦੱਖਣੀ ਢਲਾਨਾਂ ਵਿੱਚੋਂ ਰੋਹਤਾਂਗ ਦੱਰੇ ਨੇੜਿਓਂ ਬਿਆਸ ਕੁੰਡ 'ਚੋਂ ਸ਼ੁਰੂ ਹੋ ਕੇ ਕਾਂਗੜਾ, ਹੁਸ਼ਿਆਰਪੁਰ, ਜਲੰਧਰ ਤੇ ਕਪੂਰਥਲਾ ਜ਼ਿਲ੍ਹਿਆਂ ਵਿਚੋਂ ਲੰਘਦਾ ਹੋਇਆ ਹਰੀਕੇ ਪਿੰਡ ਵਿਚ ਸਤਲੁਜ ਵਿਚ ਜਾ ਡਿਗਦਾ ਹੈ। ਮਨਾਲੀ, ਕੁੱਲੂ, ਭੁੰਤਰ, ਮੰਡੀ, ਨਦੌਣ, ਤਲਵਾੜਾ, ਗੋਇੰਦਵਾਲ ਇਸ ਦਰਿਆ ਦੇ ਕੰਢਿਆਂ 'ਤੇ ਵਸੇ ਹੋਏ ਅਹਿਮ ਨਗਰ ਹਨ। ਗੋਇੰਦਵਾਲ ਕਿਸੇ ਵੇਲੇ ਲਾਹੌਰ ਤੇ ਦਿੱਲੀ ਵਿਚਕਾਰ ਮੁਖ ਪੱਤਣ ਸੀ ਤੇ ਸਾਰੇ ਲੋਕ (ਫ਼ੌਜਾਂ ਤੇ ਰਾਜੇ ਵੀ) ਇਸ ਥਾਂ ਤੋਂ ਦਰਿਆ ਪਾਰ ਕਰਿਆ ਕਰਦੇ ਸਨ। ਇਸ ਦਰਿਆ ਦੀ ਕੁਲ ਲੰਬਾਈ 470 ਕਿਲੋਮੀਟਰ ਹੈ।

**ਸਤਲੁਜ:** ਮਾਨਸਰੋਵਰ ਝੀਲ (ਤਿੱਬਤ) ਤੋਂ ਸ਼ੁਰੂ ਹੋ ਕੇ ਇਹ ਦਰਿਆ ਕੁੱਲੂ, ਬਿਲਾਸਪੁਰ, ਨੰਗਲ, ਕੀਰਤਪੁਰ, ਰੋਪੜ, ਫ਼ਿਲੌਰ, ਫ਼ੀਰੋਜ਼ਪੁਰ 'ਚੋਂ ਲੰਘਦਾ ਹੋਇਆ

## ਪਾਕਿਸਤਾਨ ਦੇ ਸੂਬੇ



0 50 100 150
1:2 855 000
ਪਿਸ਼ਾਵਰ
ਨੌਸ਼ਹਿਰਾ
ਕੋਹਾਟ
ਸ੍ਰੀਨਗਰ
ਪੁਣਛ
ਪਿੰਡੀ ਘੇਬ
ਰਾਵਲਪਿੰਡੀ
ਅਫ਼ਗਾਨਿਸਤਾਨ
ਜੰਮੂ
ਮੀਆਂਵਾਲੀ
ਸਰਗੋਧਾ
ਨੂਰਪੁਰ
ਮਨਕੇਰਾ
ਲਾਹੌਰ
ਫੈਸਲਾਬਾਦ
ਝੰਗ
ਮੁਲਤਾਨ
ਡੇਰਾ ਗਾਜ਼ੀ ਖਾਨ
ਬਹਾਵਲਪੁਰ

ਮੁਜ਼ਫ਼ਰਨਗਰ ਨੇੜੇ ਦਰਿਆ ਸਿੰਧ ਵਿਚ ਜਾ ਡਿਗਦਾ ਹੈ। ਹਰੀਕੇ ਪਿੰਡ ਵਿਚ ਬਿਆਸ ਦਰਿਆ ਵੀ ਇਸ ਵਿਚ ਸ਼ਾਮਿਲ ਹੋ ਜਾਂਦਾ ਹੈ। ਇਸ ਦਰਿਆ ਦੀ ਕੁਲ ਲੰਬਾਈ 1050 ਕਿਲੋਮੀਟਰ ਹੈ। ਇਸ ਨੂੰ ਸਤੁਲਧਰ ਅਤੇ ਸ਼ਤਦ੍ਰਵ ਵੀ ਕਹਿੰਦੇ ਹਨ। ਕਿਸੇ ਵੇਲੇ ਇਹ ਅਨੰਦਪੁਰ ਸਾਹਿਬ ਦੇ ਪੈਰਾਂ ਵਿਚੋਂ ਵੀ ਲੰਘਦਾ ਸੀ।

**ਸਿੰਧੁ:** ਦਰਿਆ ਸਿੰਧੁ ਤਿੱਬਤ 'ਚੋਂ ਨਿਕਲ ਕੇ ਕਈ ਵੱਡੇ-ਵੱਡੇ ਸ਼ਹਿਰਾਂ 'ਚੋਂ ਲੰਘਦਾ ਹੋਇਆ ਕਰਾਚੀ ਕੋਲ ਸਮੁੰਦਰ 'ਚ ਜਾ ਡਿਗਦਾ ਹੈ। ਇਸ ਦੀ ਕੁਲ ਲੰਬਾਈ 2800 ਕਿਲੋਮੀਟਰ ਤੋਂ ਵਧ ਹੈ।

**ਘੱਗਰ:** ਇਹ ਦਰਿਆ ਸਤਲੁਜ ਤੇ ਜਮਨਾ ਦੇ ਵਿਚਕਾਰ ਹਿਮਾਲਾ ਪਹਾੜਾਂ ਵਿਚੋਂ ਸ਼ੁਰੂ ਹੋ ਕੇ ਪਿਹੋਵਾ ਚੋਂ ਹੁੰਦਾ ਹੋਇਆ, ਭਟਨੇਰ ਦੇ ਪੈਰਾਂ ਵਿਚੋਂ ਲੰਘਦਾ ਹੋਇਆ, ਸਰਸਵਤੀ ਨਾਲ ਮਿਲ ਕੇ ਅੱਗੇ ਬਹਾਵਲਪੁਰ ਦੇ ਨੇੜਿਓਂ ਹੋ ਕੇ ਸਤਲੁਜ ਵਿਚ ਜਾ ਡਿਗਦਾ ਸੀ। ਮਗਰੋਂ ਇਹ ਸੁੱਕ ਗਿਆ ਤੇ ਬਾਂਗਰ ਦੇਸ ਤਕ ਹੀ ਮਹਿਦੂਦ ਹੋ ਗਿਆ। ਅੱਜ ਵੀ ਰਾਜਿਸਥਾਨ ਤੇ ਸਿੰਧ ਵਿਚ ਇਸ ਦੇ ਪੁਰਾਣੇ ਵਹਾਅ ਦੀਆਂ ਨਿਸ਼ਾਨੀਆਂ ਕਾਇਮ ਹਨ। 'ਪਟਿਆਲਾ ਕੀ/ਦੀ ਰਾਓ' ਚੋਅ ਵੀ ਇਸ ਵਿਚ ਆ ਡਿਗਦਾ ਹੈ।

**ਸਰਸਵਤੀ:** ਅਜ ਸਰਸਵਤੀ ਦਰਿਆ ਅਲੋਪ ਹੋ ਚੁਕਾ ਹੈ। ਬਹੁਤੇ ਵਿਦਵਾਨ ਇਹ ਮੰਨਦੇ ਹਨ ਕਿ ਇਹ ਦਰਿਆ ਘੱਗਰ ਤੇ ਜਮਨਾ ਦਰਿਆਵਾਂ ਦੇ ਸੋਮਿਆਂ ਦੇ ਵਿਚਕਾਰੋਂ ਨਿਕਲਦਾ ਸੀ ਤੇ ਪਿਹੋਵਾ ਤੋਂ ਪੰਜਾਹ ਕੂ ਕਿਲੋਮੀਟਰ ਹੇਠਾਂ ਵਗਦਾ ਸੀ। ਇਹ ਮੌਜੂਦਾ ਹਿਸਾਰ ਵਿੱਚੋਂ ਲੰਘਦਾ ਚਾਰ ਕੂ ਸੌ ਕਿਲੋਮੀਟਰ ਦੂਰ ਰਾਜਿਸਥਾਨ ਵਿਚ ਕਾਫ਼ੀ ਅੰਦਰ ਜਾ ਕੇ ਘੱਗਰ ਦਰਿਆ ਵਿਚ ਜਾ ਡਿਗਦਾ ਸੀ।

## ਪੰਜਾਬ ਦੇ ਸੱਤ ਦੁਆਬ

ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਸਿੱਖ ਹੋਮਲੈਂਡ ਦਾ ਮੌਜੂਦਾ ਜ਼ੋਨ ਸਿੰਧ ਦਰਿਆ ਤੋਂ ਜਮਨਾ ਤਕ ਦੀ ਧਰਤੀ ਹੈ ਤੇ ਇਸ ਵਿਚ ਵਗਦੇ ਦਰਿਆਵਾਂ ਵਿਚ ਦੋ-ਦੋ ਦਰਿਆਵਾਂ ਦੇ ਵਿਚਕਾਰਲੀਆਂ ਜ਼ਮੀਨਾਂ ਨੂੰ ਦੋਆਬ ਕਹਿੰਦੇ ਹਨ (ਇਨ੍ਹਾਂ ਦੇ ਨਾਂ ਦੋਹਾਂ ਦਰਿਆਵਾਂ ਦਾ ਇਕ-ਇਕ, ਪਹਿਲਾ ਅੱਖਰ ਲੈ ਕੇ ਬਣਾਏ ਗਏ ਹਨ, ਜਿਵੇਂ ਚੱਜ= ਚਨਾਬ+ਜਿਹਲਮ, ਬਿਸਤ= ਬਿਆਸ+ਸਤਲੁਜ)।

**ਸਿੰਧ ਦੋਆਬ:** ਸਿੰਧ ਤੇ ਜਿਹਲਮ ਦੇ ਵਿਚਕਾਰਲੇ ਇਲਾਕੇ ਨੂੰ ਸਿੰਧ ਦੋਆਬ ਕਹਿੰਦੇ ਹਨ। ਇਸ ਨੂੰ ਜਿਸਿ (ਜਿ=ਜਿਹਲਮ ਤੇ ਸਿ=ਸਿੰਧ ਦੇ ਵਿਚਕਾਰਲਾ ਇਲਾਕਾ) ਦੋਆਬ ਕਿਹਾ ਜਾਣਾ ਵਧੇਰੇ ਸਹੀ ਹੈ। ਇਸ ਵਿਚ ਭੇਰੇ ਅਤੇ ਮੁਲਤਾਨ ਦਾ ਕਾਫ਼ੀ ਹਿੱਸਾ ਸ਼ਾਮਿਲ ਹੈ। ਸਿਕੰਦਰ ਵੇਲੇ ਅੰਬੀ ਰਾਜਾ ਇਸੇ ਇਲਾਕੇ ਤੇ ਰਾਜ ਕਰਦਾ ਸੀ।

**ਚੱਜ ਦੋਆਬ:** ਜਿਹਲਮ ਤੇ ਚਨਾਬ/ਝਨਾਂ ਦਰਿਆਵਾਂ ਦੇ ਵਿਚਕਾਰਲੀ ਜ਼ਮੀਨ ਨੂੰ ਚੱਜ ਦੋਆਬ ਕਿਹਾ ਜਾਂਦਾ ਹੈ। ਇਸ ਇਲਾਕੇ ਵਿਚ ਗੁਜਰਾਤ, ਖਾਰੀਆਂ,


ਸਿੱਖ ਹੋਮਲੈਂਡ ਦੇ 7 ਦਰਿਆ
ਸਿੰਧ ਤੋਂ ਸਰਸਵਤੀ ਤਕ
70° E
72°
74°
76°
34°
32°
30°
28°
ਦਰਿਆ ਕਾਬੁਲ (ਕੁਭਾ)
ਖ਼ੈਬਰ ਦੱਰਾ
ਸਫ਼ੈਦ ਕੋਹ
ਪਿਸ਼ਾਵਰ
ਅਟਕ
ਸ੍ਰੀਨਗਰ
500m
ਲੂਣ ਦੇ ਪਹਾੜ
ਗੁਜਰਾਤ
ਚੰਬਾ
ਸਿਆਲਕੋਟ
ਸਿੰਧ ਦਰਿਆ (ਸਿੰਧੂ)
ਦਰਿਆ ਗੋਮਾਲ
ਦਰਿਆ ਜਿਹਲਮ
ਚਜ ਦੋਆਬ
ਦਰਿਆ ਚਨਾਬ
ਰਚਨਾ
ਦੋਆਬ
ਅੰਮ੍ਰਿਤਸਰ
ਬਿਆਸ ਦਰਿਆ
ਬਿਸਤ
ਦੋਆਬ
ਜਲੰਧਰ
ਸਿੰਧ
ਸਾਗਰ
ਦੋਆਬ
ਲਾਹੌਰ
ਸਤਲੁਜ ਦਰਿਆ
ਰਾਵੀ ਦਰਿਆ
ਲੁਧਿਆਣਾ
ਬਾਰੀ
ਦੋਆਬ
ਸਤਸਰ ਦੋਆਬ
ਪਟਿਆਲਾ
ਦਰਿਆ ਝਨਾ (ਚਨਾਬ)
ਮੁਲਤਾਨ
ਮਾਲਵਾ
ਬਠਿੰਡਾ
ਸਤਲੁਜ ਦਰਿਆ
ਭਟਨੇਰ
(ਹਨੂਮਾਨਗੜ੍ਹ)
ਘੱਗਰ ਦਰਿਆ
ਪਿਹੋਵਾ
ਬਹਾਵਲਪੁਰ
ਸਰਸਵਤੀ ਦਰਿਆ
ਸੁੱਕਾ ਘੱਗਰ ਦਰਿਆ
ਹਿਸਾਰ
ਦਰਿਆ ਸਿੰਧ
ਦਿੱਲੀ
40 0 40 80
ਉਚਾਈ 500
ਮੀਟਰ ਤੋਂ ਵਧ

ਸ਼ਾਹਪੁਰ, ਸਾਹੀਵਾਲ ਵਗੈਰਾ ਮੁਖ ਸ਼ਹਿਰ ਹਨ। ਸਿਕੰਦਰ ਦੇ ਹਮਲੇ ਵੇਲੇ ਪੋਰਸ ਇਸੇ ਦੋਆਬ ਦਾ ਹੀ ਰਾਜਾ ਸੀ। ਦਲੇਰ ਗੱਖੜ ਕੌਮ ਇਸੇ ਇਲਾਕੇ ਨਾਲ ਸਬੰਧ ਰਖਦੀ ਸੀ। ਪਾਲ ਰਾਜਿਆਂ ਦੀ ਦੂਜੀ ਰਾਜਧਾਨੀ ਨੰਦਨਾ ਵੀ ਇਸੇ ਇਲਾਕੇ ਵਿਚ ਸੀ।

**ਰਚਨਾ ਦੋਆਬ:** ਰਾਵੀ ਤੇ ਚਨਾਬ/ਝਨਾਂ ਵਿਚਕਾਰਲੇ ਇਸ ਦੋਆਬ ਵਿਚ ਸਿਆਲਕੋਟ, ਗੁਜਰਾਂਵਾਲਾ, ਨਾਰੋਵਾਲ, ਸ਼ੇਖਪੁਰਾ, ਝੰਗ, ਫ਼ੈਸਲਾਬਾਦ (ਲਾਇਲਪੁਰ), ਸ਼ੇਰਕੋਟ ਮੁਖ ਸ਼ਹਿਰ ਹਨ। ਕਿਸੇ ਵੇਲੇ ਪੰਜਾਬ ਦੀ ਰਾਜਧਾਨੀ ਇਸੇ ਇਲਾਕੇ ਵਿਚ ਹੀ ਸੀ। ਪੰਜਾਬ ਦਾ ਸਭ ਤੋਂ ਵਧ ਉਪਜਾਊ ਇਲਾਕਾ ਇਹੀ ਸੀ। ਸਿੱਖ ਧਰਮ ਦੀ ਸ਼ੁਰੂਆਤ ਵੀ ਇਸੇ ਦੋਆਬ ਵਿਚ ਹੋਈ ਸੀ। ਗੁਰੂ ਨਾਨਕ ਸਾਹਿਬ ਦਾ ਜਨਮ ਨਗਰ ਨਾਨਕਾਣਾ ਸਾਹਿਬ ਇਥੇ ਹੀ ਹੈ। ਪੰਜਾਬ ਦੀਆਂ ਮਸ਼ਹੂਰ ਬਾਰਾਂ ਇਸੇ ਦੋਆਬ ਵਿਚ ਹਨ। ਨਨਕਾਣਾ ਸਾਹਿਬ ਸਾਂਦਲਬਾਰ ਵਿਚ ਹੈ। ਇਸ ਮਗਰੋਂ ਗੰਜੀਬਾਰ ਅਤੇ ਹੇਠਾਂ ਵਲ ਨੀਲੀ ਬਾਰ ਵੀ ਇਸੇ ਦੋਆਬ ਦਾ ਹਿੱਸਾ ਹਨ।

**ਬਾਰੀ ਦੋਆਬ:** ਬਿਆਸ ਤੇ ਰਾਵੀ ਦੇ ਵਿਚਕਾਰਲੇ ਇਸ ਇਲਾਕੇ ਵਿਚ ਲਾਹੌਰ, ਮਿੰਟਗੁਮਰੀ, ਮੁਲਤਾਨ ਅਤੇ ਅੰਮ੍ਰਿਤਸਰ ਦੇ ਗੁਰਦਾਸਪੁਰ ਜ਼ਿਲ੍ਹੇ ਸ਼ਾਮਿਲ ਹਨ। ਲਾਹੌਰ-ਅੰਮ੍ਰਿਤਸਰ-ਗੁਰਦਾਸਪੁਰ ਦੀ ਬੋਲੀ ਨੂੰ ਠੇਠ ਪੰਜਾਬੀ ਵੀ ਮੰਨਿਆ ਜਾਂਦਾ ਹੈ। ਸਿੱਖ ਧਰਮ ਦੇ ਪਰਚਾਰ ਦਾ ਵੱਡਾ ਤੇ ਅਹਿਮ ਇਲਾਕਾ ਇਹੀ ਸੀ। ਇਸ ਦੋਆਬਾ ਵਿਚਲੇ ਛੰਭ (ਖਾਸ ਕਰ ਕੇ ਕਾਹਨੂੰਵਾਨ ਵਾਲਾ) ਅਠਾਰਵੀਂ ਸਦੀ ਵਿਚ ਸਿੱਖਾਂ ਦੀ ਪਨਾਹਗਾਹ ਹੋਇਆ ਕਰਦਾ ਸੀ। ਬੰਦਾ ਸਿੰਘ ਦਾ ਕਿਲ੍ਹਾ ਕੋਟ ਮਿਰਜ਼ਾ ਜਾਨ ਅਤੇ ਗੁਰਦਾਸ ਨੰਗਲ ਵੀ ਇਸੇ ਇਲਾਕੇ ਵਿਚ ਹਨ। 1978 ਤੋਂ 92 ਦੀ ਖਾਲਿਸਤਾਨੀ ਲਹਿਰ ਦਾ ਵੱਡਾ ਸੈਂਟਰ ਇਹੀ ਜ਼ੋਨ ਸੀ।

**ਬਿਸਤ ਦੋਆਬ:** ਬਿਆਸ ਤੇ ਸਤਲੁਜ ਵਿਚਲੇ ਇਸ ਇਲਾਕੇ ਵਿਚ ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ, ਨਵਾਂਸ਼ਹਿਰ ਤੇ ਕਪੂਰਥਲਾ ਸ਼ਾਮਿਲ ਹਨ। ਅਜ-ਕਲ੍ਹ, ਆਮ ਬੋਲੀ ਵਿਚ, ਦੋਆਬਾ ਲਫ਼ਜ਼ ਸਿਰਫ਼ ਇਸੇ ਦੋਆਬ ਵਾਸਤੇ ਹੀ ਵਰਤਿਆ ਜਾਂਦਾ ਹੈ। ਇਹ ਇਲਾਕਾ ਕਦੇ ਚੋਆਂ ਦਾ ਇਲਾਕਾ ਮੰਨਿਆ ਜਾਂਦਾ ਸੀ।

**ਸਰਸਤ ਦੋਆਬ:** ਸਤਲੁਜ ਤੇ ਸਰਸਵਤੀ ਵਿਚਕਾਰਲੇ ਇਲਾਕੇ ਨੂੰ ਸਰਸਤ-ਦੁਆਬ ਕਿਹਾ ਜਾਂਦਾ ਹੈ। ਇਸ ਵਿਚ ਰੋਪੜ, ਅੰਬਾਲਾ, ਸ਼ਾਹਬਾਦ, ਕਾਲਾ ਅੰਬ ਨਗਰ ਸ਼ਾਮਲ ਹਨ। ਸ਼ਾਹਬਾਦ ਕੋਲ ਮਾਰਕੰਡਾ ਦਰਿਆ ਇਸ ਦੀ ਇਕ ਹੱਦ ਮੰਨਿਆ ਜਾਂਦਾ ਰਿਹਾ ਹੈ।

ਸਿੱਖ ਹੋਮਲੈਂਡ ਦੀ ਇਕ ਹੋਰ ਵੰਡ ਇੰਞ ਵੀ ਕੀਤੀ ਜਾਂਦੀ ਹੈ:

**ਮਾਝਾ:** ਲਾਹੌਰ, ਸਿਆਲਕੋਟ, ਅੰਮ੍ਰਿਤਸਰ, ਗੁਰਦਾਸਪੁਰ ਜ਼ਿਲ੍ਹੇ ਇਸ ਵਿਚ ਸ਼ਾਮਿਲ ਹਨ। ਇੱਥੋਂ ਦੀ ਬੋਲੀ ਨੂੰ 'ਟਕਸਾਲੀ' ਪੰਜਾਬੀ ਮੰਨਿਆ ਜਾਂਦਾ ਹੈ। ਗੁਰੂ ਸਾਹਿਬ ਦੇ ਪਰਚਾਰ ਦੇ ਮੁਖ ਇਲਾਕਿਆਂ ਵਿਚੋਂ ਇਹ ਸਭ ਤੋਂ ਅਹਿਮ ਸੀ। ਅੰਮ੍ਰਿਤਸਰ, ਤਰਨਤਾਰਨ, ਖਡੂਰ, ਗੋਇੰਦਵਾਲ, ਕਲਾਨੌਰ, ਗੁਰਦਾਸ ਨੰਗਲ, ਬਟਾਲਾ, ਅਚਲ ਵਟਾਲਾ, (ਬਾਬਾ) ਬਕਾਲਾ, ਹਰਿਗੋਬਿੰਦਪੁਰ ਵਗੈਰਾ ਇਸ ਇਲਾਕੇ ਵਿਚ

ਹਨ। ਜ਼ਿਲ੍ਹਾ ਗੁਰਦਾਸਪੁਰ ਦਾ ਰਾਵੀ ਕੰਢੇ ਦਾ ਇਲਾਕਾ '**ਰਿਆੜਕੀ**' ਵੀ ਅਖਵਾਉਂਦਾ ਹੈ।

**ਮਾਲਵਾ:** ਮਾਲਵੇ ਦਾ ਇਲਾਕਾ ਸਤਲੁਜ ਤੇ ਘੱਗਰ ਦੇ ਵਿਚਕਾਰਲਾ ਇਲਾਕਾ ਹੈ। ਇਸ ਵਿਚ ਲੁਧਿਆਣਾ, ਸੰਗਰੂਰ, ਬਠਿੰਡਾ, ਫ਼ੀਰੋਜ਼ਪੁਰ ਸ਼ਾਮਿਲ ਹਨ। ਇਹ ਇਲਾਕਾ ਅਠ੍ਹਾਰਵੀਂ ਸਦੀ ਵਿਚ ਸਿੱਖਾਂ ਦੀ ਪਨਾਹਗਾਹ ਸੀ। ਪਰ ਇਸੇ ਇਲਾਕੇ ਵਿਚ ਸਿੱਖਾਂ ਦੇ ਦੁਸ਼ਮਣਾਂ ਦੀਆਂ ਦੋ ਵੱਡੀਆਂ ਰਿਆਸਤਾਂ ਸਾਹਰਿੰਦ ਤੇ ਮਾਲੇਰਕੋਟਲਾ ਵੀ ਸਨ। ਸਿੱਖਾਂ ਦਾ ਵੱਡਾ ਘੱਲੂਘਾਰਾ (5 ਫਰਵਰੀ 1762) ਏਥੇ ਹੀ ਵਾਪਰਿਆ ਸੀ। ਬੰਦਾ ਸਿੰਘ ਬਹਾਦਰ ਨੇ ਸਭ ਤੋਂ ਪਹਿਲਾਂ ਇਹ ਇਲਾਕਾ ਹੀ ਆਜ਼ਾਦ ਕਰਵਾਇਆ ਸੀ। 26 ਨਵੰਬਰ 1709 ਨੂੰ ਸਮਾਣਾ ਅਤੇ 10-12 ਮਈ 1710 ਨੂੰ ਸਾਹਰਿੰਦ ਜਿੱਤ ਕੇ ਬੰਦਾ ਸਿੰਘ ਨੇ ਪੰਜਾਬ ਦੀ ਆਜ਼ਾਦੀ ਦਾ ਮੁੱਢ ਇਸੇ ਪੁਆਧ ਤੇ ਮਾਲਵੇ ਵਿਚਕਾਰਲੇ ਇਲਾਕੇ ਵਿਚੋਂ ਹੀ ਬੰਨ੍ਹਿਆ ਸੀ।

**ਦੋਆਬਾ:** ਦੋਆਬਾ ਭਾਵੇਂ ਕਿਸੇ ਵੀ ਦੋ ਦਰਿਆਵਾਂ ਦੇ ਵਿਚਕਾਰਲੀ ਧਰਤੀ ਨੂੰ ਕਹਿੰਦੇ ਹਨ ਪਰ ਹੁਣ ਇਹ ਨਾਂ ਸਤਲੁਜ ਤੇ ਬਿਆਸ ਦੇ ਵਿਚਕਾਰਲੇ ਇਲਾਕੇ ਨਾਲ ਹੀ ਜੁੜ ਗਿਆ ਹੈ। ਇਸ ਇਲਾਕੇ ਵਿਚ ਜਲੰਧਰ, ਸੁਲਤਾਨਪੁਰ, ਨਕੋਦਰ, ਨੂਰਮਹਿਲ, ਹਦੀਆਬਾਦ (ਫਗਵਾੜਾ ਨੇੜੇ), ਫਿਲੌਰ, ਨਗਰ, ਔੜ, ਰਾਹੋਂ, ਬਜਵਾੜਾ ਵਰਗੇ ਪੁਰਾਣੇ ਨਗਰ ਅਤੇ ਕਰਤਾਰਪੁਰ, ਫਗਵਾੜਾ, ਨੌਸ਼ਹਿਰਾ (ਹੁਣ ਨਵਾਂਸ਼ਹਿਰ), ਕਪੂਰਥਲਾ ਤੇ ਹੁਸ਼ਿਆਰਪੁਰ ਨਵੇਂ ਨਗਰ ਵਸੇ ਹੋਏ ਹਨ।

**ਪੁਆਧ:** ਜਮਨਾ ਤੇ ਸਤਲੁਜ ਵਿਚਕਾਰਲਾ ਕੁਝ ਇਲਾਕਾ ਪੁਆਧ ਅਖਵਾਉਂਦਾ ਹੈ। ਇਸ ਵਿਚ ਜੀਂਦ, ਧਮਤਾਨ, ਕੈਥਲ, ਫ਼ਤਹਿਬਾਦ, ਰੋੜੀ, ਸਿਰਸਾ ਵਗ਼ੈਰਾ ਨੂੰ ਸ਼ਾਮਿਲ ਕੀਤਾ ਜਾਂਦਾ ਹੈ। ਪੁਆਧ ਦਾ ਇਲਾਕਾ ਗੁਰੂ ਤੇਗ ਬਹਾਦਰ ਸਾਹਿਬ ਦਾ ਦੂਜਾ ਹੈੱਡਕੁਆਰਟਰ ਸੀ। ਗੁਰੂ ਸਾਹਿਬ ਇਸ ਇਲਾਕੇ ਵਿਚ ਅਕਸਰ ਆਉਂਦੇ-ਜਾਉਂਦੇ ਰਹਿੰਦੇ ਸਨ।

**ਸਤਲੁਜ ਦਰਿਆ ਦਾ ਡੈਲਟਾ:** ਕਦੇ ਸਤਲੁਜ ਦਰਿਆ ਬਿਲਾਸਪੁਰ ਤੋਂ ਚਲ ਕੇ ਅਨੰਦਪੁਰ, ਕੀਰਤਪੁਰ, ਰੂਪੜ (ਹੁਣ ਰੋਪੜ), ਮਾਛੀਵਾੜਾ, ਬਹਿਲੋਲਪੁਰ 'ਚੋਂ ਲੰਘਦਾ ਸੀ। ਅਠਾਰਵੀਂ ਸਦੀ ਦੇ ਦੂਜੇ ਅੱਧ ਵਿਚ ਇਹ 10 ਕਿਲੋਮੀਟਰ ਹੇਠਾਂ ਵਲ ਚਲਾ ਗਿਆ ਸੀ। ਇਸ ਧਰਤੀ 'ਤੇ ਸਿੱਖ ਪੰਥ ਦੇ ਦੋ ਵੱਡੇ ਸੈਂਟਰ ਹਨ: ਕੀਰਤਪੁਰ ਅਤੇ ਚੱਕ-ਨਾਨਕੀ/ਆਨੰਦਪੁਰ ਸਾਹਿਬ। ਨੀਮ-ਪਹਾੜੀ ਰਿਆਸਤ ਬਸਾਲੀ ਵੀ ਇਸ ਵਿਚ ਹੀ ਸ਼ਾਮਿਲ ਕੀਤੀ ਜਾਂਦੀ ਹੈ। ਇਹ ਇਲਾਕਾ ਨੀਮ-ਪਹਾੜੀ ਤੇ ਕੰਡੀ ਦਾ ਇਲਾਕਾ ਹੈ। ਕਿਸੇ ਜ਼ਮਾਨੇ ਵਿਚ ਇਸ ਇਲਾਕੇ ਦਾ ਇਕ ਹੈਡਕੁਆਰਟਰ ਜਿੰਦਬੜੀ (ਅਨੰਦਪੁਰ ਸਾਹਿਬ-ਨੰਗਲ ਰੋਡ 'ਤੇ, ਅਨੰਦਪੁਰ ਤੋਂ ਤਕਰੀਬਨ 14 ਕਿਲੋਮੀਟਰ ਦੂਰ) ਵੀ ਹੋਇਆ ਕਰਦਾ ਸੀ।

**ਬਾਕੀ ਹਿਮਾਂਚਲ:** ਮੌਜੂਦਾ ਹਿਮਾਂਚਲ ਵਿਚ ਲੋਹਗੜ੍ਹ (ਬਾਬਾ ਬੰਦਾ ਸਿੰਘ ਦੀ ਰਾਜਧਾਨੀ), ਬਿਲਾਸਪੁਰ (ਕਹਿਲੂਰ), ਮੰਡੀ, ਹਰੀਪੁਰ, ਪਾਉਂਟਾ ਸਾਹਿਬ, ਨਦੌਣ,

## ਸਿੱਖ ਹੋਮਲੈਂਡ ਦੇ 7 ਦੋਆਬ



# 1966 ਤੋਂ ਬਾਅਦ ਦੇ ਪੰਜਾਬ ਦੀ ਭੂਗੋਲਿਕ ਵੰਡ

74° E
75°
76°
77°
33°
32°
31°
30°
29°

ਜੰਮੂ ਅਤੇ ਕਸ਼ਮੀਰ
ਪਠਾਨਕੋਟ
ਪਾਕਿਸਤਾਨ
ਹਿਮਾਚਲ ਪ੍ਰਦੇਸ਼
ਰਾਵੀ ਦਰਿਆ
ਗੁਰਦਾਸਪੁਰ
ਅੰਮ੍ਰਿਤਸਰ
ਬਿਆਸ ਦਰਿਆ
ਕਪੂਰਥਲਾ
ਹੁਸ਼ਿਆਰਪੁਰ
ਜਲੰਧਰ
ਸਤਲੁਜ ਦਰਿਆ
ਲੁਧਿਆਣਾ
ਫ਼ਿਰੋਜ਼ਪੁਰ
ਮੋਗਾ
ਸਤਲੁਜ ਦਰਿਆ
ਫ਼ਰੀਦਕੋਟ
ਫ਼ਤਹਿਗੜ੍ਹ ਸਾਹਿਬ
ਮੁਕਤਸਰ
ਪਟਿਆਲਾ
ਸੰਗਰੂਰ
ਬਠਿੰਡਾ
ਮਾਨਸਾ
ਰਾਜਸਥਾਨ
ਘੱਗਰ ਦਰਿਆ
ਹ ਰਿ ਆ ਣਾ

ਸ਼ਿਵਾਲਿਕ ਪਹਾੜੀਆਂ
ਕੰਡੀ
ਮੈਦਾਨੀ ਇਲਾਕਾ (ਦੋਆਬਾ)
ਰੇਤਲਾ ਇਲਾਕਾ
ਹੜ੍ਹ ਦੀ ਮਾਰ ਦਾ ਇਲਾਕਾ



# ਪੁਰਾਣੀ ਜੀ.ਟੀ. ਰੋਡ


ਦਰਿਆ ਸਿੰਧ
ਦਰਿਆ ਕਾਬੁਲ
ਅਟਕ
ਹਸਨ ਅਬਦਾਲ
ਰਾਵਲਪਿੰਡੀ
ਪੱਕਾ ਸਰਾਏ
ਡੇਕਾ ਸਰਾਏ
ਰੋਹਤਾਸ
ਪਿੰਡੀ ਘੇਬ
ਲੂਣੇ ਪਰਬਤ
ਪੁਣਛ
ਮੀਰਪੁਰ
ਅਖਨੂਰ
ਭਿੰਬਰ
ਖਾਰੀਆਂ
ਜੰਮੂ
ਗੁਜਰਾਤ
ਖੁਸ਼ਬ
ਭੇਰਾ
ਸਿਆਲਕੋਟ
ਵਜ਼ੀਰਾਬਾਦ
ਦਰਿਆ ਚਿਨਾਬ
ਸ਼ਾਹਪੁਰ
ਰਾਮ ਨਗਰ
ਗੱਖੜ ਮੰਡੀ
ਸਰਗੋਧਾ
ਗੁਜਰਾਂਵਾਲਾ
ਪਸਰੂਰ
ਸਾਹੀਵਾਲ
ਹਾਫਿਜ਼ਾਬਾਦ
ਏਮਨਾਬਾਦ
ਪਿੰਡੀ ਭੱਟੀਆਂ
ਸ਼ੇਖੂਪੁਰਾ
ਚਨਿਓਟ
ਨਾਨਕਾਣਾ ਸਾਹਿਬ
ਜੜ੍ਹਾਂਵਾਲਾ
ਝੰਗ
ਲਾਹੌਰ
ਡੇਰਾ ਬਾਬਾ ਨਾਨਕ
ਅੰਮ੍ਰਿਤਸਰ
ਬਟਾਲਾ
ਗੁਰਦਾਸਪੁਰ
ਦੀਨਾਨਗਰ
ਪਠਾਨਕੋਟ
ਕਠੂਆ
ਬਸੋਲੀ
ਚੰਬਾ
ਪਾਲਮਪੁਰ
ਨੂਰਪੁਰ
ਕਾਂਗੜਾ
ਜਵਾਲਾਮੁਖੀ
ਦਰਿਆ ਬਿਆਸ
ਤਲਵਾੜਾ
ਨੰਦੌਣ
ਮੰਡੀ
ਕੁਲੂ
ਮੁਕੇਰੀਆਂ
ਹੁਸ਼ਿਆਰਪੁਰ
ਤਰਨ ਤਾਰਨ
ਕਪੂਰਥਲਾ
ਜਲੰਧਰ
ਰਾਏਵਿੰਡ
ਗੋਇੰਦਵਾਲ
ਪੱਟੀ
ਨਕੋਦਰ
ਰਾਹੋਂ
ਬਿਲਾਸਪੁਰ
ਸ਼ਰਕੋਟ
ਕਸੂਰ
ਸੁਲਤਾਨਪੁਰ
ਬਸਾਲੀ
ਅਨੰਦਪੁਰ
ਕੀਰਤਪੁਰ
ਦਰਿਆ ਰਾਵੀ
ਚੂਨੀਆਂ
ਹਰੀਕੇ ਪਤਨ
ਨੂਰਮਹਿਲ
ਮਾਛੀਵਾੜਾ
ਰੂਪੜ
ਪਿੰਜੌਰ
ਕੋਟ ਕਮਾਲੀਆ
ਦੀਪਾਲਪੁਰ
ਫ਼ਿਰੋਜ਼ਪੁਰ
ਲੁਧਿਆਣਾ
ਮੋਗਾ
ਸਮਰਾਲਾ
ਮੋਰਿੰਡਾ
ਮਨੀਮਾਜਰਾ
ਪਾਕ ਪੱਟਨ
ਫਰੀਦਕੋਟ
ਕੁੱਪ
ਸਰਹਿੰਦ
ਬਨੂੜ
ਫ਼ਾਜ਼ਿਲਕਾ
ਕੋਟਕਪੂਰਾ
ਮਾਲੇਰਕੋਟਲਾ
ਰਾਜਪੁਰਾ
ਮੰਡੀ ਬੁਰੇਵਾਲਾ
ਹਿੰਦੂਮਲਕੋਟ
ਮੁਕੱਤਸਰ
ਜੈਤੋ
ਬਰਨਾਲਾ
ਨਾਭਾ
ਭਾਵਲ ਨਗਰ
ਅਬੋਹਰ
ਦਰਿਆ ਸਤਲੁਜ
ਪਟਿਆਲਾ
ਬਠਿੰਡਾ
ਲਾਲੜੂ
ਅੰਬਾਲਾ
ਡਬਵਾਲੀ
ਸ਼ਾਹਬਾਦ
ਦਰਿਆ ਘੱਗਰ
ਥਾਨੇਸਰ
ਸ਼ਾਮਲੀ
ਅੱਬਾਸੀ ਕਿੱਲਾ
ਸੂਰਤਗੜ੍ਹ
ਸਿਰਸਾ
ਜਾਖਲ
ਕੈਥਲ
ਨਰਵਾਣਾ
ਕਰਨਾਲ
ਗੰਗੋਹ
ਅਗਰੋਹਾ
ਪਾਨੀਪਤ
ਜਿੰਦ
ਹਿਸਾਰ
ਹਾਂਸੀ
ਰੋਹਤਕ
ਸੋਨੀਪਤ
ਦਰਿਆ ਜਮਨਾ
ਭਵਾਨੀ
ਝੱਜਰ
ਦਿੱਲੀ
ਚੁਰੂ
ਦਾਦਰੀ
ਬਲੱਭਗੜ੍ਹ
ਬੀਕਾਨੇਰ
ਨਾਰਨੌਲ
ਰਿਵਾੜੀ
ਰਾਜਸਥਾਨ
ਅਲਵਰ
ਮਥੁਰਾ
ਜੈਪੁਰ
ਭਰਤਪੁਰ

ਗੁਲੇਰ, ਨਾਹਨ, ਨਾਲਾਗੜ੍ਹ ਗੁਰੂ ਸਾਹਿਬ ਅਤੇ ਸਿੱਖਾਂ ਨਾਲ ਸਬੰਧਤ ਅਹਿਮ ਨਗਰ ਹਨ।

**ਸਰਾਵਾਂ ਤੇ ਕੋਸ ਮੀਨਾਰ**: ਪੰਜਾਬ ਦੀ ਧਰਤੀ ਤੇ ਸਰਾਵਾਂ ਦਾ ਮੁੱਢ ਅਸ਼ੋਕ ਦੇ ਵੇਲੇ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਉਦੋਂ ਇੱਥੇ ਬੋਧੀ ਭਿਕਸ਼ੂਆਂ/ਪ੍ਰਚਾਰਕਾਂ ਦੇ ਸੈਂਟਰ ਵੀ ਸਨ। ਉਸ ਮਗਰੋਂ ਜਦ ਫ਼ੀਰੋਜ਼ ਤੁਗਲਕ (1351-1388) ਬਾਦਸ਼ਾਹ ਬਣਿਆ ਤਾਂ ਉਸ ਨੇ ਇਸ ਪਾਸੇ ਵਧੇਰੇ ਧਿਆਨ ਦਿਤਾ। ਉਸ ਨੇ ਪੰਜਾਬ ਵਿਚ ਫ਼ੀਰੋਜ਼ਪੁਰ, ਹਿਸਾਰ, ਫਤਹਿਬਾਦ ਵਗ਼ੈਰਾ ਨਗਰ ਵਸਾਏ ਅਤੇ ਕਈ ਮਸਜਿਦਾਂ, ਮਹਿਲ, ਸਰਾਵਾਂ ਬਣਾਈਆਂ। ਸਾਹਰਿੰਦ ਦੀ ਪਹਿਲੀ ਨਹਿਰ ਵੀ ਉਸ ਨੇ ਹੀ (1360-65 ਵਿਚ) ਬਣਵਾਈ। ਫ਼ੀਰੋਜ਼ ਤੋਂ ਮਗਰੋਂ ਸ਼ੇਰਸ਼ਾਹ ਸੂਰ ਨੇ ਸਾਰੀ ਜਰਨੈਲੀ ਸੜਕ 'ਤੇ ਹਰ ਕੋਸ/ਕੋਹ (2 ਮੀਲ ਯਾਨਿ 3.2 ਕਿਲੋਮੀਟਰ) ਦੇ ਫ਼ਾਸਲੇ 'ਤੇ ਕੋਸ-ਮੀਨਾਰ ਤੇ 10 ਕੋਹ (32 ਕਿਲੋਮੀਟਰ) 'ਤੇ ਸਰਾਵਾਂ ਬਣਾਈਆਂ। ਕੋਸ ਮੀਨਾਰ ਡਾਕ ਦੀਆਂ ਪੋਸਟਾਂ ਦਾ ਕੰਮ ਵੀ ਦੇਂਦੇ ਸਨ। ਸ਼ੇਰ ਸ਼ਾਹ ਦੀਆਂ ਸਰਾਵਾਂ ਕੱਚੀਆਂ ਸਨ। ਜਦੋਂ ਜਹਾਂਗੀਰ ਬਾਦਸ਼ਾਹ ਬਣਿਆ ਤਾਂ ਉਸ ਨੇ ਕੋਸ-ਮੀਨਾਰ ਤੇ ਸਰਾਵਾਂ ਪੱਕੀਆਂ ਬਣਵਾ ਦਿਤੀਆਂ। ਇਨ੍ਹਾਂ ਵਿਚੋਂ ਪੰਜਾਬ ਦੀ ਧਰਤੀ ਤੇ ਬਹੁਤ ਸਾਰੀਆਂ ਸਰਾਵਾਂ ਅਜੇ ਵੀ ਮੌਜੂਦ ਹਨ, ਜਿਵੇਂ ਕਿ ਸਰਾਏ ਸ਼ੰਭੂ, ਸਰਾਏ ਬਣਜਾਰਾ, ਸਰਾਂ ਲਸ਼ਕਰੀ ਖ਼ਾਨ, ਰਾਜਪੁਰਾ, ਦੋਰਾਹਾ, ਨੂਰਮਹਿਲ, ਦੱਖਣੀ (ਨਕੋਦਰ), ਨੂਰਦੀਨ, ਅਮਾਨਤ ਖ਼ਾਨ ਤੇ ਕਈ ਹੋਰ। ਇੰਞ ਹੀ ਕਈ ਕੋਸ ਮੀਨਾਰ ਵੀ ਅਜ ਤਕ ਬਚੇ ਹੋਏ ਹਨ, ਜਿਵੇਂ: ਅਮਾਨਤ ਖ਼ਾਨ, ਨੂਰਦੀਨ, ਝਬਾਲ, ਸੁਲਤਾਨਪੁਰ, ਦੱਖਣੀ-ਜਹਾਂਗੀਰ, ਟੁੱਟ, ਨਕੋਦਰ, ਬੜਾ ਪਿੰਡ, ਚੀਮਾ ਕਲਾਂ, ਉਪਲ ਕਲਾਂ, ਸ਼ਾਮਪੁਰ, ਸਾਹਨੇਵਾਲ, ਕਰਨਾਲ, ਘਰੌਂਡਾ, ਪਾਨੀਪਤ ਤੇ ਕਈ ਹੋਰ।

## ਸਿੱਖ ਹੋਮਲੈਂਡ ਦਾ ਧਾਰਮਿਕ ਨਕਸ਼ਾ

ਸਿੰਧ ਘਾਟੀ ਦੀ ਸਭਿਅਤਾ ਵੇਲੇ ਪੂਰੇ ਦੱਖਣੀ ਏਸ਼ੀਆ ਵਿਚ ਲੋਕਾਂ ਦਾ ਕੋਈ ਜਥੇਬੰਦ ਧਰਮ ਨਹੀਂ ਸੀ। ਲੋਕ ਕੁਦਰਤੀ ਤਾਕਤਾਂ ਅਤੇ ਆਫ਼ਤਾਂ ਤੋਂ ਡਰਦੇ ਸਨ, ਉਨ੍ਹਾਂ ਤੋਂ ਰਹਿਮ ਦੀ ਭਿੱਖਿਆ ਮੰਗਦੇ ਸਨ ਤੇ ਉਨ੍ਹਾਂ ਦੀ 'ਪੂਜਾ' ਕਰਦੇ ਸਨ। ਵਰਧਮਾਨ ਜੈਨ ਅਤੇ ਗੌਤਮ ਬੁਧ ਨੇ ਜੈਨ ਤੇ ਬੁੱਧ ਧਰਮਾਂ ਦਾ ਮੁੱਢ ਬੰਨ੍ਹਿਆ। ਯਾਨਿ ਦੱਖਣੀ ਏਸ਼ੀਆ ਵਿਚ ਸਭ ਤੋਂ ਪਹਿਲੇ ਧਰਮ ਜੈਨ ਤੇ ਬੁਧ ਧਰਮ ਸਨ।

ਬੁਧ ਤੋਂ ਪਹਿਲਾਂ ਲੋਕ ਤਾਕਤ (ਸ਼ਕਤੀ) ਦੇ ਕਾਲਪਨਿਕ ਦੇਵਤੇ ਸ਼ਿਵ ਦੀ 'ਪੂਜਾ' ਕਰਦੇ ਸਨ (ਯਾਨਿ ਉਸ ਤੋਂ ਡਰਦੇ ਸਨ ਤੇ ਚਾਲਾਕ ਲੋਕਾਂ, ਯਾਨਿ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਅਖੌਤੀ ਪੂਜਾ ਵਿਚ ਉਲਝਾ ਲਿਆ)। ਇਸ ਕਾਲ ਦੀ ਇਕ ਹੋਰ ਦਿਲਚਸਪ ਗੱਲ ਇਹ ਹੈ ਕਿ ਬ੍ਰਾਹਮਣਾਂ ਨੇ ਦੇਵਤਿਆਂ ਨਾਲੋਂ ਦੇਵੀਆਂ ਵਧੇਰੇ ਕਾਇਮ ਕੀਤੀਆਂ ਸਨ ਕਿਉਂਕਿ ਵਧੇਰੇ ਕੁਦਰਤੀ ਆਫ਼ਤਾਂ ਮਾਦਾ (ਨਾਰੀ ਲਿੰਗ) ਸਨ: ਹਨੇਰੀ, ਅੱਗ, ਵਰਸ਼ਾ, ਗਰੀਬੀ, ਭੁੱਖ, ਲੜਾਈ, ਬੀਮਾਰੀ। ਇਸੇ ਕਰ ਕੇ ਸ੍ਰੀ, ਲੱਛਮੀ, ਢਕੇਸ਼ਵਰੀ, ਦੁਰਗਾ/ਚੰਡੀ/ਭਗਉਤੀ, ਕਾਮਾਖਿਆ, ਅੰਬਾ/ਜਗਦੰਬਾ,

ਸ਼ੇਰਾਂਵਾਲੀ, ਜੋਤਾਂਵਾਲੀ ਨੈਣਾਂ(ਵਾਲੀ) ਦੇਵੀਆਂ ਸਨ। ਇਸ ਦੇ ਨਾਲ ਹੀ ਬ੍ਰਾਹਮਣਾਂ ਨੇ ਦੈਂਤ ਵੀ ਪੈਦਾ ਕਰ ਲਏ ਜਿਨ੍ਹਾਂ ਨੂੰ ਦੇਵਤਿਆਂ ਦੀ ਬਜਾਇ ਇਨ੍ਹਾਂ 'ਦੇਵੀਆਂ' ਤੋਂ ਹਰਵਾਇਆ ਤੇ ਮਰਵਾਇਆ। ਦਰਅਸਲ ਇਹ ਸਾਊਥ ਏਸ਼ੀਆ ਦੇ ਇਸ ਇਲਾਕੇ ਦੇ ਲੋਕਾਂ ਦੀ ਬੁਜ਼ਦਿਲੀ ਸੀ ਕਿ ਉਹ ਧਾੜਵੀਆਂ ਦਾ ਟਾਕਰਾ ਨਹੀਂ ਸਨ ਕਰ ਸਕਦੇ ਤੇ ਔਰਤਾਂ (ਦੇਵੀਆਂ) ਤੋਂ ਦੁਸ਼ਮਣਾਂ ਨੂੰ ਹਰਵਾਉਂਦੇ ਸਨ। ਬੁਤ ਪੂਜਾ ਤੇ ਦੇਵੀ ਪੂਜਾ ਇਸੇ ਕਾਲ ਦੀ ਪੈਦਾਵਾਰ ਹਨ। ਇਸ ਤਰ੍ਹਾਂ ਦੇ ਧਰਮ (ਦਰਅਸਲ ਕਰਮ-ਕਾਂਡ) ਦਾ ਕਾਲ ਸੰਨ 1000 ਤੋਂ ਸੰਨ 600 ਪੁਰਾਣਾ ਕਾਲ ਹੈ।

ਸਾਊਥ ਏਸ਼ੀਆ ਦੇ ਲੋਕਾਂ ਦੀ ਇਸ ਬੁਤ ਪੂਜਾ ਨੂੰ ਗੌਤਮ ਬੁੱਧ (ਜਨਮ 567 ਪੁਰਾਣਾ ਕਾਲ) ਨੇ ਤੋੜਿਆ। ਛੇਤੀ ਹੀ ਲੋਕ ਸਮਝ ਗਏ ਤੇ ਬ੍ਰਾਹਮਣਾਂ ਦੀ ਕਮਾਈ ਘਟ ਗਈ ਤੇ ਉਨ੍ਹਾਂ ਦੀ ਰੋਜ਼ੀ ਨੂੰ ਸੱਟ ਵੱਜੀ। ਇਸ ਕਰ ਕੇ ਬ੍ਰਾਹਮਣਾਂ ਨੂੰ ਬੁੱਧ ਧਰਮ 'ਤੇ ਬਹੁਤ ਗੁੱਸਾ ਸੀ ਅਤੇ ਇਸ ਧਰਮ ਨਾਲ ਬੜੀ ਨਫ਼ਰਤ ਸੀ।

ਅਸ਼ੋਕ ਵੇਲੇ ਬੁਧ ਧਰਮ, 'ਰਾਜੇ ਦਾ ਧਰਮ' ਹੋਣ ਕਰ ਕੇ, ਲੋਕਾਂ ਵਿਚ ਪਰਚਾਰਿਆ ਗਿਆ। ਕੁਝ ਲੋਕਾਂ ਨੇ ਰਾਜੇ ਦੀ ਨਕਲ ਕਰਨ ਕਰ ਕੇ, ਕੁਝ ਨੇ ਹਾਕਮਾਂ ਨੂੰ ਖ਼ੁਸ਼ ਕਰਨ ਵਾਸਤੇ (ਤੇ ਕੁਝ ਕੁ ਲੋਕਾਂ ਨੇ ਇਸ ਦੇ ਫ਼ਲਸਫ਼ੇ ਨੂੰ ਪਸੰਦ ਕਰ ਕੇ ਵੀ) ਬੁਧ ਧਰਮ ਅਖ਼ਤਿਆਰ ਕੀਤਾ। ਅੱਠ-ਨੌਂ ਸੌ ਸਾਲ ਦਾ ਸਮਾਂ ਬੁਧ ਧਰਮ ਦੱਖਣ-ਪਰਬੀ ਏਸ਼ੀਆ ਅਤੇ ਪੰਜਾਬ ਦੇ ਲੋਕਾਂ ਦਾ ਧਰਮ ਬਣਿਆ ਰਿਹਾ। ਬਾਮਿਆਨ (ਅਫ਼ਗਾਨਿਸਤਾਨ), ਸ਼ਹਿਬਾਜ਼ਗੜ੍ਹੀ (ਪਾਕਿਸਤਾਨ), ਸਵਾਤ (ਪਾਕਿਸਤਾਨ), ਰਵਾਲਸਰ (ਹਿਮਾਂਚਲ), ਸੰਘੋਲ (ਉੱਚਾ ਪਿੰਡ), ਰੂਪੜ (ਹੁਣ ਰੋਪੜ), ਨਗਰ (ਫਿਲੌਰ ਦੇ ਨੇੜੇ), ਸੁਨੇਤ (ਲੁਧਿਆਣਾ) ਅਤੇ ਕੁਝ ਹੋਰ ਜਗ੍ਹਾ ਅਜੇ ਵੀ ਉਸ ਕਾਲ ਦੀਆਂ ਨਿਸ਼ਾਨੀਆਂ ਸੰਭਾਲੀ ਬੈਠੀਆਂ ਹਨ।

ਜਦ ਮੌਰੀਆ ਖ਼ਾਨਦਾਨ ਦੀ ਹਕੂਮਤ ਖ਼ਤਮ ਹੋਈ ਤਾਂ ਉਸ ਵੇਲੇ ਤਕ ਕਾਵਿ-ਨਾਵਲ (ਮਹਾਂਕਾਵਿ) ਮਹਾਂਭਾਰਤ ਤੇ ਰਾਮਾਇਣ ਲਿਖੇ ਜਾ ਚੁਕੇ ਸਨ। ਉਸ ਵੇਲੇ ਦੀਆਂ ਸਭ ਤੋਂ ਚੰਗੀਆਂ ਕਹਾਣੀਆਂ ਹੋਣ ਕਰ ਕੇ ਇਹ ਲੋਕਾਂ ਵਿਚ (ਤੇ ਉਹ ਵੀ ਸਿਰਫ਼ ਮੌਜੂਦਾ ਉੱਤਰ ਪ੍ਰਦੇਸ਼, ਬਿਹਾਰ, ਮੱਧ ਪ੍ਰਦੇਸ਼ ਵਿਚ) ਹਰਮਨ ਪਿਆਰੇ ਹੋ ਗਏ। ਜਿਵੇਂ ਅੱਜ ਪੰਜਾਬ ਵਿਚ ਮਿਰਜ਼ਾ-ਸਾਹਿਬਾਂ, ਸੱਸੀ-ਪੰਨੂ, ਹੀਰ-ਰਾਂਝਾ, ਸੋਹਣੀ-ਮਹੀਂਵਾਲ ਦੇ ਕਿੱਸੇ ਮਕਬੂਲ ਹੋਣ ਮਗਰੋਂ ਤਵਾਰੀਖ਼ ਜਾਪਣ ਲਗ ਪਏ ਹਨ, ਇਵੇਂ ਹੀ ਉੱਤਰ ਪ੍ਰਦੇਸ਼-ਮੱਧ ਪ੍ਰਦੇਸ਼-ਬਿਹਾਰ ਵਿਚ ਮਹਾਂਭਾਰਤ ਤੇ ਰਾਮਾਇਣ ਕਾਵਿ-ਨਾਵਲ ਪਹਿਲਾਂ ਤਾਂ ਖਿਆਲੀ (ਕਾਲਪਨਿਕ) ਕਹਾਣੀਆਂ ਤੋਂ ਮਿਥਹਾਸ ਬਣੇ ਤੇ ਫੇਰ 'ਤਵਾਰੀਖ਼' ਵਜੋਂ ਪਰਚਾਰੇ ਜਾਣ ਲਗ ਪਏ। ਸੰਨ 500 ਸਾਲ ਪੁਰਾਣਾ ਕਾਲ (ਜਿਸ ਨੂੰ ਈਸਾਈ ਬੀ.ਸੀ. ਲਿਖਦੇ ਹਨ ਤੇ ਦੂਜੇ ਲੋਕ ਓ.ਈ. ਯਾਨਿ ਓਲਡ ਇਰਾ, ਪੰਜਾਬੀ ਵਿਚ ਪੁਰਾਣਾ ਕਾਲ) ਦੇ ਆਲੇ-ਦੁਆਲੇ ਇਨ੍ਹਾਂ ਦੀ ਰਚਨਾ ਹੋਈ ਤੇ ਤਕਰੀਬਨ ਇਕ ਹਜ਼ਾਰ ਸਾਲ ਮਗਰੋਂ, ਸੰਨ 500 (ਨਵਾਂ ਕਾਲ) ਦੇ ਨੇੜੇ, ਇਹ ਲੋਕ-ਸਾਹਿਤ ਬਣ ਗਏ। ਇਸ ਦੇ ਨਾਲ ਹੀ ਪੁਜਾਰੀ ਜਮਾਤ ਪੈਦਾ ਹੋ ਗਈ। ਉਨ੍ਹਾਂ ਨੇ ਮਹਾਂਭਾਰਤ

ਤੇ ਰਾਮਾਇਣ ਦੇ ਖ਼ਿਆਲੀ ਹੀਰੋਆਂ ਨੂੰ ਪਹਿਲਾਂ ਰਾਜੇ ਤੇ ਫਿਰ ਮਿਥਹਾਸਕ ਦੇਵਤੇ ਬਣਾ ਕੇ ਪੇਸ਼ ਕਰਨਾ ਸ਼ੁਰੂ ਕਰ ਦਿਤਾ। ਇਹ ਕਾਰਵਾਈ ਵੀ ਦੋ ਕੂ ਸੌ ਸਾਲ ਚਲਦੀ ਰਹੀ। ਬਸ ਇਸੇ ਵਿਚੋਂ ਹੀ ਅਠਵੀਂ-ਨੌਵੀਂ ਸਦੀ (ਨਵਾਂ/ਮੌਜੂਦਾ ਕਾਲ) ਵਿਚ ਇਨ੍ਹਾਂ ਖ਼ਿਆਲੀ (ਕਾਲਪਨਿਕ) ਹੀਰੋਆਂ ਦੀ ਪੂਜਾ (ਕਰਮ-ਕਾਂਡ) ਦਾ 'ਧਰਮ' ਦਾ ਜਨਮ ਹੋਇਆ।

ਇਸ 'ਧਰਮ' (ਕਰਮ-ਕਾਂਡ) ਦੀ ਸ਼ੁਰੂਆਤ ਤੋਂ ਪਹਿਲਾਂ ਇਨ੍ਹਾਂ ਦੇਸ਼ਾਂ (ਮਗਧ, ਕਾਸ਼ੀ, ਵਗ਼ੈਰਾ) ਦੇ ਲੋਕ ਕੁਦਰਤੀ ਤਾਕਤਾਂ ਦੇ ਮਿਥਹਾਸਕ ਦੇਵਤਿਆਂ ਦੀ ਪੂਜਾ ਕਰਦੇ ਸਨ। ਇਨ੍ਹਾਂ ਵਿਚੋਂ ਮੁਖ ਸਨ: ਸ਼ਿਵ, ਵਿਸ਼ਨੂੰ, ਸੂਰਜ, ਇੰਦਰ। ਸ਼ਿਵ ਨੂੰ ਤਬਾਹੀ, ਮੌਤ, ਤਾਕਤ ਵਗ਼ੈਰਾ ਦਾ ਦੇਵਤਾ ਮੰਨਿਆ ਜਾਂਦਾ ਸੀ। ਇਸ ਦੀ ਖ਼ੁਰਾਕ ਵਿਚ ਸ਼ਰਾਬ ਤੇ ਮਾਸ ਦੀ ਪੂਰੀ ਵਰਤੋਂ ਸੀ। ਦੂਜਾ ਥਾਂ ਵਿਸ਼ਨੂੰ ਦਾ ਸੀ। ਵਿਸ਼ਨੂੰ ਮਾਸ-ਸ਼ਰਾਬ ਦੇ ਉਲਟ ਸੀ। ਇਸੇ ਕਰ ਕੇ ਮਾਸ-ਸ਼ਰਾਬ ਨਾ ਵਰਤਣ ਵਾਲਿਆਂ ਨੂੰ ਵੈਸ਼ਨੋ (ਵਿਸ਼ਨੂੰ ਦੇ ਪੁਜਾਰੀ) ਕਿਹਾ ਜਾਂਦਾ ਹੈ। ਸੂਰਜ ਦੇਵਤਾ ਰੌਸ਼ਨੀ ਤੇ ਐਨਰਜੀ ਦਾ ਦੇਵਤਾ ਮੰਨਿਆ ਜਾਂਦਾ ਸੀ। ਇਸ ਦੇ ਪੁਜਾਰੀ ਵਧੇਰੇ ਕਰ ਕੇ ਕਰਨਾਟਕ ਤੇ ਹੋਰ ਦੱਖਣੀ ਇਲਾਕਿਆਂ ਵਿਚ ਸਨ। ਸ਼ਿਵ ਦੇ ਮੰਨਣ ਵਾਲੇ ਬਹੁਤਾ ਕਰ ਕੇ ਕਾਮਰੂਪ, ਬੰਗਾਲ ਤੇ ਬਿਹਾਰ ਵਿਚ ਸਨ। ਵਿਸ਼ਨੂੰ ਦੇ ਪੁਜਾਰੀ ਵਧੇਰੇ ਕਰ ਕੇ ਉੱਤਰ ਪ੍ਰਦੇਸ਼ ਤੇ ਮਧ ਪ੍ਰਦੇਸ਼ ਵਿਚ ਸਨ। ਇਨ੍ਹਾਂ ਵਿਚੋਂ ਕੋਈ ਵੀ ਦੇਵਤਾ ਸਿੱਖ ਹੋਮਲੈਂਡ, ਪੰਜਾਬ, ਕਸ਼ਮੀਰ, ਅਫ਼ਗ਼ਾਨਿਸਤਾਨ ਵਾਲੇ ਇਲਾਕੇ ਦੇ ਲੋਕਾਂ ਵਿਚ ਮਕਬੂਲ ਨਹੀਂ ਸੀ। ਬੁੱਧ ਧਰਮ ਦੇ ਜ਼ਵਾਲ ਮਗਰੋਂ ਪੰਜਾਬ ਦੇ ਲੋਕ ਜੋਗੀਆਂ, ਨਾਥਾਂ ਵਗ਼ੈਰਾ ਨੂੰ ਹੀ ਰੱਬ ਦੇ ਭਗਤ ਜਾਣ ਕੇ ਸਤਿਕਾਰ ਦੇਂਦੇ ਸਨ ਜਾਂ ਕਾਲਪਨਿਕ/ਮਿਥਿਹਾਸਕ/ਦੰਦ ਕਥਾਵਾਂ ਦੇ ਹੀਰੋਆਂ (ਨਾਇਕਾਂ) ਦੀ ਹੀ ਪੂਜਾ ਕਰਦੇ ਸਨ।

ਹਰਸ਼ ਵਰਧਨ ਦੇ ਵੇਲੇ ਤਕ ਹੀ ਨਹੀਂ ਬਲਕਿ ਸੰਨ 1200 ਤਕ ਪੰਜਾਬ ਵਿਚ ਮੁੱਖ ਧਰਮ ਬੁਧ ਧਰਮ ਹੀ ਸੀ। ਇਸ ਤੋਂ ਬਾਅਦ ਗੋਰਖ ਨਾਥ ਦੇ ਜੋਗੀਆਂ/ਯੋਗੀਆਂ ਨੇ ਪੰਜਾਬ ਦੀ ਧਰਤੀ 'ਤੇ ਬਹੁਤ ਪ੍ਰਚਾਰ ਕੀਤਾ ਪਰ ਉਹ ਲੋਕਾਈ ਤੋਂ ਭੱਜਣ ਵਾਲੇ ਲੋਕ ਸਨ ਇਸ ਕਰ ਕੇ ਉਹ ਬਹੁਤੇ ਲੋਕਾਂ ਨੂੰ ਆਪਣੇ ਨਾਲ ਨਾ ਜੋੜ ਸਕੇ। ਉਂਞ ਉਨ੍ਹਾਂ ਨੇ ਵੀ ਆਪਣੇ ਤਵੀਤਾਂ, ਜਾਦੂ-ਟੂਣਿਆਂ ਤੇ ਤਾਂਤਰਿਕ ਭਰਮਾਂ ਵਿਚ ਲੋਕਾਂ ਨੂੰ ਫਸਾ ਕੇ ਉਹੀ ਰੋਲ ਅਦਾ ਕੀਤਾ ਜੋ ਪੂਰਬ ਤੇ ਦੱਖਣ ਵਿਚ ਬ੍ਰਾਹਮਣਾਂ ਨੇ ਕੀਤਾ ਸੀ। ਜੋਗੀਆਂ ਦਾ ਕਰਮ ਕਾਂਡ ਤਕਰੀਬਨ ਤਿੰਨ ਕੂ ਸਦੀਆਂ (ਤੇਰ੍ਹਵੀਂ ਤੋਂ ਪੰਦਰਵੀਂ ਸਦੀ ਤਕ) ਵਧੇਰੇ ਚੱਲਿਆ ਅਤੇ ਇਸ ਦਾ ਖ਼ਾਤਮਾ ਗੁਰੂ ਨਾਨਕ ਸਾਹਿਬ ਦੇ ਪ੍ਰਚਾਰ ਮਗਰੋਂ ਹੀ ਹੋਇਆ।

ਬ੍ਰਾਹਮਣਾਂ ਦੇ ਮੌਜੂਦਾ ਕਰਮ ਕਾਂਡ ਦੀ ਸ਼ੁਰੂਆਤ ਅਠਵੀਂ ਸਦੀ ਦੇ ਅਖ਼ੀਰ ਜਾਂ ਨੌਵੀਂ ਸਦੀ ਦੇ ਸ਼ੁਰੂ ਵਿਚ ਹੋਈ ਸੀ। ਇਸ ਦਾ ਆਗੂ ਦੱਖਣ ਦਾ ਇਕ ਬ੍ਰਾਹਮਣ ਸ਼ੰਕਰਾਚਾਰਯ ਸੀ। ਉਸ ਨੇ ਮੁਕਾਮੀ ਰਾਜਿਆਂ ਦੀ ਮਦਦ ਨਾਲ ਜੈਨ ਅਤੇ ਬੁੱਧ ਸੈਂਟਰਾਂ 'ਤੇ ਕਬਜ਼ੇ ਕਰ ਲਏ। ਜੈਨੀਆਂ ਦੇ ਸੈਂਟਰਾਂ 'ਤੇ ਕਬਜ਼ਾ ਕਰਨ ਵੇਲੇ ਬ੍ਰਾਹਮਣਾਂ

ਨੂੰ ਕੋਈ ਮੁਸ਼ਕਿਲ ਨਾ ਆਈ ਕਿਉਂ ਕਿ ਇਕ ਤਾਂ ਉਹ 'ਅਹਿੰਸਾ' ਦੇ 'ਪੁਜਾਰੀ' ਸਨ ਤੇ ਦੂਜਾ ਉਨ੍ਹਾਂ ਦੇ ਸੈਂਟਰਾਂ ਦੇ ਇੰਚਾਰਜ ਵਧੇਰੇ ਕਰ ਕੇ ਬ੍ਰਾਹਮਣਾਂ ਵਿੱਚੋਂ ਹੀ ਸਨ। ਬੁਧ ਧਰਮ ਦੇ ਸੈਂਟਰ ਬ੍ਰਾਹਮਣਾਂ ਦੇ ਜ਼ਾਲਮਾਨਾ ਹਮਲਿਆਂ ਦਾ ਬੁਰੀ ਤਰ੍ਹਾਂ ਸ਼ਿਕਾਰ ਹੋਏ। ਉਨ੍ਹਾਂ ਦੀ ਬਹੁਤ ਤਬਾਹੀ ਹੋਈ, ਬੁਧ ਦੇ ਬੁਤ ਤੋੜ ਦਿੱਤੇ, ਈਮਾਰਤਾਂ ਤਬਾਹ ਕਰ ਦਿੱਤੀਆਂ ਤੇ ਉਨ੍ਹਾਂ ਦੀਆਂ ਲਾਇਬਰੇਰੀਆਂ ਤਕ ਸਾੜ ਦਿੱਤੀਆਂ। ਸ਼ੰਕਰਾਚਾਰਯ ਦਾ ਐਕਸ਼ਨ ਢਾਹੂ ਤੇ ਨੈਗੇਟਿਵ ਸੀ। ਇਸ ਨੇ ਬੁਧ ਧਰਮ ਦਾ ਨੁਕਸਾਨ ਤਾਂ ਕੀਤਾ ਪਰ ਇਸ ਨਾਲ ਮੌਜੂਦਾ ਹਿੰਦੂ ਧਰਮ ਪੈਦਾ ਨਹੀਂ ਸੀ ਹੋ ਸਕਿਆ। ਹਾਂ ਲੋਕ ਮੁੜ ਕਰਮ ਕਾਂਡ ਤੇ ਬੁਤ ਪੂਜਾ ਵਲ ਜ਼ਰੂਰ ਧੱਕ ਦਿੱਤੇ ਗਏ ਸਨ। ਇਸ ਮਗਰੋਂ ਯਾਰ੍ਹਵੀਂ ਸਦੀ ਵਿਚ ਇਕ ਹੋਰ ਬ੍ਰਾਹਮਣ ਰਾਮਾਨੁਜ ਨੇ ਕਰਮ-ਕਾਂਡ ਅਤੇ ਬੁਤ ਪੂਜਾ ਦਾ ਵਧੇਰੇ ਪ੍ਰਚਾਰ ਤੇ ਪ੍ਰਸਾਰ ਕੀਤਾ। ਇਸ ਮਗਰੋਂ ਇਕ ਹੋਰ ਬ੍ਰਾਹਮਣ ਰਾਮਾ ਨੰਦ ਨੇ ਵੀ ਇਸ ਵਿਚ ਵੱਡਾ ਰੋਲ ਅਦਾ ਕੀਤਾ। ਪੰਦਰਵੀਂ ਸਦੀ ਦੇ ਅਖ਼ੀਰ ਵਿਚ ਜੰਮਿਆ, ਨਾਡੀਆ ਦਾ ਇਕ ਬ੍ਰਾਹਮਣ, ਚੈਤੰਨਿਆ ਦਰਅਸਲ ਵਿਸ਼ਨੂੰ ਭਗਤੀ ਦਾ ਪਹਿਲਾ ਅਹਿਮ ਪ੍ਰਚਾਰਕ ਸੀ। ਤਕਰੀਬਨ ਇਸੇ ਵੇਲੇ ਹੀ ਤੇਲਿੰਗਾਨਾ ਦਾ ਇਕ ਬਰਾਹਮਣ ਵੱਲਭੀ ਵੀ ਇਸੇ ਲਹਿਰ ਦਾ ਪ੍ਰਚਾਰਕ ਬਣਿਆ। ਦੱਖਣ-ਪੂਰਬ ਦੇ ਇਹ ਬ੍ਰਾਹਮਣ ਦਰਅਸਲ ਸਿਰਫ਼ ਵਿਸ਼ਨੂੰ ਦੇ ਪ੍ਰਚਾਰਕ ਸਨ ਜਦਕਿ ਧੁਰ-ਪੂਰਬ ਵਿਚ ਅਜੇ ਵੀ ਸ਼ਿਵ-ਪੂਜਾ ਦਾ ਹੀ ਬੋਲਬਾਲਾ ਸੀ।

ਰਾਮਾਇਣ ਤੇ ਮਹਾਂਭਾਰਤ ਦੀਆਂ ਖਿਆਲੀ (ਕਾਲਪਨਿਕ) ਕਹਾਣੀਆਂ ਵਿਚੋਂ ਪੈਦਾ ਹੋਇਆ ਕਰਮ-ਕਾਂਡ ਚੌਧਵੀਂ ਸਦੀ ਤਕ ਪੰਜਾਬ ਵਿਚ ਨਹੀਂ ਪੁੱਜਾ ਸੀ (ਪੰਜਾਬ ਵਿਚ ਰਾਮ ਤੇ ਕ੍ਰਿਸ਼ਨ ਦਾ 'ਧਰਮ' ਦਰਅਸਲ ਮੁਸਲਮਾਨ ਹਾਕਮਾਂ ਦੇ ਮੁਲਾਜ਼ਮ ਲੈ ਕੇ ਆਏ ਸਨ। ਇਸ ਦੀਆਂ ਪਹਿਲੀਆਂ ਜੜ੍ਹਾਂ ਕਾਸ਼ੀ, ਮਥਰਾ ਤੇ ਅਯੁਧਿਆ ਵਗ਼ੈਰਾ ਵਿਚ ਲਗੀਆਂ ਸਨ ਕਿਉਂਕਿ ਰਾਮਾਇਣ ਤੇ ਮਹਾਂਭਾਰਤ ਕਾਵਿ-ਨਾਵਲਾਂ ਵਿਚ ਇਨ੍ਹਾਂ ਥਾਂਵਾਂ ਦਾ ਜ਼ਿਕਰ ਹੈ। ਰਾਮਾਇਣ ਤੇ ਮਹਾਂਭਾਰਤ ਕਾਵਿ-ਨਾਵਲ ਵੀ ਕੋਈ ਇੱਕੋ ਵਾਰੀ ਵਿਚ ਨਹੀਂ ਸਨ ਲਿਖੇ ਗਏ। ਇਹ ਤਾਂ 500 (ਪੁਰਾਣਾ ਕਾਲ) ਤੋਂ ਸੰਨ 500 (ਨਵਾਂ ਕਾਲ) ਤਕ, ਤਕਰੀਬਨ ਇਕ ਹਜ਼ਾਰ ਸਾਲ, ਕਿੱਸਿਆਂ ਵਾਂਗ ਲੋਕ-ਸਾਹਿਤ ਬਣਦੇ, ਬਦਲਦੇ, ਨਿਖਰਦੇ, ਘਟਦੇ-ਵਧਦੇ ਗਏ। ਇਨ੍ਹਾਂ ਨੂੰ ਵੱਖ-ਵੱਖ ਕਵੀਆਂ ਨੇ ਕਈ-ਕਈ ਰੂਪ ਦਿਤੇ।

ਹੌਲੀ-ਹੌਲੀ ਦੱਖਣੀ ਏਸ਼ੀਆ ਦੇ ਦੇਵਤੇ ਸ਼ਿਵ, ਵਿਸ਼ਨੂੰ, ਸੂਰਜ, ਇੰਦਰ ਕਮਜ਼ੋਰ ਹੁੰਦੇ ਗਏ ਅਤੇ ਨਵੇਂ ਮਿਥਹਾਸ ਹਰਮਨ ਪਿਆਰੇ ਹੋਣ ਲਗ ਪਏ। ਇਨ੍ਹਾਂ ਦੇ ਹੀਰੋਆਂ ਰਾਮ, ਕ੍ਰਿਸ਼ਨ, ਹਨੂਮਾਨ ਨੇ ਸ਼ਿਵ ਤੇ ਵਿਸ਼ਨੂੰ ਦੀ ਥਾਂ ਲੈ ਲਈ। ਸ਼ਿਵ ਸਿਰਫ਼ ਬੰਗਾਲ-ਆਸਾਮ ਵਿਚ, ਵਿਸ਼ਨੂੰ ਹਰਿਦੁਆਰ ਬੈਲਟ ਵਿਚ, ਸੂਰਜ ਦੇਵਤਾ ਕਰਨਾਟਕ ਵਿਚ, ਇੰਦਰ ਕਾਮਰੂਪ (ਅਸਾਮ) ਵਿਚ ਮਹਿਦੂਦ ਹੋ ਗਏ। ਮੁਰਦਿਆਂ ਦੀਆਂ ਅਸਥੀਆਂ ਪਾਉਣ ਕਰ ਕੇ ਹਰਦੁਆਰ, ਪਿੰਡ ਭਰਨ ਵਾਸਤੇ ਗਯਾ ਭਾਵੇਂ ਕਾਫ਼ੀ ਹੱਦ ਤਕ ਬਚੇ ਰਹੇ ਪਰ ਨਵੇਂ ਕੇਂਦਰ ਕੁਰੂਕਸ਼ੇਤਰ, ਮਥਰਾ, ਅਯੁਧਿਆ ਤੇ ਫਿਰ ਮੱਟਨ, ਕਪਾਲ

ਮੋਚਨ ਤੇ ਪਿਹੋਵਾ ਬਣ ਗਏ। ਹੋਰ ਤਾਂ ਹੋਰ ਕਾਸ਼ੀ ਵੀ ਹੌਲੀ-ਹੌਲੀ ਆਪਣੀ ਅਹਮੀਅਤ ਗੁਆ ਬੈਠਾ। ਮੌਜੂਦਾ ਹਿੰਦੂ 'ਧਰਮ' ਇਨ੍ਹਾਂ ਖਿਆਲੀ (ਕਾਲਪਨਿਕ) ਕਹਾਣੀਆਂ ਤੇ ਮਿਥਹਾਸ ਦੇ ਹੀਰੋਆਂ ਅਤੇ ਕਰਮ-ਕਾਂਡ ਦਾ ਮਿਲਗੋਭਾ ਹੈ। ਇਸੇ ਕਰ ਕੇ ਇਸ 'ਧਰਮ' ਦਾ ਕੋਈ ਪੱਕਾ ਸਪਸ਼ਟ ਫ਼ਲਸਫ਼ਾ ਨਹੀਂ ਹੈ ਤੇ ਇਸ ਵਿਚ ਥਾਂ-ਥਾਂ 'ਤੇ ਇਕ-ਦੂਜੇ ਦੇ ਵਿਰੋਧੀ ਗੱਲਾਂ ਭਰੀਆਂ ਹੋਈਆਂ ਹਨ।

ਰਾਮਾਇਣ ਬਾਰੇ ਗਾਂਧੀ ਨੇ ਕਿਹਾ ਸੀ ਕਿ ਜੇ ਰਾਮਾਇਣ ਨੂੰ ਇਤਿਹਾਸ ਦੇ ਤੌਰ 'ਤੇ ਲੈਣਾ ਹੋਵੇ ਤਾਂ ਮੈਂ ਇਸ ਨੂੰ ਰੱਦ ਕਰ ਦਿਆਂਗਾ। ਭਾਰਤ ਦੇ ਰਾਸ਼ਟਰਪਤੀ ਡਾ: ਰਾਧਾ ਕ੍ਰਿਸ਼ਨਨ ਨੇ ਵੀ ਰਾਮਾਇਣ ਨੂੰ ਖਾਲਸ ਮਿਥਹਾਸ ਕਿਹਾ ਸੀ। ਮੌਜੂਦਾ ਖੋਜੀਆਂ ਵਿੱਚੋਂ ਰੋਮੀਲਾ ਥਾਪਰ (*ਹਿਸਟਰੀ ਆਫ਼ ਇੰਡੀਆ*, ਜਿਲਦ ਪਹਿਲੀ, ਸਫ਼ਾ 32) ਤਾਂ ਮਹਾਂਭਾਰਤ ਨੂੰ ਕਿਸੇ ਮੁਕਾਮੀ ਜਿਹੇ ਝਗੜੇ ਚੋਂ ਬਣੀ ਕਹਾਣੀ ਕਹਿੰਦੀ ਹੈ ਅਤੇ ਰਾਮਾਇਣ ਨੂੰ ਆਰੀਆਂ ਤੇ ਇਸ ਇਲਾਕੇ ਦੇ ਅਸਲ/ਮੂਲ ਵਾਸੀਆਂ ਦੀ ਲੜਾਈ ਦਾ ਕਾਲਪਨਿਕ ਇਤਿਹਾਸ ਕਹਿੰਦੀ ਹੈ। ਉਸ ਦਾ ਇਹ ਵੀ ਵਿਚਾਰ ਹੈ ਕਿ ਇਹ ਗੰਗ-ਦੋਆਬ ਦੇ ਕਿਸਾਨਾਂ ਅਤੇ ਵਿੰਧਿਆਨ ਦੇ ਪੁਰਾਣੇ ਸ਼ਿਕਾਰੀ ਅਤੇ ਭੋਜਨ ਇਕੱਠਾ ਕਰਨ ਵਾਲੇ ਕਬੀਲਿਆਂ ਵਿਚਕਾਰ ਹੋਈਆਂ ਲੜਾਈਆਂ ਦੇ ਪਲਾਟ ਚੋਂ ਪੈਦਾ ਹੋਈ ਕਾਲਪਨਿਕ ਕਹਾਣੀ ਹੈ ਤੇ ਸ੍ਰੀਲੰਕਾ ਦੀ ਕਹਾਣੀ ਕਿਸੇ ਨੇ ਮਗਰੋਂ ਪਾ ਦਿੱਤੀ ਹੋ ਸਕਦੀ ਹੈ (*ਹਿਸਟਰੀ ਆਫ਼ ਇੰਡੀਆ*, ਜਿਲਦ ਪਹਿਲੀ, ਸਫ਼ਾ 32-33)। ਉਹ ਰਾਮਰਾਜ ਨੂੰ ਸੁਪਨਿਆਂ ਦੀ ਕਾਲਪਨਿਕ ਫ਼ਿਲਾਸਫ਼ੀ ਆਖਦੀ ਹੈ। ਕੇ. ਅਨਤੋਵਾ, ਜੀ. ਬੌਨਗਾਰਡ-ਲੈਵਿਨ ਤੇ ਗੀ. ਕੋਤੋਵਸਕੀ ਏ, *ਹਿਸਟਰੀ ਆਫ਼ ਇੰਡੀਆ*, ਜਿਲਦ ਪਹਿਲੀ (ਸਫ਼ਾ 52, 53) ਵਿਚ ਵੀ ਰਾਮਾਇਣ ਨੂੰ ਇੰਡੋ-ਆਰੀਆਂ ਦੇ ਹਮਲੇ ਨਾਲ ਸਬੰਧਤ ਕਰਦੇ ਹਨ। ਉਨ੍ਹਾਂ ਮੁਤਾਬਿਕ ਰਾਮਾਇਣ ਚੌਥੀ ਸਦੀ ਪੁਰਾਣਾ ਕਾਲ ਤੋਂ ਚੌਥੀ ਸਦੀ ਨਵਾਂ ਕਾਲ ਵਿਚਕਾਰ ਰਚੀ ਗਈ ਸੀ। ਇਸ ਵਿਚ ਬਹੁਤ ਸਾਰੀਆਂ ਗੱਲਾਂ ਪਹਿਲੀ ਸਦੀ ਦੀਆਂ ਵੀ ਮਿਲਦੀਆਂ ਹਨ।

**ਇਸਲਾਮ ਦਾ ਪ੍ਰਚਾਰ** : ਇਕ ਪਾਸੇ ਤਾਂ ਮੁਸਲਮ ਹਮਲਾਵਰਾਂ ਨੇ ਜਬਰੀ ਮੁਸਲਮਾਨ ਬਣਾਉਣ ਦੀ ਮੁਹਿਮ ਚਲਾਈ ਹੋਈ ਸੀ, ਦੂਜੇ ਪਾਸੇ ਮੁਸਲਿਮ ਧਾਰਮਿਕ ਪ੍ਰਚਾਰਕਾਂ, ਖ਼ਾਸ ਕਰ ਕੇ ਸੂਫੀਆਂ ਨੇ ਲੱਖਾਂ ਲੋਕਾਂ ਨੂੰ ਮੁਸਲਮਾਨ ਬਣਾਇਆ। ਇਨ੍ਹਾਂ ਮੁਸਲਿਮ ਪ੍ਰਚਾਰਕਾਂ ਵਿਚੋਂ ਮੁਖ ਇਹ ਸਨ : (1) ਖਵਾਜਾ ਮੁਅਈਨ-ਉਦ-ਦੀਨ ਚਿਸ਼ਤੀ (ਸਯਦ ਖ਼ਾਨਦਾਨ ਦਾ ਇਹ ਪ੍ਰਚਾਰਕ 1193 ਵਿਚ ਦਿੱਲੀ ਆਇਆ ਤੇ ਫਿਰ 1236 ਵਿਚ ਅਜਮੇਰ ਚਲਾ ਗਿਆ ਜਿਥੇ ਉਸ ਦੀ ਮੌਤ ਹੋ ਗਈ। ਉਹ ਕੁਝ ਸਮਾਂ ਲਾਹੌਰ ਵਿਚ ਵੀ ਰਿਹਾ ਸੀ। ਉਸ ਦੇ ਮਜ਼ਾਰ ਕਰ ਕੇ ਬਹੁਤ ਸਾਰੇ ਮੁਸਲਿਮ ਇਸ ਸ਼ਹਿਰ ਨੂੰ ਅਜਮੇਰ-ਸ਼ਰੀਫ਼ ਕਹਿੰਦੇ ਹਨ ਤੇ ਇੱਥੇ ਇਬਾਦਤ ਕਰਨ ਆਉਂਦੇ ਹਨ। (2) ਸ਼ੇਖ਼ ਕੁਤਬ-ਉਦ-ਦੀਨ ਬਖ਼ਤਿਆਰ ਕਾਕੀ (ਉਹ ਬਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਇਲਤੁਤਮਿਸ਼ ਵੇਲੇ ਦਿੱਲੀ ਪੁੱਜਾ ਸੀ ਤੇ 1235 ਵਿਚ ਉਸ ਦੀ ਮੌਤ ਹੋ ਗਈ। ਉਹ ਕਾਫੀ ਸਮਾਂ ਮੁਲਤਾਨ ਵਿਚ ਵੀ ਰਿਹਾ ਸੀ)। (3) ਸ਼ੇਖ਼ ਫਰੀਦ-ਉਦ-ਦੀਨ

ਗੰਜ-ਇ-ਸ਼ੱਕਰ (ਉਹ ਮੁਲਤਾਨ ਵਿਚ ਪੈਦਾ ਹੋਇਆ ਸੀ ਤੇ ਉਸ ਦਾ ਵਧੇਰੇ ਪ੍ਰਚਾਰ ਪੰਜਾਬ ਵਿਚ ਸੀ। ਉਸ ਦੀ ਮੌਤ 1269 ਵਿਚ ਅਜੋਧਨ, ਹੁਣ ਪਾਕਪਟਨ, ਵਿਚ ਹੋਈ ਸੀ)। (4) ਸ਼ੇਖ਼ ਨਿਜ਼ਾਮ-ਉਦ-ਦੀਨ ਔਲੀਆ (ਉਹ ਸ਼ੇਖ਼ ਫ਼ਰੀਦ ਦਾ ਚੇਲਾ ਸੀ। ਉਹ ਵਧੇਰੇ ਦਿੱਲੀ ਵਿਚ ਰਿਹਾ, ਜਿਥੇ 1325 ਵਿਚ ਉਸ ਦੀ ਮੌਤ ਹੋਈ। ਉਸ ਦਾ ਮਜ਼ਾਰ ਮੁਸਲਮਾਨਾਂ ਵਾਸਤੇ 'ਇਬਾਦਤ' ਦੀ ਥਾਂ ਹੈ)। (5) ਸ਼ੇਖ਼ ਬਦਰ-ਉਦ-ਦੀਨ-ਇਸ਼ਾਕ (ਇਹ ਸ਼ੇਖ ਫਰੀਦ ਦਾ ਜੁਆਈ ਸੀ ਤੇ ਵਧੇਰੇ ਕਰ ਕੇ ਪਾਕਪਟਨ ਵਿਚ ਹੀ ਰਿਹਾ ਸੀ) (6) ਸ਼ੇਖ਼ ਸ਼ਰਫ਼-ਉਦ-ਦੀਨ (ਇਸ ਦਾ ਪ੍ਰਚਾਰ ਵਧਰੇ ਕਰ ਕੇ ਪਾਨੀਪਤ ਦੇ ਦੁਆਲੇ ਰਿਹਾ ਸੀ)।

ਸਿਖ ਧਰਮ, ਇਸਲਾਮ, ਬੋਧੀ ਧਰਮ ਤੇ ਬ੍ਰਾਹਮਣੀ ਕਰਮ-ਕਾਂਡ (ਇਹ ਧਰਮ ਕਦੇ ਵੀ ਨਹੀਂ ਸੀ) ਦੇ ਪ੍ਰਚਾਰ ਤੇ ਪਰਸਾਰ ਵਿਚ ਇਕ ਬੁਨਿਆਦੀ ਫ਼ਰਕ ਹੈ। ਬੁਧ ਧਰਮ ਅਸ਼ੋਕ ਰਾਜੇ ਵੱਲੋਂ ਰਾਜ-ਧਰਮ ਬਣਾਏ ਜਾਣ ਮਗਰੋਂ ਫੈਲਿਆ ਤੇ ਜਦੋਂ ਬੋਧੀਆਂ ਦਾ ਰਾਜ ਮੁੱਕਿਆ ਤਾਂ ਰਾਜਪੂਤ ਰਾਜਿਆਂ ਨੇ ਜਬਰੀ ਇਸ ਦਾ ਨਾਸ ਕਰ ਦਿੱਤਾ। ਇੰਞ ਹੀ ਇਸਲਾਮ ਵਧੇਰੇ ਕਰ ਕੇ ਤਲਵਾਰ ਨਾਲ ਫੈਲਿਆ ਪਰ ਇਸ ਦੇ ਬਾਵਜੂਦ ਬਹੁਤ ਸਾਰੇ ਲੋਕਾਂ ਨੇ ਇਸ ਨੂੰ ਕਬੂਲ ਨਾ ਕੀਤਾ। ਅੱਜ ਦਾ ਪੱਛਮੀ ਪੰਜਾਬ ਅਤੇ ਕਸ਼ਮੀਰ ਵਧੇਰੇ ਕਰ ਕੇ ਉਨ੍ਹਾਂ ਲੋਕਾਂ ਦਾ ਹੀ ਹੈ ਜੋ ਤਲਵਾਰ ਦੇ ਡਰ ਕਾਰਨ ਜਾਂ ਲਾਲਚ ਵਿਚ ਮੁਸਲਮਾਨ ਬਣੇ ਸਨ। ਸੂਫ਼ੀ ਤੇ ਹੋਰ ਮੁਸਲਿਮ ਪਰਚਾਰਕਾਂ ਨੇ ਵੀ ਬਹੁਤ ਸਾਰੇ ਲੋਕਾਂ ਨੂੰ ਮੁਸਲਮਾਨ ਬਣਾਇਆ ਸੀ।

ਕਸ਼ਮੀਰ, ਪੰਜਾਬ, ਬੰਗਾਲ ਤੇ ਉੱਤਰ ਪ੍ਰਦੇਸ਼ ਵਿਚ ਬਹੁਤ ਸਾਰੇ ਲੋਕਾਂ ਨੇ ਇਸਲਾਮ ਅਖ਼ਤਿਆਰ ਕੀਤਾ। ਇਸ ਦਾ ਕਾਰਨ ਇਹ ਹੈ ਕਿ ਇੱਥੋਂ ਦੇ ਲੋਕਾਂ ਦਾ ਕੋਈ 'ਧਰਮ' ਨਹੀਂ ਸੀ। ਪੱਥਰ ਤੇ ਹੋਰ ਕੁਦਰਤੀ ਆਫ਼ਤਾਂ ਦੇ ਮਸਨੂਹੀ ਤੇ ਕਲਪਿਤ ਦੇਵਤਿਆਂ ਦੀ ਪੂਜਾ ਕੋਈ ਜੀਵਨ-ਜਾਚ ਜਾਂ ਰੂਹਾਨੀਅਤ ਨਹੀਂ ਸੀ ਸਿਖਾਂਦੀ। ਜਦ ਅਠਵੀ-ਨੌਵੀਂ ਸਦੀ ਵਿਚ ਬ੍ਰਾਹਮਣੀ ਕਰਮ ਕਾਂਡ ਕਾਇਮ ਹੋਇਆ ਤਾਂ ਉਸ ਦਾ ਲੋਕਾਂ ਦੇ ਮਨਾਂ ਅਤੇ ਰੂਹਾਂ 'ਤੇ ਕੋਈ ਅਸਰ ਨਹੀਂ ਸੀ। ਉਹ ਤਾਂ ਗ਼ੈਬੀ ਤਾਕਤਾਂ ਦੇ ਡਰ ਤੋਂ ਘਬਰਾ ਕੇ ਕੋਈ ਆਸਾਨ ਤਰੀਕਾ ਲਭਦੇ ਸਨ ਜਿਹੜਾ ਦੰਭੀ ਬ੍ਰਾਹਮਣਾਂ (ਪੁਜਾਰੀਆਂ) ਨੇ ਪੇਸ਼ ਕਰ ਕੇ ਤੇ ਭਰਮਾ ਕੇ ਲੋਕਾਂ ਨੂੰ ਮੂਰਖ ਬਣਾ ਲਿਆ ਸੀ। ਫਿਰ ਮੁਸਲਮਾਨ ਜਰਵਾਣਿਆਂ ਦੇ ਜ਼ੁਲਮ ਤੋਂ ਡਰਦੇ ਲੋਕ ਕਾਲਾ ਇਲਮ, ਜਾਦੂ ਮੰਤਰ, ਹਵਨ-ਯੱਗ ਵਗ਼ੈਰਾ ਵਿਚੋਂ 'ਰਾਖੀ' ਤੇ ਹਿਫ਼ਾਜ਼ਤ ਲੱਭਣ ਦੀ ਆਸ ਵਿਚ ਜੋਗੀਆਂ ਦੇ ਚੇਲੇ ਤੇ ਮਗਰੋਂ 'ਬ੍ਰਾਹਮਣੀ ਕਰਮ ਕਾਂਡੀਏ' ਬਣ ਗਏ। ਪ੍ਰਿਥਵੀ ਰਾਜ ਚੌਹਾਨ ਦੀ ਹਾਰ (1192-93) ਤੋਂ 1507 (ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦੀ ਸ਼ੁਰੂਆਤ) ਤਕ ਲੱਖਾਂ ਲੋਕ ਮੁਸਲਮਾਨ ਬਣ ਚੁਕੇ ਸਨ। ਇਸ ਲਹਿਰ ਨੂੰ ਠੱਲ੍ਹ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਨੇ ਹੀ ਪਾਈ ਸੀ। ਗੁਰੂ ਨਾਨਕ ਸਾਹਿਬ ਦੇ ਪ੍ਰਚਾਰ ਦੌਰਿਆਂ ਤੋਂ ਬਾਅਦ ਏਥੋਂ ਦੇ ਵਾਸੀਆਂ ਨੂੰ ਜਬਰੀ ਮੁਸਲਮਾਨ ਤਾਂ ਬਣਾਇਆ ਗਿਆ ਹੋ ਸਕਦਾ ਹੈ ਪਰ ਉਹ ਆਪਣੀ ਮਰਜ਼ੀ ਨਾਲ ਜਾਂ ਚੋਣ ਨਾਲ ਜਾਂ ਬ੍ਰਾਹਮਣੀ

ਕਰਮ-ਕਾਂਡ ਤੋਂ ਬਗ਼ਾਵਤ ਕਰ ਕੇ ਮੁਸਲਮਾਨ ਨਹੀਂ ਬਣੇ ਸਨ (ਹਾਂ 1507 ਤੋਂ ਮਗਰੋਂ ਸਿੱਖ ਜ਼ਰੂਰ ਬਣੇ ਸਨ)।

ਸਾਊਥ ਏਸ਼ੀਆ ਵਿਚ ਮੌਜੂਦਾ ਭਾਰਤ ਵਿਚ ਭਾਵੇਂ ਮੁਸਲਮਾਨ ਇਸੇ ਧਰਤੀ ਦੇ ਬਾਸ਼ਿੰਦੇ ਹੀ ਸਨ ਪਰ ਉਨ੍ਹਾਂ ਵਿਚ 'ਭਾਰਤੀ' ਕੌਮੀਅਤ ਦੀ ਸੋਚ ਨਹੀਂ। ਇਸ ਦੇ ਦੋ ਕਾਰਨ ਹਨ: ਇਕ ਤਾਂ ਅਜੋਕੇ ਭਾਰਤ (ਜਿਹੜਾ ਅਸਲ ਵਿਚ 20-25 ਦੇਸ਼ਾਂ ਦਾ ਸਮੂਹ ਹੈ) ਵਿਚ ਬਹੁਗਿਣਤੀ ਦੀ ਸੋਚ ਕੌਮੀਅਤ ਵਾਲੀ ਨਹੀਂ ਬਲਕਿ ਫ਼ਿਰਕੂ ਹੈ। ਉਹ ਤਾਂ ਖ਼ੁਦ ਭਾਰਤ ਨੂੰ ਦੇਸ਼ ਨਹੀਂ ਬਲਕਿ ਹਿੰਦੂ ਅਖਵਾਉਣ ਵਾਲੇ ਲੋਕਾਂ ਦੀ ਮਲਕੀਅਤ/ਕਬਜ਼ਾ/ਇਜਾਰੇਦਾਰੀ ਮੰਨਦੇ ਹਨ। ਦੂਜਾ, ਇਹ ਇਲਾਕਾ ਕਦੇ ਇਕ ਨਹੀਂ ਰਿਹਾ ਤੇ ਇੱਥੇ ਇਕ ਕੌਮ ਵਾਲਾ ਅਹਿਸਾਸ ਹੋ ਹੀ ਨਹੀਂ ਸੀ ਸਕਦਾ। ਇਹ ਤਾਂ ਅੰਗਰੇਜ਼ਾਂ ਨੇ ਸਿਆਸੀ ਤੇ ਨਿਜ਼ਾਮ (ਪ੍ਰਬੰਧ) ਦੀ ਸਹੂਲਤ ਵਾਸਤੇ ਇਕ ਕੀਤਾ ਹੋਇਆ ਸੀ। ਜੇ ਇਹ ਨਹੀਂ ਸੀ ਤਾਂ ਕਸ਼ਮੀਰ, ਨੈਪਾਲ, ਬਰਮਾ, ਸਿਕਮ, ਭੂਟਾਨ ਤੇ ਕੁਝ ਹੱਦ ਤਕ ਤਿਬਤ ਵੀ ਇਸ ਦਾ ਹਿੱਸਾ ਬਣ ਸਕਦੇ ਸਨ। ਜਿਵੇਂ ਕਿ ਮੈਂ ਉਪਰ ਕਿਹਾ ਹੈ ਕਿ ਹਿੰਦੂ ਧਰਮ ਨਹੀਂ ਬਲਕਿ ਇਕ ਕਰਮ-ਕਾਂਡ ਹੈ ਜਿਹੜਾ ਪਾਂਡਿਆਂ/ਪੁਜਾਰੀਆਂ ਨੇ ਕਾਵਿ ਨਾਵਲਾਂ (ਖਿਆਲੀ ਕਹਾਣੀਆਂ) ਵਿਚੋਂ ਪੈਦਾ ਕੀਤਾ ਸੀ। ਸਿਰਫ਼ ਸਿੱਖ ਧਰਮ ਹੀ ਹੈ ਜਿਸ ਨੂੰ ਨਾ ਤਾਂ ਤਲਵਾਰ ਨੇ ਤੇ ਨਾ ਲਾਲਚ ਨੇ ਪਰਚਾਰਿਆ। ਇਸ ਨੂੰ ਤਾਂ ਲੋਕਾਂ ਨੇ ਖ਼ੁਦ ਆਪਣੇ-ਆਪ ਹੀ ਅਪਣਾਇਆ ਸੀ। ਸਹੀ ਮਾਅਨਿਆਂ ਵਿਚ ਦੇਖਿਆ ਜਾਏ ਤਾਂ ਸਿਰਫ਼ ਸਿੱਖ ਧਰਮ ਦੀ ਨੀਂਹ ਪੰਜਾਬ ਦੀ ਮਿੱਟੀ ਵਿਚ ਰੱਖੀ ਗਈ ਸੀ ਤੇ ਬਾਕੀ ਸਾਰੇ ਧਰਮਾਂ ਦੀਆਂ ਜੜ੍ਹਾਂ ਓਪਰੀ ਮਿੱਟੀ ਵਿਚ ਸਨ। ਇਸੇ ਕਰ ਕੇ ਸੱਚੇ ਤੇ ਅਸਲ ਪੰਜਾਬੀਆਂ ਨੇ ਸਿੱਖ ਧਰਮ ਨੂੰ ਦਿਲੋਂ ਕਬੂਲ ਕੀਤਾ।

ਪੰਜਾਬ ਵਿਚ ਸਿੱਖ ਧਰਮ ਦੀ ਸ਼ੁਰੂਆਤ ਤੋਂ ਪਹਿਲਾਂ ਵੱਖ-ਵੱਖ ਵੇਲਿਆਂ ਵਿਚ ਬੋਧੀਆਂ, ਜੈਨੀਆਂ, ਹਿੰਦੂਆਂ, ਮੁਸਲਮਾਨਾਂ ਤੇ ਜੋਗੀਆਂ ਦਾ ਬੋਲਬਾਲਾ ਵੀ ਰਿਹਾ ਸੀ। ਜਿਵੇਂ ਪਹਿਲਾਂ ਜ਼ਿਕਰ ਕਰ ਚੁਕਾ ਹਾਂ, ਇਹ ਧਰਮ ਕਈ ਵੱਖ-ਵੱਖ ਕਾਰਨਾਂ ਕਰ ਕੇ ਪੰਜਾਬ ਵਿਚ ਆਪਣਾ ਦਬਦਬਾ ਕਾਇਮ ਕਰ ਸਕੇ ਸਨ। ਪਰ ਪੰਜਾਬੀਆਂ ਨੇ ਇਨ੍ਹਾਂ ਵਿੱਚੋਂ ਕੋਈ ਧਰਮ ਵੀ ਆਪਣੀ ਮਰਜ਼ੀ ਨਾਲ ਕਬੂਲ ਨਹੀਂ ਕੀਤਾ ਸੀ। ਬਾਕੀ ਮੁਲਕਾਂ, ਟਾਪੂਆਂ ਤੇ ਇਲਾਕਿਆਂ ਵਾਂਗ ਅੱਜ ਤੋਂ ਦੋ-ਤਿੰਨ ਹਜ਼ਾਰ ਸਾਲ ਪਹਿਲਾਂ ਪੰਜਾਬ ਵਿਚ ਕੋਈ ਜਥੇਬੰਦ ਧਰਮ ਨਹੀਂ ਸੀ। ਇਥੋਂ ਦੇ ਲੋਕ ਵੀ ਅੱਗ, ਪਾਣੀ, ਆਸਮਾਨ, ਸੂਰਜ, ਸਮੁੰਦਰ, ਪਹਾੜ, ਮੀਂਹ, ਬੱਦਲ ਵਗ਼ੈਰਾ ਦੀ ਪੂਜਾ ਕਰਿਆ ਕਰਦੇ ਸਨ। ਚਾਲਾਕ ਲੋਕਾਂ ਨੇ ਇਨ੍ਹਾਂ ਕੁਦਰਤੀ ਤਬਦੀਲੀਆਂ, ਸੋਮਿਆਂ ਤੇ ਆਫ਼ਤਾਂ ਨੂੰ ਦੇਵੀ, ਦੇਵਤੇ ਤੇ ਬਲਾਵਾਂ ਬਣਾ ਕੇ ਆਮ ਲੋਕਾਂ ਨੂੰ ਇਕ ਅਣ-ਦਿਸਦੀ ਤਾਕਤ ਦੇ ਗ਼ੁਲਾਮ ਬਣਾਇਆ ਹੋਇਆ ਸੀ। ਵਰਨਾ ਉਂਞ ਪੰਜਾਬ ਵਿਚ ਕੋਈ ਜਥੇਬੰਦ ਜਾਂ ਜਮਾਤੀ ਧਰਮ ਨਹੀਂ ਸੀ।

ਪੰਜਾਬ ਦੀ ਤਾਰੀਖ਼ ਵਿਚ ਕਿਸੇ ਜਮਾਤੀ ਜਾਂ ਜਥੇਬੰਦ ਧਰਮ ਵਜੋਂ ਸਭ ਤੋਂ ਪਹਿਲਾ ਨਾਂ ਬੁੱਧ ਧਰਮ ਦਾ ਹੀ ਆਉਂਦਾ ਹੈ। ਪੰਜਾਬ ਦੀ ਤਾਰੀਖ਼ ਭਾਵੇਂ ਬੁੱਧ ਧਰਮ ਦੇ ਤਾਲੀਮੀ ਅਦਾਰਿਆਂ, ਯੂਨੀਵਰਸਿਟੀਆਂ, ਸਤੂਪਾਂ ਤੇ ਮੱਠਾਂ ਦਾ ਜ਼ਿਕਰ ਭਾਵੇਂ

ਬਹੁਤਾ ਤਾਂ ਨਹੀਂ ਕਰਦੀ ਪਰ ਇਨ੍ਹਾਂ ਦੇ ਖੰਡਰਾਂ ਤੋਂ ਪਤਾ ਲਗਦਾ ਹੈ ਕਿ ਬੁੱਧ ਧਰਮ ਨੇ ਕਿਸੇ ਵੇਲੇ ਪੰਜਾਬ ਵਿਚ ਆਪਣਾ ਬੋਲਬਾਲਾ ਕਾਇਮ ਕੀਤਾ ਹੋਇਆ ਸੀ। ਇਸ ਸਾਰਾ ਕੁਝ ਦੇ ਪਿੱਛੇ ਬੁੱਧ ਧਰਮ ਦਾ ਆਪਣਾ ਖਾਸਾ ਨਹੀਂ ਬਲਕਿ ਮਹਾਰਾਜਾ ਅਸ਼ੋਕ ਦੀ ਹਕੂਮਤ ਦਾ 'ਜਲਵਾ' ਸੀ। ਰਾਜੇ ਦਾ ਧਰਮ ਅਪਣਾਉਣਾ ਜਿੱਥੇ ਚਾਪਲੂਸੀ, ਕਮਜ਼ੋਰੀ, ਮਜਬੂਰੀ ਅਤੇ ਦਿਖਾਵੇ ਵਿਚੋਂ ਪੈਦਾ ਹੁੰਦਾ ਹੈ ਉੱਥੇ ਹਕੂਮਤ ਦਾ ਡਰ ਤੇ ਇਸ ਦੀ ਤਾਕਤ ਦੀ ਦਹਿਸ਼ਤ ਵੀ ਆਪਣਾ ਰੋਲ ਅਦਾ ਕਰਦੀ ਹੈ। ਇਸੇ ਕਰ ਕੇ ਬੁੱਧ ਧਰਮ ਮਹਾਰਾਜਾ ਅਸ਼ੋਕ ਦੀ ਹਕੂਮਤ ਦੀ ਸ਼ਾਨੋ-ਸ਼ੌਕਤ ਦੇ ਦਿਨਾਂ ਤੱਕ ਹੀ ਫੈਲਿਆ। ਇਸ ਤੋਂ ਬਾਅਦ ਸਤਵੀਂ-ਅਠਵੀਂ ਸਦੀ ਵਿਚ ਰਾਜਪੂਤ ਰਾਜਿਆਂ ਦੀ ਹਕੂਮਤ ਆਉਣ ਨਾਲ ਬੁੱਧ ਧਰਮ ਦੇ ਸੈਂਟਰ ਅਲੋਪ ਹੋਣ ਲੱਗ ਪਏ। ਇਸ ਦੀ ਜਗ੍ਹਾ ਬ੍ਰਾਹਮਣੀ ਕਰਮ-ਕਾਂਡ ਦਾ ਫੈਲਾਅ ਸ਼ੁਰੂ ਹੋ ਗਿਆ ਤੇ ਇਸ ਦੇ ਨਾਲ ਹੀ ਬੁੱਧ ਧਰਮ ਦੇ ਅਦਾਰਿਆਂ ਦੇ ਨਿਸ਼ਾਨ ਤੱਕ ਮਿਟਾਏ ਜਾਣ ਲਗ ਪਏ। ਨਵੇਂ ਧਰਮ ਦੇ "ਪੁਜਾਰੀਆਂ" ਨੇ ਬੋਧੀਆਂ ਅਤੇ ਜੈਨੀਆਂ ਅਤੇ ਹੋਰ ਨਵੇਂ ਰਸਮੋਂ-ਰਿਵਾਜ, ਕਰਮ ਕਾਂਡ, ਧਾਰਮਿਕ ਰਿਵਾਇਤਾਂ, ਪੂਜਾ ਦੇ ਤਰੀਕੇ ਤੇ ਸੰਸਕਾਰ ਅਪਣਾ ਕੇ ਆਪਣਾ ਇਕ ਕਰਮ-ਕਾਂਡੀ ਸਿਸਟਮ ਕਾਇਮ ਕਰ ਲਿਆ। ਹਾਲਾਂ ਕਿ ਪੰਜਾਬ ਵਿਚ ਜੈਨੀਆਂ ਦਾ ਕੋਈ ਨਾਂ ਨਿਸ਼ਾਨ ਨਹੀਂ ਸੀ, ਪਰ ਭਾਰਤ ਵਿਚੋਂ ਵਰਧਮਾਨ ਮਹਾਂਵੀਰ ਦੇ ਚੇਲਿਆਂ ਵਿਚੋਂ ਕਈ ਪੰਜਾਬ ਵਿਚ ਆ ਵਸੇ ਸਨ ਅਤੇ ਕੁਝ ਨਵੇਂ ਹਮਲਾਵਰਾਂ, ਰਾਜਿਆਂ ਤੇ ਅਹਿਲਕਾਰਾਂ ਵਜੋਂ ਆਏ ਸਨ ਤੇ ਆਪਣੇ ਨਾਲ ਜੈਨ ਧਰਮ ਦੀਆਂ ਧਾਰਮਿਕ ਰਿਵਾਇਤਾਂ ਤੇ ਸੰਸਕਾਰ ਵੀ ਲੈ ਆਏ ਸਨ। ਇਸੇ ਕਰ ਕੇ ਪੰਜਾਬ ਵਿਚ ਫੈਲੇ ਨਵੇਂ ਬ੍ਰਾਹਮਣੀ ਕਰਮ-ਕਾਂਡ (ਜਿਸ ਨੂੰ ਮੁਸਲਮਾਨ ਹਮਲਾਵਰਾਂ ਨੇ 'ਸਿੰਧੂ/ਹਿੰਦੂ' ਆਖਿਆ) ਵਿਚ ਬੋਧੀਆਂ, ਜੈਨੀਆਂ ਅਤੇ ਕਬਾਇਲੀ ਰਿਵਾਇਤਾਂ ਤੇ ਸੰਸਕਾਰਾਂ ਨੇ ਆਪਣੀ ਜਗ੍ਹਾ ਬਣਾ ਲਈ। ਵਕਤ ਦੇ ਬੀਤਣ ਨਾਲ ਇਹ ਰਿਵਾਇਤਾਂ ਤੇ ਸੰਸਕਾਰ ਇਕ "ਧਰਮ" ਵਜੋਂ ਕਾਇਮ ਹੋ ਗਏ। ਪੰਜਾਬ ਦਾ ਮੌਜੂਦਾ ਬ੍ਰਾਹਮਣੀ ਕਰਮ-ਕਾਂਡ ਇਨ੍ਹਾਂ ਵੱਖ-ਵੱਖ ਪੈਟਰਨ ਵਾਲੇ ਸੰਸਕਾਰਾਂ, ਰਿਵਾਇਤਾਂ ਤੇ ਅਕੀਦੇ ਦੇ ਮਿਲਗੋਭੇ ਦਾ ਧਰਮ ਹੈ। ਇਸੇ ਕਰ ਕੇ ਪੰਜਾਬ ਹਿੰਦੁਸਤਾਨ, ਦਰਾਵੜਸਤਾਨ, ਬੰਗਾਲ, ਮਰਹੱਟੇ ਅਤੇ ਰਾਜਪੂਤਾਂ ਦੇ ਮੁਲਕਾਂ ਤੋਂ ਵੱਖਰਾ ਹੈ ਇਨ੍ਹਾਂ ਸਾਰਿਆਂ ਦਾ ਅਕੀਦਾ, ਰਿਵਾਇਤਾਂ, ਸੰਸਕਾਰ ਅਤੇ ਪੂਜਾ ਦੇ ਤਰੀਕੇ ਇਕ ਦੂਜੇ ਤੋਂ ਵੱਖਰੇ ਹਨ।

ਇਨ੍ਹਾਂ ਦੇ ਦੇਵਤੇ ਵੀ ਵੱਖ-ਵੱਖ ਸਨ। ਕਿਸੇ ਜਗ੍ਹਾ ਸੂਰਜ ਸੀ ਤੇ ਕਿਤੇ ਚੰਨ, ਕਿਸੇ ਜਗ੍ਹਾ ਅੱਗ ਦੇਵਤਾ ਸੀ ਤੇ ਕਿਤੇ ਇੰਦਰ ਤੇ ਬੱਦਲ 'ਦੇਵਤੇ' ਸਨ। ਕਿਸੇ ਜਗ੍ਹਾ ਸ਼ਿਵਜੀ ਦੇਵਤਾ ਸੀ ਤੇ ਕਿਤੇ ਵਿਸ਼ਨੂੰ। ਇੰਞ ਹੀ ਕਿਸੇ ਇਲਾਕੇ ਵਿਚ ਰਾਜਾ ਰਾਮ ਮਕਬੂਲ ਸੀ ਤੇ ਕਿਸੇ ਜਗ੍ਹਾ ਰਾਜਾ ਕ੍ਰਿਸ਼ਨ। ਵਕਤ ਬੀਤਣ ਨਾਲ ਇਨ੍ਹਾਂ ਦੇਵੀ-ਦੇਵਤਿਆਂ ਦੇ ਬੁਤ ਬਣਨ ਲੱਗੇ ਤੇ ਇਨ੍ਹਾਂ ਦੇ ਨਾਂ 'ਤੇ ਮੰਦਰ ਵੀ ਬਣਨ ਲੱਗ ਪਏ। ਇਨ੍ਹਾਂ ਮੰਦਰਾਂ ਵਿਚ ਬੁੱਤਾਂ ਦੀ ਪੂਜਾ ਵੀ ਹੋਣ ਲੱਗ ਪਈ। ਹੌਲੀ-ਹੌਲੀ ਪੁਜਾਰੀ ਜਮਾਤ ਵੀ ਕਾਇਮ ਹੋ ਗਈ। ਵਕਤ ਦੇ ਬੀਤਣ ਨਾਲ ਇਸ ਜਮਾਤ ਨੇ ਵੱਖ-ਵੱਖ ਮੰਦਰਾਂ

ਵਿਚ ਹੋਣ ਵਾਲੇ ਪੂਜਾ ਪਾਠ ਨੂੰ ਆਪਣੀ ਰੋਜ਼ੀ ਦਾ ਵਸੀਲਾ ਬਣਾ ਲਿਆ। ਮਗਰੋਂ ਇਸ ਨਾਲ ਆਪਸੀ ਮੁਫ਼ਾਦ ਵੀ ਟਕਰਾਉਣ ਲੱਗ ਪਏ। ਰਾਜਿਆਂ ਨੇ ਦੇਵਤਿਆਂ ਦੇ ਪੁਜਾਰੀਆਂ ਨੂੰ ਸਰਪ੍ਰਸਤੀ ਦੇਣੀ ਤੇ ਲੈਣੀ ਸ਼ੁਰੂ ਕਰ ਦਿੱਤੀ। ਸਮਾਂ ਬੀਤਣ ਨਾਲ ਰਾਜਿਆਂ ਨੇ ਇਸ ਪੁਜਾਰੀ ਜਮਾਤ ਨੂੰ ਆਪਣੇ ਮੁਫ਼ਾਦ ਵਾਸਤੇ ਵਰਤਣਾ ਸ਼ੁਰੂ ਕਰ ਦਿੱਤਾ।

ਇਸ ਪੈਂਤੜੇ ਦੇ ਇਹ ਹਿੱਸੇ ਵਜੋਂ ਰਾਜਿਆਂ ਨੇ ਇਨ੍ਹਾਂ ਪੁਜਾਰੀਆਂ ਦਾ ਆਪਸੀ ਟਕਰਾਅ ਖ਼ਤਮ ਕਰਵਾਉਣ ਦੀ ਕੋਸ਼ਿਸ਼ ਵੀ ਕੀਤੀ। ਕੁਝ ਚਲਾਕ ਪੁਜਾਰੀਆਂ ਨੇ ਆਪਣੇ ਕਾਇਮ ਕੀਤੇ ਹੋਏ ਡੇਰਿਆਂ ਅਤੇ ਮੰਦਰਾਂ ਵਿਚ ਇਕ ਤੋਂ ਵਧ ਬੁੱਤ ਰੱਖਣੇ ਸ਼ੁਰੂ ਕਰ ਦਿੱਤੇ ਤਾਂ ਜੋ ਉਹ ਹਰ ਤਰ੍ਹਾਂ ਦੇ ਸ਼ਰਧਾਲੂ ਤੋਂ ਦਾਨ ਲੈ ਸਕਣ। ਹੌਲੀ-ਹੌਲੀ ਦੇਵਤੇ ਸਾਂਝੇ ਬਣਦੇ ਗਏ। ਇਨ੍ਹਾਂ ਦੀ ਸਾਂਝ 'ਚੋਂ ਪੈਦਾ ਹੋਏ ਕਰਮ ਕਾਂਡ ਨੂੰ 'ਹਿੰਦੂ ਮਤ' ਆਖਿਆ ਜਾਣ ਲੱਗ ਪਿਆ ਅਤੇ ਇਹ ਨਾਂ ਵੀ ਇਨ੍ਹਾਂ ਨੇ ਆਪ ਨਹੀਂ ਚੁਣਿਆ ਸੀ ਬਲਕਿ ਮੁਸਲਮਾਨਾਂ ਵਲੋਂ ਦਿੱਤਾ ਗਿਆ ਸੀ। ਇਸ ਨਾਂ ਨੂੰ ਯੂਰਪੀਨਾਂ ਤੇ ਹੋਰ ਯਾਤਰੂਆਂ ਨੇ ਵਧੇਰੇ ਮਕਬੂਲੀਅਤ ਦਿਵਾਈ।

ਮੁਹੰਮਦ ਗੌਰੀ ਤੇ ਹੋਰ ਮੁਸਲਮਾਨ ਹਮਲਾਵਾਰਾਂ ਦੇ ਆਉਣ ਤੋਂ ਬਾਅਦ ਪੰਜਾਬ ਵਿਚ ਇਸਲਾਮ ਨੇ ਵੀ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ । ਇਸਲਾਮ ਦੇ ਫੈਲਾਅ ਪਿੱਛੇ ਡਰ ਤੇ ਦਹਿਸ਼ਤ ਵਧੇਰੇ ਸੀ। ਉਂਞ ਇਸ ਪਿੱਛੇ ਸ਼ੇਖ ਫਰੀਦ ਵਰਗੇ ਸੂਫ਼ੀ ਪਰਚਾਰਕਾਂ ਦੇ ਰੋਲ ਦੇ ਨਾਲ-ਨਾਲ ਜਬਰੀ ਧਰਮ-ਬਦਲੀ ਅਤੇ ਹਾਕਮ ਦੇ ਪਿਛਲੱਗ ਬਣਨ ਦੀ ਕਮਜ਼ੋਰੀ ਵੀ ਸ਼ਾਮਿਲ ਸੀ। ਹਿੰਦੂਆਂ ਵਿਚ ਇਸਲਾਮ ਦੇ ਫੈਲਾਅ ਦੀਆਂ ਕੋਸ਼ਿਸ਼ਾਂ ਦਾ ਟਾਕਰਾ ਕਰਨ ਦੀ ਹਿੰਮਤ ਤਾਂ ਕੀ ਆਪਣੇ ਧਰਮ ਤੇ ਕਲਚਰ ਦੀ ਹਿਫ਼ਾਜ਼ਤ ਕਰਨ ਦੀ ਜੁਰਅਤ ਹੀ ਨਹੀਂ ਬਲਕਿ ਉਮੀਦ ਵੀ ਖ਼ਤਮ ਹੋ ਚੁਕੀ ਸੀ। ਉਹ ਸਾਰਾ ਕੁਝ ਪੱਥਰ ਤੇ ਮਿੱਟੀ ਦੇ ਬੁਤਾਂ ਦੇ ਆਸਰੇ ਅਤੇ ਗ਼ੈਬੀ ਤਾਕਤਾਂ ਦੇ ਰਹਿਮ 'ਤੇ ਹੀ ਛੱਡੀ ਬੈਠੇ ਸਨ। ਉਹ ਧਰਮ ਦੇ ਹੱਕ ਵਾਸਤੇ ਡਟਣ ਤਾਂ ਕੀ ਸੋਚਣ ਲਈ ਵੀ ਤਿਆਰ ਨਹੀਂ ਸਨ।

ਇਸੇ ਦੌਰ ਵਿਚ ਪੰਜਾਬ ਦੀ ਸਰਜ਼ਮੀਂ 'ਤੇ ਸਿੱਖ ਧਰਮ ਨੇ ਜਨਮ ਲਿਆ। ਪੰਜਾਬ ਹੀ ਨਹੀਂ ਸਾਰੇ ਮਹਾਂਦੀਪ ਵਿਚ ਪਿਛਲੇ ਪੰਦਰਾਂ ਸੌ ਸਾਲ ਦੀ ਤਾਰੀਖ਼ ਵਿਚ ਕੋਈ ਹਸਤੀ ਐਸੀ ਨਹੀਂ ਸੀ ਜਿਸ ਨੇ ਕਿਸੇ ਜ਼ਾਲਮ ਹਾਕਮ ਜਾਂ ਦਹਿਸ਼ਤਗਰਦ ਦੇ ਖ਼ਿਲਾਫ਼ ਆਵਾਜ਼ ਉਠਾਈ ਹੋਵੇ। ਬਾਬਰ ਨੂੰ "ਜਾਬਰ" ਆਖਣਾ, ਰਾਜਿਆਂ ਨੂੰ "ਸ਼ੀਂਹ" ਤੇ ਉਸ ਦੇ ਅਹਿਲਕਾਰਾਂ ਨੂੰ "ਕੁੱਤੇ" ਆਖਣਾ, ਹਮਲਾਵਰ ਦੀ ਫ਼ੌਜ ਨੂੰ "ਪਾਪ ਦੀ ਜੰਞ" ਦਾ ਨਾਂ ਦੇਣਾ, ਬਾਬਰ ਨੂੰ "ਜਮ" ਗਰਦਾਨਣਾ; ਏਸ ਜਜ਼ੀਰੇ ਵਾਸਤੇ ਇਕ ਵੱਡੀ ਬਗ਼ਾਵਤ ਤੇ ਅਨੋਖਾ ਇਨਕਲਾਬ ਸੀ। ਇਸ ਅਣਖ ਅਤੇ ਦਲੇਰੀ ਨੂੰ ਗੁਰੂ ਨਾਨਕ ਸਾਹਿਬ ਦੇ ਵਾਰਿਸਾਂ ਨੇ ਵੀ ਦੁਹਰਾਇਆ। ਸਾਰੇ ਮਹਾਂਦੀਪ ਵਿਚ ਹਕੂਮਤ ਨੂੰ ਚੈਲੰਜ ਕਰਨ ਵਾਲੇ ਧਾਰਮਿਕ ਆਗੂ ਤਾਰੀਖ਼ ਵਿਚ ਪਹਿਲੀ ਵਾਰ ਸਾਹਵੇਂ ਆਏ ਸਨ। ਇਹ ਉਹ ਵੇਲਾ ਸੀ ਜਦੋਂ ਇਸ ਸਬ-ਕਾਂਟੀਨੈਂਟ ਦੀ ਆਖ਼ਰੀ ਅਣਖੀਲੀ ਕੌਮ

ਰਾਜਪੂਤਾਂ ਵਿਚੋਂ ਵੀ ਬਹੁਤਿਆਂ ਨੇ ਹਥਿਆਰ ਸੁੱਟ ਕੇ ਆਪਣੀ ਅਣਖ ਦਾ ਸੌਦਾ ਕਰ ਲਿਆ ਸੀ ਤੇ ਉਹ ਅਕਬਰ ਤੇ ਹੋਰ ਮੁਗ਼ਲਾਂ ਨੂੰ ਆਪਣੀਆਂ ਧੀਆਂ ਦੇ ਡੋਲੇ ਦੇ ਕੇ ਬੇਗ਼ੈਰਤ ਅਖਵਾਉਣ ਲੱਗਿਆਂ ਵੀ ਸੰਗ ਨਹੀਂ ਕਰਦੇ ਸਨ।

ਅਜਿਹੇ ਵੇਲਿਆਂ ਵਿਚ ਗੁਰੂ ਸਾਹਿਬ ਨੇ ਲੋਕਾਂ ਨੂੰ ਅਣਖ ਨਾਲ ਜੀਣ ਦੀ ਜਾਚ ਸਿਖਾਈ। ਗੁਰੂ ਸਾਹਿਬ ਨੇ ਪੰਜਾਬੀਆਂ ਨੂੰ ਜਿਥੇ ਇਕ ਅਕਾਲ ਪੁਰਖ ਦੀ ਹਸਤੀ ਦਾ ਅਹਿਸਾਸ ਕਰਵਾਇਆ, ਉੱਥੇ ਅਣਖ ਤੇ ਸ਼ਾਨ ਵੀ ਦਿੱਤੀ। ਗੁਰੂ ਸਾਹਿਬ ਦੇ ਧਰਮ ਨੇ ਵੱਡੀ ਤੋਂ ਵੱਡੀ ਤਾਕਤ, ਦਹਿਸ਼ਤ, ਜ਼ੁਲਮ, ਜਬਰ ਅੱਗੇ ਸਿਰ ਝੁਕਾਉਣ, ਬੇਹਿਸ ਹੋਣ, ਦੂਜੇ-ਤੀਜੇ ਦਰਜੇ ਦੇ ਇਨਸਾਨ ਬਣ ਕੇ ਜੀਣ ਨੂੰ ਰੱਦ ਕੀਤਾ। ਗੁਰੂ ਸਾਹਿਬ ਨੇ ਸਿੱਖਾਂ ਵਿਚੋਂ ਅਹਿਸਾਸੇ-ਕਮਤਰੀ (ਹੀਣਤਾ ਭਾਵ) ਨੂੰ ਦੂਰ ਕੀਤਾ। ਪੰਜਾਬ ਦੇ ਕਲਚਰ ਵਿਚ ਜੋ ਅਣਖ ਅੱਜ ਨਜ਼ਰ ਆਉਂਦੀ ਹੈ ਉਹ ਗੁਰੂ ਸਾਹਿਬ ਦੀ ਹੀ ਦੇਣ ਹੈ। ਦੁਨੀਆਂ ਭਰ ਵਿਚ ਹਾਕਮ ਕੌਮਾਂ ਦੇ ਪੈਰੋਕਾਰਾਂ ਵਿਚ ਹੈਂਕੜ ਦਾ ਪਿਛੋਕੜ ਉਨ੍ਹਾਂ ਦੇ ਹੱਥ ਵਿਚ 'ਤਾਕਤ' ਹੋਣਾ ਹੈ। ਇਸ ਹੈਂਕੜ ਨੂੰ ਅਣਖ ਨਹੀਂ ਆਖ ਸਕਦੇ ਕਿਉਂਕਿ ਅਣਖ ਨਾਲ ਜੀਣ ਵਿਚ ਦੂਜੇ 'ਤੇ ਹਕੂਮਤ ਕਰਨ ਦੀ ਸੋਚ ਨਹੀਂ ਹੁੰਦੀ ਬਲਕਿ ਦੂਜੇ ਦੇ ਹੱਕ, ਵਜੂਦ, ਹਸਤੀ ਵਗ਼ੈਰਾ ਨੂੰ ਕਬੂਲ ਕਰਦੇ ਹੋਏ ਆਪਣੀ ਸ਼ਖ਼ਸੀਅਤ ਨੂੰ ਅਜ਼ਾਦੀ ਨਾਲ ਵਧਣ ਫੁੱਲਣ ਦਾ ਮਾਹੌਲ ਮੁਹੱਈਆ ਕਰਨਾ ਸ਼ਾਮਿਲ ਹੁੰਦਾ ਹੈ। ਬਹੁਤੀਆਂ ਹਾਕਮ ਕੌਮਾਂ ਵਿਚ ਅਣਖ ਦੀ ਜਗ੍ਹਾ ਹੈਂਕੜ ਹੁੰਦੀ ਹੈ। ਇਸ ਹੈਂਕੜ ਵਿਚ ਅਕਸਰ ਧੱਕੇ-ਸ਼ਾਹੀ ਦੇ ਨਾਲ-ਨਾਲ ਦੂਜੇ ਧਰਮਾਂ, ਕੌਮਾਂ, ਨਸਲਾਂ ਨਾਲ ਨਫ਼ਰਤ ਵੀ ਸ਼ਾਮਲ ਹੋ ਜਾਇਆ ਕਰਦੀ ਹੈ। ਸਿੱਖ ਧਰਮ ਨੇ ਇਨਸਾਨ ਨੂੰ ਜਿਸ ਅਣਖ ਦਾ ਤੋਹਫ਼ਾ ਦਿੱਤਾ ਹੈ ਉਸ ਦਾ ਅਸਲਾ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥" (ਸਫ਼ਾ 1427) ਵਿਚ ਪੇਸ਼ ਹੈ। ਇਕ ਸਿੱਖ ਨੇ ਜਿਥੇ ਆਪ ਅਣਖ ਨਾਲ ਜੀਣਾ ਸੀ, ਉੱਥੇ ਦੂਜਿਆਂ ਨੂੰ ਵੀ ਅਣਖ ਤੇ ਸ਼ਾਨੋ-ਸ਼ੌਕਤ ਨਾਲ ਜੀਣ ਦਾ ਮਾਹੌਲ ਮੁਹੱਈਆ ਕਰਨਾ ਹੈ। ਅੱਜ ਸਿੱਖ-ਪੰਜਾਬੀਆਂ ਦਾ ਆਨ-ਸ਼ਾਨ ਨਾਲ ਜੀਣਾ ਗੁਰੂ ਸਾਹਿਬ ਦੀ ਲਾਸਾਨੀ ਦੇਣ ਹੈ ਅਤੇ ਇਹ ਦੇਣ ਗ਼ੈਰ-ਸਿੱਖਾਂ ਵਿਚ ਅੱਜ ਵੀ ਬਹੁਤ ਘੱਟ ਨਜ਼ਰ ਆਉਂਦੀ ਹੈ।

ਜਿਥੇ ਗੁਰੂ ਸਾਹਿਬ ਨੇ ਨਿਰਵੈਰ (ਭੈ ਕਾਹੂ ਕਉ ਦੇਤ ਨਹਿ) ਤੇ ਨਿਰਭਉ (ਨਹਿ ਭੈ ਮਾਨਤ ਆਨ) ਦਾ ਪੈਗ਼ਾਮ ਦਿੱਤਾ, ਉੱਥੇ ਸਿੱਖ ਨੂੰ ਮੀਰੀ-ਪੀਰੀ ਦੀ ਇੱਕਤਾ (ਅਕਾਲ ਤਖ਼ਤ ਸਾਹਿਬ ਦਾ ਫ਼ਲਸਫ਼ਾ) ਅਤੇ ਦੋ ਤਲਵਾਰਾਂ ਦੇ ਮੇਲ ਤੋਂ ਬਣਿਆ ਖੰਡਾ ਤੇ ਇਸ ਦੀ ਪਾਹੁਲ ਵੀ ਦਿੱਤੀ। ਇੰਞ ਹੀ "ਸ਼ਸਤਰ ਗ਼ਰੀਬ ਦੀ ਰੱਖਿਆ, ਜਰਵਾਣੇ ਦੀ ਭੱਖਿਆ" ਵਾਸਤੇ ਦਾ ਪੈਗ਼ਾਮ ਵੀ ਦਿੱਤਾ। ਯਾਨਿ ਸਿੱਖ ਨੇ ਬੇਬਸ, ਕਮਜ਼ੋਰ, ਨਿਤਾਣੇ ਦਾ ਮੁਹਾਫ਼ਿਜ਼ ਬਣਨਾ ਹੈ ਅਤੇ ਜ਼ੁਲਮ ਦੇ ਖ਼ਿਲਾਫ਼ ਡਟ ਕੇ ਲੜਨਾ ਹੈ। ਜੇ ਸਿੱਖ ਕਿਸੇ ਦੀ ਬਾਂਹ ਫੜਦਾ ਹੈ ਤਾਂ ਆਪਣਾ ਸਿਰ ਦੇ ਕੇ ਵੀ ਉਸ ਦੀ ਰੱਖਿਆ ਕਰਦਾ ਹੈ। ਗ਼ਰੀਬ ਦੀ ਬਾਂਹ ਫੜਨਾ ਤੇ ਜ਼ੁਲਮ ਦੇ ਖ਼ਿਲਾਫ਼ ਲੜਨਾ, ਸਿੱਖ ਦੀ ਖ਼ੂਬੀ ਹੈ ਅਤੇ ਇਹ ਗੁਰੂ ਸਾਹਿਬ ਦੀ ਦੇਣ ਹੀ ਹੈ। ਪਰ, ਇਕ ਗੱਲ ਬੜੀ ਕਾਬਲੇ-ਗ਼ੌਰ ਹੈ ਕਿ ਗੁਰੂ

ਸਾਹਿਬ ਨੇ ਸਿੱਖ ਨੂੰ ਦਿੱਤੀ ਤਲਵਾਰ ਨੂੰ ਕ੍ਰਿਪਾਨ (ਆਨ ਵਾਸਤੇ ਕ੍ਰਿਪਾ ਨਾਲ ਵਰਤਣਾ) ਬਣਾ ਦਿੱਤਾ।

ਕਿਸੇ ਦਾ ਪਿਛਲੱਗ ਕਦੇ ਨਾ ਬਣਨ ਜਾਂ ਰਹਿਣ ਦੀ ਸੋਚ ਅੱਜ ਸਿੱਖਾਂ ਦੀ ਕੌਮੀ ਖ਼ੂਬੀ ਹੈ। ਇਸ ਦਾ ਪਿਛੋਕੜ ਵੀ ਗੁਰੂ ਸਾਹਿਬ ਵਲੋਂ ਸਿੱਖ ਨੂੰ "ਸਿਰਦਾਰੀ" ਦੀ ਬਖ਼ਸ਼ਿਸ਼ ਹੀ ਹੈ। ਹਰ ਸਿੱਖ ਖਾਲਸਾ ਹੈ। ਖਾਲਸਾ ਅਰਬੀ ਜ਼ਬਾਨ 'ਚੋਂ ਆਇਆ ਲਫ਼ਜ਼ ਹੈ। ਇਸ ਦਾ ਮਾਅਨਾ ਹੈ: "ਉਹ ਜ਼ਮੀਨ ਜੋ ਬਾਦਸ਼ਾਹ ਦੀ ਸਿੱਧੀ ਆਪਣੀ ਹੋਵੇ, ਯਾਨਿ ਪੂਰੀ ਤਰ੍ਹਾਂ ਆਜ਼ਾਦ/ਖ਼ੁਦਮੁਖ਼ਤਿਆਰ"। ਅਕਾਲ ਪੁਰਖ ਦੇ ਖਾਲਸੇ ਦਾ ਮਤਲਬ ਇਹ ਵੀ ਹੈ: "ਅਕਾਲ ਪੁਰਖ ਦੀ ਸਿੱਧੀ ਰਿਆਇਆ।" ਸਿੱਖ ਆਪਣੇ ਅਤੇ ਅਕਾਲ ਪੁਰਖ ਦੇ ਵਿਚਕਾਰ ਕੋਈ ਵਜੂਦ ਨਹੀਂ ਮੰਨਦਾ। ਰੂਹਾਨੀ ਤੇ ਸਿਆਸੀ ਖ਼ੁਦਮੁਖ਼ਤਿਆਰੀ ਖਾਲਸੇ ਦਾ ਖਾਸਾ ਹੈ। ਇਸੇ ਸਿਰਦਾਰੀ ਤੇ ਖ਼ੁਦਮੁਖ਼ਤਿਆਰੀ ਨੇ ਪੰਜਾਬੀਆਂ ਵਿਚ ਕਿਸੇ ਦਾ "ਪਿਛਲੱਗ ਨਾ ਬਣਨ" ਦੀ ਸੋਚ ਪੈਦਾ ਕੀਤੀ। ਪੰਜਾਬ ਦੇ ਕਲਚਰ ਨੂੰ ਇਹ ਦੇਣ ਵੀ ਗੁਰੂ ਸਾਹਿਬ ਦੀ ਹੀ ਹੈ। ਇਹ ਗੱਲ ਹੈਰਾਨੀ ਵਾਲੀ ਹੈ ਕਿ ਇਹ "ਸਿਰਦਾਰੀ", "ਖ਼ੁਦਮੁਖ਼ਤਿਆਰੀ" ਅਤੇ "ਖ਼ੁਦਦਾਰੀ" ਦੀ ਸੋਚ ਪੰਜਾਬ ਦੇ ਗ਼ੈਰ-ਸਿੱਖਾਂ ਵਿਚ "ਇਕ ਕੌਮੀ ਖ਼ੂਬੀ" ਵਜੋਂ ਅੱਜ ਵੀ ਵਜੂਦ ਨਹੀਂ ਰੱਖਦੀ।

ਗੁਰੂ ਸਾਹਿਬ ਨੇ ਪੰਜਾਬ ਵਿਚੋਂ ਪੁਜਾਰੀ ਜਮਾਤ ਵੱਲੋਂ ਪੈਦਾ ਕੀਤੀ "ਜ਼ਾਤ-ਪਾਤ" ਦੀ ਨਫ਼ਰਤ ਨੂੰ ਖ਼ਤਮ ਕਰਨ ਵਿਚ ਵੀ ਅਹਿਮ ਰੋਲ ਅਦਾ ਕੀਤਾ। ਗੁਰੂ ਕਾਲ ਤੋਂ ਪਹਿਲਾਂ ਪੰਜਾਬ ਵਿਚ ਬ੍ਰਾਹਮਣ, ਖਤਰੀ ਅਤੇ ਰਾਜਪੂਤ ਦਾ ਦਰਜਾ ਤਰਖਾਣ, ਜੱਟ, ਸੈਣੀ, ਕੰਬੋ, ਲੁਬਾਣੇ ਤੋਂ ਕਿਤੇ ਉਚੇਰਾ ਸੀ। ਪਰ ਗੁਰੂ ਸਾਹਿਬ ਨੇ "ਲੰਗਰ, ਸੰਗਤ ਤੇ ਪੰਗਤ" ਵਿਚ ਜਿੱਥੇ "ਅਖੌਤੀ ਵੱਡੇ ਦੀ ਹੰਕਾਰੀ ਸੋਚ" ਦਾ ਖ਼ਾਤਮਾ ਕੀਤਾ ਉਥੇ "ਅਖੌਤੀ-ਛੋਟੇ ਦੇ ਅਹਿਸਾਸੇ-ਕਮਤਰੀ" ਨੂੰ ਵੀ ਜਲਾਵਤਨ ਕੀਤਾ। ਸਿੱਖ ਤਾਰੀਖ਼ ਤੇ ਸਿੱਖ ਕਲਚਰ ਵਿਚ ਭਾਈ ਲਾਲੋ ਤਰਖਾਣ, ਮੂਲਾ ਖਤਰੀ, ਬਾਬਾ ਬੁੱਢਾ ਜੱਟ, ਚੰਗਾ ਭਾਟੜਾ, ਮਰਦਾਨਾ ਮਿਰਾਸੀ, ਲਹਿਣਾ ਖਤਰੀ, ਮੰਡੀ ਦਾ ਰਾਜਪੂਤ ਰਾਜਾ, ਪੰਡਤ ਬ੍ਰਹਮ ਦੇਵ (ਮੱਟਨ) ਸਾਰਿਆਂ ਦਾ ਇਕੋ ਦਰਜਾ ਸੀ। ਦਸਮ ਪਾਤਿਸ਼ਾਹ ਵੇਲੇ ਵੀ ਭਾਈ ਜੀਵਨ ਸਿੰਘ ਰੰਘਰੇਟਾ, ਭਾਈ ਮਨੀ ਸਿੰਘ ਪਰਮਾਰ-ਰਾਜਪੂਤ, ਭਾਈ ਕਿਰਪਾ ਰਾਮ (ਸਿੰਘ) ਦੱਤ-ਪੰਡਤ, ਭਾਈ ਹਜ਼ਾਰੀ-ਭੰਡਾਰੀ-ਦਰਬਾਰੀ ਬਾਣੀਏ, ਬਾਬਾ ਦਰਬਾਰਾ ਸਿੰਘ ਛੀਂਬਾ, ਭਾਈ ਗੁਰਦਿੱਤਾ ਰੰਧਾਵਾ-ਜੱਟ, ਪਾਲਿਤ ਜ਼ੋਰਾਵਰ ਸਿੰਘ ਤਰਖਾਣ, ਭਾਈ ਗੁਰਸਾ ਸਿੰਘ ਗਹੂਣੀਆ-ਸੈਣੀ ਅਤੇ ਹੋਰ ਜ਼ਾਤਾਂ ਵਾਲੇ ਕਿਤੇ ਵੀ ਵੱਖ-ਵੱਖ ਨਜ਼ਰ ਨਹੀਂ ਆਉਂਦੇ। ਗੁਰੂ ਸਾਹਿਬ ਨੇ ਜਿੱਥੇ ਜ਼ਾਤ-ਪਾਤ, ਅਮੀਰ-ਗਰੀਬ, ਉੱਚੇ ਨੀਵੇਂ ਦੀ ਦਰਜਾਬੰਦੀ ਖ਼ਤਮ ਕੀਤੀ ਉੱਥੇ ਅਖੌਤੀ-ਮਾਰਸ਼ਲ ਜ਼ਾਤ ਦਾ ਭਰਮ ਵੀ ਤੋੜਿਆ। ਗੁਰੂ ਸਾਹਿਬ ਨੇ ਖੰਡੇ ਦੀ ਪਾਹੁਲ ਹਾਸਿਲ ਕਰਨ ਵਾਲੇ ਹਰ ਸਿੱਖ ਨੂੰ ਮਾਰਸ਼ਲ ਬਣਾ ਕੇ ਕੁਝ ਖ਼ਾਸ ਕੌਮਾਂ ਦਾ ਮਾਰਸ਼ਲ ਹੋਣ ਦੀ ਮਨਾਪਲੀ ਦਾ ਭਰਮ ਵੀ ਤੋੜ ਦਿੱਤਾ। ਜਿਹੜੇ ਪੰਜਾਬੀ ਲੋਕ, ਗ਼ਜ਼ਨਵੀ, ਬਾਬਰ, ਔਰੰਗਜ਼ੇਬ ਦੀਆਂ ਫ਼ੌਜਾਂ ਦਾ ਨਾਂ ਸੁਣ ਕੇ ਵੀ ਸਹਿਮ ਜਾਂਦੇ ਸਨ, ਉਨ੍ਹਾਂ ਨੂੰ ਖੰਡੇ ਦੀ

ਪਾਹੁਲ ਨੇ ਅਮਲੀ ਰੂਪ ਵਿਚ ਸ਼ੇਰ ਬਣਾ ਦਿੱਤਾ। ਸਿੱਖਾਂ ਵਿਚ ਬਹਾਦਰੀ ਦੀ ਕੌਮੀ ਖ਼ੂਬੀ 'ਖੰਡੇ ਦੀ ਪਾਹੁਲ' ਦੀ ਦੇਣ ਹੈ। ਅੱਜ ਵੀ ਪਾਹੁਲਧਾਰੀ ਅਤੇ ਪਾਹੁਲ-ਹੀਣ ਦੇ ਜਜ਼ਬਾਤ ਵਿੱਚੋਂ ਇਸ ਨੂੰ ਵੇਖਿਆ ਜਾ ਸਕਦਾ ਹੈ।

ਸਿੱਖਾਂ ਵਿਚ ਸਿਰਫ਼ ਬਹਾਦਰੀ ਹੀ ਨਹੀਂ, ਕੁਰਬਾਨੀ ਦੀ ਰੂਹ ਵੀ ਭਰਪੂਰ ਹੈ। ਇਸ ਦਾ ਮੁੱਢ ਵੀ 30 ਮਈ 1606 ਦੇ ਦਿਨ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਨਾਲ ਬੱਝਦਾ ਹੈ। ਗੁਰੂ ਅਰਜਨ ਸਾਹਿਬ ਸਾਊਥ-ਏਸ਼ੀਆ ਜਜ਼ੀਰੇ ਦੀ ਤਵਾਰੀਖ਼ ਦੇ ਪਹਿਲੇ ਸ਼ਹੀਦ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੂਰੇ ਪਰਿਵਾਰ ਦੀਆਂ ਕੁਰਬਾਨੀਆਂ ਦੇ ਕੇ ਆਨ ਤੇ ਸ਼ਾਨ ਦੀ ਜ਼ਿੰਦਗੀ ਵਾਸਤੇ ਜੂਝਣ ਤੇ ਕੁਰਬਾਨ ਹੋਣ ਦਾ ਜੋ ਸਬਕ ਦਿੱਤਾ ਉਹ ਅੱਜ ਸਿੱਖ-ਸੁਭਾਅ ਦਾ ਇਕ ਅਹਿਮ ਹਿੱਸਾ ਹੈ। ਸਿੱਖ ਪੰਥ ਨੇ ਕੁਰਬਾਨੀ ਕਰਨ ਦੀ ਇਸ ਭਾਵਨਾ ਨੂੰ ਗੁਰੂ ਸਾਹਿਬ ਤੋਂ ਮਗਰੋਂ ਵੀ ਕਈ ਵਾਰ ਜ਼ਾਹਰਾ ਕਰ ਕੇ ਵਿਖਾਇਆ। ਅਠਾਰਵੀਂ ਸਦੀ ਦੇ ਛੇ-ਸੱਤ ਦਹਾਕੇ ਜੂਝਣਾ, ਸਿੱਖਾਂ ਤੇ ਅੰਗਰੇਜ਼ਾਂ ਦੀਆਂ ਲੜਾਈਆਂ, ਗ਼ਦਰ ਪਾਰਟੀ, ਅਕਾਲੀ ਲਹਿਰ, ਗੁਰੂ ਦਾ ਬਾਗ਼ ਅਤੇ ਜੈਤੋ ਦੇ ਮੋਰਚੇ, ਬਬਰ ਅਕਾਲੀ ਲਹਿਰ, ਮੁਲਕ ਦੀ ਆਜ਼ਾਦੀ ਦੀ ਜੱਦੋਜ਼ਹਿਦ ਵਿਚ ਸਿੱਖਾਂ ਦਾ ਹਿੱਸਾ, ਪੰਜਾਬੀ ਸੂਬਾ ਮੋਰਚਾ, ਧਰਮ ਯੁੱਧ ਮੋਰਚਾ, ਖਾੜਕੂ ਲਹਿਰ ਵਗ਼ੈਰਾ ਗੁਰੂ ਸਾਹਿਬ ਵੱਲੋਂ ਸਿੱਖਾਂ ਨੂੰ ਮਿਲੀ ਕੁਰਬਾਨੀ ਦੀ ਗੁੜ੍ਹਤੀ ਦਾ ਹੀ ਨਤੀਜਾ ਸਨ।

ਸਿੱਖ-ਪੰਜਾਬ ਵਿਚ "ਭਾਈਚਾਰਕ ਸੋਚ" ਗੁਰੂ ਸਾਹਿਬ ਦੀ ਹੀ ਦੇਣ ਹੈ। ਇਸ ਦੀ ਨੀਂਹ ਗੁਰੂ ਨਾਨਕ ਸਾਹਿਬ ਦੇ ਕਿਰਤ ਕਰਨ ਤੇ ਵੰਡ ਛਕਣ ਦੇ ਫ਼ਲਸਫ਼ੇ ਵਿਚ ਮੌਜੂਦ ਹੈ। ਗੁਰੂ ਨਾਨਕ ਸਾਹਿਬ ਦਾ ਹੁਕਮ ਹੈ ਕਿ ਹਰ ਇੱਕ ਸਿੱਖ ਆਪਣੀ ਅਖੌਤੀ-ਨਿਜੀ ਕਮਾਈ ਤੇ ਜਾਇਦਾਦ ਨੂੰ ਭਾਈਚਾਰੇ ਦੀ ਸਾਂਝੀ ਦੌਲਤ ਮੰਨੇ। ਇਸ ਨੂੰ ਕਮਿਊਨਿਸਟ ਫ਼ਲਸਫ਼ੇ ਤੋਂ ਵੱਖਰਿਆਉਣਾ ਬੜਾ ਜ਼ਰੂਰੀ ਹੈ। ਕਮਿਊਨਿਸਟ ਫ਼ਲਸਫ਼ੇ ਵਿਚ ਮੁਲਕ ਦੀ ਸਾਰੀ ਦੌਲਤ ਜਬਰੀ ਤੌਰ 'ਤੇ ਸਰਕਾਰੀ ਬਣ ਜਾਂਦੀ ਹੈ। ਪਰ ਸਿੱਖ ਫ਼ਲਸਫ਼ੇ ਵਿਚ 'ਵੰਡ ਛਕਣਾ' ਠੋਸਿਆ ਨਹੀਂ ਗਿਆ। ਇਹ ਆਪਣੀ ਚੋਣ ਨਾਲ ਹੈ। ਹਰ ਸਿੱਖ ਦਾ ਧਾਰਮਿਕ ਤੇ ਰੂਹਾਨੀ ਫ਼ਰਜ਼ ਹੈ ਕਿ ਉਹ ਆਪਣੇ ਚੌਗਿਰਦੇ ਵਿਚ ਲੋੜਵੰਦਾਂ ਦੀ ਮਦਦ ਕਰੇ। ਇਹ ਵੱਖਰੀ ਗੱਲ ਹੈ ਕਿ ਅੱਜ ਬਹੁਤ ਸਾਰੇ ਸਿੱਖ ਇਸ ਫ਼ਲਸਫ਼ੇ ਤੋਂ ਉਖੜ ਚੁਕੇ ਹਨ ਪਰ ਗੁਰੂ ਸਾਹਿਬ ਦੇ ਵੇਲੇ ਤੋਂ ਮਹਾਰਾਜਾ ਰਣਜੀਤ ਸਿੰਘ ਤੋਂ ਪਹਿਲਾਂ ਤੱਕ ਸਿੱਖਾਂ ਵਿਚ ਭਾਈਚਾਰਕ ਸਾਂਝ ਏਨੀ ਸੀ ਕਿ ਸਿਖਾਂ ਵਿਚ ਗ਼ਰੀਬੀ, ਭੁੱਖ, ਥੁੜ ਦਾ ਨਾਂ ਨਿਸ਼ਾਨ ਤਕ ਨਹੀਂ ਸੀ ਹੁੰਦਾ। ਉਦੋਂ ਅਸੀਂ ਗੁਰੂ ਦੇ ਰਸਤੇ 'ਤੇ ਚਲਦੇ ਸੀ ਤੇ ਹੁਣ ਅਸੀਂ ਉਸ ਰਸਤੇ ਤੋਂ ਬਹੁਤ ਦੂਰ ਹਾਂ। ਖ਼ੈਰ ਗੱਲ ਤਾਂ ਫ਼ਲਸਫ਼ੇ ਦੀ ਕਰ ਰਿਹਾ ਹਾਂ। ਗੁਰੂ ਨਾਨਕ ਸਾਹਿਬ ਦਾ ਵੰਡ ਛਕਣ ਦਾ ਫ਼ਲਸਫ਼ਾ ਮਗਰੋਂ ਦਸਵੇਂ ਪਾਤਿਸ਼ਾਹ ਵੇਲੇ ਤੱਕ "ਦਸਵੰਧ" ਦੇ ਨਾਂ ਹੇਠ ਇਕ "ਜਮਾਤ" ਵਜੋਂ ਕਾਇਮ ਹੋ ਗਿਆ ਸੀ। ਗੁਰੂ ਸਾਹਿਬ ਵੇਲੇ ਸਾਰੇ ਸਿੱਖਾਂ ਦਾ ਦਸਵੰਧ ਗੁਰੂ ਸਾਹਿਬ ਦੇ ਦਰਬਾਰ ਵਿਚ ਪੁੱਜਦਾ ਸੀ ਤੇ ਇਸ ਨਾਲ ਉਨ੍ਹਾਂ ਦੇ ਤਖ਼ਤ ਸਾਹਿਬ ਤੋਂ ਲੋੜਵੰਦ

ਸਿੱਖਾਂ ਦੀ ਮਦਦ ਕੀਤੀ ਜਾਇਆ ਕਰਦੀ ਸੀ। ਇਸੇ ਰਕਮ ਵਿਚੋਂ ਥੁੜ ਵਾਲੇ ਤੇ ਹੰਗਾਮੀ ਹਾਲਤ ਵਾਲੇ ਇਲਾਕਿਆਂ ਵਿਚ ਮਦਦ ਪਹੁੰਚਾਈ ਜਾਇਆ ਕਰਦੀ ਸੀ। ਵੱਖ-ਵੱਖ ਇਲਾਕਿਆਂ ਵਿਚ ਕਾਲ ਪੈਣ ਜਾਂ ਕਿਸੇ ਹੋਰ ਹੰਗਾਮੀ ਹਾਲਤ ਵੇਲੇ ਮਦਦ ਪਹੁੰਚਾਉਣ, ਖੂਹ ਲਾਉਣ, ਬਾਉਲੀਆਂ ਬਣਾਉਣ ਤੇ ਲੰਗਰ ਚਲਾਉਣ ਦਾ ਜ਼ਿਕਰ ਸਿੱਖ ਤਾਰੀਖ਼ 'ਚ ਵਾਰ-ਵਾਰ ਆਉਂਦਾ ਹੈ।

ਇੰਞ ਹੀ ਲੰਗਰ ਦੀ ਇੰਸਟੀਚਿਊਸ਼ਨ ਵੀ ਸਿੱਖਾਂ ਵਿਚ ਭਾਈਚਾਰਕ ਸਾਂਝ ਦੀ ਨਿਸ਼ਾਨੀ ਹੈ। ਲੰਗਰ 'ਚ ਇਕੋ ਜਿਹਾ ਖਾਣਾ, ਇਕੋ ਤਰੀਕੇ ਨਾਲ ਛਕਣ ਨਾਲ, ਸਿੱਖਾਂ ਵਿਚ ਇਕ ਘਰ ਦੇ ਜੀਅ ਹੋਣ ਦਾ ਅਹਿਸਾਸ ਪੈਦਾ ਹੋਣਾ ਸ਼ੁਰੂ ਹੋ ਗਿਆ। ਲੰਗਰ ਦਾ ਸਬਕ ਸਿੱਖ ਨੇ ਸਿਰਫ਼ ਲੰਗਰ ਹਾਲ ਵਿਚ ਹੀ ਨਹੀਂ ਅਪਣਾਉਣਾ ਬਲਕਿ ਗੁਰਦੁਆਰਾ ਕੰਪਲੈਕਸ ਤੋਂ ਬਾਹਰ, ਜ਼ਿੰਦਗੀ ਵਿਚ ਵੀ ਅਮਲ ਵਿਚ ਲਿਆਉਣਾ ਸੀ। ਮੈਂ ਇਹ ਦਾਅਵਾ ਨਹੀਂ ਕਰਦਾ ਕਿ ਹਰ ਸਿੱਖ ਵਿਚ ਇਹ ਸੋਚ ਅੱਜ ਵੀ ਹੈ ਪਰ ਘੱਟੋ-ਘੱਟ ਅਠ੍ਹਾਰਵੀਂ ਸਦੀ ਦੇ ਅਖ਼ੀਰ ਤੱਕ ਇਹ ਸੋਚ ਜ਼ਰੂਰ ਕਾਇਮ ਸੀ। ਇਹ ਦੇਣ ਵੀ ਗੁਰੂ ਸਾਹਿਬ ਦੀ ਹੀ ਸੀ ਕਿ ਖਤਰੀ, ਅਰੋੜੇ, ਬ੍ਰਾਹਮਣ ਤੇ ਰਾਜਪੂਤ, ਜੱਟ, ਚਮਾਰ ਤੇ ਭੰਗੀ ਦੇ ਹੱਥ ਦੀ ਪੱਕੀ ਤੇ ਉਸ ਵੱਲੋਂ ਪਰੋਈ ਹੋਈ ਰੋਟੀ ਖਾਣ ਲੱਗ ਪਏ। ਗੁਰੂ ਸਾਹਿਬ ਨੇ ਛੂਤ-ਛਾਤ ਨੂੰ ਸਿੱਖ ਕਲਚਰ 'ਚੋਂ ਫ਼ਾਰਖਤੀ ਦੇ ਦਿੱਤੀ। ਜੇ ਕੋਈ ਸਿੱਖ ਛੂਤ-ਛਾਤ ਦੀ ਸੋਚ ਜਿਊਂਦਾ ਹੈ ਤਾਂ ਉਹ ਯਕੀਨਨ ਗੁਰੂ ਸਾਹਿਬ ਦੀ ਸਿੱਖਿਆ ਤੋਂ ਕੋਹਾਂ ਦੂਰ ਹੈ।

ਦੁਨੀਆਂ ਵਿਚ ਸੇਵਾ ਦੀ ਭਾਵਨਾ ਵੀ ਗੁਰੂ ਸਾਹਿਬ ਦੀ ਦੇਣ ਹੈ। ਸਿੱਖ ਕਲਚਰ ਵਿਚ ਸੇਵਾ ਕਰਨਾ ਇਕ ਮਾਣ ਵਾਲੀ ਗੱਲ ਸਮਝੀ ਜਾਂਦੀ ਹੈ। ਨੀਵੇਂ ਤੋਂ ਨੀਵੇਂ ਕੰਮ ਵਾਲੀ ਸੇਵਾ ਕਰਨਾ, ਹਰ ਸੱਚਾ ਸਿੱਖ ਆਪਣਾ ਫ਼ਰਜ਼ ਸਮਝਦਾ ਹੈ। ਗੁਰਦੁਆਰੇ ਵਿਚ ਝਾੜੂ ਦੇਣ, ਫ਼ਰਸ਼ ਸਾਫ਼ ਕਰਨ, ਲੰਗਰ ਦੇ ਜੂਠੇ ਭਾਂਡੇ ਮਾਂਜਣ ਵਾਸਤੇ ਸਿੱਖ ਇਕ ਦੂਜੇ ਕੋਲੋਂ ਸੇਵਾ ਖੋਹਣ ਦੀ ਕੋਸ਼ਿਸ਼ ਕਰਦੇ ਹਨ। ਮਗਰੋਂ (ਮਹਾਰਾਜਾ) ਰਣਜੀਤ ਸਿੰਘ ਨੇ ਸਿੱਖਾਂ ਵਿਚ ਜਗੀਰਦਾਰ ਜਮਾਤ ਪੈਦਾ ਕਰ ਕੇ ਸਿੱਖੀ ਵਿਚ ਭਾਈਚਾਰਕ ਬਰਾਬਰਤਾ ਘਟਾਈ। ਇਸ ਨਾਲ ਕੌਮੀ ਪੱਧਰ 'ਤੇ ਆਮ ਸਿੱਖਾਂ ਵਿਚ ਅਖੌਤੀ-ਰਈਸਾਂ ਵਿਚ ਸਿੱਖਾਂ ਦੀ ਭਾਵਨਾ ਕੁਝ ਹੱਦ ਤਕ ਘਟ ਗਈ। ਪਰ ਇਸ ਦੇ ਬਾਵਜੂਦ ਕੌਮੀ ਪੱਧਰ 'ਤੇ ਆਮ ਸਿੱਖਾਂ ਵਿਚ ਸੇਵਾ ਹਮੇਸ਼ਾ ਮਾਣ ਵਾਲੀ ਗੱਲ ਹੈ ਤੇ ਰਹੇਗੀ। ਇਹ ਸੋਚ ਗ਼ੈਰ-ਸਿੱਖਾਂ ਵਿਚ ਜਾਂ ਤਾਂ ਬਿਲਕੁਲ ਮੌਜੂਦ ਨਹੀਂ ਹੈ ਤੇ ਜੇ ਜ਼ਰਾ-ਮਾਸਾ ਹੈ ਤਾਂ ਉਹ ਸਿਰਫ਼ ਸਿੱਖੀ ਫ਼ਲਸਫ਼ੇ ਦੇ ਨੂਰ ਤੋਂ ਉਧਾਰ ਲਏ ਚਾਨਣ ਕਰ ਕੇ ਹੀ ਹੈ।

ਗੁਰੂ ਸਾਹਿਬ ਨੇ ਪੰਜਾਬ 'ਚ ਮੇਲੇ ਮਨਾਉਣ ਦੇ ਤਰੀਕੇ ਨੂੰ ਵੀ ਅਸਰ-ਅੰਦਾਜ਼ ਕੀਤਾ। ਗੁਰੂ ਸਾਹਿਬ ਵੇਲੇ ਲੋਹੜੀ, ਹੋਲੀ, ਵਿਸਾਖੀ ਤੇ ਕੁਝ ਹੋਰ ਤਿਉਹਾਰ ਹਿੰਦੂਆਂ ਵਲੋਂ ਮਨਾਏ ਜਾਂਦੇ ਸਨ। ਉਂਞ ਇਹ ਤਿਉਹਾਰ ਰੌਲਾ, ਤਮਾਸ਼ੇ, ਨਸ਼ਿਆਂ ਤੇ ਖਰੂਦ ਮਚਾਉਣ ਤੋਂ ਸਿਵਾ ਕੁਝ ਵੀ ਨਹੀਂ ਹੁੰਦੇ ਸਨ। ਗੁਰੂ ਸਾਹਿਬ ਨੇ ਹੋਲੀ ਨੂੰ ਹੋਲਾ ਮਹੱਲਾ ਬਣਾ ਕੇ ਇਸ ਨੂੰ ਮਾਰਸ਼ਲ ਪਾਹੁਲ ਦਿੱਤੀ, ਵਿਸਾਖੀ ਨੂੰ ਰੂਹਾਨੀਅਤ ਦੇ ਮਾਹੌਲ ਵਿਚ

ਰੰਗ ਦਿੱਤਾ, ਮਾਘੀ ਨੂੰ ਧਾਰਮਿਕਤਾ ਦੀ ਪਾਨ ਚੜ੍ਹਾਈ। ਇਨ੍ਹਾਂ ਤਿਉਹਾਰਾਂ ਨੂੰ ਖੇਡਾਂ, ਕੀਰਤਨ ਤੇ ਭਾਈਚਾਰਕ ਸਾਂਝ ਵਿਚ ਬਦਲਿਆ।

ਗੁਰੂ ਸਾਹਿਬ ਨੇ ਪੰਜਾਬੀਆਂ ਵਿਚ ਦਲਿੱਦਰ ਖ਼ਤਮ ਕਰਨ ਵਾਸਤੇ ਅੰਮ੍ਰਿਤ ਵੇਲੇ (ਸਵਖਤੇ) ਉੱਠ ਕੇ, ਇਸ਼ਨਾਨ ਕਰ ਕੇ, ਸੰਗਤ ਨਾਲ ਸਾਂਝ ਪਾਉਣ ਦਾ ਰੋਜ਼ਨਾਮਚਾ ਦਿੱਤਾ। ਅੱਜ ਸਿੱਖਾਂ ਵਿਚ ਫ਼ੁਰਤੀ, ਤੇਜ਼ੀ, ਚੁਸਤੀ ਤੇ ਅੱਗੇ-ਅੱਗੇ ਪੁਲਾਂਘਾਂ ਪੁੱਟਣ ਦੀ ਜੋ ਸੋਚ ਹੈ ਉਹ ਇਸੇ ਰੋਜ਼ਨਾਮਚੇ ਦਾ ਨਤੀਜਾ ਹੈ। ਅੱਜ ਦੇ ਸਿੱਖ ਸਾਰੇ ਗਲੋਬ 'ਤੇ ਹਿੰਮਤੀ ਅਤੇ ਅਗਾਂਹ-ਵਧੂ ਇਨਸਾਨਾਂ ਵਜੋਂ ਜਾਣੇ ਜਾਂਦੇ ਹਨ ਤਾਂ ਇਸ ਪਿੱਛੇ ਸਿੱਖਾਂ ਵਿਚੋਂ ਦਲਿੱਦਰ ਦੀ ਜਲਾਵਤਨੀ ਦਾ ਵੀ ਅਹਿਮ ਰੋਲ ਹੈ। ਇਹ ਵੀ ਗੁਰੂ ਸਾਹਿਬ ਦਾ ਸਿੱਖ ਲੋਕਾਈ ਨੂੰ ਲਾਸਾਨੀ ਤੋਹਫ਼ਾ ਹੈ।

ਇੰਞ ਹੀ ਸਿੱਖਾਂ ਵਿਚ ਜਮ੍ਹਾਂ-ਪੱਖੀ ਸੋਚ ਵੀ ਗੁਰੂ ਸਾਹਿਬ ਦੀ ਹੀ ਦੇਣ ਹੈ। ਸਿੱਖ ਵਾਸਤੇ ਨਫ਼ੀ ਸੋਚ, ਨਿੰਮੋਝੂਣਤਾ, ਹਾਰ ਵਗ਼ੈਰਾ ਓਪਰੇ ਖ਼ਿਆਲ ਹਨ। ਅੱਗੇ ਵਧਣਾ, ਉਮੀਦ ਰੱਖਣਾ, ਉਸਾਰੂ ਪਹੁੰਚ ਅਪਣਾਉਣਾ ਸਿੱਖ ਦਾ ਖਾਸਾ ਹੈ। ਇਸ ਖਾਸੇ ਨੂੰ ਸਿੱਖ ਬੋਲਾਂ ਵਿਚ "ਚੜ੍ਹਦੀ ਕਲਾ" ਆਖਿਆ ਜਾਂਦਾ ਹੈ। ਇਸ ਚੜ੍ਹਦੀ ਕਲਾ ਨੇ ਸਿੱਖਾਂ ਵਿਚ ਇਕ ਲਾਸਾਨੀ ਰੂਪ ਧਾਰ ਲਿਆ ਹੈ। ਸਿੱਖ ਦੇ ਘਰ ਵਿਚ ਬੱਚੇ ਦਾ ਜਨਮ ਹੋਵੇ, ਵਿਆਹ ਸ਼ਾਦੀ ਹੋਵੇ ਜਾਂ ਕੋਈ ਚੜ੍ਹਾਈ ਕਰ ਜਾਵੇ ਇਸ ਸਾਰਾ ਕੁਝ ਵਾਸਤੇ ਸਿੱਖ ਪਾਠ ਤੇ ਕੀਰਤਨ ਕਰਵਾਉਂਦਾ ਹੈ। ਯਾਨਿ ਸਿੱਖ ਵਾਸਤੇ ਖ਼ੁਸ਼ੀ-ਗ਼ਮੀ, ਘਾਟਾ-ਨਫ਼ਾ ਸਭ ਇਕ ਹਨ। ਲੋਕਾਈ ਨੂੰ ਇਹ ਦੇਣ ਵੀ ਗੁਰੂ ਸਾਹਿਬ ਦੀ ਹੀ ਹੈ।

ਸਮੁੱਚੇ ਤੌਰ 'ਤੇ ਇਹ ਆਖਿਆ ਜਾ ਸਕਦਾ ਹੈ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਅਣਖ ਨਾਲ ਜੀਣਾ, ਚੜ੍ਹਦੀ ਕਲਾ, ਜਮ੍ਹਾਂ-ਪੱਖੀ ਸੋਚ, ਕਿਰਤ ਕਰਨਾ, ਵੰਡ ਛਕਣਾ, ਦਸਵੰਧ, ਸੇਵਾ, ਲੰਗਰ, ਸੰਗਤ ਤੇ ਪੰਗਤ ਯਾਨਿ ਭਾਈਚਾਰਕ ਸਾਂਝ, ਨਿਡਰਤਾ, ਨਿਰਵੈਰਤਾ, ਸਾਂਝੀਵਾਲਤਾ, ਜ਼ਾਤ-ਪਾਤ ਰਹਿਤ ਸਮਾਜ, ਬਹਾਦਰੀ, ਦਲੇਰੀ, ਖ਼ੁਦਦਾਰੀ, ਸ਼ਾਨ ਨਾਲ ਜੀਣ ਦੀ ਹੁੱਬ, ਵਾਹਿਗੁਰੂ ਦਾ ਭਾਣਾ ਮੰਨਣ ਅਤੇ ਸਰਬਤ ਦਾ ਭਲਾ ਮੰਗਣ ਦੀ ਜਾਚ ਦੱਸੀ। ਇਹ ਵੱਖਰੀ ਗੱਲ ਹੈ ਕਿ ਦੰਭੀ ਸਿੱਖ ਗੁਰੂ ਸਾਹਿਬ ਦੀ ਦੱਸੀ ਜੀਵਨ ਜਾਚ ਤੇ ਅਮਲ ਨਹੀਂ ਕਰਦੇ। (ਉਂਞ ਗੁਰੂ ਸਾਹਿਬ ਦਾ ਹੁਕਮ ਹੈ: ***ਰਹਿਤ ਪਿਆਰੀ ਮੁਝ ਕੋ ਸਿੱਖ ਪਿਆਰਾ ਨਾਹਿ)।***

# ਗੁਰੂ ਨਾਨਕ ਸਾਹਿਬ

(ਭੱਟਾਂ, ਸੱਤਾ ਤੇ ਬਲਵੰਡ ਅਤੇ ਭਾਈ ਗੁਰਦਾਸ ਦੇ ਲਫ਼ਜ਼ਾਂ ਵਿਚ)

*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ*
*ਰਾਜੁ ਜੋਗੁ ਜਿਨਿ ਮਾਣਿਓ॥* *(ਕਲਸਹਾਰ ਭਟ)*
*ਸਚੁ ਨਾਮੁ ਕਰਤਾਰੁ ਸੁ ਦ੍ਰਿੜ ਨਾਨਕਿ ਸੰਗ੍ਰਹਿਅਉ॥*

– – – – –

*ਆਪਿ ਨਾਰਾਇਣ ਕਲਾ ਧਾਰਿ ਜਗ ਮਹਿ ਪਰਵਰਿਯਉ ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲ ਕਰਯਿਉ॥*
*(ਸ਼ਹੀਦ ਕੀਰਤ ਭਟ)*

*ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦ*
*ਤਾਰਨਿ ਮਨੁਖ੍ਹ ਜਨ ਕੀਅਉ ਪ੍ਰਗਾਸ॥*
*(ਨਲ੍ਹ ਭਟ)*

*ਗੁਰੂ ਨਾਨਕੁ ਨਿਕਟਿ ਬਸੈ ਬਨਵਾਰੀ॥* *(ਗਯੰਦ ਭਟ)*
*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ*
*ਤਨੁ ਮਨੁ ਧਨੁ ਗੋਬਿੰਦ ਦੀਅਉ॥* *(ਬਲ੍ਹ ਭੱਟ)*
*ਨਾਨਕਿ ਨਾਮੁ ਨਿਰੰਜਨ ਜਾਨ੍ਹਉ*
*ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*(ਸ਼ਹੀਦ ਕੀਰਤ ਭੱਟ)*

*ਗੁਰੂ ਨਾਨਕ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ॥*
*(ਕਲ੍ਹ ਭੱਟ)*

*ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ।*
*ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ।*
*ਨਾਨਕਿ ਰਾਜੁ ਚਲਾਇਆ ਸਚੁ ਕੋਟਿ ਸਤਾਣੀ ਨੀਵ ਦੈ।*
*(ਸੱਤਾ ਤੇ ਬਲਵੰਡ)*

*ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ।*
*ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ।*
*ਕਲਿ ਤਾਰਣ ਗੁਰੂ ਨਾਨਕ ਆਇਆ।*

– – – – –

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਇਆ।*
*(ਭਾਈ ਗੁਰਦਾਸ)*

# ਗੁਰੂ ਨਾਨਕ ਸਾਹਿਬ

ਗੁਰੂ ਨਾਨਕ ਸਾਹਿਬ ਸਿੱਖ ਧਰਮ ਦੇ ਬਾਨੀ, ਰੂਹਾਨੀ ਦੁਨੀਆਂ ਦੇ ਨਵੇਂ ਕਾਲ (ਯੁਗ) ਦੇ ਮੋਢੀ, ਲਾਸਾਨੀ ਫ਼ਿਲਾਸਫ਼ਰ ਤੇ ਇਸ ਨਵੇਂ ਯੁਗ ਦੇ ਪਹਿਲੇ ਹਰਕਾਰੇ (messenger) ਸਨ।

ਗੁਰੂ ਨਾਨਕ ਸਾਹਿਬ ਇਕ ਅਜ਼ੀਮ ਸ਼ਖ਼ਸੀਅਤ ਸਨ। ਇਸ ਨੂੰ ਜੇ ਦੋ ਲਫ਼ਜ਼ਾਂ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਆਪ ਇਕ "ਰੂਹਾਨੀ ਚੁੰਬਕ" ਸਨ। ਜਿਵੇਂ ਚੁੰਬਕ ਲੋਹੇ ਦੇ ਹਰ ਇਕ ਕਣ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ, ਉਵੇਂ ਹੀ ਗੁਰੂ ਨਾਨਕ ਸਾਹਿਬ ਹਰ ਇਨਸਾਨ ਨੂੰ ਆਪਣੀ ਸਿੱਖਿਆ ਨਾਲ ਸਿੱਖ ਬਣਾ ਲੈਂਦੇ ਸਨ। ਗੁਰੂ ਸਾਹਿਬ ਨੇ ਵੱਡੇ-ਵੱਡੇ ਆਲਮ-ਫ਼ਾਜ਼ਲ (ਵਿਦਵਾਨ) ਲੋਕ, ਰਾਜੇ-ਮਹਾਰਾਜੇ, ਜਗੀਰਦਾਰ, ਚੌਧਰੀ, ਅਮੀਰ ਤੇ ਸ਼ਾਹ, ਮਿਹਨਤਕਸ਼ ਤੇ ਫ਼ਕੀਰ ਆਪਣੀ ਰੂਹਾਨੀ ਸ਼ਖ਼ਸੀਅਤ ਨਾਲ ਆਪਣੇ ਸਾਥੀ ਬਣਾ ਲਏ ਸਨ । ਭਾਵੇਂ ਗੁਰੂ ਸਾਹਿਬ ਨੇ ਕਿਸੇ ਨੂੰ ਵੀ ਸਿੱਖ ਬਣਨ ਵਾਸਤੇ ਨਹੀਂ ਕਿਹਾ ਪਰ ਜੋ ਵੀ ਸ਼ਖ਼ਸ ਗੁਰੂ ਸਾਹਿਬ ਨੂੰ ਮਿਲਿਆ ਉਹ ਸਦਾ ਵਾਸਤੇ ਗੁਰੂ ਜੀ ਦਾ ਸਿੱਖ ਬਣ ਗਿਆ। ਇਨ੍ਹਾਂ ਉਦਾਸੀਆਂ ਦੌਰਾਨ ਗੁਰੂ ਸਾਹਿਬ ਨੂੰ ਬਹੁਤ ਸਾਰੇ ਭਗਤ ਕਵੀ ਵੀ ਮਿਲੇ। (*ਆਪ ਨੇ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਕੁਝ ਕੂ ਨੂੰ ਆਪਣੇ ਕੋਲ ਸੰਭਾਲ ਲਿਆ ਤੇ ਮਗਰੋਂ ਇਨ੍ਹਾਂ ਨੂੰ ਆਪਣੇ ਵਾਰਿਸ ਗੁਰੂ ਨੂੰ ਸੌਂਪ ਦਿੱਤਾ। 1604 ਵਿਚ ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ*)।

ਗੁਰੂ ਸਾਹਿਬ ਦੁਨੀਆਂ ਦੇ ਸਭ ਤੋਂ ਵੱਡੇ ਧਾਰਮਿਕ ਪਰਚਾਰਕ ਸਨ। ਉਨ੍ਹਾਂ ਨੇ 40-50 ਹਜ਼ਾਰ ਕਿਲੋਮੀਟਰ ਪੈਦਲ ਚਲ ਕੇ ਕਈ ਮੁਲਕਾਂ ਦਾ ਦੌਰਾ ਕੀਤਾ ਅਤੇ ਸੈਂਕੜੇ ਨਗਰਾਂ ਅਤੇ ਹਜ਼ਾਰਾਂ ਲੋਕਾਂ ਨੂੰ ਰੂਹਾਨੀਅਤ ਦਾ ਸਬਕ ਦਿੱਤਾ। ਉਨ੍ਹਾਂ ਨੇ ਲੋਕਾਂ ਦੀ ਸਮਾਜਿਕ ਤੇ ਧਾਰਮਿਕ ਜ਼ਿੰਦਗੀ ਬਦਲ ਦਿੱਤੀ।

ਗੁਰੂ ਨਾਨਕ ਸਾਹਿਬ ਪੰਜਾਬ ਦੇ ਪਹਿਲੇ ਤਾਰੀਖ਼ਦਾਨ (ਹਿਸਟੋਰੀਅਨ) ਸਨ। ਉਨ੍ਹਾਂ ਦੀਆਂ ਰਚਨਾਵਾਂ ਬਾਬਰ ਦੇ ਹਮਲੇ ਸਬੰਧੀ ਸ਼ਬਦ, 'ਆਸਾ ਦੀ ਵਾਰ', 'ਸਿੱਧ ਗੋਸ਼ਟਿ' ਵਗੈਰਾ ਉਸ ਜ਼ਮਾਨੇ ਦੀ ਕੀਮਤੀ ਤਵਾਰੀਖ਼ ਹਨ। ਤਵਾਰੀਖ਼ ਦੀ ਅਜਿਹੀ ਕਮਾਲ ਦੀ ਜਾਣਕਾਰੀ ਤੇ ਬਿਆਨ ਉਨ੍ਹਾਂ ਤੋਂ ਬਾਅਦ ਦੇ ਲੇਖਕਾਂ ਵਿਚ ਵੀ ਨਹੀਂ ਮਿਲਦੀ।

ਗੁਰੂ ਸਾਹਿਬ ਨੇ 'ਸਚਿਆਰ' ਦੀ ਜ਼ਿੰਦਗੀ ਜਿਊਣ (ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ) ਦਾ ਸਬਕ ਦਿਤਾ। ਹਰ ਇਨਸਾਨ ਨੂੰ ਕਿਰਤ ਕਮਾਈ ਦੀ, ਹੱਕ-ਹਲਾਲ ਦੀ, ਈਮਾਨਦਾਰੀ ਦੀ, ਕਮਾਈ ਕਰਨੀ ਚਾਹੀਦੀ ਹੈ। ਹਰ ਇਨਸਾਨ ਦਾ ਫ਼ਰਜ਼ ਹੈ ਕਿ ਉਹ ਆਪਣੀ ਕਮਾਈ ਵਿਚੋਂ ਕੁਝ ਹਿੱਸਾ ਕੱਢ ਕੇ ਲੋਕਾਈ ਦੇ ਭਲੇ ਵਾਸਤੇ ਖਰਚ ਕਰੇ ਅਤੇ ਲੋੜਵੰਦਾਂ, ਅਤੇ ਮਜਬੂਰ ਤੇ ਲਾਚਾਰ ਲੋਕਾਂ ਦੀ ਮਦਦ ਕਰੇ। ਯਾਨਿ ਉਨ੍ਹਾਂ ਨੇ ਹਰ ਸਿੱਖ ਨੂੰ ਸਮਾਜ ਦਾ ਫ਼ਾਇਦੇ ਵਾਲਾ, ਜਮ੍ਹਾ ਵਾਲਾ (positive) ਹਿੱਸਾ ਬਣਾਇਆ। ਉਨ੍ਹਾਂ ਆਖਿਆ ਕਿ ਹਰ ਇਕ ਇਨਸਾਨ ਦਾ ਫ਼ਰਜ਼ ਹੈ ਕਿ ਉਹ

ਲੋਕਾਈ ਦੇ ਭਲੇ ਵਿਚ ਆਪਣਾ ਵਧ ਤੋਂ ਵਧ ਹਿੱਸਾ ਪਾਵੇ। ਉਨ੍ਹਾਂ ਕਿਹਾ ਕਿ ਹਰ ਇਨਸਾਨ ਨੂੰ ਕਿਰਤ ਕਰਨ ਤੇ ਵੰਡ ਛਕਣ ਦੇ ਨਾਲ-ਨਾਲ ਰੱਬ ਦਾ ਨਾਂ ਵੀ ਜਪਣਾ ਚਾਹੀਦਾ ਹੈ (ਉਸ ਨੂੰ ਹਰ ਵੇਲੇ ਯਾਦ ਰਖਣਾ ਚਾਹੀਦਾ ਹੈ)। ਰੱਬ ਦਾ ਨਾਂ ਜਪਣ ਦਾ ਮਤਲਬ ਹਰ ਵੇਲੇ 'ਅਲ੍ਹਾ-ਅਲ੍ਹਾ' (ਜਾਂ ਵਾਹਿਗੁਰੂ-ਵਾਹਿਗੁਰੂ) ਕਹੀ ਜਾਣਾ ਨਹੀਂ ਬਲਕਿ ਰੱਬ ਨੂੰ ਹਰ ਥਾਂ ਹਾਜ਼ਰ-ਨਾਜ਼ਰ ਜਾਣ ਕੇ, ਉਸ ਦੇ ਨਿਰਮਲ-ਭਉ ਵਿਚ ਰਹਿ ਕੇ ਜ਼ਿੰਦਗੀ ਜਿਊਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਰੱਬ ਦੇ 'ਭਉ' (ਪਵਿੱਤਰ ਡਰ) ਵਿੱਚੋਂ ਹੀ 'ਭਾਉ' (ਪਿਆਰ) ਪੈਦਾ ਹੁੰਦਾ ਹੈ। ਇਹੀ ਰੱਬ ਦੀ ਅਸਲ ਭਗਤੀ ਹੈ। ਉਨ੍ਹਾਂ ਕਿਹਾ ਕਿ ਇਨਸਾਨ ਨੂੰ ਦੁਨੀਆਂ ਤੋਂ ਨਹੀਂ ਬਲਕਿ ਮਾਇਆ ਤੋਂ (ਦੁਨੀਆਂ ਦੀ ਮੋਹ ਮਾਇਆ ਦੀ ਪਕੜ ਤੋਂ) ਦਿਲਗੀਰ ਹੋਣ ਦੀ ਲੋੜ ਹੈ। ਇਹ ਇੰਞ ਹੀ ਹੈ ਜਿਵੇਂ ਕਮਲ ਦਾ ਫ਼ੁੱਲ ਚਿੱਕੜ ਵਿਚ ਪੈਦਾ ਹੁੰਦਾ ਤੇ ਸਾਰਾ ਸਮਾਂ ਉਸ ਵਿਚ ਹੀ ਰਹਿੰਦਾ ਹੈ, ਪਰ ਉਹ ਚਿੱਕੜ ਵਿਚ ਲਿਬੜਦਾ ਨਹੀਂ, ਯਾਨਿ ਉਸ ਦੇ ਅਸਰ ਤੋਂ ਬਚਿਆ ਰਹਿੰਦਾ ਹੈ।

ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਰੱਬ 'ਨਿਰੰਕਾਰ' ਹੈ। ਉਸ ਦਾ ਕੋਈ ਰੰਗ, ਰੂਪ, ਸ਼ਕਲ ਨਹੀਂ ਹੈ। ਇਸ ਕਰ ਕੇ ਉਸ ਦੀ ਕੋਈ ਮੂਰਤੀ ਜਾਂ ਬੁੱਤ ਵੀ ਨਹੀਂ ਹੋ ਸਕਦਾ)। ਉਹ ਕਦੇ ਵੀ ਇਨਸਾਨੀ ਰੂਪ ਵਿਚ ਨਹੀਂ ਆਉਂਦਾ। ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਅਕਾਲ ਪੁਰਖ ਸਾਰੀ ਦੁਨੀਆਂ ਵਿਚ 'ਰਮਿਆ' (ਸਮਾਇਆ) ਹੋਇਆ ਹੈ। ਅਸੀਂ ਰੱਬ ਨੂੰ ਉਸ ਦੀ ਕੁਦਰਤ ਵਿਚੋਂ ਵੇਖ ਸਕਦੇ ਹਾਂ। ਉਸ ਦੀ ਪੈਦਾ ਕੀਤੀ ਦੁਨੀਆਂ 'ਤੇ ਅਸੀਂ ਵਿਸਮਾਦ (ਖ਼ੁਸ਼ੀ-ਭਰੀ-ਹੈਰਾਨੀ) ਜ਼ਾਹਿਰ ਕਰ ਸਕਦੇ ਹਾਂ। ਉਸ ਦੀ ਕੁਦਰਤ ਵਿੱਚੋਂ ਅਸੀਂ ਉਸ ਦੀ ਮਹਾਨਤਾ, ਤਾਕਤ ਤੇ ਹਸਤੀ ਦਾ ਅਹਿਸਾਸ ਕਰ ਸਕਦੇ ਹਾਂ। ਸਾਰੀ ਦੁਨੀਆਂ, ਸਾਰੀ ਕਾਇਨਾਤ ਉਸੇ ਦੇ ਹੁਕਮ ਵਿਚ ਚਲ ਰਹੀ ਹੈ।

ਉਨ੍ਹਾਂ ਦਸਿਆ ਕਿ ਅਕਾਲ ਪੁਰਖ ਹਰ ਇਨਸਾਨ ਨੂੰ ਇੱਕੋ ਜਿਹਾ ਪਿਆਰ ਕਰਦਾ ਹੈ। ਉਸ ਦੀ ਨਿਗਹ ਵਿਚ ਕੋਈ 'ਛੋਟਾ' ਜਾ 'ਵੱਡਾ' ਨਹੀਂ ਹੈ। ਉਸ ਵਾਸਤੇ ਕੋਈ 'ਚੁਣੇ ਹੋਏ' ਜਾਂ 'ਰੱਦ ਕੀਤੇ ਹੋਏ' ਲੋਕ ਨਹੀਂ ਸਨ। ਰੱਬ ਸਾਰਿਆਂ 'ਤੇ ਇੱਕੋ ਜਿਹੀ ਨਦਰ ਰਖਦਾ ਹੈ। ਉਸ ਦੀ ਕਿਰਪਾ, ਮਿਹਰ, ਬਖ਼ਸ਼ੀਸ਼, ਉਸ ਦਾ ਪ੍ਰਸਾਦਿ ਹਰ ਇਕ ਵਾਸਤੇ ਇੱਕੋ ਜਿਹਾ ਹੈ। ਉਸ ਦਾ ਇਨਸਾਫ਼ ਹਰ ਇਕ ਵਾਸਤੇ ਇੱਕੋ ਜਿਹਾ ਹੈ। ਪਰ ਜਿਨ੍ਹਾਂ ਕੋਲ ਦਇਆ, ਪਿਆਰ, ਨੇਕੀ, ਇਨਸਾਨੀਅਤ ਨਹੀਂ ਹੁੰਦੀ ਤੇ ਜੋ ਖ਼ੁਦ ਨਫ਼ਰਤ ਵੰਡਦੇ ਹਨ ਉਹ ਰੱਬ ਦੀ ਬਖ਼ਸ਼ਿਸ਼ ਤੋਂ ਵਾਂਝੇ ਰਹਿ ਜਾਂਦੇ ਹਨ। ਪਰ, ਅਜਿਹੇ ਸ਼ਖ਼ਸ ਵੀ, ਮੁੜ ਰੱਬ ਦੇ ਰਸਤੇ 'ਤੇ ਚਲ ਕੇ, ਉਸ ਦੀ ਬਖ਼ਸ਼ਿਸ਼ ਹਾਸਿਲ ਕਰ ਸਕਦੇ ਹਨ। ਦੁਨੀਆਂ ਵਿਚ ਜੋ ਵੀ ਵਾਪਰ ਰਿਹਾ ਹੈ ਸਭ ਉਸ ਦੇ ਹੁਕਮ, ਉਸ ਦੀ ਰਜ਼ਾ ਤੇ ਉਸ ਦੇ ਭਾਣੇ ਵਿਚ ਹੈ। ਇਨਸਾਨ ਨੂੰ ਰੱਬ ਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ। ਉਸ ਨੂੰ ਪਤਾ ਹੈ ਕਿ ਉਸ ਨੇ ਕਿਸ ਨੂੰ ਕੀਹ, ਕਿਉਂ, ਕਿੰਨਾ, ਕਦੋਂ ਤੇ ਕਿਵੇਂ ਦੇਣਾ ਹੈ। ਰੱਬ ਨਾਲ ਸ਼ਿਕਵਾ-ਸ਼ਿਕਾਇਤ ਕਰਨਾ ਉਸ ਦਾ ਭਾਣਾ ਨਾ ਮੰਨਣਾ ਹੈ।

ਉਨ੍ਹਾਂ ਆਖਿਆ ਕਿ ਹਰ ਇਨਸਾਨ ਵਿਚ ਅਕਾਲ ਪੁਰਖ ਦੀ ਜੋਤਿ ਹੈ, ਅਸੀਂ ਸਾਰੇ ਉਸ ਦੇ ਬੱਚੇ ਹਾਂ (Fatherhood of God and Brotherhood of Man)। ਇੰਞ ਅਸੀਂ ਸਾਰੇ ਇਕ ਦੂਜੇ ਦੇ ਭੈਣ-ਭਰਾ ਹਾਂ। ਅਕਾਲ ਪੁਰਖ ਨੂੰ ਸਭ ਦਾ ਪਿਤਾ ਮੰਨਣ ਵਾਲਾ ਸ਼ਖ਼ਸ ਕਿਸੇ ਵੀ ਇਨਸਾਨ ਨਾਲ ਨਫ਼ਰਤ, ਵਿਤਕਰਾ ਜਾਂ ਵਖਰੇਵਾਂ ਨਹੀਂ ਕਰ ਸਕਦਾ ਹੈ! ਹਰ ਇਨਸਾਨ ਵਿਚ ਅਕਾਲ ਪੁਰਖ ਦੀ ਜੋਤਿ ਹੈ ਤੇ ਕਿਸੇ ਵੀ ਇਨਸਾਨ ਨਾਲ ਨਫ਼ਰਤ ਕਰਨ ਵਾਲਾ ਅਕਾਲ ਪੁਰਖ (ਦੀ ਜੋਤਿ ਦੇ ਉਸ ਹਿੱਸੇ) ਨਾਲ ਨਫ਼ਰਤ ਕਰਦਾ ਹੈ। ਅਜਿਹਾ ਸ਼ਖ਼ਸ ਰੂਹਾਨੀਅਤ ਤੋਂ ਕੋਰਾ ਹੈ, ਅਕਾਲ ਪੁਰਖ ਦੇ ਹੁਕਮ ਤੋਂ ਅਣਜਾਣ ਹੈ ਜਾਂ ਦੰਭੀ ਤੇ ਪਾਖੰਡੀ ਹੈ। ਉਨ੍ਹਾਂ ਸਿੱਖ ਪੰਥ ਨੂੰ ਇਕ 'ਭਾਈਚਾਰਾ', ਇਕ ਪਰਿਵਾਰ ਵਜੋਂ ਕਾਇਮ ਕੀਤਾ ਸੀ।

ਗੁਰੂ ਨਾਨਕ ਸਾਹਿਬ ਔਰਤ ਨੂੰ ਮਰਦ ਤੋਂ ਨੀਵਾਂ ਦਰਜਾ ਦੇਣ ਨੂੰ ਵੀ ਗ਼ੈਰ-ਰੂਹਾਨੀ ਸੋਚ ਆਖਦੇ ਹਨ। ਜਿਹੜੀ ਔਰਤ ਰਾਜਿਆਂ ਤੇ ਮਹਾਨ ਰੂਹਾਨੀ ਹਸਤੀਆਂ ਨੂੰ ਜਨਮ ਦੇਂਦੀ ਹੈ, ਉਹ ਮਾੜੀ ਕਿੰਞ ਹੋ ਸਕਦੀ ਹੈ? ਫਿਰ ਉਹ ਵੀ ਤਾਂ ਰੱਬ ਦੀ ਪੈਦਾ ਕੀਤੀ ਹੋਈ ਹੈ। ਰੱਬ ਦੀ ਕਿਸੇ ਵੀ ਰਚਨਾ ਨੂੰ ਮਾੜਾ ਨਹੀਂ ਕਿਹਾ ਜਾ ਸਕਦਾ।

ਗੁਰੂ ਨਾਨਕ ਸਾਹਿਬ ਨੇ ਰੂਹਾਨੀਅਤ ਅਤੇ ਸੇਵਾ ਨੂੰ ਇਕ ਦੂਜੇ ਦਾ ਪੂਰਕ ਬਣਾਇਆ। ਉਨ੍ਹਾਂ ਕਿਹਾ ਕਿ ਸਮਾਜ ਸੇਵਾ ਤੋਂ ਬਿਨਾਂ ਧਰਮ ਅਧੂਰਾ ਹੈ ਅਤੇ ਲੋਕਾਈ ਦੇ ਭਲੇ ਤੋਂ ਬਿਨਾਂ ਰੂਹਾਨੀਅਤ ਫੋਕੀ ਹੈ। ਉਨ੍ਹਾਂ ਨੇ ਸੰਗਤ ਦੇ ਰੂਪ ਵਿਚ ਧਰਮ ਨੂੰ ਭਾਈਚਾਰਕ ਰੂਹਾਨੀਅਤ (Social Spiritualism) ਬਣਾਇਆ।

ਗੁਰੂ ਨਾਨਕ ਸਾਹਿਬ ਨੇ ਲੋਕਾਈ ਨੂੰ 'ਇਨਸਾਨੀਅਤ ਦੀ ਪਾਹੁਲ ਵਾਲੀ ਰੂਹਾਨੀਅਤ' ਦਾ ਸਬਕ ਦਿਤਾ। ਉਨ੍ਹਾਂ ਨੇ ਧਰਮ ਤੇ ਰੂਹਾਨੀਅਤ ਨੂੰ ਅਖੌਤੀ ਸੰਨਿਆਸ ਲੈ ਕੇ ਜੰਗਲਾਂ, ਉਜਾੜਾਂ ਤੇ ਪਹਾੜਾਂ ਵਿਚ ਲੁਕ ਕੇ, ਦੁਨੀਆਂ ਤੋਂ ਭੱਜ ਕੇ, ਜਿਸਮ ਨੂੰ ਦੁਖ ਦੇ ਕੇ, ਅਖੌਤੀ ਤਪੱਸਿਆ ਕਰਨ ਦੇ ਭਰਮ ਤੋਂ ਆਜ਼ਾਦ ਕੀਤਾ। ਉਨ੍ਹਾਂ ਕਿਹਾ ਕਿ ਇਨਸਾਨ ਇਕ ਆਮ ਗ੍ਰਿਹਸਤੀ ਵਜੋਂ ਜ਼ਿੰਦਗੀ ਜਿਊਂਦਿਆਂ ਹੀ ਇਕ ਰੂਹਾਨੀ ਹਸਤੀ ਹੋ ਸਕਦਾ ਹੈ। ਉਨ੍ਹਾਂ ਕਿਹਾ ਕਿ ਗ੍ਰਿਹਸਤ ਰੂਹਾਨੀਅਤ ਦੇ ਰਾਹ ਵਿਚ ਰੋੜਾ ਨਹੀਂ ਬਲਕਿ ਇਸ ਦੇ ਰਸਤੇ ਵਿਚ ਮਦਦਗਾਰ ਹੁੰਦਾ ਹੈ।

ਗੁਰੂ ਸਾਹਿਬ ਗ੍ਰਿਹਸਤ ਧਰਮ ਨੂੰ ਇਨਸਾਨ ਵਾਸਤੇ ਸਭ ਤੋਂ ਚੰਗਾ ਰਸਤਾ ਕਹਿੰਦੇ ਹਨ। ਇਸ ਦੁਨੀਆਂ ਵਿਚ ਰਹਿਣ ਵਾਲੇ ਇਨਸਾਨ ਦੀਆਂ ਕੁਝ ਬੁਨਿਆਦੀ ਜਿਸਮਾਨੀ ਲੋੜਾਂ ਵੀ ਹਨ। ਗੁਰੂ ਸਾਹਿਬ ਇਨਸਾਨ ਦੀ ਜ਼ਿੰਦਗੀ ਦੇ ਇਸ ਪਹਿਲੂ ਨੂੰ ਰੱਦ ਨਹੀਂ ਕਰਦੇ। ਉਹ ਕਹਿੰਦੇ ਹਨ ਕਿ ਇਨਸਾਨ ਨੂੰ ਮੋਹ ਮਾਇਆ ਛੱਡਣੀ ਚਾਹੀਦੀ ਹੈ, ਦੁਨੀਆਂ ਨਹੀਂ। ਇਨਸਾਨ ਨੂੰ ਇਸ ਦੁਨੀਆਂ ਦੀ ਪਕੜ ਤੋਂ ਆਜ਼ਾਦ ਰਹਿਣਾ ਚਾਹੀਦਾ ਹੈ ਨਾ ਕਿ ਦੁਨੀਆਂਦਾਰੀ ਹੀ ਛੱਡ ਦੇਣੀ ਚਾਹੀਦੀ ਹੈ। ਦੁਨੀਆਂ ਤਿਆਗਣਾ ਤਾਂ ਮੈਦਾਨ 'ਚੋਂ ਦੌੜਨ ਵਾਲੀ ਗੱਲ ਹੈ। ਦੂਜਾ, ਦੁਨੀਆਂ ਤਿਆਗ ਕੇ ਫੇਰ ਗ੍ਰਿਹਸਤੀਆਂ ਤੋਂ ਹੀ ਬੁਨਿਆਦੀ ਜ਼ਰੂਰਤਾਂ ਵਾਸਤੇ ਮਦਦ ਮੰਗਣੀ ਪੈਂਦੀ ਹੈ, ਸੋ ਇਹ ਤਾਂ ਇਕ ਕਿਸਮ ਦਾ ਦੰਭ ਹੀ ਹੈ। ਤੀਜਾ, ਤਿਆਗ ਮਗਰੋਂ ਪਰਚਾਰ ਕਰਨ ਵਾਸਤੇ

ਕਰਮ-ਖੇਤਰ ਵੀ ਤਾਂ ਗ੍ਰਿਹਸਤੀ ਲੋਕ ਹੀ ਹਨ ਤੇ ਉਨ੍ਹਾਂ ਵਿਚ ਹੀ ਸੱਚ ਦੇ ਰਸਤੇ ਦਾ ਪਰਚਾਰ ਕਰਨਾ ਹੁੰਦਾ ਹੈ। ਇਸ ਕਰ ਕੇ ਸਭ ਤੋਂ ਵਧੀਆ ਰਸਤਾ ਤਾਂ ਗ੍ਰਿਹਸਤ ਦਾ ਰਸਤਾ ਹੀ ਹੈ। ਇਨਸਾਨ ਤਾਂ ਹਸਦੇ-ਖੇਡਦੇ, ਖਾਂਦੇ-ਪੀਂਦੇ ਇਸ ਦੁਨੀਆਂ ਦੇ ਡਰਾਉਣੇ-ਦਿਸਦੇ ਸਮੁੰਦਰ ਨੂੰ ਤੈਰ ਕੇ ਪਾਰ ਕਰ ਜਾਂਦਾ ਹੈ। ਅਜਿਹੇ ਗ੍ਰਿਹਸਤੀ ਨੂੰ ਦੁਨੀਆਂ ਡਰਾਉਣੀ ਨਹੀਂ ਬਲਕਿ ਸੁਖਾਲੀ (ਸਹਿਜ) ਦਿਸਦੀ ਹੈ।

ਗੁਰੂ ਸਾਹਿਬ ਦਾ ਸਬਕ ਸੀ ਕਿ ਇਨਸਾਨ ਨੇ ਮੁਕਤੀ ਇਸੇ ਜ਼ਿੰਦਗੀ ਵਿਚ ਹਾਸਿਲ ਕਰਨੀ ਹੈ। ਸਿੱਖ ਫ਼ਲਸਫ਼ੇ ਮੁਤਾਬਿਕ ਆਪਣੇ ਆਪ ਨੂੰ ਕਾਮ, ਕਰੋਧ, ਲੋਭ, ਮੋਹ, ਹੰਕਾਰ ਤੇ ਹਉਮੈ ਤੋਂ ਬਚਾਅ ਲੈਣਾ ਹੀ ਮੁਕਤੀ ਹੈ। ਮੁਕਤੀ ਕੋਈ ਮਰਨ ਪਿੱਛੋਂ ਹਾਸਿਲ ਕਰਨ ਵਾਲੀ ਸ਼ੈਅ ਨਹੀਂ ਹੈ। ਮਰਨ ਮਗਰੋਂ ਹਾਸਿਲ ਹੋਣ ਵਾਲੀ ਤਾਂ ਅਖੌਤੀ ਮੁਕਤੀ ਹੈ (ਉਸ ਹਿਸਾਬ ਨਾਲ ਤਾਂ 'ਮੌਤ' ਹੀ ਮੁਕਤੀ ਹੈ)। ਅਸਲ ਮੁਕਤੀ ਤਾਂ 'ਜੀਵਨ-ਮੁਕਤੀ' ਹੈ ਜੋ ਇਨਸਾਨ ਜਿਊਂਦਿਆਂ ਜੀਅ ਹਾਸਿਲ ਕਰ ਸਕਦਾ ਹੈ। ਇਨਸਾਨ ਪੰਜ ਤੱਤਾਂ (ਹਵਾ, ਪਾਣੀ, ਅੱਗ, ਮਿੱਟੀ ਤੇ ਆਕਾਸ਼) ਦਾ ਬਣਿਆ ਵਜੂਦ ਹੈ। ਮਰਨ ਪਿੱਛੋਂ ਇਹ ਤੱਤ ਆਪਣੇ ਮੂਲ ਵਿਚ ਸਮਾਅ ਜਾਂਦੇ ਹਨ। ਮੌਤ ਇਨਸਾਨ ਦਾ ਅਖ਼ੀਰ ਹੈ। ਇਸ ਪਿੱਛੋਂ ਇਨਸਾਨੀ ਹਸਤੀ ਦਾ ਕੋਈ ਵਜੂਦ ਨਹੀਂ ਰਹਿੰਦਾ। ਇਸੇ ਜਨਮ ਵਿਚ ਹੀ ਇਨਸਾਨ ਨੇ ਉੱਚੀਆਂ ਬੁਲੰਦੀਆਂ ਛੁਹਣੀਆਂ ਹਨ।

ਇਨਸਾਨ ਨੇ ਸਵਰਗ ਤੇ ਨਰਕ ਇਸੇ ਜਨਮ ਵਿਚ ਹੰਡਾਉਣੇ ਹਨ। ਜਦ ਅਸੀਂ ਰੱਬ ਦੇ ਹੁਕਮ ਵਿਚ ਚਲਦੇ ਹਾਂ ਤਾਂ ਇਹ ਸਵਰਗ ਵਿਚ ਰਹਿਣਾ ਹੈ ਤੇ ਜਦ ਅਸੀ ਰੱਬ ਤੋਂ ਦੂਰ ਹਾਂ ਤੇ ਪਾਪ ਦੀ ਜ਼ਿੰਦਗੀ ਬਿਤਾਉਂਦੇ ਹਾਂ ਤਾਂ ਇਹ ਨਰਕ ਹੁੰਦਾ ਹੈ। ਇਸ ਸਾਰੇ ਰਾਜ਼ ਨੂੰ ਸਮਝ ਲੈਣਾ ਹੀ "ਮੁਕਤੀ" ਹੈ। ਬ੍ਰਾਹਮਣਾਂ ਦੀ ਅਖੌਤੀ ਮੁਕਤੀ ਤੇ ਇਸ ਦੀ ਖ਼ਾਹਿਸ਼ ਨੂੰ ਇਕ ਸਿੱਖ "ਬਪੁਰੀ" (ਵਿਚਾਰੀ) ਆਖ ਕੇ ਰੱਦ ਕਰਦਾ ਹੈ। ਗੁਰੂ ਸਾਹਿਬ ਨੇ ਇਹ ਵੀ ਕਿਹਾ ਕਿ ਇਸ ਅਸਲ ਮੁਕਤੀ ਨੂੰ ਹਾਸਿਲ ਕਰਨ ਦਾ ਹੱਕ ਹਰ ਇਕ ਦਾ ਬਰਾਬਰ ਦਾ ਹੈ। ਇਹ ਹੱਕ ਸਿਰਫ਼ ਅਖੌਤੀ ਉੱਚੀ ਜ਼ਾਤ ਵਾਲਿਆਂ ਦਾ ਜਾਂ ਸਿਰਫ਼ ਮਰਦਾਂ ਦਾ ਹੀ ਨਹੀਂ ਹੈ। ਇਹ ਸਿਰਫ਼ ਪੜ੍ਹੇ ਲਿਖਿਆਂ ਦਾ ਜਾਂ ਦਿਖਾਵੇ ਦੀ ਅਖੌਤੀ ਭਗਤੀ ਕਰਨ ਵਾਲਿਆਂ ਜਾਂ ਅਖੌਤੀ ਤਪ ਕਰਨ ਵਾਲਿਆਂ ਦਾ ਹੱਕ ਨਹੀਂ ਹੈ। ਅਜਿਹੀ ਅਖੌਤੀ ਭਗਤੀ ਤੇ ਤਪ ਦਰਅਸਲ ਸਿਰਫ਼ ਕਰਮ ਕਾਂਡ ਹੀ ਹਨ।

ਉਨ੍ਹਾਂ ਨੇ ਇਨਸਾਨ ਨੂੰ ਸਾਦੀ ਜ਼ਿੰਦਗੀ ਜਿਊਣ ਦਾ ਸਬਕ ਦਿਤਾ। ਉਨ੍ਹਾਂ ਕਿਹਾ ਕਿ ਬੰਦਾ ਆਪਣੀਆਂ ਖ਼ਾਹਿਸ਼ਾਂ ਵਧਾਉਂਦਾ-ਵਧਾਉਂਦਾ ਇਸ ਮਾਇਆ-ਜਾਲ ਵਿਚ ਫਸ ਜਾਂਦਾ ਹੈ ਤੇ ਫਿਰ ਵਧਦੀਆਂ ਖ਼ਾਹਿਸ਼ਾਂ ਦੀ ਪੂਰਤੀ ਵਾਸਤੇ ਪਾਪ ਕਰਦਾ ਹੈ। ਇਨਸਾਨ ਨੂੰ ਤਾਂ 'ਅੰਨ ਪਾਣੀ ਥੋੜ੍ਹਾ' ਖਾਣ ਦੀ ਸੋਚ ਨੂੰ ਅਪਣਾਉਣਾ ਚਾਹੀਦਾ ਹੈ। ਇਨਸਾਨ ਨੂੰ ਇਸ ਫ਼ਾਨੀ ਦੁਨੀਆਂ ਰੂਪੀ ਸਰਾਂ ਵਿਚ ਇਕ ਮੁਸਾਫ਼ਿਰ ਦੇ ਤੌਰ 'ਤੇ ਵਿਚਰਨਾ ਚਾਹੀਦਾ ਹੈ। ਇਨਸਾਨ ਨੂੰ ਇਸ ਦੁਨੀਆਂ ਦੀ ਪਕੜ ਤੋਂ ਆਜ਼ਾਦ ਰਹਿਣਾ ਚਾਹੀਦਾ ਹੈ।

ਗੁਰੂ ਸਾਹਿਬ ਨੇ ਕਰਮ ਕਾਂਡ ਤੇ ਧਾਰਮਿਕ ਦਿਖਾਵੇ ਨੂੰ ਪਾਖੰਡ ਦੱਸਿਆ। ਉਨ੍ਹਾਂ ਕਿਹਾ ਕਿ ਚੰਗਾ ਇਨਸਾਨ ਬਣਨਾ ਹੀ ਅਸਲ ਧਰਮ ਹੈ। ਧਰਮ ਵਿਚ ਸੱਚ,

ਪਿਆਰ, ਇਨਸਾਨੀਅਤ, ਇਨਸਾਫ਼, ਸਾਦਾ ਜੀਵਨ, ਲੋਕ ਸੇਵਾ, ਵਿਕਾਰਾਂ ਤੋਂ ਬਚਣਾ, ਮਨ ਦੀਆਂ ਖ਼ਾਹਿਸ਼ਾਂ 'ਤੇ ਕਾਬੂ ਪਾਉਣਾ (ਮਨ ਨੂੰ ਜਿਤਣਾ) ਹੀ ਅਸਲ ਕਰਮ ਤੇ ਭਗਤੀ ਹਨ। ਦਿਖਾਵੇ ਦਾ ਨਾਮ-ਰਟਣ, ਯੱਗ, ਹਵਨ, ਪੂਜਾ ਸਭ ਫ਼ਜ਼ੂਲ ਦੇ ਕਰਮ-ਕਾਂਡ ਤੇ ਪਾਖੰਡ ਹਨ। ਇਹ ਕਿਸੇ ਵੀ ਤਰ੍ਹਾਂ ਦੀ ਭਗਤੀ ਨਹੀਂ ਹਨ ਤੇ ਇਨ੍ਹਾਂ ਦਾ ਜ਼ਰਾ-ਮਾਸਾ ਵੀ ਫ਼ਾਇਦਾ ਨਹੀਂ।

ਗੁਰੂ ਸਾਹਿਬ ਨੇ ਦਸਿਆ ਕਿ ਧਰਮ ਇਕ ਰਸਤਾ ਹੈ, ਅਖ਼ੀਰ ਨਹੀਂ। ਜਿਸ ਰਸਤੇ 'ਤੇ ਟੁਰਿਆਂ ਇਨਸਾਨ 'ਰੱਬੀ ਜ਼ਾਬਤੇ' ਵਿਚ ਰਹਿੰਦਾ ਹੈ, ਭਲਾ ਇਨਸਾਨ ਬਣਦਾ ਹੈ, ਦੁਨੀਆਂ 'ਚੋਂ ਦਲਿੱਦਰ, ਦੁਖ ਤੇ ਮੁਸ਼ਕਿਲਾਂ ਨੂੰ ਦੂਰ ਕਰਨ ਵਿਚ ਮਦਦਗਾਰ ਹੁੰਦਾ ਹੈ, ਉਹੀ ਰਸਤਾ ਠੀਕ ਹੈ, ਭਾਵੇਂ ਉਹ ਕੋਈ ਵੀ ਰਸਤਾ ਹੋਵੇ। ਇਕ ਮੁਸਲਮਾਨ ਸੱਚਾ ਇਸਲਾਮ ਜੀਅ ਕੇ, ਇਕ ਬ੍ਰਾਹਮਣ ਰੱਬ ਦੇ ਰਸਤੇ 'ਤੇ ਟੁਰ ਕੇ, ਤੇ ਇਕ ਸਿੱਖ ਵਾਹਿਗੁਰੂ ਦੇ ਭਾਣੇ ਵਿਚ ਰਹਿ ਕੇ 'ਪਰਮ-ਮਨੁੱਖ' (ਸੱਚਾ ਇਨਸਾਨ) ਬਣ ਸਕਦਾ ਹੈ। ਇਹੀ ਜਿਉਂਦਿਆਂ ਹਾਸਿਲ ਹੋਣ ਵਾਲੀ 'ਅਸਲ ਮੁਕਤੀ' ਹੈ। ਇਹੀ 'ਸਦੀਵੀ ਅਨੰਦ' ਹੈ। ਇਹੀ 'ਸਹਿਜ' ਹੈ।

ਗੁਰੂ ਸਾਹਿਬ ਮੁਤਾਬਿਕ ਰੱਬ ਸਿਰਫ਼ ਤੇ ਸਿਰਫ਼ ਮੁਹੱਬਤ ਦਾ ਸੋਮਾ ਹੈ। ਉਸ ਦੇ ਘਰ ਵਿਚ ਨਫ਼ਰਤ ਜਾਂ ਵਖਰੇਵਾਂ ਨਹੀਂ ਹੈ। ਉਸ ਦੇ ਘਰ ਵਿਚ ਕੋਈ ਉੱਚਾ ਜਾਂ ਨੀਵਾਂ ਨਹੀਂ ਹੈ ਉਹ ਵਾਹਿਗੁਰੂ ਕਿਸੇ ਨੂੰ ਵਧੇਰੇ ਪਿਆਰ ਜਾਂ ਕਿਸੇ ਨੂੰ ਨਫ਼ਰਤ ਨਹੀਂ ਕਰਦਾ। ਸਾਰੇ ਉਸ ਦੇ ਆਪਣੇ ਪੁੱਤਰ ਹਨ। ਹਰ ਇਕ ਨੂੰ ਉਸ ਨੇ ਆਪਣੀ ਜੋਤਿ ਵਿਚੋਂ ਪੈਦਾ ਕੀਤਾ ਹੈ। ਉਸ ਦਾ ਸਲੂਕ ਹਰ ਇਕ ਸ਼ਖ਼ਸ ਨਾਲ ਇਕੋ ਜਿਹਾ ਹੈ। ਇਹ ਸਾਡੀ ਹਿੰਮਤ ਹੈ ਕਿ ਅਸੀਂ ਆਪਣੇ ਆਪ ਨੂੰ ਉਸ ਦੀ ਮਿਹਰ ਹਾਸਿਲ ਕਰਨ ਵਾਸਤੇ ਕਿੰਨੇ ਕੂ ਕਾਬਿਲ ਬਣ ਸਕਦੇ ਹਾਂ। ਗੁਰਬਾਣੀ ਤਾਂ ਰੱਬ ਦੇ ਇਸ ਪਿਆਰ ਦਾ ਪੈਗ਼ਾਮ ਹੈ। ਗੁਰਬਾਣੀ ਦੇ ਹਰ ਲਫ਼ਜ਼ ਵਿਚ ਰੱਬ ਦੇ ਪਿਆਰ ਨੂੰ ਵੱਖ-ਵੱਖ ਤਰੀਕੇ ਨਾਲ ਪੇਸ਼ ਕੀਤਾ ਹੋਇਆ ਹੈ।

ਗੁਰੂ ਨਾਨਕ ਸਾਹਿਬ ਨੇ ਰੱਬ, ਮੁਕਤੀ, ਧਰਮ, ਭਗਤੀ, ਇਨਸਾਨ ਦੀ ਜ਼ਿੰਦਗੀ ਦੇ ਮਕਸਦ, ਰਾਜਾ, ਪਾਤਿਸ਼ਾਹ ਵਗ਼ੈਰਾ ਦੇ ਨਵੇਂ ਮਾਅਨੇ ਦੱਸੇ। ਉਨ੍ਹਾਂ ਇਕ ਅਜਿਹੇ ਧਰਮ ਦੀ ਨੀਂਹ ਰੱਖੀ ਜੋ ਇਨਸਾਨ ਨੂੰ ਪੂਰਨਤਾ ਬਖ਼ਸ਼ਦਾ ਹੈ। ਗੁਰੂ ਸਾਹਿਬ ਨੇ ਇਨਸਾਨ ਨੂੰ ਅਣਖ ਨਾਲ ਜੀਣ ਦਾ ਪੈਗ਼ਾਮ ਦਿਤਾ। ਬੇਗ਼ੈਰਤ ਸ਼ਖ਼ਸ ਦੀ ਜ਼ਿੰਦਗੀ ਨੂੰ ਉਨ੍ਹਾਂ 'ਹਰਾਮ' ਆਖਿਆ।

ਗੁਰੂ ਨਾਨਕ ਸਾਹਿਬ ਪਹਿਲੇ ਸ਼ਖ਼ਸ ਸਨ ਜਿਨ੍ਹਾਂ ਨੇ ਧਰਤੀ ਦੀ ਰਚਨਾ, ਇਸ ਬ੍ਰਹਿਮੰਡ ਦੀ ਬੇਅੰਤਤਾ ਬਾਰੇ ਅਜੋਕੀ ਸਾਇੰਸ ਤੋਂ ਵੀ ਅਗਲੇਰੀਆਂ ਗੱਲਾਂ ਪੇਸ਼ ਕੀਤੀਆਂ ਸਨ। ਅਜ ਜੋ ਕੁਝ ਸਾਇੰਸ ਮੰਨ ਰਹੀ ਹੈ ਉਸ ਦਾ ਕੁਝ ਹਿੱਸਾ ਗੁਰੂ ਨਾਨਕ ਸਹਿਬ ਦੀ ਬਾਣੀ ਵਿਚ ਪਹਿਲੋਂ ਹੀ ਮੌਜੂਦ ਹੈ।

ਗੁਰੂ ਨਾਨਕ ਸਾਹਿਬ ਪਹਿਲੇ ਰੂਹਾਨੀ ਤਾਰੀਖ਼ਦਾਨ, ਸਾਇੰਸਦਾਨ, ਸਿਆਸੀ ਫ਼ਿਲਾਸਫ਼ਰ, ਰੂਹਾਨੀ ਸਮਾਜ-ਵਿਗਿਆਨੀ ਤੇ ਮਨੋਵਿਗਿਆਨੀ ਸਨ। ਦੁਨੀਆਂ 'ਤੇ

ਅਜਿਹੀ ਲਾਸਾਨੀ ਹਸਤੀ ਨਾ ਪਹਿਲੋਂ ਹੋਈ ਸੀ ਤੇ ਨਾ ਹੀ ਉਨ੍ਹਾਂ ਤੋਂ ਮਗਰੋਂ ਨਜ਼ਰ ਆਉਂਦੀ ਹੈ।

## ਪਰਵਾਰਕ ਪਿਛੋਕੜ

ਗੁਰੂ ਨਾਨਕ ਸਾਹਿਬ ਦਾ ਜਨਮ ਬੇਦੀ-ਖੇਤਰੀ ਪਰਿਵਾਰ ਵਿਚ ਹੋਇਆ ਸੀ। *(ਮਗਰੋਂ ਕਿਸੇ ਬ੍ਰਾਹਮਣ ਲਿਖਾਰੀ ਨੇ ਗੁਰੂ ਨਾਨਕ ਸਾਹਿਬ ਨੂੰ ਕਾਲਪਨਿਕ ਰਾਜੇ 'ਰਾਮ' ਤੇ ਉਸ ਦੀ ਔਲਾਦ ਲਵ-ਕੁਸ਼ ਦੇ ਵਾਰਿਸ ਦਿਖਾਉਣ ਦੀ ਸਾਜ਼ਿਸ਼ ਹੇਠ 'ਬਚਿਤਰ ਨਾਟਕ' ਨਾਂ ਦੀ ਰਚਨਾ ਵਿਚ ਇਕ ਚੈਪਟਰ ਜੋੜ ਦਿੱਤਾ)।* ਬੇਦੀ ਖਾਨਦਾਨ ਦਾ ਕੁਰਸੀਨਾਮਾ ਕਈ ਪੁਸ਼ਤਾਂ ਦਾ ਮਿਲ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦੇ ਪਿਤਾ ਬਾਬਾ ਕਲਿਆਣ ਦਾਸ ਸਨ। ਬਾਬਾ ਕਲਿਆਣ ਦਾਸ ਦੇ ਪਿਤਾ ਸ਼ਿਵ ਨਾਰਾਇਣ ਸਨ। ਬਾਬਾ ਸ਼ਿਵ ਨਾਰਾਇਣ ਦੇ ਪਿਤਾ ਬਾਬਾ ਰਾਮ ਨਾਰਾਇਣ ਸਨ। ਗੁਰੂ ਨਾਨਕ ਸਾਹਿਬ ਦੇ ਦਾਦਾ ਬਾਬਾ ਸ਼ਿਵ ਨਾਰਾਇਣ ਦਾ ਜਨਮ 1418 ਵਿਚ ਹੋਇਆ ਸੀ। ਬਾਬਾ ਸ਼ਿਵ ਨਾਰਾਇਣ ਦਾ ਇਕ ਹੋਰ ਭਰਾ ਬਾਬਾ ਸਾਨਪਤ ਵੀ ਸੀ। ਬਾਬਾ ਸ਼ਿਵ ਨਰਾਇਣ ਦੀ ਸ਼ਾਦੀ ਮਾਤਾ ਬਨਾਰਸੀ ਨਾਲ 1431 ਵਿਚ ਹੋਈ ਸੀ। ਉਨ੍ਹਾਂ ਦੇ ਘਰ ਅਕਤੂਬਰ 1440 ਵਿਚ ਕਲਿਆਨ ਦਾਸ ਅਤੇ 1443 ਵਿਚ ਲਾਲ ਚੰਦ ਦਾ ਜਨਮ ਹੋਇਆ। ਉਨ੍ਹਾਂ ਦਿਨ੍ਹਾਂ ਵਿਚ ਇਹ ਪਰਵਾਰ ਪਿੰਡ ਪੱਠੇਵਿੰਡ (ਜ਼ਿਲਾ ਅੰਮ੍ਰਿਤਸਰ) ਵਿਚ ਰਹਿੰਦਾ ਸੀ। ਪੱਠੇ ਵਿੰਡ ਦੀ ਜ਼ਮੀਨ ਵਿਚ ਹੀ ਕਸਬਾ ਡੇਹਰਾ ਬਾਬਾ ਨਾਨਕ ਵਸਿਆ ਹੋਇਆ ਹੈ।

ਜਦੋਂ ਕਲਿਆਣ ਦਾਸ ਜਵਾਨ ਹੋਏ ਤਾਂ ਰੋਜ਼ਗਾਰ ਦੇ ਸਿਲਸਿਲੇ ਵਿਚ ਉਹ ਰਾਏ ਭੋਇ ਦੀ ਤਲਵੰਡੀ (ਹੁਣ ਨਾਨਕਾਣਾ ਸਾਹਿਬ) ਆ ਗਏ। ਕਲਿਆਣ ਦਾਸ ਦੀ ਸ਼ਾਦੀ 1461 ਵਿਚ ਪਿੰਡ ਚਾਹਲ (ਜ਼ਿਲਾ ਲਾਹੌਰ) ਦੇ ਵਾਸੀ ਭਾਈ ਰਾਮਾ ਦੀ ਬੇਟੀ (ਮਾਤਾ) ਤ੍ਰਿਪਤਾ ਨਾਲ ਹੋਈ। ਮਾਤਾ ਤ੍ਰਿਪਤਾ ਨੇ 1464 ਵਿਚ (ਬੇਬੇ) ਨਾਨਕੀ ਅਤੇ 1469 ਵਿਚ (ਗੁਰੂ) ਨਾਨਕ (ਸਾਹਿਬ) ਨੂੰ ਜਨਮ ਦਿਤਾ। ਗੁਰੂ ਨਾਨਕ ਸਾਹਿਬ ਦਾ ਜਨਮ 20 ਅਕਤੂਬਰ 1469 ਦੇ ਦਿਨ ਹੋਇਆ ਸੀ (*ਗੁਰੂ ਕੀਆਂ ਸਾਖੀਆਂ*, ਸਾਖੀ 24)। ਗੁਰੂ ਨਾਨਕ ਸਾਹਿਬ ਦੇ ਜਨਮ ਬਾਰੇ ਇਕ ਹੋਰ ਤਾਰੀਖ 15 ਅਪਰੈਲ 1469 ਵੀ ਲਿਖੀ ਜਾਂਦੀ ਹੈ। ਇਹ ਭੁਲੇਖਾ ਜਨਮ ਸਾਖੀਆਂ ਵਿਚ ਵਖ-ਵਖ ਤਰੀਖ਼ਾਂ ਮਿਲਣ ਕਰ ਕੇ ਹੋਇਆ ਹੋਵੇਗਾ। ਵਿਸਾਖ (ਅਪਰੈਲ) ਵਾਲੀ ਗ਼ਲਤ ਤਾਰੀਖ਼ ਸਭ ਤੋਂ ਪਹਿਲਾਂ ਪ੍ਰਿਥੀ ਚੰਦ ਮੀਣਾ ਦੇ ਪੁਤਰ ਮਿਹਰਬਾਨ ਨੇ ਲਿਖੀ ਸੀ। ਉਹ ਸਿੱਖ ਹਿਸਟਰੀ ਵਿਗਾੜਨ ਵਾਲਾ ਪਹਿਲਾ ਸਿੱਖ ਦੋਖੀ ਸੀ। ਦੂਜਾ, ਹਿੰਦੂਆਂ ਵਿਚ ਇਹ ਭਰਮ ਹੈ ਕਿ ਕਤਕ ਮਹੀਨੇ ਵਿਚ ਜੰਮਿਆ ਬੱਚਾ ਨਹਿਸ਼ ਹੁੰਦਾ ਹੈ। ਅਜਿਹਾ ਜਾਪਦਾ ਹੈ ਕਿ ਹਿੰਦੂ ਲੇਖਕਾਂ ਨੇ ਸਿੱਖਾਂ ਨੂੰ ਇਸ ਵਹਿਮ (ਸੂਤਕ) ਦਾ ਡਰ ਪਾ ਕੇ ਵਿਸਾਖ ਦੇ ਜਨਮ ਦਾ ਪ੍ਰਚਾਰ ਕੀਤਾ ਸੀ, ਜੋ ਭੋਲੇ ਸਿੱਖਾਂ ਨੇ ਚੁਪਚਾਪ ਮੰਨ ਲਿਆ।

*(ਕਰਮ ਸਿੰਘ ਹਿਸਟੋਰੀਅਨ ਨੇ ਗੁਰੂ ਨਾਨਕ ਸਾਹਿਬ ਦਾ ਜਨਮ ਕਤਕ ਦੀ*

*ਬਜਾਇ ਵਿਸਾਖ ਮੰਨਿਆ ਸੀ। ਦਰਅਸਲ ਉਸ ਨੇ 'ਬਾਲੇ ਵਾਲੀ ਜਨਮਸਾਖੀ' ਨੂੰ ਰੱਦ ਕੀਤਾ ਸੀ ਤੇ ਸਿਰਫ਼ ਇਸੇ ਕਰ ਕੇ ਹੀ ਉਸ ਨੇ ਕੱਤਕ ਨੂੰ ਵੀ ਰੱਦ ਕਰ ਦਿੱਤਾ ਸੀ ਕਿਉਂਕਿ ਉਸ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਕੱਤਕ ਦਾ ਲਿਖਿਆ ਹੋਇਆ ਸੀ। ਕਰਮ ਸਿੰਘ ਜੀ ਇਹ ਨਾ ਸਮਝ ਸਕੇ ਕਿ ਵਿਸਾਖ ਵਿਚ ਗੁਰੂ ਸਾਹਿਬ ਦੇ ਜਨਮ ਦਾ ਪ੍ਰਚਾਰ ਮੀਣਿਆਂ ਦੇ ਆਗੂ ਮਿਹਰਬਾਨ ਨੇ ਕੀਤਾ ਸੀ)।*

## ਗੁਰੂ ਸਾਹਿਬ ਦਾ ਬਚਪਨ

ਜਦੋਂ ਗੁਰੂ ਨਾਨਕ ਸਾਹਿਬ ਦੋ ਕੂ ਹਫ਼ਤਿਆਂ ਦੇ ਹੋਏ ਤਾਂ ਆਪ ਦਾ ਨਾਂ ਨਾਨਕ ਰਖਿਆ ਗਿਆ। ਤਿੰਨ ਚਾਰ ਸਾਲ ਦੀ ਉਮਰ ਵਿਚ ਆਪ, ਸਾਥੀਆਂ ਨਾਲ ਖੇਡਦੇ-ਖੇਡਦੇ, ਕਿਸੇ ਜਗ੍ਹਾ ਬੈਠ ਕੇ, ਲਿਵ ਲਾ ਕੇ, ਸੋਚ-ਉਡਾਰੀ ਵਿਚ ਮਸਤ ਹੋ ਕੇ, ਕਾਫ਼ੀ ਚਿਰ ਸਹਿਜ ਦੀ ਹਾਲਤ ਵਿਚ ਰਿਹਾ ਕਰਦੇ ਸਨ ਤੇ ਆਪ ਦੇ ਘਰ ਵਾਲੇ ਸਾਥੀ ਆਪ ਨੂੰ ਲਭਦੇ ਰਹਿ ਜਾਂਦੇ ਸਨ।

ਪੰਜ ਸਾਲ ਦੀ ਉਮਰ ਵਿਚ ਆਪ ਸਿਆਣਿਆਂ, ਆਲਮ ਤੇ ਧਾਰਮਿਕ ਬੰਦਿਆਂ ਦੀ ਸੰਗਤ ਵਿਚ ਬੈਠਣ ਲਗ ਪਏ। ਆਪ ਇਲਮ ਵਾਲੀਆਂ, ਸਿਆਣੀਆਂ ਅਤੇ ਰੂਹਾਨੀ ਗੱਲਾਂ ਬੜੀ ਗਹੁ ਤੇ ਰੀਝ ਨਾਲ ਸੁਣਿਆ ਕਰਦੇ ਸਨ। ਆਪ ਅਕਸਰ ਅਜਿਹੇ ਸਵਾਲ ਕਰਿਆ ਕਰਦੇ ਸਨ ਜਿਨ੍ਹਾਂ ਨੂੰ ਸੁਣ ਕੇ ਸਿਆਣੇ-ਸਿਆਣੇ ਬੰਦੇ ਵੀ ਤਾਅੱਜੁਬ ਕਰਨ ਲਗ ਪੈਂਦੇ ਸਨ। ਆਪ ਵਾਹਿਗੁਰੂ, ਕੁਦਰਤ, ਰੂਹਾਨੀਅਤ ਅਤੇ ਜੀਵਨ-ਜਾਚ ਦੀਆਂ ਬਹੁਤ ਡੂੰਘੀਆਂ ਗੱਲਾਂ ਕਰਿਆ ਕਰਦੇ ਸਨ। ਆਪ ਦੀਆਂ ਗੱਲਾਂ ਸੁਣ ਕੇ ਪਿੰਡ ਦੇ ਸਿਆਣੇ ਆਖਣ ਲਗ ਪਏ ਸਨ ਕਿ ਆਪ ਕੋਈ ਅਜ਼ਮਤ ਵਾਲੇ ਰੂਹਾਨੀ ਸ਼ਖ਼ਸ ਹਨ। ਆਪ ਦੀ ਲਾਸਾਨੀ ਸੂਝ, ਤਾਕਤ ਤੇ ਰੂਹਾਨੀਅਤ ਦੀਆਂ ਖ਼ਬਰਾਂ ਪਿੰਡ ਤਲਵੰਡੀ ਦੇ ਮੋਢੀ ਰਾਇ ਭੋਇ ਦੇ ਪੁੱਤਰ ਰਾਇ ਬੁਲਾਰ ਤਕ ਵੀ ਪੁੱਜੀਆਂ। ਉਹ ਵੀ ਗੁਰੂ ਨਾਨਕ ਸਾਹਿਬ ਦਾ ਮੁਰੀਦ ਬਣ ਗਿਆ।

1476 ਵਿਚ ਗੁਰੂ ਨਾਨਕ ਸਾਹਿਬ ਨੂੰ ਪਾਂਧੇ ਕੋਲ ਪੜ੍ਹਨ ਭੇਜਿਆ ਗਿਆ। ਆਪ ਨੇ ਪੰਡਤ ਗੋਪਾਲ ਪਾਸੋਂ ਸਿੱਧਮ ਭਾਖਾ (ਪੰਜਾਬੀ ਬੋਲੀ ਦੀ ਲਿੱਪੀ ਨੂੰ ਉਦੋਂ ਸਿਧੋਙਾਇਆ ਕਹਿੰਦੇ ਸਨ) ਸਿੱਖੀ। ਦੋ ਸਾਲ ਪਿੱਛੋਂ ਪੰਡਤ ਬ੍ਰਿਜ ਨਾਥ ਪਾਸੋਂ ਸੰਸਕ੍ਰਿਤ ਪੜ੍ਹੀ। 13 ਸਾਲ ਦੀ ਉਮਰ ਵਿਚ ਆਪ ਨੇ ਮੌਲਵੀ ਕੁਤਬਦੀਨ ਤੋਂ ਫ਼ਾਰਸੀ ਜ਼ਬਾਨ ਵੀ ਸਿੱਖ ਲਈ ਨਾਲ ਨਾਲ ਹੀ ਆਪ ਨੇ ਹਿਸਾਬ-ਕਿਤਾਬ ਦੀ ਪੜ੍ਹਾਈ ਵੀ ਕੀਤੀ। ਆਪ ਨੇ ਫ਼ਿਲਾਸਫ਼ੀ ਦੀਆਂ ਤੇ ਹੋਰ ਬਹੁਤ ਸਾਰੀਆਂ ਕਿਤਾਬਾਂ ਵੀ ਪੜ੍ਹੀਆਂ। 14 ਸਾਲ ਦੀ ਉਮਰ ਵਿਚ ਆਪ ਉਸ ਵੇਲੇ ਦੇ ਸਭ ਤੋਂ ਵੱਧ ਪੜ੍ਹੇ ਲਿਖੇ ਨੌਜਵਾਨ ਸਨ।

## ਜਨੇਊ ਪਾਉਣ ਤੋਂ ਨਾਂਹ

ਇਸ ਦੌਰਾਨ ਜਦੋਂ ਆਪ 9 ਸਾਲ ਦੇ ਹੋਏ ਸਨ, ਤਾਂ ਆਪ ਦੇ ਮਾਤਾ ਪਿਤਾ ਨੇ ਇਲਾਕੇ ਦੀ ਚਾਲੂ ਬ੍ਰਾਹਮਣੀ ਕਰਮ-ਕਾਂਡ ਮੁਤਾਬਿਕ ਆਪ ਦੇ ਗਲ ਜਨੇਊ ਪਾਉਣ

ਵਾਸਤੇ ਪੰਡਤ ਹਰਦਿਆਲ ਨੂੰ ਸੱਦਿਆ। ਜਦੋਂ ਪਾਂਡੇ (ਪੁਰੋਹਿਤ) ਹਰਦਿਆਲ ਧਾਗੇ ਨੂੰ ਵੱਟ ਕੇ, ਆਪ ਦੇ ਗਲ ਵਿਚ ਜਨੇਊ ਪਾਉਣ ਲੱਗਾ ਤਾਂ ਆਪ ਨੇ ਪੁੱਛਿਆ ਕਿ ਕੀ ਜਨੇਊ ਸਾਰੀ ਉਮਰ ਨਾਲ ਚਲਦਾ ਹੈ? ਕੀ ਇਹ ਕਦੇ ਵੀ ਟੁੱਟਦਾ ਨਹੀਂ ? ਕੀ ਇਹ ਇਨਸਾਨ ਨੂੰ ਬੁਰੇ ਕੰਮ ਕਰਨ ਤੋਂ ਰੋਕਦਾ ਹੈ? ਗੁਰੂ ਸਾਹਿਬ ਨੇ ਜਨੇਊ ਪਾਉਣ ਤੋਂ ਨਾਂਹ ਕਰਦਿਆਂ ਕਿਹਾ ਕਿ ਉਨ੍ਹਾਂ ਨੂੰ ਸਿਰਫ਼ ਉਹ ਜਨੇਊ ਪਾਇਆ ਜਾਏ ਜੋ ਸੰਜਮ ਸਿਖਾਏ, ਜੋ ਮਾੜੇ ਖਿਆਲਾਂ ਤੋਂ ਰੋਕੇ, ਜੋ ਭਲੇ ਕੰਮਾਂ ਵਲ ਟੋਰੇ, ਜੋ ਇਨਸਾਨੀਅਤ ਅਤੇ ਰੂਹਾਨੀਅਤ ਸਿਖਾਏ। ਗੁਰੂ ਸਾਹਿਬ ਦੇ ਵਿਚਾਰ ਸੁਣ ਕੇ ਪੰਡਤ ਚੁਪ ਹੋ ਗਿਆ। ਅਖ਼ੀਰ ਪੁਰੋਹਿਤ ਹਰਦਿਆਲ ਨੇ ਗੁਰੂ ਜੀ ਨੂੰ ਕਿਹਾ ਕਿ ਇਹ ਜਨੇਊ ਪਾਏ ਬਿਨਾ ਕੋਈ ਵੀ ਸ਼ਖ਼ਸ 'ਹਿੰਦੂ' ਨਹੀਂ ਅਖਵਾ ਸਕਦਾ। ਇਸ 'ਤੇ ਗੁਰੂ ਜੀ ਨੇ ਕਿਹਾ ਕਿ 'ਮੈਂ ਹਿੰਦੂ ਨਹੀਂ ਬਣਨਾ ਚਾਹੁੰਦਾ।' ਇਹ ਸੁਣ ਕੇ ਗੁਰੂ ਸਾਹਿਬ ਦੇ ਮਾਪਿਆਂ ਨੇ ਜਨੇਊ ਪਾਉਣ ਦਾ ਖਿਆਲ ਛੱਡ ਦਿਤਾ। ਜਨੇਊ ਬਾਰੇ ਗੁਰੂ ਸਾਹਿਬ ਦਾ ਇਕ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ 471 'ਤੇ ਮਿਲਦਾ ਹੈ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥2॥*

ਗੁਰੂ ਸਾਹਿਬ ਦੇ ਬਚਪਨ ਬਾਰੇ ਇਕ ਸਾਖੀ ਮਸ਼ਹੂਰ ਹੈ ਕਿ ਇਕ ਵਾਰੀ ਆਪ ਮੱਝਾਂ ਚਾਰ ਰਹੇ ਸਨ ਤਾਂ ਉਨ੍ਹਾਂ ਨੂੰ ਮੱਝਾਂ ਚਾਰਦਿਆਂ ਨੂੰ ਨੀਂਦ ਆ ਗਈ ਜਾਂ ਉਹ ਆਪਣੇ ਖਿਆਲਾਂ ਵਿਚ ਮਸਤ ਹੋ ਕੇ ਮੱਝਾਂ ਨੂੰ ਭੁੱਲ ਗਏ ਤੇ ਉਨ੍ਹਾਂ (ਮੱਝਾਂ) ਨੇ ਕਿਸੇ ਦੇ ਖੇਤ ਦਾ ਨੁਕਸਾਨ ਕਰ ਦਿਤਾ ਤੇ ਮਗਰੋਂ ਆਪ ਨੇ ਖੇਤੀ ਮੁੜ ਹਰੀ ਕਰ ਦਿਤੀ। ਜੇ ਇਸ ਕਹਾਣੀ ਨੂੰ ਮੰਨ ਲਈਏ ਤਾਂ ਇਹ ਸਾਬਿਤ ਹੋਵੇਗਾ ਕਿ (1) ਗੁਰੂ ਨਾਨਕ ਸਾਹਿਬ ਇਕ ਗ਼ੈਰ-ਜ਼ਿੰਮੇਦਾਰ ਇਨਸਾਨ ਸਨ ਤੇ (2) ਉਨ੍ਹਾਂ ਨੇ ਕਰਾਮਾਤ ਨਾਲ ਖੇਤੀ ਹਰੀ ਕਰ ਦਿੱਤੀ (ਸਿੱਖ ਧਰਮ ਮੁਤਾਬਿਕ ਕਰਾਮਾਤ ਕੋਈ ਨਹੀਂ ਹੁੰਦੀ)। ਦੋਵੇਂ ਗੱਲਾਂ ਗੁਰੂ ਸਾਹਿਬ ਦੀ ਸਿਖਿਆ ਦੇ ਉਲਟ ਹਨ। ਇਸ ਕਰ ਕੇ ਇਹ ਸਾਖੀ ਝੂਠੀ ਹੈ।

ਆਪ ਦੇ ਬਚਪਣ ਬਾਰੇ ਅਜਿਹੀ ਹੀ ਇਕ ਹੋਰ ਸਾਖੀ ਵੀ ਮਸ਼ਹੂਰ ਹੈ ਕਿ ਇਕ ਵਾਰ ਗੁਰੂ ਸਾਹਿਬ ਡੰਗਰਾਂ ਨੂੰ ਚਰਦਾ ਛੱਡ ਕੇ ਇਕ ਦਰਖ਼ਤ ਦੀ ਛਾਂ ਹੇਠ ਲੇਟੇ-ਲੇਟੇ ਸੌਂ ਗਏ। ਜਦੋਂ ਗੁਰੂ ਨਾਨਕ ਸਾਹਿਬ ਦੇ ਚਿਹਰੇ ਤੋਂ ਛਾਂ ਢਲ ਗਈ ਤੇ ਧੁੱਪ ਪੈਣ ਲਗ ਪਈ ਤਾਂ ਇਕ ਵੱਡਾ ਫ਼ਨੀਅਰ ਸੱਪ ਉੱਥੇ ਆਇਆ ਅਤੇ ਆਪਣਾ ਫ਼ਨ ਫੈਲਾ

ਕੇ ਗੁਰੂ ਸਾਹਿਬ ਦੇ ਚਿਹਰੇ ਤੇ ਛਾਂ ਕਰ ਦਿਤੀ। ਪਰ ਜਦ ਲੋਕ ਨੇੜੇ ਆਏ ਤਾਂ ਸੱਪ ਉੱਥੋਂ ਚਲਾ ਗਿਆ। ਡੰਗਰ ਚਾਰਨ ਅਤੇ ਸੱਪ ਦੀ ਛਾਂ ਜਾਂ ਸੱਪਾਂ ਵੱਲੋਂ ਰੱਖਿਆ ਕਰਨ ਵਾਲੀਆਂ ਸਾਖੀਆਂ ਹੋਰ ਧਾਰਮਿਕ ਆਗੂਆਂ ਬਾਰੇ ਵੀ ਮਿਲਦੀਆਂ ਹਨ। ਹੋ ਸਕਦਾ ਹੈ ਕਿ ਇਹ ਸਾਖੀਆਂ ਗੁਰੂ ਸਾਹਿਬ ਦੀ ਅਜ਼ਮਤ ਵਿਖਾਉਣ ਵਾਸਤੇ ਮਗਰੋਂ ਜੋੜ ਦਿਤੀਆਂ ਗਈਆਂ ਹੋਣ। ਉਂਵ ਇਹ ਸਾਖੀਆਂ ਕਿਸੇ ਵੀ ਸੂਰਤ ਵਿਚ ਠੀਕ ਨਹੀਂ ਹਨ ਕਿਉਂ ਕਿ ਬਾਬਾ ਕਲਿਆਣ ਚੰਦ ਵਰਗੇ ਅਮੀਰ ਬੰਦੇ ਵੱਲੋਂ ਇਕੋ-ਇਕੋ ਪੁੱਤਰ ਨੂੰ ਨਿੱਕੀ ਉਮਰ ਵਿਚ ਪੜ੍ਹਾਈ ਕਰਦਿਆਂ ਡੰਗਰ ਚਾਰਨ ਵਾਸਤੇ ਨਹੀਂ ਭੇਜਿਆ ਜਾ ਸਕਦਾ। ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਆਪ ਨੌਕਰਾਂ ਦੀ ਨਿਗਰਾਨੀ ਕਰਨ ਵਾਸਤੇ ਪਿਛੇ ਖੇਤਾਂ ਵੱਲ ਗਏ ਹੋਣ।

ਜਦੋਂ ਗੁਰੂ ਨਾਨਕ ਸਾਹਿਬ 16 ਸਾਲ ਦੇ ਹੋਏ ਤਾਂ ਆਪ ਦੀ ਕੁੜਮਾਈ ਪਿੰਡ ਪੱਖੋਕੇ ਰੰਧਾਵਾ ਦੇ ਰਹਿਣ ਵਾਲੇ ਭਾਈ ਮੂਲ ਚੰਦ ਚੋਣਾ ਦੀ ਧੀ ਸੁਲੱਖਣੀ ਨਾਲ ਹੋਈ। ਆਪ ਦਾ ਵਿਆਹ 24 ਸਤੰਬਰ 1487 ਦੇ ਦਿਨ ਬਟਾਲਾ ਵਿਚ ਹੋਇਆ। ਆਪ ਦੇ ਘਰ 10 ਅਗਸਤ 1494 ਦੇ ਦਿਨ ਸ੍ਰੀਚੰਦ ਅਤੇ 13 ਫਰਵਰੀ 1497 ਦੇ ਦਿਨ ਲਖਮੀ ਦਾਸ (ਦੋ ਬੇਟੇ) ਪੈਦਾ ਹੋਏ। ਇਨ੍ਹਾਂ ਦਿਨਾਂ ਵਿਚ ਹੀ ਆਪ ਬਾਰੇ ਪ੍ਰਚਲਤ ਇਕ ਸਾਖੀ ਮੁਤਾਬਿਕ, ਇਕ ਵਾਰ ਆਪ ਦੇ ਪਿਤਾ ਨੇ ਆਪ ਨੂੰ ਵਪਾਰ ਵਿਚ ਲਾਉਣ ਦੀ ਕੋਸ਼ਿਸ਼ ਵੀ ਕੀਤੀ। ਇਸ ਸਾਖੀ ਮੁਤਾਬਿਕ ਆਪ ਦੇ ਪਿਤਾ ਨੇ ਆਪ ਨੂੰ 20 ਰੁਪਏ ਦੇ ਕੇ ਵਪਾਰ ਸ਼ੁਰੂ ਕਰਵਾ ਦਿਤਾ। ਸਾਖੀ ਮੁਤਾਬਿਕ ਗੁਰੂ ਸਾਹਿਬ ਨੇ ਉਹ 20 ਰੁਪਏ ਭੁੱਖੇ ਸਾਧੂਆਂ ਨੂੰ ਰੋਟੀ ਖੁਆਉਣ 'ਤੇ ਖਰਚ ਕਰ ਦਿੱਤੇ। ਇਹ ਕਹਾਣੀ ਸਹੀ ਨਹੀਂ ਹੋ ਸਕਦੀ (ਉਂਵ ਉਨ੍ਹਾਂ ਦਿਨਾਂ ਵਿਚ 20 ਰੁਪਈਆਂ ਨਾਲ ਕੁਝ ਕੁ ਸਾਧੂ ਨਹੀਂ ਬਲਕਿ ਹਜ਼ਾਰਾਂ ਬੰਦੇ ਰੋਟੀ ਖਾ ਸਕਦੇ ਸਨ)। ਗੁਰੂ ਸਾਹਿਬ ਵਿਹਲੜਾਂ ਵਾਸਤੇ ਪੈਸੇ ਖ਼ਰਚ ਕਰਨ ਦਾ ਫ਼ਲਸਫ਼ਾ ਨਹੀਂ ਸਨ ਪਰਚਾਰ ਸਕਦੇ। ਹਾਂ ਇਹ ਹੋ ਸਕਦਾ ਹੈ ਕਿ ਆਪ ਨੇ ਉਸ ਰਕਮ ਨਾਲ ਵਪਾਰ ਕੀਤਾ ਅਤੇ ਉਸ ਵਿਚੋਂ ਜੋ ਮੁਨਾਫ਼ਾ ਹੋਇਆ, ਉਸ ਦੇ ਦਸਵੰਧ ਨੂੰ ਦਰਵੇਸ਼ਾਂ ਅਤੇ ਵਿਦਵਾਨਾਂ ਨੂੰ ਖਾਣਾ ਖੁਆਉਣ ਤੇ ਖ਼ਰਚ ਕਰ ਦਿਤਾ ਹੋਵੇ। ਉਦੋਂ ਵਿਦਵਾਨ ਲੋਕ ਮੁਗ਼ਲ ਹਮਾਲਵਰਾਂ ਤੋਂ ਬਚਣ ਵਾਸਤੇ ਤਲਵੰਡੀ ਦੇ ਨੇੜੇ ਸਾਂਦਲ ਬਾਰ ਦੇ ਜੰਗਲ ਵਿਚ ਰਿਹਾ ਕਰਦੇ ਸੀ ਤੇ ਗੁਰੂ ਸਾਹਿਬ ਅਜਿਹੇ ਆਲਮ-ਫ਼ਾਜ਼ਲਾਂ ਦੇ ਚੰਗੇ ਜਾਣੂ ਸਨ ਤੇ ਉਹ ਅਕਸਰ ਉਨ੍ਹਾਂ ਨਾਲ ਫ਼ਲਸਫ਼ੇ ਦੇ ਨੁਕਤਿਆਂ 'ਤੇ ਵਿਚਾਰਾਂ ਕਰਦੇ ਰਹਿੰਦੇ ਸਨ। ਗੁਰੂ ਸਾਹਿਬਾਨ ਨੇ ਆਪਣੀ ਆਮਦਨ ਦੇ ਦਸਵੰਧ ਚੋਂ ਕਈ ਵਾਰ ਇਨ੍ਹਾਂ ਨੂੰ ਰੋਟੀ ਖੁਆਈ ਹੋਵੇਗੀ ਅਤੇ ਉਨ੍ਹਾਂ ਨਾਲ ਧਰਮ ਤੇ ਫ਼ਲਸਫ਼ੇ ਦੀ ਚਰਚਾ ਕੀਤੀ ਹੋਵੇਗੀ। ਆਪ ਦੇ ਪਿਤਾ ਇਸ ਗੱਲ 'ਤੇ ਨਰਾਜ਼ ਹੁੰਦੇ ਰਹਿੰਦੇ ਸਨ। ਗੁਰੂ ਨਾਨਕ ਸਾਹਿਬ ਆਪਣੀ ਕਮਾਈ ਦੇ ਦਸਵੰਧ ਨੂੰ ਵਿਦਵਾਨਾਂ ਅਤੇ ਲੋੜਵੰਦ ਲੋਕਾਂ ਵਾਸਤੇ ਖਰਚ ਕਰ ਨੂੰ "ਸੱਚਾ ਸੌਦਾ" ਸਮਝਦੇ ਸਨ। "ਸਚਿਆਰ" ਦੀ ਜ਼ਿੰਦਗੀ ਜੀਣਾ ਹੀ ਇਨਸਾਨ ਦੀ ਜ਼ਿੰਦਗੀ ਦਾ ਅਸਲ ਮਕਸਦ ਹੈ। ਜਿਸ ਜਗਹ ਗੁਰੂ ਨਾਨਕ ਸਾਹਿਬ ਨੇ ਇਹ "ਸੱਚਾ ਸੌਦਾ" ਕੀਤਾ ਸੀ (ਜਾਂ ਵਪਾਰ ਕਰਦੇ ਹੁੰਦੇ ਸਨ) ਉੱਥੇ ਅਜ ਕਲ੍ਹ ਗੁਰਦੁਆਰਾ ਸੱਚਾ ਸੌਦਾ" ਬਣਿਆ ਹੋਇਆ ਹੈ। ਇਹ ਜਗਹ ਕਸਬਾ

ਚੂਹੜਕਾਣਾ, ਪਾਕਿਸਤਾਨ, ਵਿਚ ਹੈ।

ਵਪਾਰ ਕਰਦਿਆਂ ਗੁਰੂ ਨਾਨਕ ਸਾਹਿਬ ਹਮੇਸ਼ਾ ਰੂਹਾਨੀ ਸੋਚ ਵਿਚ ਮਸਤ ਰਿਹਾ ਕਰਦੇ ਸਨ। ਇਕ ਦਿਨ ਆਪ ਦੇ ਪਿਤਾ ਨੇ ਸੋਚਿਆ ਕਿ ਸ਼ਾਇਦ ਆਪ ਨੂੰ ਕੋਈ ਰੋਗ ਲਗ ਗਿਆ ਹੈ ਇਸ ਤੇ ਉਹ ਇਕ ਵੈਦ ਨੂੰ ਬੁਲਾ ਲਿਆਏ। ਗੁਰੂ ਨਾਨਕ ਸਾਹਿਬ ਨੇ ਵੈਦ ਨੂੰ ਆਪਣੀ ਨਬਜ਼ ਵੇਖਣ ਤਾਂ ਦਿਤੀ ਪਰ ਨਾਲ ਹੀ ਫ਼ਲਸਫ਼ੇ ਦੀਆਂ ਗੱਲਾਂ ਕਰ ਕੇ ਵੈਦ ਨਾਲ ਰੂਹਾਨੀ ਨੁਕਤਿਆਂ ਦੀ ਚਰਚਾ ਵੀ ਕੀਤੀ। ਗੁਰੂ ਨਾਨਕ ਸਾਹਿਬ ਦੀਆਂ ਗੱਲਾਂ ਸੁਣ ਕੇ ਵੈਦ ਨੇ ਗੁਰੂ ਸਾਹਿਬ ਦੇ ਪਿਤਾ ਨੂੰ ਆਖਿਆ ਕਿ ਗੁਰੂ ਸਾਹਿਬ ਨੂੰ ਕੋਈ ਰੋਗ ਨਹੀਂ ਬਲਕਿ ਉਹ ਤਾਂ ਇਕ ਅਜ਼ਮਤ ਵਾਲੀ ਸ਼ਖ਼ਸੀਅਤ ਹਨ।

## ਸੁਲਤਾਨਪੁਰ ਵਿਚ ਮੋਦੀ (ਸੀਨੀਅਰ ਅਫ਼ਸਰ) ਲਾਇਆ ਜਾਣਾ

ਗੁਰੂ ਨਾਨਕ ਸਾਹਿਬ ਪਿਛਲੇ ਤਕਰੀਬਨ 16-17 ਸਾਲ ਤੋਂ ਵਪਾਰ ਕਰ ਰਹੇ ਸਨ ਅਤੇ ਉਹ ਸਾਰੇ ਪਾਸੇ ਇਕ ਚੰਗੇ ਤਜਰਬੇਕਾਰ ਵਪਾਰੀ, ਈਮਾਨਦਾਰ ਇਨਸਾਨ, ਭਲੇ ਬੰਦੇ ਅਤੇ ਰੂਹਾਨੀ ਹਸਤੀ ਦੇ ਤੌਰ ਤੇ ਜਾਣੇ ਜਾਣ ਲਗ ਪਏ ਸਨ। ਅਜਿਹਾ ਜਾਪਦਾ ਹੈ ਕਿ ਇਸ ਦੀ ਸੋਅ (ਖ਼ਬਰ) ਸੁਲਤਾਨਪੁਰ (ਲੋਧੀ) ਦੇ ਹਾਕਮ ਦੀਵਾਨ ਦੌਲਤ ਖ਼ਾਨ ਲੋਧੀ ਤਕ ਵੀ ਪੁੱਜੀ ਹੋਵੇਗੀ। ਇਹ ਵੀ ਹੋ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਭਣਵੱਈਏ ਭਾਈ ਜੈ ਰਾਮ (ਜੋ ਖ਼ੁਦ ਦੌਲਤ ਖ਼ਾਨ ਦਾ ਇਕ ਸੀਨੀਅਰ ਅਫ਼ਸਰ ਸੀ) ਨੇ ਹੀ ਗੁਰੂ ਨਾਨਕ ਸਾਹਿਬ ਦੀਆਂ ਸਿਫ਼ਤਾਂ ਦਸੀਆਂ ਹੋਣ। ਉਨ੍ਹੀਂ ਦਿਨੀਂ ਦੌਲਤ ਖ਼ਾਨ ਨੂੰ ਆਪਣੇ ਮੋਦੀਖ਼ਾਨੇ ਵਾਸਤੇ ਇਕ ਈਮਾਨਦਾਰ, ਮਿਹਨਤੀ ਅਤੇ ਸੂਝਵਾਨ ਮੋਦੀ ਦੀ ਲੋੜ ਸੀ। ਉਸ ਨੇ ਭਾਈ ਜੈ ਰਾਮ ਰਾਹੀਂ ਗੁਰੂ ਨਾਨਕ ਸਾਹਿਬ ਨੂੰ ਇਹ ਅਹੁਦਾ ਕਬੂਲ ਕਰਨ ਵਾਸਤੇ ਸੱਦਾ ਭੇਜਿਆ। ਪਹਿਲਾਂ ਤਾਂ ਗੁਰੂ ਨਾਨਕ ਸਾਹਿਬ ਨੇ ਮਨਜ਼ੂਰ ਨਾ ਕੀਤਾ ਪਰ ਬੇਬੇ ਨਾਨਕੀ ਅਤੇ ਹੋਰ ਬਹੁਤ ਸਾਰਿਆਂ ਵੱਲੋਂ ਵਾਰ-ਵਾਰ ਜ਼ੋਰ ਪਾਉਣ ਤੇ ਉਨ੍ਹਾਂ ਨੇ ਇਹ ਅਹੁਦਾ ਕਬੂਲ ਕਰਨਾ ਮਨਜ਼ੂਰ ਕਰ ਲਿਆ।

ਆਪ 35 ਸਾਲ ਦੀ ਉਮਰ ਵਿਚ, ਅਕਤੂਬਰ 1504 ਦੇ ਅਖ਼ੀਰ ਵਿਚ, ਸੁਲਤਾਨਪੁਰ ਗਏ ਤੇ ਮੋਦੀਖ਼ਾਨੇ ਦਾ ਚਾਰਜ ਸੰਭਾਲ ਲਿਆ (ਮੋਦੀ ਦਾ ਅਹੁਦਾ ਅੱਜ ਕਲ੍ਹ ਦੇ ਫ਼ੀਨਾਂਸ ਸੈਕਟਰੀ ਵਰਗਾ ਅਹੁਦਾ ਸੀ)। ਆਪ ਦੀ ਤਬੀਅਤ ਬਚਪਨ ਤੋਂ ਹੀ ਦਿਆਨਦਾਰੀ ਭਰੀ, ਦਾਨਿਸ਼ਮੰਦੀ ਵਾਲੀ, ਫ਼ਕੀਰਾਨਾ ਅਤੇ ਇਨਸਾਨੀ ਹਮਦਰਦੀ ਵਾਲੀ ਸੀ। ਇਸ ਕਰ ਕੇ ਆਪ ਮੋਦੀ ਖ਼ਾਨੇ ਦੀ ਸੇਵਾ ਦੌਰਾਨ, ਗ਼ਰੀਬਾਂ, ਲੋੜਵੰਦਾਂ ਅਤੇ ਕਮਜ਼ੋਰਾਂ ਦੀ ਬੜੀ ਮਦਦ ਕਰਿਆ ਕਰਦੇ ਸਨ। ਆਪ ਹਮੇਸ਼ਾ ਆਪਣੀ ਆਮਦਨ ਦਾ ਦਸਵੰਧ ਕੱਢਿਆ ਕਰਦੇ ਸਨ ਅਤੇ ਉਸ ਨੂੰ ਜ਼ਰੂਰਤਮੰਦ ਲੋਕਾਂ 'ਤੇ ਖ਼ਰਚ ਕਰ ਦਿਆ ਕਰਦੇ ਸਨ। ਕਦੇ-ਕਦੇ ਤਾਂ ਉਹ ਦਸਵੰਧ ਤੋਂ ਵੀ ਵਧੇਰੇ ਖਰਚ ਕਰ ਦੇਂਦੇ ਸਨ। ਵਿਹਲੇ ਵੇਲੇ ਵਿਚ ਆਪ ਲੋਕਾਂ ਨੂੰ ਧਾਰਮਿਕ ਅਤੇ ਰੂਹਾਨੀ ਇਲਮ ਵੀ ਦਿਆ ਕਰਦੇ ਸਨ। ਦੂਰ-ਦੂਰ ਤੋਂ ਭਗਤ, ਸੂਫ਼ੀ, ਆਲਮ-ਫ਼ਾਜ਼ਲ ਲੋਕ, ਵਿਚਾਰਾਂ ਕਰਨ ਵਾਸਤੇ, ਗੁਰੂ ਸਾਹਿਬ ਕੋਲ ਆਉਣ ਲਗ ਪਏ। ਮੋਦੀ ਹੋਣ ਕਰ ਕੇ ਆਪ ਕੋਲ

ਸੁਲਤਾਨਪੁਰ ਰਿਆਸਤ ਦੇ ਸੈਂਕੜੇ ਪਿੰਡਾਂ ਦੇ ਚੌਧਰੀ, ਨੰਬਰਦਾਰ ਤੇ ਜਗੀਰਦਾਰ ਵੀ ਮਾਲੀਆ ਜਮ੍ਹਾ ਕਰਵਾਉਣ ਆਉਂਦੇ ਹੁੰਦੇ ਸਨ। ਇਨ੍ਹਾਂ ਨਾਲ ਵੀ ਗੁਰੂ ਸਾਹਿਬ ਧਰਮ, ਰੂਹਾਨੀਅਤ ਤੇ ਇਨਸਾਨੀਅਤ ਬਾਰੇ ਗੱਲਾਂ ਕਰਦੇ ਰਹਿੰਦੇ ਸਨ। ਇਹ ਸਾਰੇ ਗੁਰੂ ਨਾਨਕ ਸਾਹਿਬ ਦੇ ਮੁਰੀਦ ਬਣ ਚੁਕੇ ਸਨ। ਇਹ ਚੌਧਰੀ ਸਰਕਾਰੀ ਕੰਮ ਤੋਂ ਬਿਨਾ ਵੀ ਸੁਲਤਾਨਪੁਰ ਆ ਕੇ ਕਈ-ਕਈ ਦਿਨ ਗੁਰੂ ਸਾਹਿਬ ਕੋਲ ਰਿਹਾ ਕਰਦੇ ਸਨ। ਹਰ ਰੋਜ਼ ਬੇਈਂ ਨਦੀ ਦੇ ਕੰਢੇ (ਜਿੱਥੇ ਅਜ ਕਲ੍ਹ ਗੁਰਦੁਆਰਾ ਬੇਰ ਸਾਹਿਬ ਹੈ) ਆਪ ਦੀਵਾਨ ਸਜਾਇਆ ਕਰਦੇ ਸਨ। ਗੁਰੂ ਨਾਨਕ ਸਾਹਿਬ ਦਾ ਗਲਾ ਬੜਾ ਸੁਰੀਲਾ ਸੀ। ਆਪ ਕੀਰਤਨ ਬਹੁਤ ਵਧੀਆ ਕਰਦੇ ਸਨ। ਹੌਲੀ-ਹੌਲੀ ਸੁਲਤਾਨਪੁਰ ਵਿਚ ਬਹੁਤ ਸਾਰੇ ਸਰਕਾਰੀ ਅਹਿਲਕਾਰ, ਚੌਧਰੀ, ਆਲਮ-ਫ਼ਾਜ਼ਲ, ਫ਼ਕੀਰ, ਕਿਸਾਨ ਅਤੇ ਦੂਜੇ ਲੋਕ ਆਪ ਦੇ ਮੁਰੀਦ ਬਣ ਗਏ। ਇਸ ਤੋਂ ਇਲਾਵਾ ਆਲੇ ਦੁਆਲੇ 'ਚੋਂ ਵੀ ਬਹੁਤ ਸਾਰੇ ਲੋਕ ਆਪ ਜੀ ਦੇ ਸਿੱਖ ਬਣ ਗਏ। ਇਨ੍ਹਾਂ ਵਿਚ ਪਿੰਡ ਮਲਸੀਆਂ (ਜਲੰਧਰ) ਦਾ ਚੌਧਰੀ ਭਾਈ ਭਗੀਰਥ ਤੇ ਕਈ ਹੋਰ ਚੌਧਰੀ ਵੀ ਸਨ ਜੋ ਸਰਕਾਰੀ ਕੰਮਾਂ ਵਾਸਤੇ ਸੁਲਤਾਨਪੁਰ ਆਉਂਦੇ ਹੁੰਦੇ ਸਨ।

ਉਨ੍ਹੀਂ ਦਿਨੀਂ ਹੀ ਤਲਵੰਡੀ ਤੋਂ ਮਹਿਤਾ ਕਲਿਆਣ ਦਾਸ ਨੇ ਭਾਈ ਮਰਦਾਨੇ ਨੂੰ ਸੁਲਾਤਾਨਪੁਰ ਭੇਜਿਆ ਤਾਂ ਜੋ ਉਹ ਬੇਬੇ ਨਾਨਕੀ ਤੇ ਗੁਰੂ ਨਾਨਕ ਸਾਹਿਬ ਦਾ ਹਾਲ-ਚਾਲ ਪਤਾ ਕਰ ਕੇ ਆਏ। ਜਦੋਂ ਭਾਈ ਮਰਦਾਨਾ ਸੁਲਤਾਨਪੁਰ ਪੁੱਜਾ ਤਾਂ ਗੁਰੂ ਸਾਹਿਬ ਨੇ ਉਸ ਨੂੰ ਨਿੱਘਾ ਜੀ ਆਇਆਂ ਆਖਿਆ। ਮਰਦਾਨਾ ਉਥੇ ਕਈ ਦਿਨ ਰਿਹਾ। ਗੁਰੂ ਸਾਹਿਬ ਜਦੋਂ ਬਾਣੀ ਗਾਉਂਦੇ ਤਾਂ ਭਾਈ ਮਰਦਾਨਾ ਰਬਾਬ ਵਜਾ ਕੇ ਸਾਥ ਦੇਂਦਾ। ਇਕ ਦਿਨ ਗੁਰੂ ਸਾਹਿਬ ਭਾਈ ਮਰਦਾਨੇ ਨੂੰ ਆਖਿਆ ਕਿ ਆਪਾਂ ਦੋਵੇਂ ਰੂਹਾਨੀਅਤ ਦਾ ਛੱਟਾ ਮਾਰਨ ਵਾਸਤੇ, ਦੇਸ-ਪਰਦੇਸ ਦਾ ਦੌਰਾ ਕਰੀਏ। ਭਾਈ ਮਰਦਾਨਾ ਨੇ ਆਖਿਆ ਕਿ ਮੈਂ ਆਪਣੀ ਬੇਟੀ ਦੇ ਵਿਆਹ ਤੋਂ ਸੁਰਖ਼ਰੂ ਹੋ ਕੇ ਤੁਹਾਡੇ ਨਾਲ ਜ਼ਰੂਰ ਜਾਵਾਂਗਾ। ਕਿਉਂਕਿ ਕਿ ਭਾਈ ਮਰਦਾਨਾ ਰੁਪੈ-ਪੈਸੇ ਦੇ ਮਾਮਲੇ ਵਿਚ ਕਮਜ਼ੋਰ ਸੀ ਇਸ ਕਰ ਕੇ ਗੁਰੂ ਸਾਹਿਬ ਨੇ ਬੇਟੀ ਦੇ ਵਿਆਹ ਦਾ ਸਾਰਾ ਖਰਚ ਆਪਣੇ ਜ਼ਿੰਮੇ ਲੈ ਲਿਆ। ਉਨ੍ਹਾਂ ਭਾਈ ਮਰਦਾਨੇ ਨੂੰ ਆਖਿਆ ਕਿ ਉਹ ਵਿਆਹ ਦੇ ਸਾਮਾਨ ਦੀ ਸੂਚੀ ਤਿਆਰ ਕਰ ਦੇਵੇ। ਉਨ੍ਹੀਂ ਦਿਨੀਂ ਹੀ ਪਿੰਡ ਮਲਸੀਆਂ ਦਾ ਚੌਧਰੀ ਭਾਈ ਭਗੀਰਥ, ਮਾਲੀਆ ਜਮ੍ਹਾ ਕਰਵਾਉਣ ਅਤੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਸੁਲਤਾਨਪੁਰ ਆਇਆ ਹੋਇਆ ਸੀ। ਭਗਰੀਥ ਨੇ ਇਸ ਮਗਰੋਂ ਲਾਹੌਰ ਵੀ ਜਾਣਾ ਸੀ। ਗੁਰੂ ਸਾਹਿਬ ਨੇ ਭਾਈ ਮਰਦਾਨੇ ਦੀ ਧੀ ਦੇ ਵਿਆਹ ਦੇ ਸਾਮਾਨ ਦੀ ਸੂਚੀ ਭਾਈ ਭਗੀਰਥ ਨੂੰ ਦਿਤੀ ਅਤੇ ਆਖਿਆ ਕਿ ਉਹ ਸਾਰਾ ਸਮਾਨ ਸੁਲਤਾਨਪੁਰ ਦੀ ਮੰਡੀ 'ਚੋਂ ਜਾਂ ਲਾਹੌਰ ਤੋਂ ਲਿਆ ਦੇਵੇ।

ਭਾਈ ਭਗੀਰਥ ਨੇ ਕਾਫ਼ੀ ਸਮਾਨ ਸੁਲਤਾਨਪੁਰ 'ਚੋਂ ਖਰੀਦ ਲਿਆਂਦਾ ਤੇ ਬਾਕੀ ਸਮਾਨ ਵਾਸਤੇ ਉਹ ਲਾਹੌਰ ਵਿਚ ਭਾਈ ਮਨਸੁਖ ਦੀ ਦੁਕਾਨ 'ਤੇ ਗਿਆ। ਭਾਈ ਮਨਸੁਖ ਨੇ ਲੋੜੀਂਦਾ ਸਾਰਾ ਸਮਾਨ ਦੇ ਦਿਤਾ। ਗੱਲਾਂ ਵਿਚ ਭਾਈ ਮਨਸੁਖ ਨੂੰ

ਭਾਈ ਭਗੀਰਥ ਤੋਂ ਪਤਾ ਲਗਾ ਕਿ ਇਹ ਸਮਾਨ ਗੁਰੂ ਸਾਹਿਬ ਨੇ ਆਪਣੇ ਇਕ ਦੋਸਤ ਭਾਈ ਮਰਦਾਨਾ ਦੀ ਬੇਟੀ ਦੀ ਸ਼ਾਦੀ ਵਾਸਤੇ ਮੰਗਵਾਇਆ ਹੈ। ਭਾਈ ਭਗੀਰਥ ਨੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਅਤੇ ਸਿਖਿਆਂ ਬਾਰੇ ਵੀ ਦਸਿਆ। ਭਾਈ ਮਨਸੁਖ ਉੱਤੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਦਾ ਏਨਾ ਅਸਰ ਹੋਇਆ ਕਿ ਉਹ ਵੀ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਖ਼ਾਹਿਸ਼ ਨਾਲ ਭਾਈ ਭਗੀਰਥ ਦੇ ਨਾਲ ਹੀ ਸੁਲਤਾਨਪੁਰ ਨੂੰ ਚਲ ਪਿਆ। ਸੁਲਤਾਨਪੁਰ ਵਿਚ ਭਾਈ ਮਨਸੁਖ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰ ਕੇ ਸਰੋਬਰ (ਅਨੰਦਤ) ਹੋ ਗਿਆ। ਹੁਣ ਉਹ ਵੀ, ਭਾਈ ਭਗੀਰਥ ਤੇ ਭਾਈ ਮਰਦਾਨਾ ਵਾਂਗ, ਸਦਾ ਵਾਸਤੇ ਗੁਰੂ ਸਾਹਿਬ ਦਾ ਹੀ ਹੋ ਗਿਆ।

ਅਗਲੇ ਦਿਨ ਸਾਮਾਨ ਲੈ ਕੇ ਭਾਈ ਮਰਦਾਨਾ ਤਲਵੰਡੀ ਚਲਾ ਗਿਆ ਤੇ ਆਪਣੀ ਬੇਟੀ ਦੀ ਸ਼ਾਦੀ ਕੀਤੀ। ਇਸ ਮਗਰੋਂ ਆਪਣੇ ਬੇਟੇ ਭਾਈ ਸ਼ਜ਼ਾਦੇ ਨੂੰ ਘਰ ਦੀ ਜ਼ਿੰਮੇਵਾਰੀ ਸੌਂਪ ਕੇ ਭਾਈ ਮਰਦਾਨਾ ਫੇਰ ਸੁਲਤਾਨਪੁਰ ਆ ਗਿਆ। ਸੁਲਤਾਨਪੁਰ ਵਿਚ ਗੁਰੂ ਸਾਹਿਬ ਦੀਵਾਨ ਸਜਾਂਦੇ ਰਹੇ ਅਤੇ ਭਾਈ ਮਰਦਾਨਾ ਰਬਾਬ ਨਾਲ ਸੰਗਤ ਕਰਦਾ ਰਿਹਾ।

ਇਕ ਦਿਨ ਗੁਰੂ ਸਾਹਿਬ ਵੇਈਂ ਨਦੀ 'ਚ ਨਹਾਉਣ ਗਏ। ਨਹਾਉਣ ਮਗਰੋਂ ਉਹ ਵੇਈਂ ਦੇ ਦੂਜੇ ਕੰਢੇ ਦੂਰ ਸੰਘਣੇ ਦਰਖ਼ਤਾਂ ਦੇ ਝੁੰਡ ਹੇਠ ਜਾ ਬੈਠੇ ਤੇ ਰੂਹਾਨੀ ਸੋਚਾਂ ਵਿਚ ਮਗਨ ਹੋ ਗਏ। ਆਪ ਦੇ ਮਨ ਵਿਚ ਖ਼ਿਆਲ ਆਇਆ ਕਿ ਵੱਖ-ਵੱਖ ਇਲਾਕਿਆਂ ਵਿਚ ਜਾ ਕੇ ਸੱਚੇ ਧਰਮ ਦਾ ਪਰਚਾਰ ਕਰਨ ਦਾ ਸਮਾਂ ਆ ਗਿਆ ਹੈ। ਆਪ ਨੇ ਇਸ ਸਬੰਧ ਵਿਚ ਪਲਾਨ ਬਣਾਉਣੀ ਸ਼ੁਰੂ ਕਰ ਦਿਤੀ। ਆਪ ਦੀ ਐਸੀ ਲਿਵ ਲਗੀ ਕਿ ਆਪ ਕਈ ਘੜੀਆਂ ਉੱਥੇ ਹੀ ਬੈਠੇ ਰਹੇ। (ਕੁਝ ਲੇਖਕ ਇਸ ਨੂੰ 3 ਦਿਨ ਨਦੀ ਵਿਚ ਵੜੇ ਰਹਿਣਾ ਲਿਖਦੇ ਹਨ, ਜੋ ਸਹੀ ਨਹੀਂ ਹੈ)। ਪਿੱਛੋਂ ਲੋਕਾਂ ਨੇ ਇਹ ਸੋਚਿਆ ਕਿ ਗੁਰੂ ਜੀ ਡੁੱਬ ਗਏ ਹੋਣਗੇ। ਇਹ ਸੋਚ ਕੇ ਦੌਲਤ ਖ਼ਾਨ ਲੋਧੀ ਨੇ ਮੋਦੀਖ਼ਾਨੇ ਦਾ ਹਿਸਾਬ ਚੈੱਕ ਕੀਤਾ। ਹਿਸਾਬ ਕਰਨ ਤੇ ਪਤਾ ਲਗਾ ਕਿ ਗੁਰੂ ਸਾਹਿਬ ਨੇ ਆਪਣਾ ਲੇਖਾ-ਜੋਖਾ ਬਿਲਕੁਲ ਠੀਕ ਰਖਿਆ ਹੋਇਆ ਸੀ। ਸਗੋਂ ਗੁਰੂ ਸਾਹਿਬ ਦੇ ਪੈਸੇ ਮੋਦੀਖ਼ਾਨੇ ਵਲ ਨਿਕਲਦੇ ਸਨ।

ਸ਼ਾਮ ਗਏ ਜਦੋਂ ਕੁਝ ਲੋਕ ਉਧਰੋਂ ਲੰਘੇ ਤਾਂ ਉਨ੍ਹਾਂ ਗੁਰੂ ਸਾਹਿਬ ਨੂੰ ਸੋਚਾਂ ਵਿਚ ਲੀਨ ਹੋਏ ਬੈਠੇ ਵੇਖਿਆ। ਉਨ੍ਹਾਂ ਲੋਕਾਂ ਨੇ ਗੁਰੂ ਸਾਹਿਬ ਨਾਲ ਬਚਨ ਕੀਤੇ। ਇਸ ਮਗਰੋਂ ਗੁਰੂ ਸਾਹਿਬ ਆਪਣੇ ਘਰ ਮੁੜ ਆਏ ਤੇ ਐਲਾਨ ਕੀਤਾ ਕਿ ਉਨ੍ਹਾਂ ਨੂੰ ਅਕਾਲ ਪੁਰਖ ਦਾ ਹੁਕਮ ਹੋਇਆ ਹੈ ਕਿ ਉਹ ਨਵੇਂ ਪੰਥ ਦਾ ਪਰਚਾਰ ਕਰਨ ਵਾਸਤੇ ਉਦਾਸੀ (ਪ੍ਰਚਾਰ ਦੌਰੇ) ਸ਼ੁਰੂ ਕਰਨ। ਉਨ੍ਹਾਂ ਨੇ ਪਤਨੀ ਅਤੇ ਬੱਚਿਆਂ ਦੇ ਖਰਚੇ ਵਾਸਤੇ ਸਾਰੇ ਪੈਸੇ ਆਪਣੇ ਸਹੁਰੇ ਨੂੰ ਸੰਭਾਲ ਦਿਤੇ ਅਤੇ ਆਪ ਮਿਸ਼ਨਰੀ ਸੇਵਾ ਵਾਸਤੇ ਤਿਆਰ ਹੋ ਗਏ। ਗੁਰੂ ਜੀ ਨੇ ਉਦਾਸੀ ਪਹਿਰਾਵਾ ਪਹਿਣ ਲਿਆ ਅਤੇ ਭਾਈ ਮਰਦਾਨਾ ਨੂੰ ਵੀ ਇਸੇ ਪਹਿਰਾਵੇ ਵਿਚ ਨਾਲ ਲੈ ਕੇ ਸਿੱਖ ਧਰਮ ਦੇ ਪਰਚਾਰ ਵਾਸਤੇ ਟੁਰ ਪਏ।

ਗੁਰੂ ਨਾਨਕ ਸਾਹਿਬ ਵੱਲੋਂ 'ਉਦਾਸੀਆਂ' ਸ਼ੁਰੂ ਕਰਨ ਤੋਂ ਪਹਿਲਾਂ, ਉਨ੍ਹਾਂ

ਦੇ 'ਵਾਹਿਗੁਰੂ' ਦੇ ਦਰਬਾਰ ਵਿਚ ਜਾ ਕੇ ਵੇਈਂ ਨਦੀ ਵਿਚ ਤਿੰਨ ਦਿਨ ਲੁਕੇ ਰਹਿਣ ਦੀ ਕਹਾਣੀ ਕਿਸੇ ਪੱਖ ਤੋਂ ਵੀ ਸਹੀ ਨਹੀਂ ਜਾਪਦੀ। ਇਕ ਪਾਸੇ ਤਾਂ ਇਹ ਲੇਖਕ ਗੁਰੂ ਨਾਨਕ ਸਾਹਿਬ ਨੂੰ 'ਨਾਰਾਇਣ' ਅਤੇ' ਰੱਬ ਦਾ ਅਵਤਾਰ' (ਯਾਨਿ ਰੱਬ ਆਪ) ਲਿਖਦੇ ਹਨ ਤੇ ਦੂਜੇ ਪਾਸੇ ਉਨ੍ਹਾਂ ਨੂੰ 'ਰੱਬ' ਦੇ ਦਰਬਾਰ ਵਿਚ ਹਾਜ਼ਰ ਵੀ ਕਰ ਦੇਂਦੇ ਹਨ। ਇਸ ਦਾ ਮਤਲਬ ਇਹ ਬਣਦਾ ਹੈ ਕਿ ਰੱਬ 'ਦੋ' ਸਨ ਤੇ ਇਕ 'ਰੱਬ' (ਗੁਰੂ ਨਾਨਕ ਸਾਹਿਬ) ਦੂਜੇ 'ਰੱਬ' (ਅਕਾਲ ਪੁਰਖ) ਦੇ ਦਰਬਾਰ ਵਿਚ ਹਾਜ਼ਰ ਹੋਇਆ ਸੀ (ਤੇ ਇਹ ਦਰਬਾਰ ਸ਼ਾਇਦ 'ਬੇਈਂ' ਨਦੀ ਦੇ ਹੇਠਾਂ ਕਿਤੇ ਸੀ)। ਸੋ ਇਹ ਕਹਾਣੀ ਵੀ ਮਗਰੋਂ ਘੜੀ ਗਈ ਸੀ ਤੇ ਇੰਞ ਹੀ ਸੁਲਤਾਨਪੁਰ ਵਿਚ 'ਗੁਰਦੁਆਰਾ ਸੰਤ ਘਾਟ' ਵੀ ਮਗਰੋਂ ਬਣਾਇਆ ਗਿਆ ਸੀ। (ਅਜਿਹੇ ਦਰਜਨਾਂ ਨਕਲੀ ਗੁਰਦੁਆਰੇ ਹੋਰ ਜਗਹ ਵੀ ਬਣਾਏ ਗਏ ਸਨ, ਜੋ ਅੱਜ ਵੀ ਕਾਇਮ ਹਨ)।

## ਧਰਮ ਪਰਚਾਰ ਵਾਸਤੇ ਦੌਰੇ (ਉਦਾਸੀਆਂ)

### ਸੈਦਪੁਰ (ਏਮਨਾਬਾਦ), ਭਾਈ ਲਾਲੋ ਤੇ ਮਲਿਕ ਭਾਗੋ

ਸਤੰਬਰ 1507 ਤੋਂ 1516 ਤਕ ਤਕਰੀਬਨ 9 ਸਾਲ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੇ ਇਸ ਪਹਿਲੀ ਉਦਾਸੀ ਦੌਰਾਨ, ਦੂਰ ਦੂਰ ਤਕ ਸਫ਼ਰ ਕੀਤਾ। ਸੁਲਤਾਨਪੁਰ ਤੋਂ ਟੁਰ ਕੇ ਆਪ ਨੇ ਪਹਿਲਾ ਪੜਾਅ ਜ਼ਿਲਾ ਗੁਜਰਾਂਵਾਲਾ (ਪਾਕਿਸਤਾਨ) ਦੇ ਪਿੰਡ ਸੈਦਪੁਰ (ਜਿਸ ਨੂੰ ਹੁਣ ਏਮਨਾਬਾਦ/ਐਮਨਾਬਾਦ ਆਖਦੇ ਹਨ) ਵਿਚ ਕੀਤਾ (*ਕੁਝ ਲੇਖਕ ਪਹਿਲਾ ਪੜਾਅ ਲਾਹੌਰ ਨੂੰ ਮੰਨਦੇ ਹਨ, ਜੋ ਮੈਂ ਦੂਜੀ ਉਦਾਸੀ ਵਿਚ ਰੱਖਿਆ ਹੈ*)। ਏਥੇ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਭਾਈ ਲਾਲੋ (ਜੋ ਘਟਾਉੜਾ ਜ਼ਾਤ ਦਾ ਤਰਖਾਣ ਸੀ) ਦੇ ਘਰ ਠਹਿਰੇ। ਏਥੋਂ ਗੁਰੂ ਸਾਹਿਬ ਨੇ ਭਾਈ ਮਰਦਾਨਾ ਨੂੰ ਤਲਵੰਡੀ ਭੇਜਿਆ ਤਾਂ ਜੋ ਉਹ ਆਪਣੇ ਪਰਿਵਾਰ ਨੂੰ ਉਦਾਸੀ ਦੇ ਸਫ਼ਰ 'ਤੇ ਜਾਣ ਬਾਰੇ ਦਸ ਆਏ। ਭਾਈ ਮਰਦਾਨਾ ਦੇ ਵਾਪਿਸ ਆਉਣ ਤਕ ਗੁਰੂ ਸਾਹਿਬ ਸੈਦਪੁਰ ਵਿਚ ਹੀ ਰਹੇ ਤੇ ਰੋਜ਼ ਦੀਵਾਨ ਸਜਾਂਦੇ ਰਹੇ। ਪਿੰਡ ਤੋਂ ਬਾਹਰ, ਜਿੱਥੇ ਰੋੜਾਂ ਅਤੇ ਪੱਥਰਾਂ ਦੇ ਵਿਚਕਾਰ ਬੈਠ ਕੇ ਆਪ ਕੀਰਤਨ ਕਰਿਆ ਕਰਦੇ ਸਨ, ਉੱਥੇ "ਗੁਰਦੁਆਰਾ ਰੋੜ ਸਾਹਿਬ" ਬਣਿਆ ਹੋਇਆ ਹੈ।

ਜਦੋਂ ਗੁਰੂ ਸਾਹਿਬ ਭਾਈ ਲਾਲੋ ਕੋਲ ਠਹਿਰੇ ਹੋਏ ਸਨ, ਉਦੋਂ ਸੈਦਪੁਰ ਦੇ ਇਕ ਬੜੇ ਵੱਡੇ ਅਮੀਰ ਆਦਮੀ, ਮਲਿਕ ਭਾਗੋ, ਨੇ ਆਪਣੇ ਮਾਪਿਆਂ ਦੇ ਸਰਾਧ ਦੇ ਨਾਂ 'ਤੇ, ਇਕ ਵੱਡਾ-ਭੋਜ ਕੀਤਾ ਅਤੇ ਇਸ ਵਿਚ ਸਾਰੇ ਪਿੰਡ ਦੇ ਲੋਕਾਂ ਨੂੰ ਰੋਟੀ ਵਾਸਤੇ ਸੱਦਿਆ। ਮਲਿਕ ਭਾਗੋ ਇਕ ਹੰਕਾਰਿਆ ਹੋਇਆ, ਧੱਕੇ-ਖੋਰ ਅਤੇ ਜ਼ਾਲਮ ਆਦਮੀ ਸੀ। ਲੋਕ ਉਸ ਨੂੰ ਦਿਲੋਂ ਨਫ਼ਰਤ ਕਰਦੇ ਸਨ। ਉਸ ਨੇ ਗੁਰੂ ਨਾਨਕ ਸਾਹਿਬ ਨੂੰ ਵੀ ਖਾਣੇ 'ਤੇ ਸੱਦਿਆ। ਪਰ ਗੁਰੂ ਸਾਹਿਬ ਨੇ ਉਸ ਦੀ ਰੋਟੀ ਖਾਣ ਤੋਂ ਨਾਂਹ ਕਰ ਦਿਤੀ। ਜਦੋਂ ਮਲਿਕ ਭਾਗੋ ਨੂੰ ਪਤਾ ਲਗਾ ਕਿ ਇਸ 'ਫਕੀਰ' ਨੇ ਉਸ ਭੋਜ ਵਿਚ ਹਿੱਸਾ ਲੈਣ ਤੋਂ ਇਨਕਾਰ ਕੀਤਾ ਹੈ ਤਾਂ ਉਸ ਨੇ ਆਪਣੇ ਅਹਿਲਕਾਰ ਭੇਜ ਕੇ ਗੁਰੂ ਸਾਹਿਬ ਨੂੰ

ਜਬਰੀ ਬੁਲਾ ਭੇਜਿਆ। ਜਦ ਗੁਰੂ ਸਾਹਿਬ ਉੱਥੇ ਪੁੱਜੇ ਤਾਂ ਉਸ ਨੇ ਪੁੱਛਿਆ ਕਿ ਤੁਸੀਂ ਮੇਰੇ 'ਬ੍ਰਹਮ-ਭੋਜ' ਵਿਚ ਸ਼ਾਮਿਲ ਕਿਉਂ ਨਹੀ ਹੋਏ? ਗੁਰੂ ਸਾਹਿਬ ਨੇ ਉਸ ਨੂੰ ਆਖਿਆ ਕਿ ਤੇਰੀ ਰੋਟੀ ਮਿਹਨਤ ਦੀ ਕਮਾਈ ਦੀ ਨਹੀਂ। ਸਾਨੂੰ ਇਸ ਵਿਚ ਗਰੀਬਾਂ ਤੇ ਕਾਮਿਆਂ ਦਾ ਖ਼ੂਨ ਦਿਸਦਾ ਹੈ। ਇਸ 'ਤੇ ਮਲਿਕ ਭਾਗੋ ਵਿਚ ਇਕ ਵਾਰ ਤਾਂ ਚੁਪ ਹੋ ਗਿਆ। (ਏਥੋਂ ਹੀ ਕੁਝ ਲੇਖਕਾਂ ਨੇ ਗੁਰੂ ਸਾਹਿਬ ਵਲੋਂ ਨਿਚੋੜ ਕੇ ਦੁਧ ਤੇ ਖ਼ੂਨ ਵਗਾਉਣ ਦੀ ਕਰਾਮਾਤ ਘੜ ਲਈ)। ਫੇਰ ਮਲਿਕ ਭਾਗੋ ਪੁੱਛਣ ਲਗਾ ਤੁਸੀਂ ਛੋਟੀ ਜ਼ਾਤ ਦੇ ਭਾਈ ਲਾਲੋ ਦੇ ਘਰ ਦੀ ਰੋਟੀ ਕਿਉਂ ਕਬੂਲ ਕਰਦੇ ਹੋ? ਗੁਰੂ ਸਾਹਿਬ ਨੇ ਕਿਹਾ ਸਾਨੂੰ ਉਸ ਦੀ ਰੋਟੀ ਵਿਚ ਈਮਾਨਦਾਰੀ ਤੇ ਮਿਹਨਤ ਦਾ ਦੁੱਧ ਨਜ਼ਰ ਆਉਂਦਾ ਹੈ। ਨਾਲੇ ਛੋਟੀ ਜਾਤ ਤਾਂ ਉਸ ਦੀ ਹੈ ਜੋ ਰੱਬ ਤੋਂ ਦੂਰ ਰਹਿੰਦਾ ਹੈ, ਭਾਈ ਲਾਲੋ ਤਾਂ ਰੱਬ ਦੇ ਨੇੜੇ ਹੈ। ਉਹ ਤਾਂ ਰੱਬ ਦਾ ਸਪੁੱਤਰ ਹੈ। ਪਹਿਲੋਂ ਤਾਂ ਮਲਿਕ ਭਾਗੋ ਨੂੰ ਗੁਰੂ ਸਾਹਿਬ ਦੀਆਂ ਖਰੀਆਂ ਗੱਲਾਂ ਤੇ ਬੜਾ ਗੁੱਸਾ ਆਇਆ ਪਰ ਕੁਝ ਚਿਰ ਮਗਰੋਂ ਮਲਿਕ ਭਾਗੋ ਨੂੰ ਵੀ ਸੁਮੱਤ ਆਈ। ਉਸ ਨੇ ਵੀ ਗੁਰੂ ਸਾਹਿਬ ਤੋਂ ਸਿੱਖੀ ਦਾਨ ਮੰਗਿਆ ਅਤੇ ਉਸ ਨੇ ਆਪਣੀ ਦੌਲਤ ਦਾ ਇਕ ਵੱਡਾ ਹਿੱਸਾ ਗਰੀਬਾਂ ਅਤੇ ਲੋੜਵੰਦਾਂ ਤੇ ਖ਼ਰਚ ਕਰ ਦਿਤਾ ਤੇ ਉਹ ਮਲਿਕ ਭਾਗੋ ਤੋਂ "**ਭਾਈ ਭਾਗੋ**" ਬਣ ਗਿਆ। ਏਨੇ ਵਿਚ ਹੀ ਭਾਈ ਮਰਦਾਨਾ ਵੀ ਤਲਵੰਡੀ ਤੋਂ ਮੁੜ ਆਇਆ ਸੀ। ਕੁਝ ਦਿਨ ਉਥੇ ਰਹਿਣ ਮਗਰੋਂ ਗੁਰੂ ਸਾਹਿਬ ਧਰਮ ਪ੍ਰਚਾਰ ਵਾਸਤੇ ਅੱਗੇ ਟੁਰ ਪਏ।

## ਤੁਲੰਬਾ ਅਤੇ ਸੱਜਣ ਠੱਗ

ਸੈਦਪੁਰ ਤੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਬਾਬਾ ਫ਼ਰੀਦ ਜੀ ਨਗਰੀ ਪਾਕਪਟਨ ਵਾਸਤੇ ਚਲ ਪਏ। ਜਾਪਦਾ ਹੈ ਕਿ ਉਨ੍ਹਾਂ ਨੇ ਪਾਕਪਟਨ ਜਾਣ ਵਾਸਤੇ ਲਾਹੌਰ ਤੋਂ ਮੁਲਤਾਨ ਦਾ ਰੂਟ ਅਪਣਾਇਆ ਹੋਵੇਗਾ। ਰਸਤੇ ਵਿਚ ਆਪ ਨੇ ਇਕ ਰਾਤ ਤੁਲੰਬਾ ਪਿੰਡ (ਇਸ ਨੂੰ ਅਜ ਕਲ੍ਹ ਮਖ਼ਦੂਮਪੁਰ ਆਖਦੇ ਹਨ) ਵਿਚ ਬਿਤਾਈ। ਤੁਲੰਬਾ ਉਨ੍ਹਾਂ ਦਿਨਾਂ ਵਿਚ ਲਾਹੌਰ ਤੋਂ ਮੁਲਤਾਨ ਦੇ ਰਾਹ ਵਿਚ ਇਕ ਵੱਡਾ ਕਸਬਾ ਸੀ (ਮਗਰੋਂ ਬਦੇਸ਼ੀ ਧਾੜਵੀਆਂ ਨੇ ਇਸ ਨੂੰ ਲੁੱਟ ਕੇ ਤਬਾਹ ਕਰ ਦਿੱਤਾ ਸੀ)। ਇਸ ਸ਼ਹਿਰ ਵਿਚ ਸੱਜਣ ਨਾਂ ਦੇ ਇਕ ਬੰਦੇ ਨੇ ਮੁਸਾਫ਼ਿਰਾਂ ਵਾਸਤੇ ਸਰਾਂ ਬਣਾਈ ਹੋਈ ਸੀ। ਸੱਜਣ ਨੇ ਜਦੋਂ ਦੋ ਮੁਸਾਫ਼ਿਰ ਦੇਖੇ ਤਾਂ ਉਹ ਉਨ੍ਹਾਂ ਕੋਲ ਗਿਆ। ਉਹ ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਨੂੰ ਆਪਣੀ ਸਰਾਂ ਵਿਚ ਲੈ ਆਇਆ। ਸੱਜਣ ਉੱਤੋਂ ਬੜੀਆਂ ਮਿੱਠੀਆਂ ਗੱਲਾਂ ਕਰਦਾ ਸੀ, ਪਰ ਦਰਅਸਲ ਉਹ ਇਕ ਵੱਡਾ ਠੱਗ ਤੇ ਕਾਤਿਲ ਸੀ। ਉਹ ਆਪਣੀ ਸਰਾਂ ਵਿਚ ਠਹਿਰਣ ਵਾਲੇ ਮੁਸਾਫਿਰਾਂ ਨੂੰ ਰਾਤ ਵੇਲੇ, ਸੁੱਤੇ ਪਿਆਂ ਨੂੰ, ਕਤਲ ਕਰ ਕੇ ਉਨ੍ਹਾਂ ਦਾ ਸਾਮਾਨ ਲੁਟ ਲੈਂਦਾ ਸੀ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਨੇ ਰਾਤ ਸੱਜਣ 'ਠੱਗ' ਕੋਲ ਬਿਤਾਉਣ ਦਾ ਫ਼ੈਸਲਾ ਕੀਤਾ। ਸੌਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਕੀਰਤਨ ਕੀਤਾ। ਗੁਰੂ ਸਾਹਿਬ ਨੇ ਇਕ ਸ਼ਬਦ ਗਾਂਵਿਆ:

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥ ਢਠੀਆ ਕੰਮਿ ਨ ਆਵਨ੍ੀ ਵਿਚਹੁ ਸਖਣੀਆਹਾ॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍॥ ਸੇ ਫਲ ਕੰਮਿ ਨ ਆਵਨ੍ੀ ਤੇ ਗੁਣ ਮੈ ਤਨਿ ਹੰਨਿ੍॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥ {ਸਫ਼ਾ 729}*

ਇਸ ਵਿਚ ਦੱਸਿਆ ਹੈ ਕਿ ਜਿਵੇਂ ਕਹਿੰ (ਕਾਂਸੀ) ਦੇ ਭਾਂਡੇ ਨੂੰ ਵਾਰ-ਵਾਰ ਧੋਣ ਨਾਲ ਵੀ ਉਸ ਦੀ ਕਾਲਖ ਨਹੀਂ ਜਾਂਦੀ; ਇੰਞ ਹੀ ਮਾੜਾ ਬੰਦਾ ਜਿੰਨਾ ਮਰਜ਼ੀ ਭਲਾ ਦਿੱਸਣ ਦੀ ਕੋਸ਼ਿਸ਼ ਕਰੇ, ਉਸ ਦਾ ਝੂਠ ਜ਼ਾਹਿਰ ਹੋ ਹੀ ਜਾਂਦਾ ਹੈ। ਇਹ ਸੁਣ ਕੇ ਸੱਜਣ ਬੜਾ ਸ਼ਰਮਿੰਦਾ ਹੋਇਆ। ਗੁਰੂ ਸਾਹਿਬ ਨੇ ਸੱਜਣ ਨੂੰ ਇਨਸਾਨੀਅਤ ਦਾ ਸਬਕ ਦਿਤਾ। ਗੁਰੂ ਸਾਹਿਬ ਦੀਆਂ ਗੱਲਾਂ ਦਾ ਉਸ ’ਤੇ ਏਨਾ ਅਸਰ ਹੋਇਆ ਕਿ ਉਸ ਨੇ ਅੱਗੇ ਤੋਂ ਠੱਗੀ ਅਤੇ ਗੁਨਾਹ ਬੰਦ ਕਰਨਾ ਦਾ ਪ੍ਰਣ ਕੀਤਾ ਤੇ ਉਹ ਗੁਰੂ ਦਾ ਸਿੱਖ ਬਣ ਗਿਆ। ਉਸ ਦੀ ਕਤਲਗਾਹ ਰੂਪੀ ਸਰਾਂ ਹੁਣ ਧਰਮਸਾਲਾ ਬਣ ਗਈ।

ਤੁਲੰਬਾ ਤੋਂ ਟੁਰ ਕੇ, ਗੁਰੂ ਸਾਹਿਬ ਤੇ ਭਾਈ ਮਰਦਾਨਾ ਪਾਕਪਟਨ ਦੇ ਪਤਨ ਤੇ ਪਹੁੰਚੇ। ਪਾਕਪਟਨ ਜ਼ਿਲਾ ਮਿੰਟਗੁਮਰੀ (ਹੁਣ ਸਾਹੀਵਾਲ) ਦਾ ਇਕ ਮਸ਼ਹੂਰ ਕਸਬਾ ਹੈ। ਮਸ਼ਹੂਰ ਸੂਫ਼ੀ ਮੁਸਲਮਾਨ ਸ਼ੇਖ਼ ਫ਼ਰੀਦ ਦਾ ਮਜ਼ਾਰ ਇਸੇ ਜਗਹ ਤੇ ਹੈ। ਉਸ ਦੇ ਮਜ਼ਾਰ ਤੇ, ਉਸ ਦੇ ਜਾਂਨਸ਼ੀਨਾਂ ਨੇ ਡੇਰਾ ਬਣਾਇਆ ਹੋਇਆ ਹੈ। ਇਸ ਕਸਬੇ ਦਾ ਪਹਿਲਾ ਨਾਂ ਅਜੋਧਨ ਸੀ। ਇਥੇ ਦਰਿਆ ਪਾਰ ਕਰਨ ਵਾਸਤੇ ਪੱਤਣ ਸੀ ਸੋ ਇਸ ਪਿੰਡ ਨੂੰ ਪੱਤਣ (ਪੱਟਣ) ਕਹਿਣ ਲਗ ਪਏ ਸਨ। ਪਰ ਸ਼ੇਖ਼ ਫ਼ਰੀਦ ਦੇ ਡੇਰੇ ਕਰ ਕੇ ਇਸ ਦਾ ਨਾਂ ਪਾਕਿ (ਪਵਿਤਰ) ਪਤਣ, ਤੇ ਫਿਰ ਪਾਕਪਟਨ ਚਲਣ ਲਗ ਪਿਆ। ਪਾਕਪਟਨ ਵਿਚ ਗੁਰੂ ਸਾਹਿਬ ਉਤੇ ਭਾਈ ਮਰਦਾਨਾ ਸ਼ੇਖ਼ ਫ਼ਰੀਦ ਦੇ ਮਜ਼ਾਰ ਵਾਲੇ ਡੇਰੇ ਤੇ ਠਹਿਰੇ। ਏਥੇ ਆਪ ਦੀ ਮੁਲਾਕਾਤ ਸ਼ੇਖ਼ ਇਬਰਾਹੀਮ (ਜੋ ਸ਼ੇਖ਼ ਫ਼ਰੀਦ ਦਾ ਗੱਦੀਦਾਰ ਸੀ) ਨਾਲ ਹੋਈ। ਸ਼ੇਖ਼ ਇਬਰਾਹੀਮ ਨੇ ਗੁਰੂ ਨਾਨਕ ਸਾਹਿਬ ਨੂੰ ਸ਼ੇਖ਼ ਫ਼ਰੀਦ ਦੀ ਤੇ ਕੁਝ ਆਪਣੀ ਬਾਣੀ ਸੁਣਾਈ। ਗੁਰੂ ਸਾਹਿਬ ਨੇ ਵੀ ਗੁਰਬਾਣੀ ਦਾ ਕੀਰਤਨ ਕੀਤਾ। ਗੁਰਬਾਣੀ ਨੂੰ ਸੁਣ ਕੇ ਸ਼ੇਖ਼ ਇਬਰਾਹੀਮ ਗੁਰੂ ਸਾਹਿਬ ਤੋਂ ਬੜਾ ਮੁਤਾਸਿਰ ਹੋਇਆ ਅਤੇ ਉਸ ਨੇ ਗੁਰੂ ਸਾਹਿਬ ਦੀ ਰੂਹਾਨੀਅਤ ਅੱਗੇ ਸਿਰ ਝੁਕਾਇਆ।

ਇਕ ਲਿਖਤ ਵਿਚ, ਗੁਰੂ ਸਾਹਿਬ ਦਾ ਤੁਲੰਬਾ ਤੋਂ ਪਾਕਪਟਨ ਦੀ ਜਗਹ ਮੁਲਤਾਨ ਜਾਣ ਦਾ ਜ਼ਿਕੱਰ ਹੈ । ਇਸ ਮੁਤਾਬਿਕ ਗੁਰੂ ਸਾਹਿਬ ਤੁਲੰਬਾ ਤੋਂ ਮੁਲਤਾਨ ਤੇ ਫਿਰ ਸਿਰਸਾ (ਅਜ ਕਲ੍ਹ ਹਰਿਆਣਾ ਦਾ ਸ਼ਹਿਰ) ਗਏ ।

## ਕੁਰਖੇਤਰ (ਕੁਰੂਕਸ਼ੇਤਰ) ਵਿਚ ਮਾਸ ਰਿੰਨ੍ਹਣਾ

ਪਾਕਪਟਨ ਤੋਂ ਚਲ ਕੇ ਗੁਰੂ ਸਾਹਿਬ ਨੇ ਪਹਿਲਾ ਵੱਡਾ ਪੜਾਅ ਸਿਰਸਾ ਵਿਚ ਕੀਤਾ। ਸਿਰਸਾ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਸਿਰਸਾ ਤੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਕਰ੍ਹਾ ਅਤੇ ਪਿਹੋਵਾ ਗਏ। ਦੋਹਾਂ ਜਗਹ ਤੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਹਨ। ਕਰ੍ਹਾ ਤੇ ਪਿਹੋਵਾ ਵਿਚ ਸੰਗਤਾਂ ਨੂੰ ਨਿਹਾਲ ਕਰਨ ਮਗਰੋ ਆਪ ਕੁਰਖੇਤਰ (ਕੁਰੂਕਸ਼ੇਤਰ) ਗਏ। ਉਨ੍ਹਾਂ ਦਿਨ੍ਹਾਂ ਵਿਚ ਸੂਰਜ ਗ੍ਰਹਿਣ ਲਗਾ ਹੋਇਆ ਸੀ। ਇਸ ਦਿਨ ਕੁਰਖੇਤਰ ਵਿਚ ਚੋਖੀ ਗਿਣਤੀ ਵਿਚ ਹਿੰਦੂ ਇਕੱਠੇ ਹੋਏ ਸਨ। ਗੁਰੂ ਸਾਹਿਬ ਇਕ ਉੱਚੇ ਟਿੱਬੇ ਤੇ ਬੈਠ ਗਏ ਤੇ ਕੀਰਤਨ ਸ਼ੁਰੂ ਕਰ ਦਿਤਾ। ਬਹੁਤ ਸਾਰੇ ਲੋਕ ਸੁਣਨ ਵਾਸਤੇ ਗੁਰੂ ਸਾਹਿਬ ਦੇ ਕੋਲ ਬੈਠ ਗਏ। ਕੁਝ ਚਿਰ ਮਗਰੋਂ ਇਕ ਰਾਜ ਕੁਮਾਰ ਅਤੇ ਉਸ ਦੀ ਮਾਂ ਉੱਥੇ ਆ ਗਏ। ਉਸ ਰਾਜਕੁਮਾਰ ਨੇ ਕੁਰਖੇਤਰ ਵਲ ਆਉਂਦਿਆਂ ਰਾਹ ਵਿਚ ਇਕ ਹਿਰਨ ਦਾ ਸ਼ਿਕਾਰ ਕੀਤਾ ਸੀ। ਪਰ ਕੁਰਖੇਤਰ ਵਿਚ ਉਸ ਨੂੰ ਕਿਸੇ ਪਾਂਡੇ ਨੇ ਆਖ ਦਿੱਤਾ ਸੀ ਕਿ ਸੂਰਜ ਗ੍ਰਹਿਣ ਦੇ ਮੌਕੇ 'ਤੇ ਮਾਸ ਖਾਣ ਦੀ ਮਨਾਹੀ ਹੈ। ਇਸ ਕਰ ਕੇ ਉਸ ਰਾਜ ਕੁਮਾਰ ਨੇ ਉਹ ਹਿਰਨ ਗੁਰੂ ਸਾਹਿਬ ਨੂੰ ਭੇਂਟ ਕਰ ਦਿੱਤਾ। ਥੋੜੀ ਦੇਰ ਮਗਰੋਂ ਗੁਰੂ ਸਾਹਿਬ ਨੇ ਉਹ ਹਿਰਨ ਇਕ ਮਟਕੇ ਵਿਚ ਪਾ ਕੇ ਰਿੱਝਣ ਵਾਸਤੇ ਅੱਗ ਤੇ ਰੱਖ ਦਿੱਤਾ। ਜਦੋਂ ਮਾਸ ਦੇ ਰਿੱਝਣ ਦੀ ਖ਼ੁਸ਼ਬੂ ਖਿਲਰਣ ਲਗੀ ਤਾਂ ਪਾਂਡੇ ਇਕੱਠੇ ਹੋ ਕੇ ਗੁਰੂ ਸਾਹਿਬ ਦੇ ਕੋਲ ਆ ਗਏ। ਉਨ੍ਹਾਂ ਨੇ ਗੁਰੂ ਸਾਹਿਬ ਵੱਲੋਂ ਮਾਸ ਰਿੰਨ੍ਹਣ ਦੇ ਸਵਾਲ 'ਤੇ ਝਗੜਨਾ ਸ਼ੁਰੂ ਕਰ ਦਿਤਾ। ਗੁਰੂ ਸਾਹਿਬ ਨੇ ਉਨ੍ਹਾਂ ਕੋਲੋਂ ਪੁਛਿਆ ਕਿ ਕੀ ਹਿੰਦੂ ਮਰਿਆਦਾ ਮੁਤਾਬਿਕ ਸੂਰਜ ਗ੍ਰਹਿਣ ਸਮੇਂ ਝਗੜਾ ਕੀਤਾ ਜਾ ਸਕਦਾ ਹੈ? ਇਸ 'ਤੇ ਪਾਂਡੇ ਚੁਪ ਹੋ ਗਏ। ਉਨ੍ਹਾਂ ਪਾਂਡਿਆਂ ਵਿਚ ਇਕ ਨਾਨੂੰ ਨਾਂ ਦਾ ਵਿਦਵਾਨ ਸੀ। ਉਹ ਆਪਣੇ ਆਪ ਨੂੰ ਸਭ ਤੋਂ ਵਧ ਸਿਆਣਾ ਸਮਝਦਾ ਸੀ। ਉਸ ਨੇ ਗੁਰੂ ਸਾਹਿਬ ਨੂੰ ਆਖਿਆ ਕਿ 'ਇਹ ਠੀਕ ਹੈ ਕਿ ਸੂਰਜ ਗ੍ਰਹਿਣ ਵੇਲੇ ਝਗੜਾ ਨਹੀਂ ਹੋ ਸਕਦਾ ਪਰ ਵਿਚਾਰ ਅਤੇ ਦਲੀਲ ਦੀ ਗੱਲ ਤਾਂ ਹੋ ਸਕਦੀ ਹੈ'। ਉਹ ਗੁਰੂ ਸਾਹਿਬ ਨੂੰ ਕਹਿਣ ਲਗਾ ਕਿ ਸੂਰਜ ਗ੍ਰਹਿਣ ਵੇਲੇ ਮਾਸ ਖਾਣਾ ਗ਼ਲਤ ਹੈ। ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਸੂਰਜ-ਗ੍ਰਹਿਣ ਦਾ ਮਾਸ ਖਾਣ ਜਾਂ ਨਾ ਖਾਣ ਨਾਲ ਕੋਈ ਸਬੰਧ ਨਹੀਂ। ਮਾਸ ਤੇ ਸਾਗ, ਦੋਵੇਂ, ਵਾਹਿਗੁਰੂ ਨੇ ਖਾਣ ਵਾਸਤੇ ਬਣਾਏ ਹਨ। ਮਾਸ ਦਾ ਝਗੜਾ ਮੂਰਖਾਂ ਦੀ ਖੇਡ ਹੈ। ਇਨਸਾਨ ਦਾ ਤਾਂ ਜਨਮ ਹੀ ਮਾਸ ਤੋਂ ਹੁੰਦਾ ਹੈ। ਇਨਸਾਨ ਕਈ ਤਰੀਕਿਆਂ ਨਾਲ ਮਾਸ ਦੀ ਵਰਤੋਂ ਕਰਦਾ ਹੈ। ਗੁਰੂ ਸਾਹਿਬ ਨੇ ਬ੍ਰਾਹਮਣਾਂ ਨੂੰ ਮਾਸ ਬਾਰੇ ਇਕ ਸ਼ਬਦ ਸੁਣਾਇਆ:

*ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥ ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥ ਨਾਨਕ ਅੰਧੇ ਸਿਉ*

*ਕਿਆ ਕਹੀਐ ਕਹੈ ਨ ਕਹਿਆ ਬੂਝੈ ॥ ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥ ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥ ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥ ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥ ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥ ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥ ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥ ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥ ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥ ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥* (ਇਹ ਸ਼ਬਦ ਮਲਾਰ ਦੀ ਵਾਰ ਦੀ 25 ਵੀਂ ਪਉੜੀ ਵਿਚ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ 1289-90 ਤੇ ਦਰਜ ਹੈ)।

ਗੁਰੂ ਸਾਹਿਬ ਦੇ ਵਿਚਾਰ ਸੁਣ ਕੇ ਪਾਂਡਾ ਨਾਨੂੰ ਅਤੇ ਉਸ ਦੇ ਸਾਥੀ ਲਾਜਵਾਬ ਹੋ ਗਏ। ਉਨ੍ਹਾਂ ਨੇ ਗੁਰੂ ਸਾਹਿਬ ਅੱਗੇ ਸਿਰ ਝੁਕਾਇਆ ਅਤੇ ਚਲੇ ਗਏ। ਇਨ੍ਹਾਂ ਪਾਂਡਿਆਂ ਵਿਚੋਂ ਕਈ ਗੁਰੂ ਸਾਹਿਬ ਦੇ ਚੇਲੇ ਵੀ ਬਣ ਗਏ। ਗੁਰੂ ਸਾਹਿਬ ਕੁਝ ਦਿਨ ਕੁਰੂਕਸ਼ੇਤਰ ਰਹੇ ਅਤੇ ਫਿਰ ਹਰਦੁਆਰ ਵਾਲੇ ਪਾਸੇ ਨੂੰ ਚਲ ਪਏ। ਇਕ ਸੋਮੇ ਮੁਤਾਬਿਕ ਆਪ ਕੁਰੂਕਸ਼ੇਤਰ ਵਿਚ ਸਤੰਬਰ 1515 ਵਿਚ, ਉਦਾਸੀ ਤੋਂ ਵਾਪਸੀ ਵੇਲੇ, ਗਏ ਸਨ।

## ਹਰਦੁਆਰ ਵਿਚ ਪਿੱਤਰਾਂ ਨੂੰ ਪਾਣੀ ਦੇਣ ਬਾਰੇ

ਗੁਰੂ ਨਾਨਕ ਸਾਹਿਬ ਵੇਲੇ ਮੌਜੂਦਾ ਹਰਦੁਆਰ ਸ਼ਹਿਰ ਨਹੀਂ ਹੁੰਦਾ ਸੀ। ਗੰਗਾ ਵਿਚ ਨਹਾਉਣ ਵਾਸਤੇ ਲੋਕ ਏਥੇ ਇਕੱਠੇ ਹੁੰਦੇ ਸਨ ਪਰ ਤੀਰਥ ਵਜੋਂ ਲੋਕ ਨੇੜੇ ਦੇ ਪਿੰਡ ਕਨਖਲ ਵਿਚ ਜਾਇਆ ਕਰਦੇ ਸਨ। ਉਸ ਵੇਲੇ ਮੌਜੂਦਾ ਹਰਦੁਆਰ ਅਤੇ ਕਨਖਲ ਵਿਚਾਰ ਸਾਰੇ ਇਲਾਕੇ ਨੂੰ ਮਾਇਆਪੁਰੀ ਆਖਦੇ ਸੀ। ਅਕਬਰ ਦੇ ਵਜ਼ੀਰ ਅਬੂ ਫ਼ਜ਼ਲ ਦੀ ਲਿਖੀ *ਆਈਨੇ-ਅਕਬਰੀ* ਵਿਚ ਵੀ ਇਸ ਮਾਇਆਪੁਰੀ ਦਾ ਹੀ ਨਾਂ ਆਉਂਦਾ ਹੈ। ਜਿੱਥੇ ਗੰਗਾ ਦਰਿਆ ਬਹੁਤ ਡੂੰਘਾ ਨਹੀਂ ਸੀ। ਉਸ ਥਾਂ ਨੂੰ 'ਵਿਸ਼ਨੂ ਦੀ ਪਾਉੜੀ' ਆਖਦੇ ਸਨ। ਵਿਸ਼ਨੂੰ ਨੂੰ ਕਈ ਹਿੰਦੂ 'ਹਰੀ' ਤੇ 'ਹਰਿ' ਵੀ ਕਹਿੰਦੇ ਹਨ। ਹੌਲੀ ਹੌਲੀ ਇਸ ਥਾਂ ਦਾ ਨਾਂ 'ਹਰਿ ਕੀ ਪਉੜੀ' ਵਜੋਂ ਵਧੇਰੇ ਜਾਣਿਆ ਜਾਣ ਲਗ ਪਿਆ। 'ਹਰਿ ਕੀ ਪਉੜੀ' ਲਫ਼ਜ਼ ਤੋਂ ਹੀ 'ਹਰਿ ਕਾ ਦੁਆਰ' ਤੇ ਫਿਰ ਹਰਿਦੁਆਰ ਬਣ ਗਿਆ।

ਹਰਦੁਆਰ ਲਫ਼ਜ਼ ਤਾਂ ਸਿਰਫ਼ ਸਾਢੇ ਤਿੰਨ ਸੌ ਸਾਲ ਪੁਰਾਣਾ ਹੈ। *(ਦਰਬਾਰ ਸਾਹਿਬ ਵਿਚ 'ਹਰਿ ਕੀ ਪਉੜੀ' ਆਖੀ ਜਾਂਦੀ ਜਗਹ ਦਾ ਨਾਂ ਵੀ ਬ੍ਰਾਹਮਣਾਂ ਦਾ ਦਿੱਤਾ ਹੋਇਆ ਨਾਂ ਹੈ ਅਤੇ ਇਸ ਦਾ ਸਿੱਖੀ ਨਾਲ ਕੋਈ ਸਬੰਧ ਨਹੀਂ ਹੈ)।*

ਗੁਰੂ ਨਾਨਕ ਸਾਹਿਬ 28 ਮਾਰਚ 1508 ਦੇ ਦਿਨ ਹਰਦੁਆਰ ਪੁੱਜੇ ਸਨ। ਗੁਰੂ ਨਾਨਕ ਸਾਹਿਬ ਨੇ ਆਪਣਾ ਪੜਾਅ "ਹਰਿ ਕੀ ਪਉੜੀ" ਤੋਂ ਤਕਰੀਬਨ ਢਾਈ ਤਿੰਨ ਸੌ ਮੀਟਰ ਦੂਰ ਕੀਤਾ ਸੀ। ਉਦੋਂ ਇਹ ਜਗਹ ਬਿਲਕੁਲ ਉਜਾੜ ਸੀ। ਅਜ ਕਲ੍ਹ ਉਸ ਜਗਹ ਨੂੰ "ਨਾਨਕ ਬਾੜਾ" ਆਖਦੇ ਹਨ। ਉਥੇ ਗੁਰੂ ਸਾਹਿਬ ਦੀ ਯਾਦ ਵਿਚ "ਨਾਨਕ ਬਾੜਾ" ਡੇਰਾ ਬਣਿਆ ਹੋਇਆ ਹੈ। ਇਸ ਡੇਰੇ ਦਾ ਕਬਜ਼ਾ ਸਿੱਖਾਂ ਕੋਲ ਨਹੀਂ ਤੇ ਉਦਾਸੀਆਂ ਕੋਲ ਹੈ।

ਹਰਦੁਆਰ ਵਿਚ ਗੁਰੂ ਸਾਹਿਬ ਨੇ ਵੇਖਿਆ ਕਿ ਲੋਕ ਗੰਗਾ ਵਿਚੋਂ ਪਾਣੀ ਕੱਢ-ਕੱਢ ਕੇ ਸੂਰਜ ਵੱਲ ਸੁੱਟ ਰਹੇ ਸਨ: ਯਾਨਿ ਉਹ ਸੂਰਜ ਨੂੰ ਪਾਣੀ ਦੇ ਰਹੇ ਸਨ। ਗੁਰੂ ਸਾਹਿਬ ਨੇ ਲੋਕਾਂ ਦਾ ਭਰਮ ਤੋੜਨ ਵਾਸਤੇ ਇਕ ਕੌਤਕ ਕੀਤਾ। ਉਨ੍ਹਾਂ ਨੇ ਪੱਛਮ ਵਲ ਨੂੰ ਪਾਣੀ ਦੇਣਾ ਸ਼ੁਰੂ ਕਰ ਦਿਤਾ। ਇਸ ਕੌਤਕ ਨੂੰ ਵੇਖ ਕੇ ਕੁਝ ਲੋਕ ਆਖਣ ਲੱਗੇ "ਲੋਕ ਤਾਂ ਸੂਰਜ ਨੂੰ ਪਾਣੀ ਦੇ ਰਹੇ ਹਨ ਪਰ ਤੁਸੀਂ ਪੱਛਮ ਵਲ ਕਿਉਂ ਪਾਣੀ ਦੇ ਰਹੇ ਹੋ?" ਗੁਰੂ ਸਾਹਿਬ ਨੇ ਪੁਛਿਆ ਕਿ "ਲੋਕ ਸੂਰਜ ਨੂੰ ਪਾਣੀ ਕਿਉਂ ਦੇ ਰਹੇ ਹਨ।" ਉਨ੍ਹਾਂ ਵਿਚੋਂ ਇਕ ਬਜ਼ੁਰਗ ਨੇ ਜਵਾਬ ਦਿਤਾ ਕਿ ਲੋਕ ਆਪਣੇ ਪਿਤਰਾਂ (ਮਰ ਚੁਕੇ ਬੁਜ਼ਰਗਾਂ) ਨੂੰ ਪਾਣੀ ਪਹੁੰਚਾਉਣਾ ਚਾਹੁੰਦੇ ਹਨ।" ਗੁਰੂ ਸਾਹਿਬ ਨੇ ਆਖਿਆ, "ਕਿ ਇਹ ਪਾਣੀ 49 ਕਰੋੜ ਕੋਹ (157 ਕਰੋੜ ਕਿਲੋਮੀਟਰ) ਦੂਰ ਪੁਜ ਜਾਵੇਗਾ?" ਉਸ ਨੇ ਜਵਾਬ ਦਿਤਾ "ਹਾਂ ਪੁੱਜ ਜਾਇਗਾ।" ਹੁਣ ਉਸ ਹਿੰਦੂ ਨੇ ਗੁਰੂ ਸਾਹਿਬ ਨੂੰ ਸਵਾਲ ਕੀਤਾ: "ਤੁਸੀਂ ਦੱਸੋ ਕਿ ਇਹ ਪਾਣੀ ਲਾਹੌਰ ਦੇ ਨੇੜੇ ਕਿਵੇਂ ਪੁੱਜੇਗਾ?" ਗੁਰੂ ਸਾਹਿਬ ਨੇ ਜਵਾਬ ਦਿਤਾ "ਜੇ ਤੁਹਾਡਾ ਪਾਣੀ 49 ਕਰੋੜ ਕੋਹ ਦੂਰ ਪੁਜ ਸਕਦਾ ਹੈ ਤਾਂ ਕੀ ਮੇਰਾ ਪਾਣੀ ਦੋ ਸੌ ਕੋਹ ਦੂਰ ਵੀ ਨਹੀਂ ਪੁਜ ਸਕੇਗਾ।" ਉਨ੍ਹਾਂ ਲੋਕਾਂ ਕੋਲ ਗੁਰੂ ਸਾਹਿਬ ਦੀ ਗੱਲ ਦਾ ਜਵਾਬ ਨਹੀਂ ਸੀ। ਪਰ ਬਹੁਤੇ ਲੋਕ ਗੁਰੂ ਸਾਹਿਬ ਦੀ ਦਲੀਲ ਤੋਂ ਕਾਇਲ ਹੋ ਗਏ। ਸੂਝਵਾਨ ਲੋਕਾਂ ਨੇ ਗੁਰੂ ਸਾਹਿਬ ਦੀ ਗੱਲ ਮੰਨ ਲਈ ਆਪਣੇ ਪਿਤਰਾਂ ਨੂੰ ਪਾਣੀ ਦੇਣ ਦਾ ਪਾਖੰਡ ਬੰਦ ਕਰ ਦਿਤਾ। ਗੁਰੂ ਸਾਹਿਬ ਦਾ ਨਿਸ਼ਾਨਾ ਉਨ੍ਹਾਂ ਦੇ ਧਾਰਮਿਕ ਯਕੀਨ ਨੂੰ ਸੱਟ ਮਾਰਨਾ ਨਹੀਂ ਸੀ ਬਲਕਿ ਫ਼ਜ਼ੂਲ ਕਰਮ ਕਾਂਡ ਤੋਂ ਹਟਾ ਕੇ ਚੰਗੇ ਇਨਸਾਨ ਬਣਨਾ ਸਿਖਾਉਣਾ ਸੀ। ਜਿਸ ਜਗਹ ਗੁਰੂ ਸਾਹਿਬ ਨੇ ਇਹ ਕੌਤਕ ਕੀਤਾ ਸੀ ਉਥੇ "ਗੁਰਦੁਆਰਾ ਗਿਆਨ ਗੋਦੜੀ" ਬਣਿਆ ਹੋਇਆ ਸੀ। 1979 ਵਿਚ ਚੌਧਰੀ ਚਰਨ ਸਿੰਘ ਦੀ ਸਰਕਾਰ ਨੇ ਇਸ ਗੁਰਦੁਆਰੇ ਵਾਲੀ ਜਗਾ 'ਤੇ ਕਬਜ਼ਾ ਕਰ ਲਿਆ। ਅਜੇ ਤਕ ਉਹ ਥਾਂ ਸਿੱਖਾਂ ਨੂੰ ਵਾਪਿਸ ਨਹੀਂ ਮਿਲ ਸਕੀ (ਅਜ ਕਲ੍ਹ ਇਸ ਥਾਂ 'ਤੇ 'ਚਾਵਲਾ ਸਟੋਰ' ਨਾਂ ਦੀ ਦੁਕਾਨ ਬਣੀ ਹੋਈ ਹੈ)। ਗੁਰੂ ਸਾਹਿਬ ਦਾ ਕੁਝ ਚਿਰ ਕਨਖਲ ਵਿਚ ਵੀ ਰਹੇ ਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਤੇ ਫਿਰ ਰੂਹਾਨੀਅਤ ਦਾ ਛੱਟਾ ਮਾਰਨ ਵਾਸਤੇ ਅੱਗੇ ਨੂੰ ਟੁਰ ਪਏ।

ਇਥੋਂ ਚਲ ਕੇ ਗੁਰੂ ਸਾਹਿਬ ਉਤਰਾਂਚਲ ਦੇ ਪਹਾੜਾਂ ਵਲ ਗਏ। ਉੱਤਰ-ਖੰਡ ਵਿਚ ਆਪ ਨੇ ਪਹਿਲਾ ਪੜਾਅ ਕੋਟਦੁਆਰ ਵਿਚ ਕੀਤਾ। ਏਥੇ ਆਪ ਜੀ ਦੀ ਯਾਦ ਵਿਚ ਗੁਰਦੁਆਰਾ ਚਰਨਪਾਦੁਕਾ ਬਣਿਆ ਹੋਇਆ ਹੈ। ਉਦੋਂ ਕੋਟਦੁਆਰ ਦਰਅਸਲ ਬਦਰੀ ਨਾਥ ਤੇ ਕੇਦਾਰ ਨਾਥ ਦੇ ਰਸਤੇ ਵਿਚ ਇਕ ਪੜਾਅ ਵਜੋਂ ਵਰਤਿਆ ਜਾਂਦਾ ਸੀ। ਕੋਟਦੁਆਰ ਤੋਂ ਆਪ ਪੌੜੀ ਨਗਰ ਵਿਚ ਪੁੱਜੇ। ਮਗਰੋਂ ਇਸ ਜਗਹ ਨੂੰ ਸ੍ਰੀਨਗਰ ਵਜੋਂ ਜਾਣਿਆ ਲਗ ਪਿਆ। ਪੌੜੀ ਕਿਸੇ ਜ਼ਮਾਨੇ ਵਿਚ ਗੜ੍ਹਵਾਲ ਰਿਆਸਤ ਦੀ ਰਾਜਧਾਨੀ ਸੀ। (ਹੇਮਕੁੰਟ ਵਿਚ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਾਂ 'ਤੇ ਮਸਨੂਹੀ ਜਗਹ 'ਤੇ ਉਸਾਰੇ ਗੁਰਦੁਆਰੇ, ਹੇਮਕੁੰਟ (*ਜੋ 'ਬਚਿਤਰ ਨਾਟਕ' ਨਾਂ ਦੀ ਕਾਲਪਨਿਕ ਲਿਖਤ ਦੇ ਅਧਾਰ 'ਤੇ ਹੈ। ਬਚਿਤਰ ਨਾਟਕ ਨਾ ਸਿਰਫ਼ ਪਹਿਲੇ ਨੌਂ ਗੁਰੂ ਸਾਹਿਬਾਨ ਨੂੰ ਬੇਬਸ ਤੇ 'ਕੁਝ ਨਾ ਕਰ ਸਕਣ' ਵਾਲੇ ਕਹਿੰਦਾ ਹੈ ਬਲਕਿ ਗੁਰੂ ਗੋਬਿੰਦ ਸਾਹਿਬ ਦੀ ਬੇਅਦਬੀ ਵੀ ਕਰਦਾ ਹੈ ਤੇ ਸਿੱਖੀ ਸਿਧਾਂਤਾਂ ਦੇ ਉਲਟ ਵੀ ਹੈ*) ਵਲ ਜਾਣ ਵਾਲੇ ਬੇਸਮਝ ਮੁਸਾਫ਼ਿਰ, ਆਮ ਤੌਰ ਤੇ ਸ੍ਰੀਨਗਰ ਜਾਂ ਅੱਗੇ ਜੋਸ਼ੀ ਮੱਠ ਵਿਚ, ਰਾਤ ਵਾਸਤੇ ਰੁਕਦੇ ਹਨ। ਸ੍ਰੀਨਗਰ ਵਿਚ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਚਰਨ ਪਾਦੁਕਾ' ਬਣਿਆ ਹੋਇਆ ਹੈ।

ਸ੍ਰੀ ਨਗਰ ਤੋਂ ਚਲ ਕੇ ਗੁਰੂ ਨਾਨਕ ਸਾਹਿਬ, ਸ਼ਾਰਦਾ ਦਰਿਆ ਪਾਰ ਕਰ ਕੇ ਅਲਮੋੜਾ ਵਿਚ ਗਏ ਹੋਣਗੇ (ਅਲਮੋੜਾ ਵੀ ਉਤਰਾਂਚਲ ਦਾ ਇਕ ਪੁਰਾਣਾ ਨਗਰ ਹੈ) ਅਲਮੋੜਾ ਤੋਂ ਆਪ ਹਲਦਵਾਨੀ ਵਲ ਗਏ। ਇਸ ਦੇ ਨੇੜੇ ਉਹ ਇਲਾਕਾ ਹੈ ਜਿਥੇ ਹਰ ਪਾਸੇ ਮਿੱਠੇ ਰੀਠਿਆਂ ਦੇ ਦਰਖ਼ਤ ਹਨ। ਇਸ ਇਲਾਕੇ ਵਿਚ ਕੋਈ ਖ਼ੁਰਾਕ ਨਾ ਮਿਲ ਸਕਣ ਕਾਰਨ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੇ ਜੰਗਲੀ ਕੰਦ ਮੂਲ ਅਤੇ ਮਿੱਠੇ ਰੀਠੇ ਖਾਧੇ। (ਮਗਰੋਂ ਕਿਸੇ ਲੇਖਕ ਨੇ ਗੁਰੂ ਸਾਹਿਬ ਵੱਲੋਂ ਰੀਠੇ ਮਿੱਠੇ ਕਰਨ ਦੀ 'ਕਰਾਮਾਤ' ਦੀ ਕਹਾਣੀ ਘੜ ਲਈ)। ਉੱਥੇ 'ਗੁਰਦੁਆਰਾ ਰੀਠਾ ਸਾਹਿਬ' ਬਣਿਆ ਹੋਇਆ ਹੈ। ਗੁਰਦੁਆਰਾ ਰੀਠਾ ਸਾਹਿਬ ਹਲਦਵਾਨੀ ਤੇ ਅਲਮੋੜਾ ਤੋਂ ਤਕਰੀਬਨ 45 ਕਿਲੋਮੀਟਰ ਹੈ ਤੇ ਨਾਨਕ ਮੱਤਾ ਤੋਂ 40 ਕਿਲੋਮੀਟਰ ਦੂਰ ਹੈ।

## ਗੋਰਖ ਮੱਤਾ ਵਿਚ ਜੋਗੀਆਂ ਨਾਲ ਚਰਚਾ ਅਤੇ ਇਸ ਦਾ ਨਾਂ 'ਨਾਨਕ ਮੱਤਾ' ਬਣਨਾ

ਅਲਮੋੜਾ, ਹਲਦਵਾਨੀ ਤੇ ਪੀਲੀ ਭੀਤ ਉਨ੍ਹਾਂ ਦਿਨਾਂ ਵਿਚ ਜੋਗੀਆਂ ਦੇ ਵੱਡੇ ਸੈਂਟਰ ਸਨ। ਇਨ੍ਹਾਂ ਸਾਰੀਆਂ ਜਗਹ ਤੇ ਬਹੁਤ ਸਾਰੇ ਲੋਕ ਗੁਰੂ ਨਾਨਕ ਸਾਹਿਬ ਦੇ ਸਿੱਖ ਬਣੇ। ਰੀਠਾ ਸਾਹਿਬ ਵਾਲੀ ਥਾਂ ਤੋਂ ਚਲ ਕੇ ਗੁਰੂ ਸਾਹਿਬ ਤਰਾਈ ਵਿਚ ਗੋਰਖ ਮੱਤਾ ਗਏ। ਇਹ ਵੀ ਗੋਰਖ ਨਾਥ ਜੋਗੀ ਦੇ ਚੇਲਿਆਂ ਦਾ ਇਕ ਵੱਡਾ ਸੈਂਟਰ ਸੀ। (ਹੋ ਸਕਦਾ ਹੈ 'ਗੋਰਖ ਮਤ' ਦੇ ਲੋਕਾਂ ਦਾ ਡੇਰਾ ਜਾਂ ਉਨ੍ਹਾਂ ਦੇ ਚੇਲਿਆਂ ਦਾ ਪਿੰਡ ਹੋਣ ਕਰ ਕੇ ਇਸ ਨੂੰ 'ਗੋਰਖ ਮਤਾ' ਆਖਦੇ ਹੋਣ। ਮੱਤਾ ਲਫ਼ਜ਼ ਵੀ "ਮੱਠ" ਤੋਂ ਹੀ ਬਣਿਆ ਹੋ ਸਕਦਾ ਹੈ, ਜਿਸ ਦਾ ਅਰਥ ਵੀ 'ਡੇਰਾ' ਹੁੰਦਾ ਹੈ)।

ਗੁਰੂ ਨਾਨਕ ਸਾਹਿਬ ਗੋਰਖ ਮੱਤਾ ਵਿਚ ਸਤੰਬਰ 1508 ਵਿਚ ਪੁੱਜੇ ਸਨ। ਆਪ ਇੱਥੇ ਵੀ ਇਕ ਰਾਤ ਠਹਿਰੇ ਸਨ। ਇੱਥੇ ਜੋਗੀਆਂ/ਯੋਗੀਆਂ ਨੇ ਗੁਰੂ ਸਾਹਿਬ ਨੂੰ ਅੱਗ ਦੀ ਧੂਣੀ ਅਤੇ ਪੀਣ ਵਾਸਤੇ ਪਾਣੀ ਦੇਣ ਤੋਂ ਨਾਂਹ ਕਰ ਦਿਤੀ। ਗੁਰੂ ਸਾਹਿਬ ਨੇ ਪੱਥਰਾਂ ਨਾਲ ਅੱਗ ਬਾਲੀ ਅਤੇ ਦੋ ਕੁ ਕਿਲੋਮੀਟਰ ਉੱਪਰ ਜਾ ਕੇ ਪਾਣੀ ਲਿਆਂਦਾ। ਜਿਥੋਂ ਆਪ ਨੇ ਪਾਣੀ ਲਿਆਂਦਾ ਸੀ ਉੱਥੇ ਅਜ ਕਲ੍ਹ ਇਕ ਡੈਮ "ਨਾਨਕ ਸਾਗਰ" ਬਣਿਆ ਹੋਇਆ ਹੈ। ਇਸ ਡੈਮ ਦਾ ਮੁਹਾਣਾ ਗੋਰਖ ਮੱਤਾ ਤੋਂ ਸਿਰਫ਼ ਤਿੰਨ ਕਿਲੋਮੀਟਰ ਦੂਰ ਹੈ। (ਅਜ ਕਲ੍ਹ ਗੋਰਖ ਮੱਤਾ ਦਾ ਨਾਂ ਵੀ ਗੁਰੂ ਨਾਨਕ ਸਾਹਿਬ ਦੀ ਫੇਰੀ ਦੀ ਯਾਦ ਕਰਨ 'ਨਾਨਕ ਮੱਤਾ' ਹੋ ਚੁੱਕਾ ਹੈ। ਕੁਝ ਲੇਖਕਾਂ ਦਾ ਖ਼ਿਆਲ ਹੈ ਕਿ ਇਸ ਥਾਂ ਦਾ ਨਾਂ 'ਗੋਰਖ ਮਤਾ' ਤੋਂ ਨਾਨਕ ਮਤਾ' ਗੁਰੂ ਹਰਿਗੋਬਿੰਦ ਸਾਹਿਬ ਨੇ ਉਦੋਂ ਰੱਖਿਆ ਸੀ ਜਦ ਉਹ ਇੱਥੇ ਆਏ ਸਨ)।

ਇਸ ਜਗਹ 'ਤੇ ਜੋਗੀਆਂ ਨੇ ਗੁਰੂ ਸਾਹਿਬ ਨਾਲ ਰੂਹਾਨੀਅਤ ਦੇ ਨੁਕਤਿਆਂ 'ਤੇ ਵਿਚਾਰ ਕੀਤੀ। ਉਨ੍ਹਾਂ ਕਿਹਾ ਕਿ ਕੰਨ ਵਿਚ ਮੁੰਦਰਾਂ ਪਾਉਣ, ਖਿੰਥਾ, ਸਿੰਙੀ, ਡੰਡਾ ਹੱਥ ਵਿਚ ਰੱਖ ਕੇ, ਮੰਗ-ਪਿੰਨ ਕੇ ਖਾਣਾ ਤੇ ਧੂਣੀਆਂ ਜਗਾ ਕੇ ਅਖੌਤੀ ਤਪ ਕਰਨਾ ਜੋਗ ਨਹੀਂ; ਜੋਗ ਤਾਂ ਇਸ ਦੁਨੀਆਂ ਵਿਚ ਰਹਿ ਕੇ ਮਾਇਆ ਦੀ ਕਾਲਖ਼ ਤੋਂ ਬਚਣਾ ਹੈ। ਜੋਗੀ ਗੁਰੂ ਸਾਹਿਬ ਦੀਆਂ ਦਲੀਲਾਂ ਅੱਗੇ ਲਾਜਵਾਬ ਹੋ ਗਏ। ਆਖ਼ਿਰ ਜੋਗੀਆਂ ਨੇ ਹਾਰ ਮੰਨ ਲਈ। ਜੋਗੀਆਂ ਨਾਲ ਕੀਤੀ ਚਰਚਾ ਬਾਰੇ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ 730 'ਤੇ ਮਿਲਦਾ ਹੈ:

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥*

## ਜ਼ਿੰਦਗੀ ਅਤੇ ਮੌਤ ਅਕਾਲ ਪੁਰਖ ਦਾ ਭਾਣਾ ਹੈ

ਨਾਨਕ ਮੱਤਾ ਤੋਂ ਚਲ ਕੇ ਗੁਰੂ ਸਾਹਿਬ ਤੇ ਭਾਈ ਮਰਦਾਨਾ ਰਿਆਸਤ ਰਾਮਪੁਰ ਵਿਚ ਗਏ। ਇਸ ਰਿਆਸਤ ਵਿਚ ਇਕ ਵੱਡਾ ਕਸਬਾ ਟਾਂਡਾ ਸੀ ਜੋ ਉਸ ਵੇਲੇ ਵਣਜਾਰਿਆਂ ਦੀ ਬਸਤੀ ਸੀ। ਸਿਰਫ਼ ਰਾਮਪੁਰ ਵਾਲਾ ਟਾਂਡਾ ਹੀ ਨਹੀਂ, ਬਲਕਿ

ਵਣਜਾਰਿਆਂ ਦੀ ਹਰ ਬਸਤੀ ਨੂੰ ਟਾਂਡਾ ਹੀ ਆਖਿਆ ਜਾਂਦਾ ਸੀ। ਅਜਿਹਾ ਇਕ ਟਾਂਡਾ, ਜਿਸ ਨੂੰ 'ਮੋਟਾ ਟਾਂਡਾ' ਜਾਂ 'ਟਾਂਡਾ ਲੁਬਾਣਾ' ਅਤੇ 'ਖਾਂਡਾ' ਵੀ ਕਹਿੰਦੇ ਸਨ, ਕਸ਼ਮੀਰ ਵਿਚ ਵੀ ਹੈ। ਭਾਈ ਮੱਖਣ ਸ਼ਾਹ ਵਣਜਾਰਾ (ਲੁਬਾਣਾ) ਇੱਥੋਂ ਦਾ ਰਹਿਣ ਵਾਲਾ ਸੀ। ਇਕ ਟਾਂਡਾ ਪੰਜਾਬ ਦੇ ਜ਼ਿਲਾ ਹੁਸ਼ਿਆਪੁਰ ਵਿਚ ਵੀ ਹੈ। ਯੂ.ਪੀ. ਵਿਚ ਰਾਮਪੁਰ ਵਾਲਾ ਟਾਂਡਾ ਮੁਰਾਦਾਬਾਦ-ਨੈਨੀਤਾਲ ਰੋਡ ਤੇ ਨਾਨਕਮੱਤਾ ਤੋਂ 100 ਕਿਲੋਮੀਟਰ ਅਤੇ ਰਾਮਪੁਰ ਤੋਂ 13 ਕਿਲੋਮੀਟਰ ਹੈ। (ਯੂ.ਪੀ. ਵਿਚ ਕਈ ਹੋਰ ਕਸਬੇ ਤੇ ਪਿੰਡ ਵੀ ਟਾਂਡਾ ਨਾਂ ਵਾਲੇ ਹਨ)।

*(ਟਾਂਡਾ ਦਾ ਮਾਅਨਾ ਹੈ ਕਾਫ਼ਲਾ। ਉਨ੍ਹਾਂ ਜ਼ਮਾਨਿਆਂ ਵਿਚ ਵਪਾਰੀ ਆਪਣਾ ਸਾਮਾਨ ਊਠਾਂ, ਘੋੜਿਆਂ, ਖੱਚਰਾਂ ਵਗ਼ੈਰਾ 'ਤੇ ਲੱਦ ਕੇ ਕਾਫ਼ਲਿਆਂ ਦੇ ਰੂਪ ਵਿਚ ਲਿਜਾਇਆ ਕਰਦੇ ਸਨ ਤੇ ਇਹ ਕਾਫ਼ਲਾ/ਟਾਂਡਾ ਕੁਝ ਖ਼ਾਸ ਥਾਂਵਾਂ 'ਤੇ ਰੁਕਿਆ ਕਰਦਾ ਸੀ। ਇਹ ਥਾਂਵਾਂ ਵੀ, ਵਕਤ ਬੀਤਣ ਨਾਲ, ਟਾਂਡਾ ਵਜੋਂ ਜਾਣੀਆਂ ਜਾਣ ਲਗ ਪਈਆਂ ਸਨ)।*

ਜਦੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਟਾਂਡਾ ਪੁੱਜੇ ਤਾਂ ਉੱਥੋਂ ਦੇ ਲੋਕ ਇਕ ਵੱਡੇ ਵਣਜਾਰੇ (ਵਪਾਰੀ) ਦੇ ਘਰ ਮੁੰਡਾ ਜੰਮਣ ਦੇ ਜਸ਼ਨ ਮਨਾ ਰਹੇ ਹਨ। ਗੁਰੂ ਸਾਹਿਬ ਉਸ ਜਗਹ ਕੋਲ ਰੁਕੇ ਤੇ ਬਾਣੀ ਦਾ ਕੀਰਤਨ ਸ਼ੁਰੂ ਕਰ ਦਿੱਤਾ। ਵਣਜਾਰੇ ਆਪਣੀ ਖ਼ੁਸ਼ੀ ਵਿਚ ਏਨੇ ਮਾਣਮੱਤੇ ਸਨ ਕਿ ਉਨ੍ਹਾਂ ਨੇ ਆਪਣੀ 'ਮੌਜ ਮਸਤੀ' ਵਿਚ ਗੁਰੂ ਸਾਹਿਬ ਅਤੇ ਮਰਦਾਨੇ ਦਾ ਜ਼ਰਾ ਵੀ ਖਿਆਲ ਨਾ ਕੀਤਾ। ਇੱਤਫ਼ਾਕ ਨਾਲ ਵਣਜਾਰੇ ਜਿਸ ਬੱਚੇ ਦੀ ਖ਼ੁਸ਼ੀ ਮਨ ਰਹੇ ਸਨ, ਉਹ ਉਸੇ ਦਿਨ ਹੀ ਮਰ ਗਿਆ। ਉਨ੍ਹਾਂ ਸਮਝਿਆ ਕਿ ਗੁਰੂ ਸਾਹਿਬ ਨੂੰ ਨਜ਼ਰ-ਅੰਦਾਜ਼ ਕਰਨ ਕਰ ਕੇ ਮੁੰਡੇ ਦੀ ਮੌਤ ਹੋ ਗਈ ਸੀ। ਵਣਜਾਰਿਆਂ ਨੇ ਗੁਰੂ ਸਾਹਿਬ ਨੂੰ ਢੂੰਡਿਆ ਅਤੇ ਆਪਣੀ ਭੁੱਲ ਬਖ਼ਸ਼ਾਈ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ "ਜ਼ਿੰਦਗੀ ਅਤੇ ਮੌਤ ਵਾਹਿਗੁਰੂ ਦੇ ਬਖ਼ਸ਼ੇ ਹੋਏ ਹਨ। ਇਨਸਾਨ ਨੂੰ ਜਿੰਨੇ ਸਾਹ ਵਾਹਿਗੁਰੂ ਨੇ ਬਖ਼ਸ਼ੇ ਹਨ, ਓਨੇ ਸਾਹ ਪੂਰੇ ਕਰ ਕੇ ਇਨਸਾਨ ਨੇ ਟੁਰ ਜਾਣਾ ਹੈ।" ਗੁਰੂ ਸਾਹਿਬ ਕੁਝ ਦਿਨ ਵਣਜਾਰਿਆਂ ਦੇ ਟਾਂਡੇ ਵਿਚ ਰਹੇ ਅਤੇ ਉੱਥੋਂ ਅਯੁੱਧਿਆ ਵਲ ਨੂੰ ਚਲੇ ਗਏ।

## ਅਯੁੱਧਿਆ 'ਚ ਹੋਮ ਯੱਗ ਤੇ ਤਪੱਸਿਆ ਦਾ ਭਰਮ ਤੋੜਨਾ

ਰਾਮਪੁਰ ਟਾਂਡੇ ਤੋਂ ਟੁਰ ਕੇ ਗੁਰੂ ਸਾਹਿਬ ਨੇ ਅਗਲਾ ਪੜਾਅ ਗੋਲਾ ਨਗਰ ਵਿਚ ਕੀਤਾ। ਗੋਲਾ, ਲਖੀਮਪੁਰ ਖੇੜੀ ਤੋਂ ਤਕਰੀਬਨ 35 ਕਿਲੋਮੀਟਰ ਦੂਰ ਹੈ। ਗੋਲਾ, ਅੱਜ ਦੇ ਖੇੜੀ ਜ਼ਿਲੇ ਦਾ, ਇਕ ਵੱਡਾ ਕਸਬਾ ਹੈ। ਕਿਸੇ ਵੇਲੇ ਇਹ ਕਸਬਾ ਬੁਧ ਧਰਮ ਦਾ ਇਕ ਵੱਡਾ ਸੈਂਟਰ ਰਿਹਾ ਸੀ। ਕਦੇ ਗੰਗਾ ਦਰਿਆ ਗੋਲਾ ਦੇ ਨੇੜਿਓਂ ਲੰਘਦਾ ਹੁੰਦਾ ਸੀ। ਫਿਰ ਦਰਿਆ ਨੇ ਵਹਿਣ ਬਦਲ ਲਿਆ ਤੇ ਕਸਬੇ ਦੀ ਮਹਾਨਤਾ ਵੀ ਘਟ ਗਈ। ਗੋਲਾ ਨਗਰ ਵਿਚ ਇਕ ਰਾਤ ਰਹਿਣ ਮਗਰੋਂ ਗੁਰੂ ਸਾਹਿਬ ਅਯੁੱਧਿਆ ਪਹੁੰਚੇ। ਉਸ ਦਿਨ 19 ਅਕਤੂਬਰ 1508 ਦੀ ਤਾਰੀਖ਼ ਸੀ।

ਜਦੋਂ ਗੁਰੂ ਸਾਹਿਬ ਅਯੁੱਧਿਆ ਪਹੁੰਚੇ ਤਾਂ ਲੋਕ ਯੱਗ ਕਰ ਰਹੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਯਗ, ਹੋਮ, ਤਪ, ਰਸਮੀ ਪੂਜਾ ਜਾਂ ਦੇਹ ਨੂੰ ਦੁਖ ਦੇਣਾ, ਮੁਕਤੀ ਨਹੀਂ ਦੇਂਦੇ। ਸਿਰਫ਼ ਵਾਹਿਗੁਰੂ ਨੂੰ ਚੇਤੇ ਰੱਖਣ ਤੇ ਸਚਿਆਰ ਦੀ ਜ਼ਿੰਦਗੀ ਜੀਣ ਨਾਲ ਹੀ, ਜਨਮ ਮਰਣ ਦੇ ਡਰ ਤੋਂ ਮੁਕਤੀ ਮਿਲਦੀ ਹੈ। ਗੁਰੂ ਸਾਹਿਬ ਨੇ ਇਸ ਮੌਕੇ 'ਤੇ ਇਕ ਸਲੋਕ ਉਚਾਰਿਆ:

***ਜਗਨ, ਹੋਮ, ਪੁੰਨ, ਤਪ, ਪੂਜਾ, ਦੇਹ ਦੁਖੀ, ਨਿਤ ਦੂਖ ਸਹੈ॥***
***ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥***

*(ਸਫ਼ਾ 1127)*

ਕੁਝ ਲੋਕਾਂ ਨੇ ਇਸ ਸ਼ਬਦ ਨੂੰ ਸੁਣ ਕੇ ਰਾਮ ਦਾ ਮਤਲਬ ਕਾਵਿ-ਨਾਵਲ 'ਰਾਮਾਇਣ' ਦਾ ਹੀਰੋ ਸਮਝਿਆ। ਜਿਸ 'ਤੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਦਸਿਆ ਕਿ ਮੈਂ 'ਰਾਮਾਇਣ' ਦੇ ਕਾਲਪਨਿਕ ਰਾਜੇ ਰਾਮ ਚੰਦਰ ਦਾ ਨਾਂ ਜਪਣ ਵਾਸਤੇ ਨਹੀਂ ਬਲਕਿ ਪਰਮਾਤਮਾ ਦਾ ਨਾਂ ਜਪਣ ਵਾਸਤੇ ਕਿਹਾ ਹੈ। ਪਰਮਾਤਮਾ ਹਰ ਥਾਂ 'ਰਮਿਆ' ਹੋਇਆ ਹੈ। ਇਸ ਕਰ ਕੇ ਉਸ ਅਕਾਲ ਪੁਰਖ ਨੂੰ 'ਰਮਈਆ' ਅਤੇ 'ਰਾਮ' ਵੀ ਕਹਿੰਦੇ ਹਾਂ। ਦਸ਼ਰਥ ਨੇ ਰੱਬ ਦੇ ਇਸੇ ਨਾਂ ਕਾਰਨ ਆਪਣੇ ਪੁਤਰ ਦਾ ਨਾਂ ਰਾਮ ਰਖ ਦਿੱਤਾ ਹੋਵੇਗਾ। ਦਸ਼ਰਥ ਦਾ ਪੁੱਤਰ ਰਾਮ ਇਕ ਵੱਡਾ ਰਾਜਾ ਭਾਵੇਂ ਹੋਵੇਗਾ ਪਰ ਉਹ ਪ੍ਰਮਾਤਮਾ ਨਹੀਂ ਸੀ। ਹਾਂ ਉਸ ਦਾ ਨਾਂ ਪ੍ਰਮਾਤਮਾ ਦੇ ਇਕ ਨਾਂ ਵਰਗਾ ਜ਼ਰੂਰ ਸੀ। ਗੁਰੂ ਸਾਹਿਬ ਕੁਝ ਦਿਨ ਅਯੁਧਿਆ ਰਹੇ ਤਾਂ ਅੱਗੇ ਨੂੰ ਟੁਰ ਪਏ। ਅਯੁਧਿਆ ਵਿਚ ਗੁਰੂ ਸਾਹਿਬ ਦੀ ਯਾਦ ਵਿਚ "ਗੁਰਦੁਆਰਾ ਬ੍ਰਹਮ ਕੁੰਡ", ਬਣਿਆ ਹੋਇਆ ਹੈ।

ਅਯੁਧਿਆ ਤੋਂ ਚਲ ਕੇ ਗੁਰੂ ਸਾਹਿਬ ਸਭ ਤੋਂ ਪਹਿਲਾਂ ਫ਼ੈਜ਼ਾਬਾਦ ਜ਼ਿਲੇ ਦੇ ਅੱਜ ਦੇ ਨਗਰ ਟਾਂਡਾ ਵਿਚ ਰੁਕੇ। ਉਸ ਵੇਲੇ ਇਥੇ ਕੋਈ ਨਗਰ ਨਹੀਂ ਸੀ ਅਤੇ ਇਹ ਦਰਿਆ ਦਾ ਪੱਤਨ ਸੀ ਜਿੱਥੇ ਵਪਾਰੀਆਂ ਦੀ ਮੰਡੀ ਲਗਿਆ ਕਰਦੀ ਸੀ। ਹੌਲੀ-ਹੌਲੀ ਇੱਥੇ ਅਬਾਦੀ ਵਸਣੀ ਸ਼ੁਰੂ ਹੋ ਗਈ ਤੇ ਇਹ ਸ਼ਹਿਰ ਵਸਣਾ ਸ਼ੁਰੂ ਹੋ ਗਿਆ। ਟਾਂਡਾ ਤੋਂ ਗੁਰੂ ਸਾਹਿਬ ਸਿੰਝਹੋਲੀ ਤਪਾ ਤੋਂ ਹੁੰਦੇ ਹੋਏ ਨਿਜ਼ਾਮਾਬਾਦ ਪੁੱਜੇ। ਉਸ ਵੇਲੇ ਇਸ ਨੂੰ ਹਦੀਆਬਾਦ ਕਹਿੰਦੇ ਸਨ। ਇਹ ਇਕ ਬੜਾ ਪੁਰਾਣਾ ਨਗਰ ਹੈ। ਇਥੇ ਇਕ ਪੁਰਾਣਾ ਖੂਹ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ 2200 ਸਾਲਾ ਪੁਰਾਣਾ, ਰਾਜਾ ਸਮੁੰਦਰ ਗੁਪਤ ਦੇ ਵੇਲੇ ਦਾ ਹੈ। ਨਿਜ਼ਮਾਬਾਦ ਨਗਰ ਦੇ ਇਕ ਪਾਸੇ ਗੰਗਾ ਅਤੇ ਦੂਜੇ ਪਾਸੇ ਜਮਨਾ ਦਰਿਆ ਵਗਦਾ ਹੈ। ਏਥੇ ਦੋਵੇਂ ਦਰਿਆ ਆਪਸ ਵਿਚ ਮਿਲਦੇ ਵੀ ਹਨ ਅਤੇ ਡੈਲਟਾ ਜਿਹਾ ਬਣਾ ਕੇ ਛੇਤੀ ਹੀ ਫੇਰ ਵੱਖ-ਵੱਖ ਵੀ ਹੋ ਜਾਂਦੇ ਹਨ। ਅਗੋਂ ਪ੍ਰਯਾਗ (ਅਲਾਹਾਬਾਦ) ਵਿਚ ਜਾ ਕੇ ਇਨ੍ਹਾਂ ਦਾ ਪੂਰੀ ਤਰ੍ਹਾਂ ਸੰਗਮ (ਮੇਲ) ਹੋ ਜਾਂਦਾ ਹੈ। ਨਿਜ਼ਾਮਾਬਾਦ ਵਿਚ ਅਕਬਰ ਦੇ ਵੇਲੇ ਦਾ ਇਕ ਪੁਰਾਣਾ ਕਿਲ੍ਹਾ ਵੀ ਹੈ। ਕਿਸੇ ਵੇਲੇ ਨਿਜ਼ਾਮਾਬਾਦ ਵਿਚ ਤਿੰਨ ਗੁਰਦੁਆਰੇ ਸਨ: 'ਗੁਰਦੁਆਰਾ ਬੜੀ ਸੰਗਤ', 'ਗੁਰਦੁਆਰਾ ਛੋਟੀ ਸੰਗਤ' ਅਤੇ 'ਅਕਾਲ ਬੁੰਗਾ'। ਹੁਣ 'ਅਕਾਲ ਬੁੰਗਾ' ਢਹਿ ਚੁਕਾ ਹੈ ਅਤੇ 'ਛੋਟੀ ਸੰਗਤ' (ਜੋ ਟਾਨਸ ਨਦੀ ਦੇ ਕੰਢੇ ਤੇ ਹੈ) ਵਿਚ ਗੁਰੂ ਗ੍ਰੰਥ

ਸਾਹਿਬ ਦਾ ਪਰਕਾਸ਼ ਨਹੀਂ ਹੁੰਦਾ। ਸਿਰਫ਼ 'ਗੁਰਦੁਆਰਾ ਬੜੀ ਸੰਗਤ' ਹੀ ਕਾਇਮ ਹੈ। ਇਸ ਗੁਰਦੁਆਰੇ ਦੀ ਬਹੁਤ ਸਾਰੀ ਜ਼ਮੀਨ ਵੀ ਤੇ ਯੂ.ਪੀ. ਸਰਕਾਰ ਨੇ ਕਬਜ਼ਾ ਕਰ ਲਿਆ ਸੀ।

## ਪ੍ਰਯਾਗ ਜਾਣਾ

ਨਿਜ਼ਾਮਾਬਾਦ ਤੋਂ ਗੁਰੂ ਨਾਨਕ ਸਾਹਿਬ ਪ੍ਰਯਾਗ (ਇਸ ਨੂੰ ਹੁਣ ਅਲਾਹਬਾਦ ਆਖਿਆ ਜਾਂਦਾ ਹੈ) ਵਲ ਚਲ ਪਏ। ਇਸ ਸਫ਼ਰ 145 ਕਿਲੋਮੀਟਰ ਹੈ। ਪ੍ਰਯਾਗ ਜਾਂਦਿਆਂ ਗੁਰੂ ਸਾਹਿਬ ਰਾਹ ਵਿਚ ਝੂਸੀ ਨਗਰ ਵਿਚ ਰੁਕੇ। ਏਥੇ ਵੀ ਆਪ ਨੇ ਲੋਕਾਂ ਨੂੰ ਰੂਹਾਨੀਅਤ ਦਾ ਅਤੇ ਚੰਗੇ ਇਨਸਾਨ ਬਣਨ ਦਾ ਸਬਕ ਦਿਤਾ। ਝੂਸੀ ਤੋਂ ਆਪ ਪ੍ਰਯਾਗ ਪੁੱਜੇ। ਆਪ ਪ੍ਰਯਾਗ ਵਿਚ ਦਸਬੰਰ 1508 ਵਿਚ ਪੁੱਜੇ ਸਨ। ਪ੍ਰਯਾਗ ਵਿਚ, ਮਗਰੋਂ, ਨੌਂਵੇਂ ਤੇ ਦਸਵੇਂ ਨਾਨਕ ਵੀ ਗਏ ਸਨ। ਪ੍ਰਯਾਗ (ਅਲਾਹਾਬਾਦ) ਵਿਚ ਅਹੀਆਪੁਰ ਮੁਹੱਲੇ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ, ਜਿਸ ਨੂੰ 'ਤਪ ਅਸਥਾਨ' ਕਹਿੰਦੇ ਹਨ, ਬਣਿਆ ਹੋਇਆ ਹੈ।

## ਵਾਰਾਨਸੀ 'ਚ ਭਗਤ ਕਬੀਰ ਤੇ ਬਾਬਾ ਰਵਿਦਾਸ ਨਾਲ ਮੇਲ

ਪ੍ਰਯਾਗ ਤੋਂ ਗੁਰੂ ਸਾਹਿਬ ਬਨਾਰਸ ਗਏ। ਇਹ ਸਫ਼ਰ ਤਕਰੀਬਨ 150 ਕਿਲੋਮੀਟਰ ਹੈ। ਬਨਾਰਸ ਨੂੰ ਉਦੋਂ "ਕਾਸ਼ੀ" ਵੀ ਆਖਦੇ ਸਨ। 19 ਫ਼ਰਵਰੀ 1509 ਦੇ ਦਿਨ ਆਪ ਬਨਾਰਸ ਵਿਚ ਸਨ। ਬਨਾਰਸ ਵਿਚ ਜਿਸ ਜਗਹ ਗੁਰੂ ਸਾਹਿਬ ਨੇ ਪੜਾਅ ਕੀਤਾ ਸੀ ਉਸ ਇਲਾਕੇ ਨੂੰ 'ਕਮੱਛਾ' ਆਖਦੇ ਹਨ। ਇਹ ਜਗਹ ਬਨਾਰਸ ਰੇਲਵੇ ਸਟੇਸ਼ਨ ਤੋਂ ਡੇਢ ਕਿਲੋਮੀਟਰ ਦੂਰ ਹੈ। ਏਥੇ ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਗੁਰੂ ਦਾ ਬਾਗ' ਬਣਿਆ ਹੋਇਆ ਹੈ। ਬਨਾਰਸ ਨੂੰ ਅਜ ਕਲ੍ਹ ਵਾਰਾਨ਼ਸੀ ਆਖਦੇ ਹਨ।

ਬਨਾਰਸ ਵਿਚ ਪਾਂਡਿਆਂ (ਬ੍ਰਾਹਮਣਾਂ) ਨੇ ਗੁਰੂ ਸਾਹਿਬ ਨਾਲ ਕਈ ਵਾਰ ਬਹਿਸ ਕੀਤੀ। ਇਕ ਵਾਰ ਜਦੋਂ ਉਨ੍ਹਾਂ ਨੇ ਆਪਣੀ ਕਿਤਾਬੀ ਵਾਕਫ਼ੀ (ਗਿਆਨ) ਦਾ ਦਿਖਾਵਾ ਕੀਤਾ ਤਾਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ 'ਕਿਤਾਬੀ ਇਲਮ ਰਸਤਾ ਹੈ, ਅਖ਼ੀਰ ਨਹੀਂ। ਜੇ ਕਿਤਾਬਾਂ ਪੜਨ ਮਗਰੋਂ ਅਮਲ ਨਾ ਕੀਤਾ ਜਾਏ ਤਾਂ ਉਹ ਸਾਰਾ ਇਲਮ ਫ਼ਜ਼ੂਲ ਹੈ।'

ਬਨਾਰਸ ਵਿਚ ਹੀ ਗੁਰੂ ਸਾਹਿਬ ਦੀ ਇਕ ਬੜੇ ਪੜ੍ਹੇ-ਲਿਖੇ ਪਾਂਡੇ ਚਤੁਰ ਦਾਸ ਨਾਲ ਗਲਬਾਤ ਹੋਈ। ਪਾਂਡਾ ਆਖਣ ਲਗਾ, "ਗੁਰੂ ਸਾਹਿਬ ਨਾ ਤੁਹਾਡੇ ਕੋਲ ਤੁਲਸੀ ਮਾਲਾ ਹੈ, ਨਾ ਤੁਹਾਡੇ ਮੱਥੇ ਤੇ ਚੰਦਨ ਦਾ ਟਿੱਕਾ ਲੱਗਾ ਹੈ, ਨਾ ਸਾਲਗਰਾਮ (ਪੱਥਰ ਦਾ ਦੇਵਤਾ) ਹੈ, ਫਿਰ ਤੁਸੀਂ ਕਾਹਦੇ ਭਗਤ ਹੋ?" ਗੁਰੂ ਸਾਹਿਬ ਨੇ ਚਤੁਰ ਦਾਸ ਨੂੰ ਸਮਝਾਇਆ ਕਿ "ਦਿਖਾਵੇ ਤੇ ਕਰਮ ਕਾਂਡ ਦਾ ਨਾਂ ਭਗਤੀ ਨਹੀਂ ਹੈ। ਮਾਲਾ, ਟਿੱਕਾ ਤੇ ਸਾਲਗਰਾਮ ਤਾਂ ਦਿਖਾਵਾ ਹਨ ਤੇ ਇਹ ਬਗਲੇ ਪੰਛੀ ਵਾਲਾ ਕੰਮ ਹੈ।" ਇਸ ਮੌਕੇ

'ਤੇ ਗੁਰੂ ਸਾਹਿਬ ਨੇ ਇਕ ਸ਼ਬਦ ਗਾਂਵਿਆ:

*ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥ ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥* (ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ 1171 'ਤੇ ਦਰਜ ਹੈ)।

ਬਨਾਰਸ ਵਿਚ ਕਈ ਪੰਡਤ ਗੁਰੂ ਨਾਨਕ ਸਾਹਿਬ ਦੇ ਸਿੱਖ ਬਣ ਗਏ। ਇਕ ਵਾਰ ਆਪ ਨੂੰ ਇਕ ਪੰਡਤ ਨੇ ਪੁੱਛਿਆ "ਗੁਰੂ ਸਾਹਿਬ ਸਾਡੇ ਅੰਦਰ ਗਿਆਨ ਦਾ ਹੰਕਾਰ ਵੀ ਹੈ ਜੋ ਮਿਟਦਾ ਨਹੀਂ।" ਗੁਰੂ ਸਾਹਿਬ ਨੇ ਉਨ੍ਹਾਂ ਨੂੰ ਦੱਸਿਆ ਕਿ ਇਸ ਦਾ ਕਾਰਨ ਇਹ ਹੈ ਕਿ ਤੁਸੀਂ ਵਿਦਿਆ ਹਾਸਿਲ ਕਰਦੇ ਹੋ ਵਿਚਾਰਦੇ (ਜਿਊਂਦੇ) ਨਹੀਂ।" ਗੁਰੂ ਨਾਨਕ ਸਾਹਿਬ ਨੇ ਲੋਕਾਂ ਨੂੰ ਸਮਝਾਇਆ ਕਿ 'ਗਿਆਨ' ਤੋਂ ਵਧ ਜ਼ਰੂਰੀ 'ਕਰਮ' ਹੈ।

ਬਨਾਰਸ ਵਿਚ ਹੀ ਗੁਰੂ ਸਾਹਿਬ ਨੇ ਪਾਂਡਿਆਂ ਵਲੋਂ ਪਾਏ ਸੂਤਕ ਦੇ ਭਰਮ ਨੂੰ ਤੋੜਿਆ:

*ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥ ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥*

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥ ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥*

*ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥ ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥ ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥* ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸਫ਼ਾ 472 'ਤੇ ਦਰਜ ਹੈ)।

ਬਨਾਰਸ ਵਿਚ ਗੁਰੂ ਨਾਨਕ ਸਾਹਿਬ ਭਗਤ ਕਬੀਰ ਦੇ ਘਰ ਵੀ ਗਏ। ਇਕ ਰਾਤ ਭਗਤ ਕਬੀਰ ਦੇ ਘਰ ਰਹਿਣ ਮਗਰੋਂ ਗੁਰੂ ਸਾਹਿਬ, ਭਾਈ ਮਰਦਾਨਾ ਤੇ ਭਗਤ ਕਬੀਰ ਜੀ ਇਕੱਠੇ ਬਾਬਾ ਰਵਿਦਾਸ ਦੇ ਪਿੰਡ ਵੀ ਗਏ। ਇਸ ਮੌਕੇ 'ਤੇ ਬਾਬਾ ਰਵਿਦਾਸ ਅਤੇ ਭਗਤ ਕਬੀਰ ਨੇ ਗੁਰੂ ਨਾਨਕ ਸਾਹਿਬ ਨੂੰ ਆਪਣਾ ਉਸਤਾਦ ਧਾਰਨ ਕੀਤਾ। ਇਸ ਵੇਲੇ ਬਾਬਾ ਰਵਿਦਾਸ ਦੀ ਉਮਰ 90-95 ਸਾਲ, ਭਗਤ ਕਬੀਰ ਦੀ 55 ਕੁ ਸਾਲ ਤੇ ਗੁਰੂ ਨਾਨਕ ਸਾਹਿਬ ਦੀ 40 ਸਾਲ ਸੀ। ਗੁਰੂ ਨਾਨਕ ਸਾਹਿਬ ਨੇ

ਭਗਤ ਰਵਿਦਾਸ ਨੂੰ "ਬਾਬਾ ਰਵਿਦਾਸ" ਦੀ ਪਦਵੀ ਦਿਤੀ। ਸਿੱਖਾਂ ਵਿਚ "ਬਾਬਾ" ਕਹਿ ਕੇ ਸਤਿਕਾਰੇ ਜਾਣ ਦਾ ਮਾਣ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਪਹਿਲਾਂ ਭਗਤ ਰਵਿਦਾਸ ਨੂੰ ਤੇ ਫਿਰ ਬਾਬਾ ਬੁੱਢਾ ਨੂੰ ਮਿਲਿਆ ਸੀ।

## ਚੰਦਰੌਲੀ ਵਿਚ 'ਰਾਜ ਵਿਚ ਜੋਗ' ਦਾ ਫ਼ਲਸਫ਼ਾ ਬਿਆਨ ਕਰਨਾ

ਬਨਾਰਸ ਤੋਂ ਟੁਰ ਕੇ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੇ ਪਹਿਲਾ ਪੜਾਅ ਚੰਦਰੌਲੀ ਕਸਬੇ ਵਿਚ ਕੀਤਾ। ਚੰਦਰੌਲੀ ਬਨਾਰਸ ਤੋਂ 45 ਕਿਲੋਮੀਟਰ ਦੂਰ ਹੈ। ਕਿਸੇ ਜ਼ਮਾਨੇ ਵਿਚ ਇਹ ਸ਼ਹਿਰ ਬੜੀ ਵੱਡੀ ਰਿਆਸਤ ਦੀ ਰਾਜਧਾਨੀ ਸੀ। ਅਜ ਵੀ ਉਥੇ ਆਲੀਸ਼ਾਨ ਈਮਾਰਤਾਂ ਦੇ ਥੇਹ ਨਜ਼ਰ ਆਉਂਦੇ ਹਨ। ਚੰਦਰੌਲੀ ਵਿਚ ਸੈਂਕੜੇ ਲੋਕ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਏ। ਉਨ੍ਹਾਂ ਵਿਚ ਚੰਦਰੌਲੀ ਦਾ ਰਾਜਾ ਹਰਿ ਨਾਥ (ਹਰੀ ਨਾਥ) ਵੀ ਸੀ। ਰਾਜਾ ਹਰਿ ਨਾਥ ਨੇ ਗੁਰੂ ਸਾਹਿਬ ਦੀ ਸੰਗਤ ਕੀਤੀ ਤੇ ਉਨ੍ਹਾਂ ਤੋਂ ਸੱਚੇ ਧਰਮ ਦੀ ਸਿਖਿਆ ਲਈ। ਉਸ ਨੇ ਗੁਰੂ ਸਾਹਿਬ ਤੋਂ ਸਿੱਖੀ ਦਾ ਦਾਨ ਮੰਗਿਆ। ਰਾਜੇ ਨੇ ਖ਼ਾਹਿਸ਼ ਜ਼ਾਹਿਰ ਕੀਤੀ ਕਿ ਉਹ ਰਾਜ ਗੱਦੀ ਛੱਡ ਕੇ ਗੁਰੂ ਸਾਹਿਬ ਦੇ ਨਾਲ ਜਾਣਾ ਚਾਹੁੰਦਾ ਹੈ। ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ ਸਿੱਖ ਧਰਮ "ਰਾਜ ਵਿਚ ਜੋਗ ਤੇ ਜੋਗ ਵਿਚ ਰਾਜ" ਸਿਖਾਉਂਦਾ ਹੈ। ਇਹ ਮੀਰੀ-ਪੀਰੀ ਦਾ ਫ਼ਲਸਫ਼ਾ ਹੈ। ਰਾਜਾ ਹਕੂਮਤ ਕਰਦਿਆਂ ਵੀ ਜੋਗੀ ਬਣ ਸਕਦਾ ਹੈ। ਲੋਕਾਂ ਦੀ ਜ਼ਿੰਦਗੀ ਬੇਹਤਰ ਬਣਾਉਣ ਵਾਲਾ ਰਾਜਾ ਜੋਗੀ ਹੀ ਹੁੰਦਾ ਹੈ। ਅਜਿਹੇ ਰਾਜੇ ਨੂੰ ਹੀ ਲੋਕ ਪਿਆਰ ਦੇਂਦੇ ਹਨ ਅਤੇ ਵੇਖਦਿਆਂ ਹੀ ਸ਼ਰਧਾ ਨਾਲ ਸਿਰ ਝੁਕਾਉਂਦੇ ਹਨ। ਉਨ੍ਹਾਂ ਆਖਿਆ ਕਿ ਉਹ ਕਾਹਦਾ ਸੁਲਤਾਨ (ਰਾਜਾ) ਹੈ ਜੋ "ਸਲਾਮ ਵਿਹੂਣਾ" (ਜਿਸ ਨੂੰ ਲੋਕ ਇਜ਼ਤ ਨਾ ਦੇਣ) ਹੁੰਦਾ ਹੈ। ਇਸ ਸਬੰਧੀ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਤੇ ਸਫ਼ਾ 354 'ਤੇ ਮਿਲਦਾ ਹੈ:

***ਦੁਧ ਬਿਨੁ ਧੇਨੁ, ਪੰਖ ਬਿਨੁ ਪੰਖੀ, ਜਲ ਬਿਨੁ ਉਤਭੁਜ ਕਾਮਿ ਨਾਹੀ॥***
***ਕਿਆ ਸੁਲਤਾਨੁ ਸਲਾਮ ਵਿਹੂਣਾ, ਅੰਧੀ ਕੋਠੀ ਤੇਰਾ ਨਾਮੁ ਨਾਹੀ॥***

## ਗਯਾ ਵਿਚ 'ਪਿੰਡ ਭਰਨ' ਨੂੰ ਰੱਦ ਕਰਨਾ

ਚੰਦਰੌਲੀ ਤੋਂ ਚਲ ਕੇ ਗੁਰੂ ਸਾਹਿਬ ਕੁਝ ਚਿਰ ਸਸਰਾਮ ਵਿਚ ਰੁਕੇ ਤੇ ਫੇਰ ਗਯਾ ਵਲ ਚਲੇ ਗਏ। ਗਯਾ ਕਿਸੇ ਵੇਲੇ ਬੋਧੀਆਂ ਦਾ ਇਕ ਬੜਾ ਵੱਡਾ ਸੈਂਟਰ ਸੀ। ਮਗਰੋਂ, ਹਿੰਦੂਆਂ ਨੇ ਬੋਧੀਆਂ ਨੂੰ ਕੱਢ ਕੇ ਕਬਜ਼ਾ ਕਰ ਲਿਆ ਸੀ। ਵਕਤ ਬੀਤਣ ਦੇ ਨਾਲ "ਬੋਧੀ ਮੱਠ" ਦੀ ਥਾਂ ਤੇ ਹਿੰਦੂਆਂ ਨੇ ਆਪਣੇ ਮੰਦਰ ਬਣਾ ਲਏ। ਹਿੰਦੂਆਂ ਨੇ, ਬੋਧੀਆਂ ਵਾਂਗ, ਪਿੱਪਲ ਦੇ ਦਰਖਤ ਦੀ ਪੂਜਾ ਵੀ ਸ਼ੁਰੂ ਕਰ ਦਿਤੀ। ਪਹਿਲੋਂ ਹਿੰਦੂ ਪਿੱਪਲ ਦੀ ਪੂਜਾ ਨਹੀਂ ਕਰਦੇ ਸੀ। (ਬੋਧੀ ਪਿੱਪਲ ਦੀ ਪੂਜਾ ਇਸ ਕਰ ਕੇ ਕਰਦੇ ਸੀ ਕਿਉਂਕਿ ਬੁਧ ਨੂੰ ਗਿਆਨ ਇਕ ਪਿੱਪਲ ਹੇਠਾਂ ਬੈਠਿਆਂ ਹੀ ਹਾਸਿਲ ਹੋਇਆ ਸੀ। ਕੁਝ ਹਿੰਦੂ ਲੇਖਕਾਂ ਨੇ ਬੋਧੀਆਂ ਨੂੰ ਪਿੱਪਲ ਤੋਂ ਹਟਾਉਣ ਵਾਸਤੇ ਇਹ ਵੀ ਪਰਚਾਰਿਆ

ਕਿ ਬੁਧ ਨੂੰ ਗਿਆਨ ਇਕ ਪਿੱਪਲ ਨਹੀਂ ਬੋਹੜ ਦੇ ਹੇਠਾਂ ਮਿਲਿਆ ਸੀ)। ਬੋਧੀਆਂ ਦੇ ਜ਼ਵਾਲ (ਨਿਘਾਰ) ਮਗਰੋਂ ਹੌਲੀ-ਹੌਲੀ ਹਿੰਦੂਆਂ ਨੇ ਆਪਣੇ ਪਿੱਤਰਾਂ ਦੇ ਪਿੰਡ ਕਰਵਾਉਣ ਵਾਸਤੇ, ਗਯਾ ਵੀ ਜਾਣਾ ਸ਼ੁਰੂ ਕਰ ਦਿੱਤਾ।

ਗੁਰੂ ਸਾਹਿਬ 27 ਮਾਰਚ 1509 ਦੇ ਦਿਨ ਗਯਾ ਪੁੱਜੇ ਸਨ। ਗਯਾ ਜਾ ਕੇ ਗੁਰੂ ਸਾਹਿਬ ਫਲਗੂ ਦਰਿਆ ਦੇ ਕੰਢੇ 'ਤੇ ਰੁਕੇ। ਜਦੋਂ ਆਪ ਉਥੇ ਬੈਠੇ ਸਨ ਤਾਂ ਕੁਝ ਪਾਂਡੇ ਆਪ ਕੋਲ ਆਏ ਅਤੇ ਗੁਰੂ ਸਾਹਿਬ ਨੂੰ ਆਖਣ ਲਗੇ ਕਿ ਤੁਸੀਂ ਵੀ ਆਪਣੇ ਪਿੱਤਰਾਂ ਦੀ ਮੁਕਤੀ ਕਰਵਾ ਲਵੋ। ਗੁਰੂ ਸਾਹਿਬ ਨੇ ਪਾਂਡਿਆਂ ਨੂੰ ਦਸਿਆ ਕਿ ਪਿੱਤਰਾਂ ਦੇ ਪਿੰਡ ਭਰਵਾਉਣ ਜਾਂ ਦੀਵੇ ਜਗਾਉਣ ਦਾ ਕਰਮ ਕਾਂਡ ਬੇਮਾਅਨਾ ਹੈ। ਇਨਸਾਨ ਵਾਸਤੇ ਤਾਂ ਰੱਬ ਦਾ ਨਾਂ ਹੀ ਦੀਵਾ (ਗਿਆਨ) ਹੈ ਅਤੇ ਉਸ ਦਾ ਨਾਂ ਜਪਣਾ (ਉਸ ਗਿਆਨ ਨੂੰ ਅਮਲ ਵਿਚ ਲਿਆਉਣਾ) ਹੀ ਪਿੰਡ ਭਰਵਾਉਣਾ ਹੈ। ਇੰਞ ਗੁਰੂ ਸਾਹਿਬ ਨੇ ਪਾਂਡਿਆਂ ਦੇ ਮਨਾਂ ਦਾ ਹਨੇਰਾ ਦੂਰ ਕੀਤਾ। ਸਿਆਣੇ ਪਾਂਡੇ ਗੁਰੂ ਸਾਹਿਬ ਦੇ ਸਿੱਖ ਬਣ ਗਏ ਤੇ ਉਨ੍ਹਾਂ ਪਿੰਡ ਭਰਨ/ਭਰਵਾਉਣ ਦਾ ਪਾਖੰਡ ਵੀ ਬੰਦ ਕਰ ਦਿਤਾ। ਗਯਾ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ "ਗੁਰਦੁਆਰਾ ਦੇਉ ਘਾਟ" ਬਣਿਆ ਹੋਇਆ ਹੈ (*ਦੇਉ ਘਾਟ ਦਾ ਲਫ਼ਜ਼ੀ ਮਾਅਨਾ ਹੈ: ਦੇਵਤੇ ਦਾ ਘਾਟ*)। ਇਸ ਗੁਰਦੁਆਰੇ ਦੀ ਪਹਿਲੀ ਈਮਾਰਤ ਇਕ ਉਦਾਸੀ ਪਰਚਾਰਕ ਬਾਬਾ ਅਲਮਸਤ ਨੇ ਬਣਾਈ ਸੀ। ਇਸ ਕਰ ਕੇ ਇਸ ਗੁਰਦੁਆਰੇ 'ਤੇ ਉਦਾਸੀਆਂ ਦਾ ਕਬਜ਼ਾ ਹੈ। ਗੁਰੂ ਸਾਹਿਬ ਕੁਝ ਦਿਨ ਗਯਾ ਰਹੇ ਅਤੇ ਫਿਰ ਪਾਟਲੀਪੁਤਰ ਵਲ ਚਲ ਪਏ।

## ਪਟਨਾ ਅਤੇ ਢਾਕਾ ਜਾਣਾ

ਗੁਰੂ ਸਾਹਿਬ ਦੇ ਜ਼ਮਾਨੇ ਵਿਚ ਅੱਜ ਦਾ ਪਟਨਾ ਸ਼ਹਿਰ ਨਹੀਂ ਹੁੰਦਾ ਸੀ। ਇਥੇ ਹਾਜੀਪੁਰ ਨਗਰ ਹੁੰਦਾ ਸੀ। ਹਾਜੀਪੁਰ ਗੰਗਾ ਦਰਿਆ ਦੇ ਇਕ ਪਾਸੇ ਅਤੇ ਪਾਟਲੀਪੁਤਰ ਦਰਿਆ ਦੇ ਦੂਜੇ ਪਾਸੇ ਸੀ। ਪਾਟਲੀਪੁਤਰ ਚੰਦਰਗੁਪਤ ਮੌਰੀਆ ਦੇ ਜ਼ਮਾਨੇ ਵਿਚ ਬੜਾ ਵੱਡਾ ਸ਼ਹਿਰ ਸੀ। ਪਰ ਜਦੋਂ ਗੁਰੂ ਸਾਹਿਬ ਉੱਥੇ ਪੁੱਜੇ ਤਾਂ ਸਿਰਫ ਥੇਹ ਅਤੇ ਖੰਡਰ ਹੀ ਰਹਿ ਗਏ ਸਨ। ਗੁਰੂ ਸਾਹਿਬ ਵੇਲੇ ਹਾਜੀਪੁਰ ਵੀ ਇਕ ਵੱਡਾ ਪਿੰਡ ਹੀ ਸੀ। ਮਗਰੋਂ ਸ਼ੇਰ ਸ਼ਾਹ ਸੂਰ ਨੇ (ਜਦ ਉਹ ਬਿਹਾਰ ਦਾ ਸੂਬੇਦਾਰ ਸੀ) ਇਸ ਨੂੰ ਆਬਾਦ ਕੀਤਾ ਸੀ। ਅਖ਼ੀਰ ਸਤਾਰਵੀਂ ਸਦੀ ਵਿਚ ਇਹ ਕਾਫ਼ੀ ਫੈਲ ਗਿਆ ਤੇ ਅਠ੍ਹਾਰਵੀਂ ਸਦੀ ਵਿਚ ਬਹੁਤ ਵੱਡਾ ਸ਼ਹਿਰ ਬਣ ਗਿਆ। ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਪਟਨਾ ਚੰਗਾ ਵੱਡਾ ਕਸਬਾ ਬਣ ਚੁਕਾ ਸੀ।

ਹਾਜੀਪੁਰ ਵਿਚ ਗੁਰੂ ਨਾਨਕ ਸਾਹਿਬ ਜਿਥੇ ਠਹਿਰੇ ਸੀ, ਉੱਥੇ 'ਗੁਰਦੁਆਰਾ ਗਾਏ ਘਾਟ' ਬਣਿਆ ਹੋਇਆ ਹੈ ਇਸ ਨੂੰ 'ਗੁਰਦੁਆਰਾ ਪਹਿਲਾ ਬਾੜਾ' ਵੀ ਆਖਦੇ ਹਨ। ਅਜ ਕਲ੍ਹ ਇਸ ਸਾਰੇ ਇਲਾਕੇ ਨੂੰ 'ਗੁਲਜ਼ਾਰ ਬਾਗ਼' ਕਹਿੰਦੇ ਹਨ।

ਹਾਜੀਪੁਰ (ਪਟਨਾ) ਵਿਚ ਇਕ ਅਮੀਰ ਬੰਦੇ ਸਾਲਸ ਰਾਏ ਜੌਹਰੀ ਨੇ ਗੁਰੂ ਸਾਹਿਬ ਨੇ ਆਪਣੇ ਘਰ ਖਾਣੇ 'ਤੇ ਬੁਲਾਇਆ। ਖਾਣੇ ਮਗਰੋਂ ਉਸ ਨੇ ਗੁਰੂ ਸਾਹਿਬ

## ਬੰਗਾਲ ਤੇ ਅਸਾਮ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਸਫ਼ਰ



ਨੂੰ ਕੁਝ ਰਕਮ ਵੀ ਭੇਂਟ ਕੀਤੀ। ਗੁਰੂ ਸਾਹਿਬ ਨੇ ਪੈਸੇ ਲੈਣ ਤੋਂ ਨਾਂਹ ਕਰ ਦਿਤੀ ਤੇ ਕਿਹਾ ਕਿ ਫਕੀਰ ਆਪਣੇ ਨਾਲ ਪੈਸਾ ਬੰਨ੍ਹ ਕੇ ਨਹੀਂ ਲਿਜਾਂਦੇ। ਗੁਰੂ ਸਾਹਿਬ ਨੇ ਉਸ ਨੂੰ ਇਹ ਵੀ ਦਸਿਆ ਕਿ ਆਦਮੀ ਦੌਲਤ ਕਰ ਕੇ ਵੱਡਾ ਨਹੀਂ ਹੁੰਦਾ, ਬਲਕਿ ਰੂਹਾਨੀ ਇਲਮ ਹਾਸਿਲ ਕਰ ਕੇ ਸਚਿਆਰ ਦੀ ਜ਼ਿੰਦਗੀ ਜੀਣ ਨਾਲ ਵੱਡਾ ਹੁੰਦਾ ਹੈ। 'ਨਾਮ' ਵਾਲੇ ਕੋਲ ਜੋ ਖ਼ਜ਼ਾਨਾ ਹੈ, ਉਹ ਰੁਪਈਆਂ ਦੇ ਖ਼ਜ਼ਾਨੇ ਤੋਂ ਕਿਤੇ ਵੱਡਾ ਹੈ। ਸਾਲਿਸ ਰਾਏ ਜੌਹਰੀ ਨੂੰ ਆਪਣੀ ਦੌਲਤ ਦਾ ਮਾਣ ਝੂਠਾ ਜਾਪਣ ਲਗ ਪਿਆ। ਉਸ ਨੇ ਗੁਰੂ ਜੀ ਅੱਗੇ ਸਿਰ ਝੁਕਾਇਆ ਅਤੇ ਗੁਰੂ ਸਾਹਿਬ ਤੋਂ 'ਸਿੱਖੀ ਦੇ ਦਾਨ' ਦੀ ਮੰਗ ਕੀਤੀ। ਇਕ ਲੇਖਕ ਮੁਤਾਬਿਕ ਗੁਰੂ ਸਾਹਿਬ ਨੇ ਸਾਲਸ ਰਾਏ ਜੌਹਰੀ ਨੂੰ ਆਪਣੀ ਦਸਤਾਰ ਵੀ ਭੇਟ ਕੀਤੀ ਸੀ ਪਰ ਇਹ ਗੱਲ ਸਹੀ ਨਹੀਂ ਹੈ।

ਹਾਜੀਪੁਰ (ਪਟਨਾ) ਤੋਂ ਚਲ ਕੇ, ਪਰਾਚੀਨ ਨਗਰਾਂ ਰਾਜ ਗ੍ਰਿਹ, ਮੁੰਗੇਰ ਤੇ ਭਾਗਲਪੁਰ ਵਿਚ ਪੜਾਅ ਕਰਦੇ ਗੁਰੂ ਨਾਨਕ ਸਾਹਿਬ ਕੰਤ ਨਗਰ ਪੁੱਜੇ। ਕੰਤ ਨਗਰ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਏਥੋਂ ਚਲ ਕੇ ਆਪ ਮਾਲਦਾ ਵਿਚ ਰੁਕੇ। ਮਾਲਦਾ ਦਾ ਇਕ ਸਾਹੂਕਾਰ, ਰਾਮਦੇਵ,, ਗੁਰੂ ਸਾਹਿਬ ਦਾ ਸਿੱਖ ਬਣਿਆ। ਮਾਲਦਾ ਤੋਂ ਗੁਰ ਸਾਹਿਬ ਢਾਕਾ ਵਲ ਚਲ ਪਏ। ਢਾਕਾ, ਅਜ ਕਲ੍ਹ ਬੰਗਲਾ ਦੇਸ਼ ਦੀ ਰਾਜਧਾਨੀ ਹੈ। ਗੁਰੂ ਸਾਹਿਬ ਦੇ ਵੇਲੇ ਢਾਕਾ ਵਿਚ ਇਕ ਨਿੱਕਾ ਜਿਹਾ ਕਸਬਾ ਸੀ। ਇਹ ਸ਼ਹਿਰ ਛੇਵੇਂ ਪਾਤਿਸ਼ਾਹ ਵੇਲੇ ਵਧੇਰੇ ਫੈਲਿਆ ਅਤੇ ਇਕ ਵੱਡਾ ਸ਼ਹਿਰ ਬਣ ਗਿਆ। ਕਿਸੇ ਜ਼ਮਾਨੇ ਵਿਚ ਇਸ ਥਾਂ ਤੇ 'ਢਕੇਸ਼ਵਰੀ ਦਾ ਮੰਦਰ' ਸੀ। ਢਾਕੇ ਦਾ ਨਾਂ ਸ਼ਾਇਦ ਇਸ ਦੇਵੀ ਦੇ ਨਾਂ ਕਰ ਕੇ ਬਣਿਆ ਹੋਵੇ। ਇਹ ਵੀ ਹੋ ਸਕਦਾ ਹੈ ਕਿ ਕੋਈ ਬੇਨਾਮ ਮੰਦਰ, ਢਾਕਾ ਨਗਰ ਦੇ ਨਾਂ ਕਾਰਨ, ਢਕੇਸ਼ਵਰੀ ਦੇਵੀ ਦਾ ਮੰਦਰ ਬਣ ਗਿਆ ਹੋਵੇ।

ਢਾਕਾ ਵਿਚ ਗੁਰੂ ਸਾਹਿਬ ਅਜੋਕੇ ਰੇਅਰ ਬਾਜ਼ਾਰ ਵਿਚ ਠਹਿਰੇ ਸਨ। ਉਦੋਂ ਇਸ ਇਲਾਕੇ ਵਿਚ ਘੁਮਿਆਰਾਂ ਦੇ ਬਹੁਤ ਸਾਰੇ ਘਰ ਸਨ। ਢਾਕਾ ਵਿਚ ਗੁਰੂ ਸਾਹਿਬ ਨੇ ਬਹੁਤ ਸਾਰੇ ਬੰਗਾਲੀਆਂ ਨੂੰ ਸਿੱਖੀ ਦਾ ਗਿਆਨ ਦਿੱਤਾ। ਰੇਅਰ ਬਾਜ਼ਾਰ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਸੀ। ਇਸ ਤੋਂ ਬਿਨਾਂ ਇਕ ਹੋਰ ਗੁਰਦੁਆਰਾ ਵੀ ਸੀ। ਢਾਕੇ ਵਿਚ ਹੁਣ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਸਿਰਫ਼ ਇੱਕੋ ਗੁਰਦੁਆਰਾ ਹੈ ਜੋ ਢਾਕਾ ਯੂਨੀਵਰਸਿਟੀ ਦੇ ਨੇੜੇ ਹੈ।

## ਅਸਾਮ ਵਿਚ ਅਖੌਤੀ ਜਾਦੂਗਰਨੀਆਂ ਦੀ ਜ਼ਿੰਦਗੀ ਬਦਲਣਾ

ਢਾਕਾ ਤੋਂ ਚਲ ਕੇ ਗੁਰੂ ਸਾਹਿਬ ਕਾਮਰੂਪ ਅਤੇ ਉਸ ਦੇ ਨਾਲ ਲਗਦੇ ਅਸਾਮ ਦੇ ਇਲਾਕੇ ਵਿਚ ਗਏ। ਇਹ ਗੱਲ ਸਤੰਬਰ 1509 ਦੀ ਹੈ। ਹੁਣ ਇਸ ਸਾਰੇ ਇਲਾਕੇ ਨੂੰ ਆਸਾਮ ਆਖਦੇ ਹਨ ਤੇ ਕਾਮਰੂਪ ਇਸ ਦਾ ਇਕ ਜ਼ਿਲ੍ਹਾ ਹੈ। ਕਾਮਰੂਪ ਵਿਚ ਗੁਰੂ ਸਾਹਿਬ ਦਾ ਮੁਖ ਪੜਾਅ ਪਿੰਡ ਧੁਬੜੀ ਸੀ। ਅਜ ਧੁਬੜੀ, ਜ਼ਿਲਾ ਗੋਆਲਪੁਰਾ ਦਾ ਇਕ ਵੱਡਾ ਸ਼ਹਿਰ ਹੈ। ਧੁਬੜੀ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ

ਗੁਰਦੁਆਰਾ ਬਣਿਆ ਹੋਇਆ ਹੈ। ਇਸ ਗੁਰਦੁਆਰੇ ਦੀ ਪਹਿਲੀ ਇਮਾਰਤ ਗੁਰੂ ਤੇਗ਼ ਬਹਾਦਰ ਸਾਹਿਬ ਨੇ 1669-70 ਵਿਚ ਬਣਾਈ ਸੀ। ਇਸ ਦੀ ਉਸਾਰੀ ਵਾਸਤੇ ਰਾਜਪੂਤ ਅਤੇ ਮੁਗਲ ਸਿਪਾਹੀਆਂ ਨੇ ਆਪਣੀਆਂ ਢਾਲਾਂ ਵਿਚ ਮਿੱਟੀ ਲਿਆ ਕੇ ਇਕ ਟਿੱਲਾ ਬਣਾਇਆ ਸੀ ਤੇ ਇਸ ਟਿੱਲੇ ਉੱਤੇ ਗੁਰਦੁਆਰੇ ਦੀ ਪਹਿਲੀ ਇਮਾਰਤ ਬਣਾਈ ਗਈ ਸੀ।

ਕੁਝ ਦਿਨ ਧੁਬੜੀ ਰਹਿਣ ਮਗਰੋਂ ਗੁਰੂ ਸਾਹਿਬ ਬ੍ਰਹਮਪੁਤਰ ਦਰਿਆ ਪਾਰ ਕਰ ਕੇ 23 ਅਕਤੂਬਰ 1509 ਦੇ ਦਿਨ ਗੁਹਾਟੀ ਪੁੱਜ ਗਏ। ਗੁਹਾਟੀ ਦਾ ਪਹਿਲਾਂ ਨਾਂ ਜਯੋਤਿਸਪੁਰ ਸੀ। ਜਦੋਂ ਗੁਰੂ ਸਾਹਿਬ ਉੱਥੇ ਗਏ ਤਾਂ ਉਹ ਇਲਾਕਾ ਜਾਦੂਗਰਾਂ ਦੇ ਇਲਾਕੇ ਵਜੋਂ ਮਸ਼ਹੂਰ ਸੀ। ਇਹ ਲੋਕ ਆਪਣੀਆਂ ਮੁਰਾਦਾਂ ਪੂਰੀਆਂ ਕਰਵਾਉਣ ਵਾਸਤੇ, ਦੇਵੀ ਦੇ ਮੰਦਰ ਵਿਚ, ਇਨਸਾਨਾਂ ਦੀ ਕੁਰਬਾਨੀ ਵੀ ਦਿਆ ਕਰਦੇ ਸਨ। ਉਨ੍ਹਾਂ ਦੀ ਮੁਖੀ ਨੂਰਸ਼ਾਹ ਸੀ, ਜੋ ਜਾਦੂਗਰਨੀ ਵਜੋਂ ਜਾਣੀ ਜਾਂਦੀ ਸੀ। ਜਦੋਂ ਗੁਰੂ ਸਾਹਿਬ ਉੱਥੇ ਪੁੱਜੇ ਤਾਂ ਕਾਮਰੂਪ ਦੀਆਂ ਜਾਦੂਗਰ ਔਰਤਾਂ ਨੇ, ਆਪਣੇ ਅਖੌਤੀ ਕਾਲੇ ਇਲਮ (ਅਖੌਤੀ ਤਾਂਤਰਿਕ ਤਾਕਤ) ਦੇ ਡਰਾਵੇ ਦੇ ਕੇ ਗੁਰੂ ਸਾਹਿਬ ਨੂੰ ਆਪਣੇ ਵਸ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ। ਜਦੋਂ ਉਨ੍ਹਾਂ ਦਾ ਜ਼ੋਰ ਨਾ ਚਲਿਆ ਤਾਂ ਉਨ੍ਹਾਂ ਭਾਈ ਮਰਦਾਨਾ ਨੂੰ ਫਸਾਉਣ ਦੀ ਕੋਸ਼ਿਸ਼ ਕੀਤੀ। ਜਦੋਂ ਉਨ੍ਹਾਂ ਦਾ ਜ਼ੋਰ ਭਾਈ ਮਰਦਾਨੇ ’ਤੇ ਵੀ ਨਾ ਚਲਿਆ ਤਾਂ ਉਨ੍ਹਾਂ ਨੇ ਨਾਚ, ਗਾਣੇ ਤੇ ਰੰਗ ਤਮਾਸ਼ੇ ਦਾ ਖੇਲ ਸ਼ੁਰੂ ਕੀਤਾ। ਉਨ੍ਹਾਂ ਦੀਆਂ ਕਾਮੁਕ ਹਰਕਤਾਂ ਵੀ ਗੁਰੂ ਸਾਹਿਬ ਅਤੇ ਮਹਾਨ ਰਬਾਬੀ ਭਾਈ ਮਰਦਾਨਾ ਤੇ ਅਸਰ ਨਾ ਕਰ ਸਕੀਆਂ। ਇਸ ਮਗਰੋਂ ਜਾਦੂਗਰਨੀਆਂ ਨੇ ਸੋਨਾ, ਹੀਰੇ ਤੇ ਹੋਰ ਕੀਮਤੀ ਚੀਜ਼ਾਂ ਦੇ ਢੇਰ ਲਾ ਦਿਤੇ ਤੇ ਗੁਰੂ ਸਾਹਿਬ ਨੂੰ ਆਖਿਆ ਕਿ ਇਹ ਸਾਰੀ ਦੌਲਤ ਲੈ ਕੇ ਸਿਰਫ਼ ਏਨਾ ਦਸ ਦਿਓ ਕਿ ਕਿਹੜੇ ਜਾਦੂ ਦੀ ਤਾਕਤ ਨਾਲ ਤੁਸੀਂ ਸਾਡੀ ਕਾਮਰੂਪ ਦੀਆਂ ਜਾਦੂਗਰਨੀਆਂ ਦੀ ਤਾਕਤ ਬੇਅਸਰ ਕਰ ਦਿਤੀ ਹੈ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਦਸਿਆ ਕਿ ਰੱਬ ਦੇ ਨਾਂ (ਰੂਹਾਨੀਅਤ) ਦੀ ਤਾਕਤ ਦੁਨੀਆਂ ਦੀ ਹਰ ਤਾਕਤ ਤੋਂ ਉਪਰ ਹੈ। ਇਹੀ ਇੱਕੋ-ਇੱਕ ਜਾਦੂ ਤੇ ਤਾਂਤਰਿਕ ਇਲਮ ਹੈ। ਦੁਨੀਆਂ ਵਿਚ ਕੋਈ ਅਖੌਤੀ ਤਾਂਤਰਿਕ ਇਲਮ ਨਹੀਂ ਹੁੰਦਾ। (*ਗੁਰੂ ਸਾਹਿਬ ਦੀ ਇਸ ਫੇਰੀ ਬਾਰੇ ਇਕ ਭੋਲੇ ਲੇਖਕ ਨੇ ਇਹ ਲਿਖ ਦਿਤਾ ਕਿ ਜਾਦੂਗਰਨੀਆਂ ਨੇ ਭਾਈ ਮਰਦਾਨਾ ਨੂੰ ਭੇਡੂ ਬਣਾ ਲਿਆ। ਇਕ ਮੁਹਾਵਰਾ ਹੈ: ‘ਭੇਡੂ ਬਣਾਉਣਾ’, ਯਾਨਿ ਕਿਸੇ ਨੂੰ ਪਿੱਛੇ ਲਾ ਲੈਣਾ। ਇੱਥੇ ਵੀ ਭਾਈ ਮਰਦਾਨੇ ਨੂੰ ਵੱਸ ਵਿਚ ਕੀਤਾ ਦੱਸ ਕੇ ‘ਭੇਡੂ ਬਣਾਉਣ’ ਦੀ ਗੱਪ ਲਿਖ ਦਿੱਤੀ ਗਈ ਸੀ*)।

ਕੁਝ ਦਿਨ ਗੁਰੂ ਸਾਹਿਬ ਕਾਮਰੂਪ ਵਿਚ ਰਹੇ ਅਤੇ ਲੋਕਾਂ ਨੂੰ ਨਾਮ ਦ੍ਰਿੜਾਉਂਦੇ ਰਹੇ ਤੇ ਫੇਰ ਬਰਨਾ ਨਦੀ ਪਾਰ ਕਰ ਕੇ ਆਸਾ ਦੇਸ ਵਿਚ ਆ ਗਏ। ਅਜ ਦੇ ਆਸਾਮ ਦਾ ਨਾਂ ਆਸਾ ਦੇਸ ਤੋਂ ਹੀ ਪਿਆ ਸੀ। ਇਸ ਇਲਾਕੇ ਦਾ ਨਾਂ ਆਸਾ ਦੇਸ, ਆਹੋਮ, ਅਹਾਮ/ਅਸਾਮ ਵੀ ਚਲਦਾ ਰਿਹਾ ਹੈ। ਇੱਥੋਂ ਦੇ ਲੋਕ ‘ਸ਼ਕਤੀ’ (ਤਾਕਤ) ਦੀ ਪੂਜਾ ਕਰਦੇ ਸੀ। ਗੁਰਬਾਣੀ ਵਿਚ ‘ਸ਼ਕਤੀ’ ਦੀ ਪੂਜਾ ਕਰਨ ਵਾਲਿਆਂ ਨੂੰ ‘ਸਾਕਤ’ ਕਿਹਾ ਹੈ। ਤਾਕਤ ਦੀ ਪੂਜਾ ਕਰਨ ਵਾਲੇ, ‘ਸਾਕਤ’, ਰੱਬ ਦੇ ਰਸਤੇ ਤੋਂ ਦੂਰ ਹੁੰਦੇ ਹਨ।

## ਮਾਨਸ-ਖਾਣੇ ਕਬੀਲੇ ਨਾਲ ਮੇਲ (ਕੌਡਾ ਰਾਖ਼ਸ਼ ਦੀ ਸਾਖੀ ਦਾ ਸੱਚ)

ਗੁਰੂ ਨਾਨਕ ਸਾਹਿਬ ਆਸਾਮ ਦੇ ਕਈ ਨਗਰਾਂ ਵਿਚ ਗਏ। ਉਹ ਧਨਾਸਰੀ ਨਦੀ ਦੇ ਕੰਢੇ ਗੋਲਾਘਾਟ ਵੀ ਗਏ। ਗੋਲਾਘਾਟ ਸਿਬਸਾਂਗਰ ਜ਼ਿਲੇ ਦਾ ਇਕ ਮਸ਼ਹੂਰ ਸ਼ਹਿਰ ਹੈ। ਇਲਾਕੇ ਦੇ ਪਹਾੜਾਂ ਵਿਚ ਕਬਾਇਲੀ ਲੋਕ ਵਸਦੇ ਹਨ। ਇਹ ਲੋਕ ਇਨਸਾਨਾਂ ਦੀ ਕੁਰਬਾਨੀ ਦਿਆ ਕਰਦੇ ਸੀ ਤੇ ਇਨਸਾਨਾਂ ਦਾ ਮਾਸ ਵੀ ਖਾਂਦੇ ਸੀ। ਇਕ ਸੋਮੇ ਮੁਤਾਬਿਕ ਧਨਾਸਰੀ ਵਾਦੀ ਵਿਚ ਕੁਝ ਲੋਕਾਂ ਨੇ, ਗੁਰੂ ਸਾਹਿਬ ਤੇ ਭਾਈ ਮਰਦਾਨਾ ਨੂੰ ਘੇਰ ਲਿਆ ਪਰ ਉਹ ਗੁਰੂ ਸਾਹਿਬ ਦੇ ਕੀਰਤਨ ਅਤੇ ਭਾਈ ਮਰਦਾਨਾ ਦੀ ਰਬਾਬ ਦੀ ਧੁਨ ਤੋਂ ਏਨੇ ਮਸਤ ਹੋਏ ਕਿ ਉਨ੍ਹਾਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਨੂੰ ਮਾਰਨ ਦਾ ਖਿਆਲ ਛੱਡ ਦਿਤਾ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਰੱਬ ਦਾ ਨਾਂ ਜਪਣ ਦਾ ਸਬਕ ਦਿਤਾ। ਕੁਝ ਲੇਖਕਾਂ ਨੇ ਇਸ ਤੋਂ 'ਕੌਡਾ ਰਾਖ਼ਸ਼' ਦੀ ਕਹਾਣੀ ਘੜ ਲਈ ਹੈ। ਇਕ ਸੋਮੇ ਮੁਤਾਬਿਕ ਇਹ ਘਟਨਾ ਆਂਧਰਾ ਦੇ ਇਲਾਕੇ ਵਿਚ, ਮਲੇਅ ਪਹਾੜਾਂ ਵਿਚ, ਹੋਈ ਸੀ।

ਧਨਾਸਰੀ ਵਾਦੀ ਤੋਂ ਗੁਰੂ ਨਾਨਕ ਸਾਹਿਬ ਸਿਲਹਟ ਵਲ ਚਲ ਗਏ। ਸਿਲਹਟ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਸੀ। ਹੁਣ ਉਹ ਗੁਰਦੁਆਰਾ ਕਾਇਮ ਨਹੀਂ ਹੈ। ਇਹ ਵੀ ਹੋ ਸਕਦਾ ਹੈ ਇਹ 1897 ਤੇ ਭੁਚਾਲ ਵਿਚ ਉਹ ਇਮਾਰਤ ਢਹਿ ਗਈ ਹੋਵੇ ਤੇ ਮਗਰੋਂ ਕਿਸੇ ਨੇ ਦੋਬਾਰਾ ਗੁਰਦੁਆਰਾ ਨਾ ਬਣਾਇਆ ਹੋਵੇ।

ਸਿਲਹਟ ਤੋਂ ਗੁਰੂ ਸਾਹਿਬ, ਮੌਜੂਦਾ ਨਗਰ ਕਲਕੱਤਾ (ਹੁਣ ਕੋਲਕਾਤਾ) ਦੇ ਨੇੜਿਓਂ ਲੰਘਦੇ ਹੋਏ, ਉੜੀਸਾ ਵਲ ਚਲ ਪਏ। ਉਦੋਂ ਕਲਕੱਤਾ ਸ਼ਹਿਰ ਅਜੇ ਆਬਾਦ ਨਹੀਂ ਸੀ ਹੋਇਆ (ਜਿਸ ਜਗਹ ਗੁਰੂ ਨਾਨਕ ਸਾਹਿਬ ਠਹਿਰੇ ਸਨ ਉੱਥੇ 'ਗੁਰਦੁਆਰਾ ਬੜੀ ਸੰਗਤ' ਬਣਿਆ ਹੋਇਆ ਹੈ)। ਉੜੀਸਾ ਵਿਚ ਗੁਰੂ ਸਾਹਿਬ ਦਾ ਪਹਿਲਾ ਪੜਾਅ ਕਟਕ ਸੀ। ਕਟਕ ਦਾ ਰਾਜਾ, ਪ੍ਰਤਾਪ ਰੁਦਰ ਦੇਵ, ਗੁਰੂ ਸਾਹਿਬ ਦਾ ਸਿੱਖ ਬਣਿਆ। ਕਟਕ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਮਹਾਨਦੀ ਦਰਿਆ ਦੇ ਕੰਢੇ, ਕਿਸ਼ਤੀ ਘਾਟ 'ਤੇ, ਇਕ ਗੁਰਦੁਆਰਾ 'ਦਾਤਨ ਸਾਹਿਬ' ਬਣਿਆ ਹੋਇਆ ਹੈ। ਇਸ ਨੂੰ ਮੁਕਾਮੀ ਲੋਕ 'ਕਾਲੀਬੋਦਾ ਗੁਰਦੁਆਰਾ' ਵੀ ਆਖਦੇ ਹਨ।

## ਜਗਨ ਨਾਥ ਪੁਰੀ ਵਿਚ ਸੱਚੀ ਆਰਤੀ ਬਾਰੇ ਚਰਚਾ

ਜਦੋਂ ਗੁਰੂ ਨਾਨਕ ਸਾਹਿਬ ਕਟਕ ਪੁੱਜੇ ਤਾਂ ਉਨ੍ਹਾਂ ਨੂੰ ਘਰੋਂ ਟੁਰਿਆਂ ਤਕਰੀਬਨ ਤਿੰਨ ਸਾਲ ਹੋ ਚੁਕੇ ਸਨ। ਕਟਕ ਤੋਂ ਗੁਰੂ ਸਾਹਿਬ ਪੁਰੀ ਨਗਰ ਦੇ ਜਗਨ ਨਾਥ ਮੰਦਰ ਵਲ ਚਲ ਪਏ। ਉਨ੍ਹੀਂ ਦਿਨੀਂ ਵਿਸ਼ਨੂੰ ਦਾ ਇਕ ਪੁਜਾਰੀ ਚੈਤੰਨਿਆ ਵੀ ਉਸ ਇਲਾਕੇ ਵਿਚ ਘੁੰਮ ਰਿਹਾ ਸੀ। ਇਹ ਵੀ ਪਤਾ ਚਲਦਾ ਹੈ ਕਿ ਚੈਤੰਨਿਆ ਨੇ ਵੀ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ ਸਨ। ਗੁਰੂ ਸਾਹਿਬ 7 ਜੂਨ 1510 ਦੇ ਦਿਨ ਪੁਰੀ ਵਿਚ ਸਨ।

ਪੁਰੀ ਦੇ ਬਾਹਰਵਾਰ ਇਕ ਪਾਂਡਾ ਰਹਿੰਦਾ ਸੀ। ਉਹ ਬਹੁਤ ਪੜ੍ਹਿਆ-ਲਿਖਿਆ ਅਤੇ ਚੁਸਤ ਸੀ। ਉਹ ਬਹੁਤ ਤੇਜ਼ ਤਬੀਅਤ ਦਾ ਮਾਲਿਕ ਵੀ ਸੀ। ਲੋਕ ਉਸ ਤੋਂ ਅਕਸਰ ਡਰਿਆ ਕਰਦੇ ਸੀ। ਉਸ ਦੀ ਅੱਲ 'ਕਲਯੁਗ' ਕਰ ਕੇ ਮਸ਼ਹੂਰ ਸੀ। ਜਦੋਂ ਕਲਯੁਗ ਨੇ ਲੋਕਾਂ ਤੋਂ ਗੁਰੂ ਨਾਨਕ ਸਾਹਿਬ ਦੀ ਮਹਿਮਾ ਸੁਣੀ ਤਾਂ ਉਸ ਨੂੰ ਬੜੀ ਖਿਝ ਆਈ। ਪਹਿਲਾਂ ਤਾਂ ਉਸ ਨੇ ਰਸਤੇ ਵਿਚ ਹੀ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਕਾਮਯਾਬ ਨਾ ਹੋ ਸਕਿਆ।

ਕਲਯੁਗ ਨੇ ਇਹ ਪਾਖੰਡ ਰਚਾਇਆ ਹੋਇਆ ਸੀ ਕਿ ਜਦ ਉਹ ਅੱਖਾਂ ਬੰਦ ਕਰਦਾ ਹੈ ਤਾਂ ਉਸ ਨੂੰ ਤ੍ਰੈਲੋਕੀ (ਅਸਮਾਨ, ਦੁਨੀਆਂ ਤੇ ਪਾਤਾਲ) ਦੇ ਦਰਸ਼ਨ ਹੋ ਜਾਂਦੇ ਹਨ। ਲੋਕ ਉਸ ਨੂੰ ਵੱਡੀ ਹਸਤੀ ਸਮਝ ਕੇ ਉਸ ਦੇ ਪਾਤਰ (ਠੂਠੇ) ਵਿਚ ਪੈਸੇ (ਦਾਨ ਵਜੋਂ) ਪਾ ਦੇਂਦੇ ਸਨ। ਇਕ ਵਾਰ ਜਦ ਉਸ ਨੇ ਅੱਖਾਂ ਬੰਦ ਕੀਤੀਆਂ ਤਾਂ ਮਰਦਾਨੇ ਨੇ ਉਸ ਦਾ ਠੂਠਾ ਚੁੱਕ ਕੇ ਉਸ ਦੇ ਪਿੱਛੇ ਰਖ ਦਿਤਾ। ਜਦ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਠੂਠਾ ਉਥੇ ਨਾ ਵੇਖ ਕੇ ਇਧਰ ਉਧਰ ਝਾਕਣ ਲਗ ਪਿਆ। ਇਸ ਤੇ ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਤੈਨੂੰ ਠੂਠਾ ਤਾਂ ਦਿਸਦਾ ਨਹੀਂ ਤੂੰ ਤਿੰਨ ਲੋਕ ਕਿਵੇਂ ਵੇਖ ਸਕਦਾ ਹੈਂ? ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਪਖੰਡ ਕਰਨ ਦੀ ਜਗਹ ਰੱਬ ਦੀ ਸੱਚੀ ਭਗਤੀ ਕਰਨੀ ਚਾਹੀਦੀ ਹੈ। ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ ਰੱਬ ਦਾ ਸੱਚਾ ਗਿਆਨ ਹਾਸਿਲ ਕਰਨਾ ਹੀ ਤ੍ਰੈਲੋਕੀ ਨੂੰ ਵੇਖਣਾ ਹੈ।

ਪਾਂਡੇ ਕਲਯੁਗ ਨੇ ਗੁਰੂ ਸਾਹਿਬ ਦੀ ਸਿਖਿਆ ਸੁਣ ਕੇ ਸਿਰ ਝੁਕਾਇਆ ਅਤੇ ਸਿੱਖੀ ਧਾਰਨ ਕੀਤੀ (ਉਸ ਦੇ ਵਾਰਿਸ ਅਜ ਵੀ ਆਪਣੇ ਘਰਾਂ ਵਿਚ ਗੁਰੂ ਨਾਨਕ ਸਾਹਿਬ ਦੀ ਆਰਤੀ ਪੜ੍ਹਦੇ ਹਨ)। ਗੁਰੂ ਸਾਹਿਬ ਏਥੋਂ ਚਲ ਕੇ ਜਗਨ ਨਾਥ ਦੇ ਮੰਦਰ ਪਹੁੰਚੇ। ਪੁਰੀ ਕਿਸੇ ਜ਼ਮਾਨੇ ਵਿਚ ਬੋਧੀਆਂ ਦਾ ਇਕ ਬੜਾ ਵੱਡਾ ਸੈਂਟਰ ਸੀ, ਅਤੇ ਅਜੋਕਾ ਮੰਦਰ ਪਹਿਲੋਂ ਬੋਧੀਆਂ ਦਾ ਮੰਦਰ ਸੀ। ਜਦੋਂ ਉੜੀਸਾ 'ਤੇ ਸੂਰਜ-ਬੰਸੀ ਗੰਗਾ ਰਾਜਿਆਂ ਦੀ ਹਕੂਮਤ ਕਾਇਮ ਹੋਈ, ਤਾਂ ਉਨ੍ਹਾਂ ਵਿਸ਼ਨੂੰ ਦੇ ਪੁਜਾਰੀਆਂ ਨੇ ਇਸ ਬੋਧੀ ਮੰਦਰ 'ਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਵਿਸ਼ਨੂੰ ਮੰਦਰ ਬਣਾ ਲਿਆ। 1510 ਵਿਚ ਚੈਤੰਨਿਆ ਏਥੇ ਆਇਆ ਤੇ ਉਸ ਨੇ ਇਸ ਨੂੰ ਵੈਸ਼ਨੂਆਂ ਦਾ ਇਕ ਵੱਡਾ ਸੈਂਟਰ ਬਣਾਇਆ।

ਜਦੋਂ ਗੁਰੂ ਨਾਨਕ ਸਾਹਿਬ ਉੱਥੇ ਪੁੱਜੇ ਤਾਂ ਕੁਝ ਲੋਕ ਥਾਲੀ ਵਿਚ ਦੀਵੇ ਜਗਾ ਕੇ ਵਿਸ਼ਨੂੰ ਦੀ ਆਰਤੀ 'ਉਤਾਰ' ਰਹੇ ਸਨ। (*ਇਹ ਆਰਤੀ ਅਜ ਦੀ ਹਿੰਦੂ ਆਰਤੀ 'ਹਰੀ ਓਮ ਜੈ ਜਗਦੀਸ਼ ਹਰੇ...' ਵਾਲੀ ਨਹੀਂ ਸੀ, ਜੋ ਕਿ ਉਨੀਵੀਂ ਸਦੀ ਵਿਚ ਫ਼ਿਲੌਰ ਦੇ ਸ਼ਰਧਾ ਰਾਮ ਨੇ ਲਿਖੀ ਸੀ*)। ਗੁਰੂ ਨਾਨਕ ਸਾਹਿਬ ਵੀ ਉਸ ਪਾਸੇ ਵਲ ਗਏ। ਗੁਰੂ ਸਾਹਿਬ ਉਨ੍ਹਾਂ ਵਲ ਵੇਖਦੇ ਰਹੇ। ਜਦੋਂ ਹਿੰਦੂ ਆਰਤੀ ਤੋਂ ਵਿਹਲੇ ਹੋਏ ਤਾਂ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਪੁੱਛਿਆ ਕਿ "ਤੁਸੀਂ ਆਰਤੀ ਵਿਚ ਸ਼ਾਮਿਲ ਕਿਉਂ ਨਹੀਂ ਹੋਏ?" ਗੁਰੂ ਸਾਹਿਬ ਨੇ ਜਵਾਬ ਦਿਤਾ ਕਿ "ਮੈਂ ਵਿਸ਼ਨੂੰ ਦੀ ਨਹੀਂ ਬਲਕਿ ਸਿਰਫ਼

ਵਾਹਿਗੁਰੂ ਦੀ ਪੂਜਾ ਕਰਦਾ ਹਾਂ ਤੇ ਵਾਹਿਗੁਰੂ ਦੀ ਪੂਜਾ ਵਾਸਤੇ ਇਨ੍ਹਾਂ ਦੀਵਿਆਂ ਦੀ ਜ਼ਰੂਰਤ ਨਹੀਂ।" ਗੁਰੂ ਸਾਹਿਬ ਨੇ ਆਖਿਆ ਕਿ "ਸਾਰਾ ਆਸਮਾਨ ਰੱਬ ਦੀ ਪੂਜਾ ਵਾਸਤੇ ਇਕ ਥਾਲੀ ਹੈ ਅਤੇ ਸੂਰਜ ਤੇ ਚੰਨ ਥਾਲੀ ਵਿਚ ਜਗਮਗਾਂਦੇ ਹੋਏ ਦੀਵੇ ਹਨ। ਆਸਮਾਨ ਵਿਚ ਟਿਮਟਿਮਾਉਂਦੇ ਹੋਏ ਤਾਰੇ, ਪੂਜਾ ਦੀ ਥਾਲੀ ਵਿਚ ਪਏ ਹੋਏ ਹੀਰੇ-ਮੋਤੀ ਹਨ। ਮੱਲੇਅ ਪਹਾੜਾਂ ਵਿਚੋਂ ਆਉਂਦੀ ਭਿੰਨੀ ਖ਼ੁਸ਼ਬੂ (ਪੂਜਾ ਦੀ ਥਾਲੀ ਦੀ) ਧੂਪ ਹੈ ਅਤੇ ਵਗਦੀ ਹਵਾ, ਵਾਹਿਗੁਰੂ ਦੀ ਆਰਤੀ ਵਾਸਤੇ ਚੌਰ ਕਰ ਰਹੀ ਹੈ।" ਗੁਰੂ ਸਾਹਿਬ ਨੇ ਆਖਿਆ ਕਿ "ਵਾਹਿਗੁਰੂ ਦੀ ਪੈਦਾ ਕੀਤੀ ਸਾਰੀ ਕਾਇਨਾਤ, ਵਾਹਿਗੁਰੂ ਦੀ ਆਰਤੀ ਹੀ ਤਾਂ ਕਰ ਰਹੀ ਹੈ। ਵਾਹਿਗੁਰੂ ਨੂੰ ਥਾਲੀ ਦੇ ਦੀਵਿਆਂ ਦੀ ਜ਼ਰੂਰਤ ਨਹੀਂ। ਸਾਨੂੰ ਆਰਤੀ ਦੀ ਬਜਾਇ, ਸੱਚੀ ਜ਼ਿੰਦਗੀ ਜੀਅ ਕੇ, ਵਾਹਿਗੁਰੂ ਦਾ ਨਾਂ ਜਪਣ ਦੀ ਲੋੜ ਹੈ।" ਗੁਰੂ ਸਾਹਿਬ ਨੇ ਆਰਤੀ ਦੀ ਰਸਮ ਨੂੰ ਜਿਸ ਸ਼ਬਦ ਵਿਚ ਰੱਦ ਕੀਤਾ ਸੀ, ਉਹ ਸ਼ਬਦ ਧਨਾਸਰੀ ਰਾਗ ਵਿਚ ਹੈ ਅਤੇ ਗੁਰੂ ਗਰੰਥ ਸਾਹਿਬ ਦੇ ਸਫ਼ਾ 663 ਤੇ ਦਰਜ ਹੈ:

*ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ॥ ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ॥ ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥ ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ, ਨਨਾ ਏਕ ਤੁੋਹੀ॥ ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ॥ ਸਭ ਮਹਿ ਜੋਤਿ, ਜੋਤਿ ਹੈ ਸੋਇ॥ ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ, ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ, ਸੁ ਆਰਤੀ ਹੋਇ॥ ਹਰਿ ਚਰਣ ਕਵਲ ਮਕਰੰਦ ਲੋਭਿਤ, ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ, ਨਾਨਕ, ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਇ ਵਾਸਾ॥*

**(ਇਹ ਸ਼ਬਦ ਨਿਤਨੇਮ ਦੀ ਬਾਣੀ 'ਸੋਹਿਲਾ' ਦਾ ਹਿੱਸਾ ਵੀ ਹੈ। ਕਈ ਬੇਸਮਝ ਸਿੱਖ ਇਸ ਨੂੰ 'ਸਿੱਖਾਂ ਦੀ ਆਰਤੀ' ਬਣਾ ਕੇ ਪੜ੍ਹਦੇ ਹਨ। ਗੁਰੂ ਸਾਹਿਬ ਨੇ ਤਾਂ ਦੀਵਿਆਂ ਵਾਲੀ 'ਆਰਤੀ' ਨੂੰ ਰੱਦ ਕੀਤਾ ਸੀ ਤੇ ਇਹ ਨਹੀਂ ਸੀ ਆਖਿਆ ਕਿ 'ਹਿੰਦੂ ਆਰਤੀ' ਦੀ ਜਗਹ ਇਕ 'ਸਿੱਖ ਆਰਤੀ' ਬਣਾ ਲਈ ਜਾਵੇ। ਹਿੰਦੂ ਆਰਤੀ ਦੀ ਨਕਲ 'ਤੇ, ਆਰਤੀ ਖੰਡਨ ਵਾਲਾ ਸ਼ਬਦ ਪੜ੍ਹਨਾ, ਗੁਰੂ ਨਾਨਕ ਸਾਹਿਬ ਦੀ ਸਿਖਿਆ ਦੇ ਉਲਟ ਹੈ।)**

ਉੜੀਸਾ ਦੇ ਰਾਜਾ ਪ੍ਰਤਾਪ ਰੁਦਰ ਦੇਵ ਵੀ ਉਨ੍ਹੀਂ ਦਿਨੀਂ ਜਗਨ ਨਾਥ ਪੁਰੀ ਆਇਆ ਹੋਇਆ ਸੀ। ਉਹ ਪਹਿਲੋਂ ਵੀ ਕਟਕ ਵਿਚ ਗੁਰੂ ਸਾਹਿਬ ਨੂੰ ਮਿਲ ਚੁਕਾ ਸੀ। ਰਾਜਾ ਕੁਝ ਦਿਨ ਗੁਰੂ ਸਾਹਿਬ ਦੀ ਸੰਗਤ ਵਿਚ ਰਿਹਾ ਅਤੇ ਫੇਰ ਵਾਪਿਸ ਕਟਕ ਚਲਾ ਗਿਆ। ਪੁਰੀ ਵਿਚ ਗੁਰੂ ਨਾਨਕ ਸਾਹਿਬ ਤੇ ਚੈਤੰਨਿਆ ਵੀ ਕਈ ਵਾਰ ਇਕੱਠੇ ਬੈਠੇ ਸਨ ਅਤੇ ਵਿਚਾਰਾਂ ਕੀਤੀਆਂ ਸਨ। ਚੈਤੰਨਿਆ ਨੇ ਵੀ ਗੁਰੂ ਸਾਹਿਬ ਦੀ ਅਜ਼ਮਤ ਅੱਗੇ ਸਿਰ ਝੁਕਾਇਆ ਸੀ।

ਪੁਰੀ ਤੋਂ ਚਲ ਕੇ ਗੁਰੂ ਨਾਨਕ ਸਾਹਿਬ ਗੰਟੂਰ ਗਏ। ਗੰਟੂਰ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ। ਇਕ ਸੋਮੇ ਮੁਤਾਬਿਕ ਗੁਰੂ ਨਾਨਕ ਸਾਹਿਬ ਏਥੋਂ ਪੰਜਾਬ ਨੂੰ ਪਰਤ ਗਏ ਅਤੇ ਕੁਝ ਚਿਰ ਉੱਥੇ ਰਹਿ ਕੇ ਦੱਖਣ ਦੀ ਉਦਾਸੀ ਵਾਸਤੇ ਫੇਰ ਚਲ ਪਏ ਸਨ। ਪਰ ਦੂਜੇ ਸੋਮਿਆਂ ਮੁਤਾਬਿਕ ਗੁਰੂ ਸਾਹਿਬ ਘਰ ਨਹੀਂ ਮੁੜੇ ਅਤੇ ਏਥੋਂ ਹੀ ਦੱਖਣ ਵਲ ਚਲੇ ਗਏ।

ਦੱਖਣ ਵਲ ਜਾਣ ਸਮੇਂ, ਗੁਰੂ ਸਾਹਿਬ ਦਾ ਪਹਿਲਾ ਪੜਾਅ ਕਾਂਚੀਪੁਰਮ ਸੀ। ਕਾਂਚੀਪੁਰਮ ਉਸ ਵੇਲੇ ਜੈਨ ਧਰਮ ਦਾ ਇਕ ਵੱਡਾ ਸੈਂਟਰ ਸੀ। ਸ਼ਹਿਰ ਦੀ ਆਬਾਦੀ ਦਾ ਬਹੁਤ ਹਿੱਸਾ ਜੈਨੀਆਂ ਦਾ ਸੀ। ਸਿਰਫ 10 ਕੁ ਸਾਲ ਪਹਿਲੋਂ ਹੀ ਉਥੋਂ ਦੇ ਰਾਜੇ ਕ੍ਰਿਸ਼ਨ ਦੇਵਾ ਨੇ ਉੱਥੇ ਦੋ ਵੱਡੇ ਮੰਦਰ ਬਣਾਏ ਸਨ। ਇਹ ਮੰਦਰ 1502 ਵਿਚ ਤਿਆਰ ਹੋਏ ਸਨ। ਮਗਰੋਂ ਬ੍ਰਾਹਮਣਾਂ ਨੇ ਇਸ ਨੂੰ "ਵੱਡਾ ਮੱਠ" ਦਾ ਦਰਜਾ ਦੇ ਦਿਤਾ ਤੇ ਇਥੋਂ ਦੇ ਸਭ ਤੋਂ ਵੱਡੇ ਪੁਜਾਰੀ ਨੂੰ 'ਸ਼ੰਕਰਾਚਾਰਯ' ਕਹਿਣ ਲਗ ਪਏ। (ਦਸੰਬਰ 2004 ਵਿਚ ਇਥੋਂ ਦੇ 'ਸ਼ੰਕਰਾਚਾਰਯ' ਨੂੰ ਕਤਲ ਦੀ ਸਾਜਿਸ਼ ਘੜਨ ਦੇ ਦੋਸ਼ ਹੇਠ ਗ੍ਰਿਫ਼ਤਾਰ ਵੀ ਕੀਤਾ ਗਿਆ ਸੀ)। ਕਾਂਚੀਪੁਰਮ ਵਿਚ ਵੀ ਗੁਰੂ ਸਾਹਿਬ ਨੇ ਸੰਗਤਾਂ ਨੂੰ ਰੂਹਾਨੀਅਤ ਦਾ ਸਬਕ ਦਿਤਾ। ਉੱਥੇ ਵੀ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਕਾਂਚੀਪੁਰਮ ਤੋਂ ਤਿੰਨ ਕਿਲੋਮੀਟਰ ਦੂਰ, ਤਿਰਪਾਰੁਤੀ ਕੁਮਰਮ ਕਸਬਾ ਹੈ। ਇਸ ਕਸਬੇ ਵਿਚ ਵੀ ਜੈਨ ਧਰਮ ਦਾ ਇਕ ਵੱਡਾ ਆਗੂ ਰਹਿੰਦਾ ਸੀ। ਗੁਰੂ ਸਾਹਿਬ ਉਸ ਨੂੰ ਵੀ ਮਿਲੇ। ਜੈਨੀ ਸਾਧੂ ਨੇ ਗੁਰੂ ਸਾਹਿਬ ਤੋਂ ਪੁਛਿਆ, "ਕੀ ਤੁਸੀਂ ਜੀਵ ਮਾਰ ਕੇ ਖਾਂਦੇ ਹੋ ਤੇ ਪਾਣੀ ਬਿਨਾ ਪੁਣੇ ਪੀਂਦੇ ਹੋ?" ਗੁਰੂ ਸਾਹਿਬ ਨੇ ਜੈਨੀ ਨੂੰ ਸਮਝਾਇਆ ਕਿ "ਪਾਣੀ ਪੁਣ ਕੇ ਪੀਣ ਜਾਂ ਮਾਸ ਨਾ ਖਾਣ ਨਾਲ, ਜਾਂ ਅਜਿਹੇ ਹੋਰ ਪਾਖੰਡ ਕਰਨ ਨਾਲ, ਕੋਈ ਫ਼ਰਕ ਨਹੀਂ ਪੈਂਦਾ। ਇਹ ਸਭ ਮਨ ਦੇ ਭਰਮ ਹਨ। ਅਸਲ ਧਰਮ ਇਹ ਹੈ ਕਿ ਸਚਿਆਰ ਦੀ ਜ਼ਿੰਦਗੀ ਜੀਅ ਕੇ ਵਾਹਿਗੁਰੂ ਦੀ ਭਗਤੀ ਕੀਤੀ ਜਾਏ। ਸਿਰ ਦੇ ਵਾਲ ਖੋਹਣਾ (ਪੁੱਟਣਾ), ਨੰਗੇ ਪੈਰੀਂ ਟੁਰਨਾ ਤੇ ਅਜਿਹੀਆਂ ਹੋਰ ਸਭ ਕਾਰਵਾਈਆਂ ਬੇਮਾਅਨਾ ਹਨ।" ਗੁਰੂ ਸਾਹਿਬ ਨੇ ਇਸ ਸਬੰਧੀ ਇਕ ਸ਼ਬਦ ਉਚਾਰਿਆ:

*ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥ ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥ ਓਨਾ ਪਿੰਡੁ ਨ ਪਤਲਿ, ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ॥ ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥ ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥ ਨਾ ਓਇ ਜੋਗੀ ਨ ਓਇ ਜੰਗਮ ਨ ਓਇ ਕਾਜੀ*

*ਮੁੰਲਾ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥ ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥ ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥ ਵੁਠੈ ਘਾਹੁ ਚਰਹਿ ਨਿਤ ਸੁਰਹੀ ਸਾਧਨ ਦਹੀ ਵਿਲੋਵੈ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥ ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥ ਨਾਨਕ ਸਿਰਖੁਥੇ ਨਾਵਨਿ ਨਾਹੀ, ਤਾ ਸਤ ਚਟੇ ਸਿਰਿ ਛਾਈ॥* (ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ 149-50 'ਤੇ, ਦਰਜ ਹੈ)।

ਗੁਰੂ ਸਾਹਿਬ ਦੀਆਂ ਗੱਲਾਂ ਦਾ ਜੈਨੀ ਸਾਧੂ ਤੇ ਬੜਾ ਅਸਰ ਹੋਇਆ। ਉਸ ਨੇ ਗੁਰੂ ਸਾਹਿਬ ਦੇ ਕਦਮਾਂ ਤੇ ਸਿਰ ਝੁਕਾਇਆ ਅਤੇ ਸਿੱਖੀ ਵਿਚ ਸ਼ਾਮਿਲ ਹੋ ਗਿਆ। (ਮਗਰੋਂ ਉਹ ਦਸਤਾਰ ਸਜਾ ਕੇ ਸਿੱਖੀ ਦਾ ਪਰਚਾਰ ਕਰਦਾ ਰਿਹਾ)। ਗੁਰੂ ਸਾਹਿਬ ਕੁਝ ਦਿਨ ਕਾਂਚੀਪੁਰਮ ਰਹੇ ਤੇ ਫੇਰ ਅੱਗੇ ਨੂੰ ਚਲ ਪਏ।

## ਸੰਗਲਾਦੀਪ (ਸ੍ਰੀਲੰਕਾ) ਜਾਣਾ

ਕਾਂਚੀਪੁਰਮ ਤੋਂ ਚਲ ਕੇ, ਗੁਰੂ ਸਾਹਿਬ ਤ੍ਰਿਵਨਮਲਾਇ ਪੁੱਜੇ। ਤ੍ਰਿਵਨਮਲਾਇ ਵਿਚ ਸ਼ਿਵ ਦਾ ਇਕ ਪੁਰਾਣਾ ਮੰਦਰ ਸੀ ਤੇ ਕਾਫ਼ੀ ਲੋਕ ਉੱਥੇ ਇਕੱਠੇ ਹੋਇਆ ਕਰਦੇ ਸਨ। ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਧਰਮ ਦੀ ਸਿਖਿਆ ਦਿਤੀ ਉਨ੍ਹਾਂ ਦੇ ਸੰਸੇ ਦੂਰ ਕੀਤੇ। ਤ੍ਰਿਵਨਮਲਾਇ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਸੀ। ਇਹ ਗੁਰਦੁਆਰਾ ਉੱਨੀਵੀਂ ਸਦੀ ਦੇ ਪਹਿਲੇ ਅੱਧ ਵਿਚ ਬਣਿਆ ਸੀ। ਹੁਣ ਇਸ ਦਾ ਇੰਤਜ਼ਾਮ ਉਦਾਸੀ ਮਹੰਤਾਂ ਦੇ ਹੱਥ ਵਿਚ ਹੈ।

ਇਸ ਮਗਰੋਂ ਗੁਰੂ ਸਾਹਿਬ ਤ੍ਰਿਚਨਾਪੱਲੀ ਵੀ ਗਏ ਅਤੇ ਲੋਕਾਂ ਨੂੰ ਸਚੇ ਧਰਮ ਦਾ ਪੈਗ਼ਾਮ ਦਿਤਾ। ਤ੍ਰਿਚਨਾਪੱਲੀ ਵਿਚ ਆਪ ਕਈ ਦਿਨ ਠਹਿਰੇ ਅਤੇ ਕੀਰਤਨ ਦਾ ਪ੍ਰਵਾਹ ਚਲਾਇਆ। ਇਸ ਕਸਬੇ ਵਿਚ ਵੀ ਆਪ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਸੀ। ਤ੍ਰਿਚਨਾਪੱਲੀ ਤੋਂ ਗੁਰੂ ਸਾਹਿਬ ਨਾਗਾਪਟਨਮ ਗਏ ਅਤੇ ਉੱਥੋਂ ਬੇੜੀ ਰਾਹੀਂ ਸ੍ਰੀਲੰਕਾ (ਸ੍ਰੀਲੰਕਾ ਦਾ ਨਾਂ ਜਨਮਸਾਖੀਆਂ ਵਿਚ 'ਸਿੰਘਲਾਦੀਪ' ਲਿਖਿਆ ਮਿਲਦਾ ਹੈ, ਕਿਉਂਕਿ ਇਹ ਸਿਨਹਾਲੀ/ਸਿੰਘਾਲੀ ਲੋਕਾਂ ਦਾ ਮੁਲਕ ਹੈ, ਸੋ ਇਸ ਨੂੰ 'ਸਿਨਹਾਲੀ ਦੀਪ' ਜਾਂ ਸਿੰਘਲਾਦੀਪ ਆਖਦੇ ਸਨ)।

ਸ੍ਰੀਲੰਕਾ ਵਿਚ ਗੁਰੂ ਸਾਹਿਬ ਦਾ ਪਹਿਲਾ ਪੜਾਅ ਇਸ ਦੀ ਬੰਦਰਗਾਹ ਤ੍ਰਿਨਕੋਮਲੀ (ਤਿਰੂ ਕੋਨਾ ਮਲੇਅ) ਵਿਚ ਸੀ। ਇਥੋਂ ਆਪ ਪੂਰਬੀ ਲੰਕਾ ਦੇ ਸਭ ਤੋਂ ਵੱਡੇ ਸ਼ਹਿਰ ਮਟੀਆਕੁਲਮ (ਜਿਸ ਨੂੰ ਅਜ ਕਲ੍ਹ ਬੈਟੀਕੁਲੋਆ ਆਖਦੇ ਹਨ) ਵਿਚ ਪਹੁੰਚੇ (ਉਦੋਂ ਸ਼ਾਇਦ ਇਹ ਸ੍ਰੀਲੰਕਾ ਦੀ ਮੁਖ ਰਿਆਸਤ ਦੀ ਰਾਜਧਾਨੀ ਸੀ)।

ਬੈਟੀਕੁਲੋਆ ਦਾ ਰਾਜਾ, ਸ਼ਿਵਨਾਭ, ਗੁਰੂ ਨਾਨਕ ਸਾਹਿਬ ਬਾਰੇ ਪਹਿਲੋਂ ਹੀ ਜਾਣਦਾ ਸੀ। ਲਾਹੌਰ ਦਾ ਭਾਈ ਮਨਸੁਖ ਇਕ ਵਾਰ ਵਪਾਰ ਦੇ ਸਿਲਸਿਲੇ ਵਿਚ ਏਥੇ ਆਇਆ ਸੀ ਅਤੇ ਉਸ ਨੇ ਰਾਜਾ ਸ਼ਿਵਨਾਭ ਨੂੰ ਗੁਰੂ ਸਾਹਿਬ ਦੇ ਫ਼ਲਸਫ਼ੇ ਬਾਰੇ ਦਸਿਆ ਸੀ। ਰਾਜੇ ਨੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਖ਼ਾਹਿਸ਼ ਦਾ ਇਜ਼ਹਾਰ ਕੀਤਾ ਤਾਂ ਭਾਈ ਮਨਸੁਖ ਨੇ ਉਸ ਨੂੰ ਆਖਿਆ ਸੀ ਕਿ ਸੱਚੇ ਦਿਲੋਂ ਅਰਦਾਸ ਕਰ ਗੁਰੂ ਸਾਹਿਬ ਤੇਰੇ ਕੋਲ ਆਪ ਹਾਜ਼ਿਰ ਹੋ ਜਾਣਗੇ। ਹੁਣ ਜਦੋਂ ਰਾਜੇ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਉਸ ਦੀ ਸ਼ਰਧਾ ਹੋਰ ਵੀ ਵਧ ਗਈ। ਉਹ ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਨੂੰ ਆਪਣੇ ਮਹਿਲ ਵਿਚ ਲੈ ਗਿਆ। ਰਾਜੇ ਕੋਲ ਇਕ ਦਿਨ ਰਹਿ ਕੇ ਗੁਰੂ ਸਾਹਿਬ ਬੈਟੀਕੁਲੋਆ ਤੋਂ ਚਲੇ ਗਏ। ਇਥੋਂ ਟੁਰ ਕੇ ਉਨ੍ਹਾਂ ਨੇ ਪਹਿਲਾ ਪੜਾਅ ਤਕਰੀਬਨ 20 ਕਿਲੋਮੀਟਰ ਦੂਰ ਕੀਤਾ। ਜਿੱਥੇ ਗੁਰੂ ਸਾਹਿਬ ਠਹਿਰੇ ਸੀ, ਉੱਥੇ ਹੌਲੀ ਹੌਲੀ, ਇਕ ਪਿੰਡ ਆਬਾਦ ਹੋ ਗਿਆ। ਅਜ ਕਲ੍ਹ ਉਹ ਇਕ ਕਸਬਾ ਬਣ ਚੁਕਾ ਹੈ। ਉਸ ਦਾ ਨਾਂ ਅਜ ਕਲ੍ਹ ਕੁਰੂਕਲ ਮੰਡਪ ਹੈ। ਕੁਝ ਲੋਕਾਂ ਦਾ ਕਹਿਣਾ ਹੈ ਕਿ ਇਹ ਨਗਰ, ਗੁਰੂ ਨਾਨਕ ਸਾਹਿਬ ਦੇ ਨਾਂ 'ਤੇ ਵਸਿਆ ਹੋਇਆ ਹੈ।

ਕੁਰੂਕਲ ਮੰਡਪ ਤੋਂ ਟੁਰ ਕੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਕਰਤਰਗਾਮਾ ਨੂੰ ਚਲ ਪਏ। ਪਹਾੜੀਆਂ ਪਾਰ ਕਰਦੇ ਹੋਏ ਗੁਰੂ ਸਾਹਿਬ 'ਕੋਟੀ' ਨਾਂ ਦੀ ਰਿਆਸਤ ਵਿਚ ਦਾਖ਼ਿਲ ਹੋ ਗਏ। ਕੋਟੀ ਵਿਚ ਉਸ ਵੇਲੇ ਰਾਜਾ ਧਰਮਾ ਪ੍ਰਕਰਮਾ ਬਾਹੂ ਦੀ ਹਕੂਮਤ ਸੀ। ਉਸ ਰਿਆਸਤ ਵਿਚ ਉਸ ਵੇਲੇ ਬੋਧੀਆਂ ਦਾ ਵਧੇਰੇ ਅਸਰ ਸੀ। ਰਾਜੇ ਦੇ ਦਰਬਾਰ ਵਿੱਚ ਬੋਧੀਆਂ ਦੇ ਮੁਖੀ ਅਤੇ ਗੁਰੂ ਸਾਹਿਬ ਵਿਚ, ਰੂਹਾਨੀਅਤ ਦੇ ਨੁਕਤਿਆਂ ਬਾਰੇ ਚਰਚਾ ਹੋਈ। ਬੋਧੀਆਂ ਦਾ ਪਾਸਾ ਕਮਜ਼ੋਰ ਵੇਖ ਕੇ ਪਾਂਡੇ ਵੀ ਬੋਧੀਆਂ ਦੇ ਨਾਲ ਰਲ ਗਏ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਚਿਆਰ ਦੀ ਜ਼ਿੰਦਗੀ ਜੀਣ ਦਾ ਸਬਕ ਦਿਤਾ। ਗੁਰੂ ਸਾਹਿਬ ਕੁਝ ਦਿਨ ਕੋਟੀ ਰਹੇ ਤੇ ਫੇਰ ਅਗੇ ਚਲ ਪਏ। ਕੋਟੀ 'ਚ ਗੁਰੂ ਸਾਹਿਬ ਦੇ ਆਉਣ ਬਾਰੇ ਇਕ ਪੁਰਾਣੇ ਸ਼ਿਲਾਲੇਖ ਵਿਚ ਵੀ ਜ਼ਿਕਰ ਆਉਂਦਾ ਹੈ। ਇਹ ਪੱਥਰ ਦੀ ਸ਼ਿਲਾਲੇਖ ਸ੍ਰੀਲੰਕਾ ਦੇ ਸ਼ਹਿਰ ਅਨਰਾਧਾਪੁਰਮ ਦੇ ਇਕ ਅਜਾਇਬ ਘਰ ਵਿਚ ਪਈ ਹੋਈ ਹੈ। ਇਸ ਦਾ ਨੰ: 111 ਹੈ। ਇਸ ਵਿਚ ਗੁਰੂ ਸਾਹਿਬ ਦਾ ਨਾਂ "ਨਾਨਕ ਅਚਾਰਿਆ" ਲਿਖਿਆ ਹੋਇਆ ਹੈ। ਸ੍ਰੀਲੰਕਾ ਉਦੋਂ 7-8 ਰਿਆਸਤਾਂ ਵਿੱਚ ਵੰਡਿਆ ਹੋਇਆ ਸੀ ਤੇ ਹਰ ਰਿਆਸਤ ਦੇ ਵਖਰੇ ਰਾਜੇ ਸਨ।

ਕੋਟੀ ਤੋਂ ਚਲ ਕੇ ਗੁਰੂ ਸਾਹਿਬ ਸੀਤਾਵਾਕਾ ਪੁਜੇ। ਅਜ ਕਲ੍ਹ ਇਸ ਨਗਰ ਨੂੰ ਅਵਿਸਵੇਲਾ ਆਖਦੇ ਹਨ। ਇਥੋਂ ਆਪ ਅਨਰਾਧਾਪੁਰਮ/ਅਨਰਾਥਾਪੁਰਮ ਪੁਜੇ। ਅਨਰਾਥਾਪੁਰਮ, ਉਨ੍ਹਾਂ ਦਿਨਾਂ ਵਿਚ ਸ੍ਰੀਲੰਕਾ ਦੀ ਇਕ ਰਿਆਸਤ ਦੀ ਰਾਜਧਾਨੀ ਸੀ। ਕੁਝ ਚਿਰ ਏਥੇ ਠਹਿਰ ਕੇ ਆਪ ਮੈਨਰ ਕਸਬੇ ਵਿਚ ਪੁਜੇ। ਇਸ ਦੌਰਾਨ ਆਪ ਦੇ ਦਰਸ਼ਨ ਭਾਈ ਚੰਗਾ ਭਾਟੜਾ ਨੇ ਵੀ ਕੀਤੇ। ਚੰਗਾ ਭਾਟੜਾ ਕਿਸ ਨਗਰ ਦਾ ਸੀ, ਇਹ ਤਾਂ ਪਤਾ ਨਹੀਂ ਲਗਦਾ, ਪਰ ਸ੍ਰੀਲੰਕਾ ਦਾ ਵਾਸੀ ਹੋਣ ਦਾ ਜ਼ਿਕਰ ਜ਼ਰੂਰ ਮਿਲਦਾ ਹੈ। ਮੈਨਰ 'ਚ ਸਿੱਖੀ ਦੀ ਸਿਖਿਆ ਦੇਣ ਮਗਰੋਂ ਆਪ ਫਿਰ ਵਾਪਿਸ ਦਰਾਵਿੜ ਦੇਸ਼

(ਹੁਣ ਦੱਖਣੀ ਭਾਰਤ) ਵਲ ਚਲ ਪਏ। ਆਪ ਸ੍ਰੀਲੰਕਾ ਦੇ ਨਗਰ ਮੈਨਰ ਤੋਂ ਤਲਾਇਮੰਨਾਰ ਪੁੱਜੇ ਤੇ ਏਥੋਂ, ਬੇੜੀ ਵਿਚ ਸਵਾਰ ਹੋ ਕੇ, ਦਰਾਵੜ ਦੇਸ ਦੇ ਪਿੰਡ ਧਨੁਸਕੋਡੀ ਪੁਜੇ। ਧਨੁਸਕੋਡੀ ਰਾਮੇਸ਼ਵਰਮ ਤੋਂ 13 ਕੁ ਕਿਲੋਮੀਟਰ ਪਹਿਲੋਂ ਹੈ। ਧਨੁਸਕੋਡੀ ਤੋਂ ਗੁਰੂ ਸਾਹਿਬ ਰਾਮੇਸ਼ਵਰਮ ਗਏ। ਰਾਮੇਸ਼ਵਰਮ ਵਿਚ ਵੀ ਹਿੰਦੂਆਂ ਦਾ ਇਕ ਵੱਡਾ ਮੰਦਰ ਹੈ। ਗੁਰੂ ਨਾਨਕ ਸਾਹਿਬ ਵੇਲੇ ਇਹ ਮੰਦਰ ਛੋਟਾ ਜਿਹਾ ਸੀ। ਹੁਣ ਵਾਲੀ ਇਮਾਰਤ ਗੁਰੂ ਸਾਹਿਬ ਤੋਂ ਮਗਰੋਂ ਬਣੀ ਸੀ। ਰਾਮੇਸ਼ਵਰਮ ਵਿਚ ਬਹੁਤ ਸਾਰੇ ਗੋਰਖਪੰਥੀ ਜੋਗੀ ਵੀ ਰਿਹਾ ਕਰਦੇ ਸੀ। ਜੋਗੀਆਂ ਨੇ ਗੁਰੂ ਸਾਹਿਬ ਨਾਲ ਰੂਹਾਨੀਅਤ ਬਾਰੇ ਚਰਚਾ ਕੀਤੀ। ਗੁਰੂ ਸਾਹਿਬ ਨੇ ਜੋਗੀਆਂ ਨੂੰ ਜੋਗ ਛਡ ਕੇ ਗ੍ਰਹਿਸਥੀ ਬਣਨ ਦੀ ਪ੍ਰੇਰਨਾ ਦਿਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ "ਅਸਲ ਧਰਮ ਗ੍ਰਹਿਸਥੀ ਰਹਿੰਦਿਆਂ ਇਸੇ ਜ਼ਿੰਦਗੀ ਵਿੱਚ ਮੁਕਤੀ ਹਾਸਿਲ ਕਰਨਾ ਹੈ।" ਧਨੁਸਕੋਡੀ ਵਿਚ ਗੁਰੂ ਸਾਹਿਬ ਦੀ ਯਾਦ ਵਿਚ "ਗੁਰਦੁਆਰਾ ਨਾਨਕ ਉਦਾਸੀ ਮੱਠ" ਬਣਿਆ ਹੋਇਆ ਹੈ। ਕੁਝ ਦਿਨ ਰਾਮੇਸ਼ਵਰਮ ਰਹਿ ਕੇ ਗੁਰੂ ਸਾਹਿਬ ਨੇ ਉੱਤਰ-ਪੱਛਮ ਵਲ ਸਫ਼ਰ ਸ਼ੁਰੂ ਕਰ ਦਿਤਾ।

ਰਾਮੇਸ਼ਵਰਮ ਤੋਂ ਰਾਮਨਾਦਪੁਰਮ ਅਤੇ ਤ੍ਰਿਵਨਮਲਾਏ ਤੋਂ ਹੁੰਦੇ ਹੋਏ, ਗੁਰੂ ਸਾਹਿਬ ਟ੍ਰਿਊਅਨੰਤਪੁਰਮ ਰਿਆਸਤ ਵਿਚ ਆ ਗਏ। ਇਸ ਜਗਹ ਨੂੰ ਟਰੀਵੈਂਡਰਮ ਵੀ ਆਖਦੇ ਹਨ। ਇਸ ਸ਼ਹਿਰ ਦੇ ਨੇੜੇ ਦੇ ਕਸਬੇ ਕੋਟਾਇਮ ਦੇ ਬਾਹਰਵਾਰ ਉਨ੍ਹੀਂ ਦਿਨੀ ਜੋਗੀਆਂ ਦਾ ਇਕ ਡੇਰਾ ਸੀ। ਗੁਰੂ ਸਾਹਿਬ ਜੋਗੀਆਂ ਦੇ ਡੇਰੇ 'ਤੇ ਗਏ ਤੇ ਉਨ੍ਹਾਂ ਨਾਲ ਧਰਮ ਚਰਚਾ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਸੱਚੇ ਧਰਮ ਦਾ ਮਤਲਬ ਹੈ: "ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ"। ਜੋਗੀਆਂ ਨੇ ਵੰਡ ਛਕਣ ਦੇ ਨੁਕਤੇ 'ਤੇ ਬਹਿਸ ਕੀਤੀ। ਉਨ੍ਹਾਂ ਨੇ ਗੁਰੂ ਸਾਹਿਬ ਨੂੰ ਆਖਿਆ ਕਿ ਹਰ ਚੀਜ਼ ਤਾਂ ਵੰਡ ਕੇ ਨਹੀਂ ਖਾਧੀ ਜਾ ਸਕਦੀ। ਜੋਗੀਆਂ ਨੇ ਗੁਰੂ ਸਾਹਿਬ ਨੂੰ ਇਕ ਤਿਲ ਪੇਸ਼ ਕੀਤਾ ਅਤੇ ਕਿਹਾ ਕੇ ਅਸੀਂ ਇਸ ਨੂੰ ਕਿਵੇਂ ਵੰਡ ਸਕਦੇ ਹਾਂ? ਗੁਰੂ ਸਾਹਿਬ ਨੇ ਉਹ ਤਿਲ ਕੂੰਡੀ ਵਿਚ ਪਾ ਕੇ ਕੁੱਟ ਲਿਆ ਅਤੇ ਪਾਣੀ ਪਾ ਕੇ ਸਭ ਨੂੰ ਵਰਤਾ ਦਿਤਾ। ਵੰਡ ਛਕਣ ਦਾ ਅਸੂਲ, ਗੁਰੂ ਸਾਹਿਬ ਨੇ, ਜੋਗੀਆਂ ਨੂੰ ਇੰਞ ਸਮਝਾਇਆ। ਉਨ੍ਹਾਂ ਕਿਹਾ ਕਿ ਇੰਞ ਵੰਡ ਕੇ ਖਾਧੇ ਤਿਲ ਦਾ ਕਿਸੇ ਨੂੰ ਜਿਸਮਾਨੀ ਤੌਰ 'ਤੇ ਫ਼ਾਇਦਾ ਤਾਂ ਨਹੀਂ ਸੀ ਤੇ ਨਾ ਹੀ ਸੁਆਦ ਆਉਣਾ ਸੀ। ਇਹ ਤਾਂ ਇਕ ਫ਼ਲਸਫ਼ੇ ਨੂੰ ਸਮਝਾਉਣ ਦਾ ਤਰੀਕਾ ਸੀ ਕਿ ਜੇ ਇਰਾਦਾ ਹੋਵੇ ਤਾਂ ਸਭ ਕੁਝ ਵੰਡ ਕੇ ਖਾਧਾ ਜਾ ਸਕਦਾ ਹੈ। ਇਸ ਸਾਖੀ ਕਾਰਣ, ਉਸ ਜਗਹ ਦਾ ਨਾਂ ਹੀ ਤਿਲਗੰਜੀ ਚਲ ਪਿਆ। ਉਥੇ ਅਜ ਕਲ੍ਹ "ਗੁਰਦੁਆਰਾ ਤਿਲਗੰਜੀ ਸਾਹਿਬ" ਬਣਿਆ ਹੋਇਆ ਹੈ। ਇਹ ਪਾਲਮ ਅਤੇ ਕੋਟਾਇਮ ਦੇ ਵਿਚਕਾਰ ਹੈ।

ਕੋਟਾਇਮ ਤੋਂ ਚਲ ਕੇ ਗੁਰੂ ਸਾਹਿਬ, ਅੱਨਾਮਲਾਏ ਪਹਾੜਾਂ ਕੋਲ ਆ ਗਏ। ਇਸ ਪਹਾੜ ਉੱਤੇ ਅਤੇ ਆਲੇ ਦੁਆਲੇ ਜਾਂਗਲੀ ਲੋਕ ਰਹਿੰਦੇ ਸਨ। ਜੇ ਕੋਈ ਬੰਦਾ ਉਧਰੋਂ ਲੰਘਦਾ ਤਾਂ ਉਹ ਉਸ ਨੂੰ ਮਾਰ ਕੇ ਉਸ ਦਾ ਮਾਸ ਖਾ ਲੈਂਦੇ। ਇਸ ਜਾਂਗਲੀ

ਕਬੀਲੇ ਦਾ ਨਾਂ ਕਾਡਾਨ ਕਬੀਲਾ ਸੀ। ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਉਸ ਪਹਾੜ ਦੇ ਨੇੜਿਓਂ ਲੰਘ ਰਹੇ ਸਨ। ਦੋਹਾਂ ਵਿਚ ਥੋੜੀ ਜਿਹੀ ਵਿਥ ਸੀ। ਜਦੋਂ ਭਾਈ ਮਰਦਾਨਾ ਕੁਝ ਦੂਰ ਰਹਿ ਗਿਆ ਤਾਂ ਇਕ ਕਾਡਾਨ, ਜੋ ਸ਼ਾਇਦ ਲੁਕ ਕੇ ਖੜਾ ਸੀ, ਨੇ ਭਾਈ ਮਰਦਾਨਾ ਨੂੰ ਫੜ ਲਿਆ ਤੇ ਮਾਰ ਦੇਣ ਲਗਾ। ਏਨੇ ਨੂੰ ਗੁਰੂ ਨਾਨਕ ਸਾਹਿਬ ਵੀ ਉੱਥੇ ਪੁਜ ਗਏ। ਗੁਰੂ ਸਾਹਿਬ ਨੇ ਕਾਡਾਨ ਨੂੰ ਮਿੱਠੇ ਬਚਨਾਂ ਨਾਲ ਠੰਡਿਆਂ ਕੀਤਾ ਤੇ ਉਸ ਨੇ ਭਾਈ ਮਰਦਾਨਾ ਨੂੰ ਛੱਡ ਦਿਤਾ। ਕਾਡਾਨ ਨੇ ਗੁਰੂ ਸਾਹਿਬ ਅਗੇ ਸਿਰ ਝੁਕਾਇਆ ਅਤੇ ਗੁਨਾਹ ਬਖਸ਼ਾਏ। ਇਸ ਕਾਡਾਨ ਨੂੰ ਇਕ ਜਨਮ ਸਾਖੀ ਵਿੱਚ "ਕੌਡਾ ਰਾਖਸ਼" ਵੀ ਲਿਖਿਆ ਗਿਆ ਹੈ ਜੋ ਠੀਕ ਨਹੀਂ ਜਾਪਦਾ। ਇਕ ਸੋਮੇ ਮੁਤਾਬਿਕ ਇਹ ਘਟਨਾ ਨਾਗਾ ਲੋਕਾਂ ਦੇ ਇਲਾਕੇ ਧਨਾਸਰੀ ਵਾਦੀ ਵਿਚ ਹੋਈ ਸੀ (ਜਿਸ ਦਾ ਜ਼ਿਕਰ ਪਿੱਛੇ ਆ ਚੁਕਾ ਹੈ)।

ਅੱਨਾਮਲਾਏ ਪਹਾੜਾਂ ਵਿਚੋਂ ਲੰਘਦੇ, ਮਾਲਾਬਾਰ ਹੁੰਦੇ ਹੋਏ, ਗੁਰੂ ਸਾਹਿਬ ਬਿਦਰ ਪੁਜੇ। ਬਿਦਰ, ਅਜ ਕਲ੍ਹ, ਕਰਨਾਟਕ ਦਾ ਇਕ ਮਸ਼ਹੂਰ ਸ਼ਹਿਰ ਹੈ। ਉਨ੍ਹਾਂ ਦਿਨਾਂ ਵਿਚ ਬਿਦਰ ਦੇ ਬਾਹਰਵਾਰ ਦੋ ਮੁਸਲਮਾਨ ਫਕੀਰ, ਸਯਦ ਯਾਕੂਬ ਅਲੀ ਅਤੇ ਜਲਾਲੁਦੀਨ, ਰਹਿੰਦੇ ਸਨ। ਗੁਰੂ ਨਾਨਕ ਸਾਹਿਬ ਨਾਲ ਉਨ੍ਹਾਂ ਨੇ ਧਰਮ ਚਰਚਾ ਕੀਤੀ। ਅਜ ਵੀ ਉਨ੍ਹਾਂ ਦੋਹਾਂ ਮੁਸਲਮਾਨ ਫਕੀਰਾਂ ਦੀਆਂ ਕਬਰਾਂ ਉੱਥੇ ਬਣੀਆਂ ਹੋਈਆਂ ਹਨ। ਇਹ ਕਬਰਾਂ ਗੁਰਦੁਆਰਾ "ਨਾਨਕ ਝੀਰਾ" ਦੇ ਨੇੜੇ ਹਨ। ਇਥੇ ਨੇੜੇ ਹੀ ਇਕ ਚਸ਼ਮਾ ਵਗਦਾ ਹੈ ਜਿਸ ਦਾ ਨਾਂ 'ਨਾਨਕ ਝੀਰਾ' ਹੈ। ਰਿਵਾਇਤ ਮੁਤਾਬਿਕ ਫਕੀਰ ਜਲਾਲੁੱਦੀਨ ਨੇ ਗੁਰੂ ਸਾਹਿਬ ਨੂੰ ਦਸਿਆ ਕਿ ਇਸ ਇਲਾਕੇ ਵਿਚ ਪਾਣੀ ਦੀ ਘਾਟ ਹੈ। ਇਸ 'ਤੇ ਗੁਰੂ ਸਾਹਿਬ ਨੇ ਇਕ ਚਸ਼ਮਾ ਲੱਭਿਆ ਤੇ ਪਾਣੀ ਦਾ ਮਸਲਾ ਹਲ ਕੀਤਾ। ਉਸ ਚਸ਼ਮੇ ਦਾ ਨਾਂ 'ਨਾਨਕ ਝੀਰਾ' ਜਾਣਿਆ ਜਾਣ ਲਗ ਪਿਆ। ਇਕ ਹੋਰ ਰਿਵਾਇਤ ਮੁਤਾਬਿਕ ਇਹ ਚਸ਼ਮਾ ਗੁਰੂ ਸਾਹਿਬ ਤੋਂ ਪਹਿਲਾਂ ਹੀ ਮੌਜੂਦ ਸੀ ਤੇ ਗੁਰੂ ਸਾਹਿਬ ਦੀ ਫੇਰੀ ਦੀ ਯਾਦ ਵਿਚ ਲੋਕ ਇਸ ਨੂੰ 'ਨਾਨਕ ਝੀਰਾ ਚਸ਼ਮਾ' ਆਖਣ ਲਗ ਪਏ ਸਨ।

ਬਿਦਰ ਤੋਂ ਗੁਰੂ ਨਾਨਕ ਸਾਹਿਬ ਨੰਦੇੜ ਗਏ। ਨੰਦੇੜ ਦੇ ਬਾਹਰਵਾਰ ਉਸ ਵੇਲੇ, ਇਕ ਮੁਸਲਮਾਨ ਫਕੀਰ, ਸਯਦ ਸ਼ਾਹ ਹੁਸੈਨ, ਜੋ ਇਕ ਲਕੜਹਾਰਾ ਸੀ, ਰਹਿੰਦਾ ਸੀ। ਗੁਰੂ ਸਾਹਿਬ ਉਸ ਕੋਲ ਗਏ। ਦੋਹਾਂ ਵਿਚਕਾਰ ਧਰਮ ਚਰਚਾ ਹੋਈ। ਜਿਸ ਜਗਹ ਗੁਰੂ ਸਾਹਿਬ ਠਹਿਰੇ ਸੀ, ਉੱਥੇ 'ਗੁਰਦੁਆਰਾ ਮਾਲ ਟੀਕਰੀ' ਬਣਿਆ ਹੋਇਆ ਹੈ। ਨੰਦੇੜ ਵਿਚ ਦਸਵੇਂ ਪਾਤਿਸ਼ਾਹ ਨੇ ਵੀ 1708 ਵਿਚ ਜੁਲਾਈ ਤੋਂ ਅਕਤੂਬਰ ਤਕ ਦੋ-ਢਾਈ ਮਹੀਨੇ ਤੋਂ ਵਧ ਸਮਾਂ ਬਿਤਾਇਆ ਸੀ।

ਨੰਦੇੜ ਤੋਂ ਗੁਰੂ ਸਾਹਿਬ ਦੇਵਗਿਰੀ (ਜਿਸ ਨੂੰ ਅਜ ਕਲ੍ਹ ਦੌਲਤਾਬਾਦ ਕਿਹਾ ਜਾਂਦਾ ਹੈ ਤੇ ਜਿਸ ਨੂੰ ਮੁਹੰਮਦ ਤੁਗ਼ਲਕ ਨੇ ਕੁਝ ਚਿਰ ਵਾਸਤੇ ਆਪਣੀ ਰਾਜਧਾਨੀ ਵੀ ਬਣਾਇਆ ਸੀ) ਤੋਂ ਹੁੰਦੇ ਹੋਏ ਬੜੋਚ ਪੁੱਜੇ। ਬੜੋਚ ਗੁਜਰਾਤ ਦਾ ਇਕ ਵੱਡਾ ਸ਼ਹਿਰ ਹੈ। ਬੜੋਚ ਵਿਚ ਗੁਰੂ ਸਾਹਿਬ ਨੇ ਸੰਨਿਆਸੀਆਂ ਨਾਲ ਧਰਮ ਚਰਚਾ ਕੀਤੀ। ਜਿੱਥੇ

ਗੁਰੂ ਸਾਹਿਬ ਠਹਿਰੇ ਸਨ, ਉੱਥੇ 'ਗੁਰਦੁਆਰਾ ਨਾਨਕ ਵਾੜੀ' ਬਣਿਆ ਹੋਇਆ ਹੈ। ਇਹ ਜਗਹ ਬੜੋਚ ਰੇਲਵੇ ਸਟੇਸ਼ਨ ਦੇ ਬਹੁਤ ਨੇੜੇ ਹੈ।

ਬੜੋਚ ਤੋਂ ਚਲ ਕੇ ਗੁਰੂ ਸਾਹਿਬ ਪਰਭਾਸ ਪੱਤਨ ਪਹੁੰਚੇ। ਇਸ ਦੇ ਨੇੜੇ ਹੀ ਸੋਮਨਾਥ ਦਾ ਮੰਦਰ ਹੈ। ਇਹ ਮੰਦਰ ਮੁਹੰਮਦ ਗਜ਼ਨਵੀ ਨੇ ਢਾਹ ਦਿਤਾ ਸੀ। ਮਗਰੋਂ ਇਸ ਨੂੰ ਕੁਮਾਰ ਪਾਲਾ ਨੇ ਦੋਬਾਰਾ ਬਣਵਾਇਆ ਸੀ। ਗੁਰੂ ਨਾਨਕ ਸਾਹਿਬ ਨੇ ਏਥੇ ਵੀ ਲੋਕਾਂ ਨੂੰ ਧਰਮ ਦਾ ਸਬਕ ਦਿਤਾ। ਇਥੋਂ ਟੁਰ ਕੇ ਗੁਰੂ ਸਾਹਿਬ ਜੂਨਾਗੜ੍ਹ ਪੁੱਜੇ। ਉਦੋਂ ਰਿਆਸਤ ਜੂਨਾਗੜ੍ਹ ਨੂੰ ਸੋਰਠ ਦੇਸ਼ (ਤੇ ਮਗਰੋਂ ਸੁਰਾਸ਼ਟਰ) ਵੀ ਕਿਹਾ ਜਾਂਦਾ ਸੀ।

## ਜੂਨਾਗੜ੍ਹ ਵਿਚ ਜੋਗੀਆਂ ਨਾਲ ਚਰਚਾ

ਜਦੋਂ ਗੁਰੂ ਸਾਹਿਬ ਜੂਨਾਗੜ੍ਹ ਗਏ ਤਾਂ ਉਸ ਇਲਾਕੇ ਵਿਚ ਜੋਗੀਆਂ ਦਾ ਬੋਲਬਾਲਾ ਸੀ। ਸ਼ਹਿਰ ਤੋਂ ਬਾਹਰ ਗਿਰਨਾਰ ਪਹਾੜ ਤੇ ਜੋਗੀਆਂ ਦਾ ਇਕ ਵੱਡਾ ਡੇਰਾ ਸੀ। ਦਰਅਸਲ ਜੋਗੀਆਂ ਦਾ ਸਭ ਤੋਂ ਪਹਿਲਾ ਡੇਰਾ ਇਹੀ ਸੀ। ਜੋਗੀਆਂ ਦਾ ਮੁਢ ਦੱਤਾ ਤਰੈ ਤੋਂ ਚਲਦਾ ਹੈ। ਦੱਤਾ ਤਰੈ ਦਾ ਚੇਲਾ ਮਛੰਦਰ ਨਾਥ ਸੀ ਤੇ ਮਛੰਦਰ ਨਾਥ ਦਾ ਚੇਲਾ ਗੋਰਖ ਨਾਥ ਸੀ। ਗਿਰਨਾਰ ਪਹਾੜ ਦੀਆਂ ਪੰਜ ਚੋਟੀਆਂ ਹਨ। ਅਜ ਵੀ ਉਨ੍ਹਾਂ ਵਿਚੋਂ ਦੋ ਚੋਟੀਆਂ ਦੇ ਨਾਂ 'ਦੱਤਾ ਤਰੈ ਚੋਟੀ' ਤੇ 'ਗੋਰਖ ਨਾਥ ਚੋਟੀ' ਚਲਦੇ ਹਨ। ਮਗਰੋਂ ਗੋਰਖ ਨਾਥ ਦਾ ਨਾਂ ਵਧੇਰੇ ਮਸ਼ਹੂਰ ਹੋ ਗਿਆ ਤੇ ਜੋਗੀਆਂ ਨੂੰ ਗੋਰਖ-ਪੰਥੀ ਵੀ ਆਖਣ ਲਗ ਪਏ। ਕਿਸੇ ਵੇਲੇ ਉਸ ਜਗਹ ਜੈਨੀਆਂ ਦਾ ਮੰਦਰ ਵੀ ਸੀ। ਮਗਰੋਂ ਹਿੰਦੂਆਂ ਨੇ ਇਸ ਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ 'ਅੰਬਾ ਮਾਤਾ ਦਾ ਮੰਦਰ' ਬਣਾ ਲਿਆ। ਗੁਰੂ ਸਾਹਿਬ ਕੁਝ ਦਿਨ ਜੂਨਾਗੜ੍ਹ ਰਹੇ। ਕਿਸੇ ਜ਼ਮਾਨੇ ਵਿੱਚ ਇਥੇ 'ਗੁਰਦੁਆਰਾ ਨਾਨਕ ਸ਼ਾਹੀ' ਹੁੰਦਾ ਸੀ। ਮਗਰੋਂ ਪੁਜਾਰੀਆਂ ਨੇ ਉਹ ਜ਼ਮੀਨ ਵੇਚ ਦਿਤੀ ਤੇ ਉੱਥੋਂ ਚਲੇ ਗਏ।

ਜੂਨਾਗੜ੍ਹ ਤੋਂ ਚਲ ਕੇ ਗੁਰੂ ਸਾਹਿਬ ਤੇ ਭਾਈ ਮਰਦਾਨਾ, ਅਹਿਮਦਾਬਾਦ ਹੁੰਦੇ ਹੋਏ, ਅਵੰਤੀਪੁਰਾ ਪੁਜੇ। ਅਜ ਕਲ੍ਹ ਇਸ ਥਾਂ ਨੂੰ ਉਜੈਨ ਆਖਦੇ ਹਨ। ਅਵੰਤੀਪੁਰਾ ਵਿਚ ਭਰਥਰੀ ਦੀ ਗੁਫ਼ਾ ਅਜ ਵੀ ਬੜੀ ਮਸ਼ਹੂਰ ਹੈ। ਭਗਤ ਭਰਥਰੀ ਏਥੇ ਰਿਹਾ ਕਰਦਾ ਸੀ। ਭਰਥਰੀ, ਰਾਜਾ ਬਿਕਰਮਾਜੀਤ (ਜਿਸ ਦੇ ਨਾਂ 'ਤੇ ਬਿਕਰਮੀ ਸਮੰਤ ਚਲਦਾ ਹੈ), ਦਾ ਭਰਾ ਸੀ। ਉਹ ਬਾਦਸ਼ਾਹੀ ਨੂੰ ਛੱਡ ਕੇ ਜੋਗੀ ਬਣ ਗਿਆ ਸੀ। ਗੁਰੂ ਸਾਹਿਬ ਭਰਥਰੀ ਦੀ ਗੁਫ਼ਾ 'ਤੇ ਗਏ ਤੇ ਲੋਕਾਂ ਨੂੰ ਧਰਮ ਦੀ ਸਿਖਿਆ ਦਿਤੀ। ਗੁਫ਼ਾ ਦੇ ਸੇਵਾਦਾਰ, ਜੋਗੀ ਲਾਲ ਨਾਲ ਗੁਰੂ ਸਾਹਿਬ ਦੀ ਧਰਮ ਚਰਚਾ ਹੋਈ। ਜੋਗੀ ਲਾਲ ਵੀ ਗੁਰੂ ਸਾਹਿਬ ਦਾ ਸਿੱਖ ਬਣ ਗਿਆ। ਇਸੇ ਇਲਾਕੇ ਵਿੱਚੋਂ ਲੰਘਦੇ ਗੁਰੂ ਨਾਨਕ ਸਾਹਿਬ ਭੂਪਾਲ ਵੀ ਗਏ। ਭੂਪਾਲ ਵਿਚ ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਬਾਉਲੀ ਸਾਹਿਬ' ਬਣਿਆ ਹੋਇਆ ਹੈ। ਉਨ੍ਹਾਂ ਦੇ ਸਾਂਚੀ ਜਾਣ ਬਾਰੇ ਵੀ ਜ਼ਿਕਰ ਮਿਲਦਾ ਹੈ। ਇੱਥੇ ਉਨ੍ਹਾਂ ਨੇ ਕੁਝ ਬੋਧੀ ਭਿਕਸ਼ੂਆਂ ਨਾਲ ਧਰਮ ਚਰਚਾ ਕੀਤੀ।

ਇਸ ਮਗਰੋਂ ਗੁਰੂ ਸਾਹਿਬ ਅਜਮੇਰ ਪੁੱਜੇ। ਅਜਮੇਰ ਵਿਚ, ਪੁਸ਼ਕਰ ਝੀਲ ਦੇ ਕੰਢੇ, ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ (ਮਗਰੋਂ ਗੁਰੂ ਗੋਬਿੰਦ ਸਿੰਘ ਸਾਹਿਬ ਵੀ ਪੁਸ਼ਕਰ ਗਏ ਸਨ)। ਅਜਮੇਰ ਤੋਂ ਚਲ ਕੇ ਗੁਰੂ ਸਾਹਿਬ ਮਥਰਾ ਪੁੱਜੇ। ਕਿਸੇ ਜ਼ਮਾਨੇ ਵਿਚ ਮਥਰਾ ਨੂੰ 'ਮੰਦਰਾਂ ਦਾ ਸ਼ਹਿਰ' ਆਖਿਆ ਜਾਂਦਾ ਸੀ। ਇਥੋਂ ਦੇ ਵੱਡੇ ਮੰਦਰ ਮਹਿਮੂਦ ਗ਼ਜ਼ਨਵੀ ਨੇ ਢਾਹ ਦਿਤੇ ਸਨ। ਮਗਰੋਂ ਸਿਕੰਦਰ ਲੋਧੀ ਨੇ ਵੀ ਕੁਝ ਮੰਦਰ ਢਾਹੇ। ਫੇਰ 1669 ਵਿਚ ਔਰੰਗਜ਼ੇਬ ਨੇ ਵੀ ਦੋਬਾਰਾ ਬਣੇ ਸਾਰੇ ਮੰਦਰ ਫਿਰ ਢੁਹਾ ਦਿਤੇ ਸਨ। ਮਥਰਾ ਵਿਚ ਗੁਰੂ ਨਾਨਕ ਸਾਹਿਬ ਅਜੋਕੇ ਕੇਸ਼ਵ ਦੇਵਾ ਮੰਦਰ ਦੇ ਨੇੜੇ ਠਹਿਰੇ। ਉਥੇ ਆਪ ਨਾਲ ਵੈਸ਼ਨੂੰ ਲੋਕਾਂ ਨੇ ਧਰਮ ਚਰਚਾ ਕੀਤੀ। ਗੁਰੂ ਸਾਹਿਬ ਨੇ ਵੈਸ਼ਨੂਆਂ ਨੂੰ ਸੱਚੇ ਧਰਮ ਦੀ ਜ਼ਿੰਦਗੀ ਜੀਣ ਦਾ ਸਬਕ ਦਿਤਾ। ਮਥਰਾ ਵਿੱਚ ਮਸਾਨੀ ਰੇਲਵੇ ਸਟੇਸ਼ਨ ਦੇ ਨੇੜੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਗੁਰੂ ਨਾਨਕ ਬਗੀਚੀ' ਬਣਿਆ ਹੋਇਆ ਹੈ। ਕੁਝ ਚਿਰ ਮਥਰਾ ਰਹਿ ਕੇ ਗੁਰੂ ਸਾਹਿਬ ਦਿੱਲੀ ਵਲ ਚਲ ਪਏ।

## ਦਿੱਲੀ ਵਿਚ ਮਜਨੂੰ ਨਾਲ ਮੇਲ

ਦਿੱਲੀ ਪੁਜ ਕੇ ਗੁਰੂ ਸਾਹਿਬ ਨੇ ਆਪਣਾ ਪੜਾਅ, ਦਰਿਆ ਯਮਨਾ ਦੇ ਕੰਢੇ, ਇਕ ਉੱਚੇ ਟਿੱਲੇ ਤੇ ਕੀਤਾ। ਇਸ ਜਗਹ 'ਤੇ ਉਨ੍ਹੀਂ ਦਿਨੀਂ ਮਜਨੂੰ ਨਾਂ ਦਾ ਇਕ ਦਰਵੇਸ਼ ਰਿਹਾ ਕਰਦਾ ਸੀ। ਉਸੇ ਕਰ ਕੇ ਹੀ ਇਸ ਟਿੱਲੇ ਦਾ ਨਾਂ 'ਮਜਨੂੰ ਦਾ ਟਿੱਲਾ' ਮਸ਼ਹੂਰ ਸੀ। ਗੁਰੂ ਸਾਹਿਬ ਵੇਲੇ ਇਹ ਥਾਂ ਦਿੱਲੀ ਤੋਂ ਬਾਹਰ ਪਿੰਡ ਚੰਦਰਾਵਲ ਖੇੜਾ ਦੀ ਜ਼ਮੀਨ ਸੀ। ਮਗਰੋਂ 1613 ਵਿਚ ਗੁਰੂ ਹਰਿਗੋਬਿੰਦ ਸਾਹਿਬ ਵੀ ਉੱਥੇ ਠਹਿਰੇ ਸਨ। 1661 ਵਿਚ ਰਾਮ ਰਾਏ (ਪੁਤਰ ਗੁਰੂ ਹਰਿ ਰਾਇ ਸਾਹਿਬ) ਵੀ ਕੁਝ ਚਿਰ ਇਥੇ ਹੀ ਠਹਰਿਆ ਸੀ।

ਦਿੱਲੀ ਤੋਂ ਚਲ ਕੇ ਗੁਰੂ ਸਾਹਿਬ ਪਾਨੀਪਤ ਪੁਜੇ। ਪਾਨੀਪਤ ਵਿਚ ਆਪ ਸ਼ੇਖ ਈਦੂਲ ਕਬੀਰ ਨੂੰ ਮਿਲੇ ਤੇ ਉਸ ਨਾਲ ਧਰਮ ਚਰਚਾ ਕੀਤੀ। ਸ਼ੇਖ ਈਦੂਲ ਨੂੰ ਕਈ ਜਗਹ ਸ਼ੇਖ ਟਟੀਹਰ (ਜੋ ਸ਼ੇਖ ਤਾਹਿਰ ਦਾ ਵਿਗੜਿਆ ਰੂਪ ਹੈ) ਵੀ ਲਿਖਿਆ ਮਿਲਦਾ ਹੈ। ਪਾਨੀਪਤ ਵਿਚ ਜਿਸ ਜਗਹ ਗੁਰੂ ਨਾਨਕ ਸਾਹਿਬ ਬੈਠੇ ਸੀ ਉੱਥੇ ਵੀ (ਜੀ. ਟੀ. ਰੋਡ 'ਤੇ) ਇਕ ਗੁਰਦੁਆਰਾ ਬਣਿਆ ਹੋਇਆ ਹੈ। ਪਾਨੀਪਤ ਤੋਂ ਗੁਰੂ ਸਾਹਿਬ ਸਰਸਾ ਹੁੰਦੇ ਹੋਏ ਤਖ਼ਤੂਪੁਰਾ ਪੁੱਜੇ ਅਤੇ ਤਖ਼ਤੂਪੁਰੇ ਤੋਂ ਸਤਲੁਜ ਦਰਿਆ ਪਾਰ ਕਰ ਕੇ ਗੁਰੂ ਸਾਹਿਬ ਸੁਲਤਾਨਪੁਰ ਆ ਗਏ। ਇਥੇ ਆਪ ਭੈਣ ਨਾਨਕੀ ਨੂੰ ਅਤੇ ਮੋਦੀ ਖਾਨੇ ਦੇ ਪੁਰਾਣੇ ਵਾਕਿਫ਼ਾਂ ਨੂੰ ਮਿਲੇ। ਕੁਝ ਦਿਨ ਆਪ ਸੁਲਤਾਨਪੁਰ ਰਹੇ ਅਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਇਕ ਜਨਮਸਾਖੀ ਵਿਚ ਆਪ ਦੀ ਦੌਲਤ ਖ਼ਾਨ ਲੋਧੀ ਨਾਲ ਮੁਲਾਕਾਤ ਦਾ ਜ਼ਿਕਰ ਵੀ ਮਿਲਦਾ ਹੈ।

ਸੁਲਤਾਨਪੁਰ ਤੋਂ ਚਲ ਕੇ ਗੁਰੂ ਨਾਨਕ ਸਾਹਿਬ ਗੋਇੰਦਵਾਲ ਹੁੰਦੇ ਹੋਏ ਪੱਟੀ (ਉਦੋਂ ਜ਼ਿਲਾ ਲਾਹੌਰ, ਹੁਣ ਜ਼ਿਲਾ ਅੰਮ੍ਰਿਤਸਰ) ਗਏ। ਇਸ ਨੂੰ ਉਦੋਂ 'ਪੱਟੀ ਹੈਬਤ

ਖ਼ਾਨ' ਕਹਿੰਦੇ ਸਨ। ਪੱਟੀ ਵਿਚ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਪੱਟੀ ਤੋਂ ਆਪ ਖਾਲੜਾ ਤੇ ਘਵਿੰਡ ਹੁੰਦੇ ਹੋਏ ਆਪਣੀ ਨਗਰੀ ਤਲਵੰਡੀ ਵਿੱਚ ਪੁਜੇ। ਇੰਵ 1516 ਵਿਚ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਦੀ ਪਹਿਲੀ ਉਦਾਸੀ ਪੂਰੀ ਹੋਈ।

## ਦੂਨੀ ਚੰਦ ਨੂੰ ਸ਼ਰਾਧ ਦਾ ਸੱਚ ਸਮਝਾਉਣਾ

ਕੁਝ ਚਿਰ ਤਲਵੰਡੀ ਰਹਿ ਕੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਧਰਮ ਪਰਚਾਰ ਵਾਸਤੇ ਇਕ ਵਾਰ ਫੇਰ ਚਲ ਪਏ। ਗੁਰੂ ਨਾਨਕ ਸਾਹਿਬ ਨੇ ਪਹਿਲਾ ਪੜਾਅ ਲਾਹੌਰ ਵਿਚ ਕੀਤਾ। ਲਾਹੌਰ ਵਿਚ ਆਪ ਬਦਾਮੀ ਬਾਗ ਦੇ ਨੇੜੇ ਠਹਿਰੇ। ਉਸ ਵੇਲੇ ਇਸ ਇਲਾਕੇ ਵਿਚ ਦੂਨੀ ਚੰਦ ਕਰੋੜੀ ਨਾਂ ਦਾ ਇਕ ਅਮੀਰ ਆਦਮੀ ਰਹਿੰਦਾ ਸੀ। ਦੂਨੀ ਚੰਦ ਦੇ ਘਰ ਦੇ ਬਾਹਰ, ਸੁਹਣੇ ਰੇਸ਼ਮੀ ਕਪੜੇ ਦੀਆਂ ਸੱਤ ਲੜੀਆਂ, ਝੰਡਿਆਂ ਵਾਂਗ, ਬੰਨ੍ਹੀਆਂ ਹੋਈਆਂ ਸਨ। ਇਸ ਦਾ ਮਤਲਬ ਇਹ ਸੀ ਕਿ ਦੂਨੀ ਚੰਦ ਉਦੋਂ ਦੇ 7 ਲੱਖ ਰੁਪੈ ਦਾ ਮਾਲਕ ਸੀ। ਜਦੋਂ ਗੁਰੂ ਸਾਹਿਬ ਕੀਰਤਨ ਕਰ ਰਹੇ ਸਨ ਤਾਂ ਦੂਨੀ ਚੰਦ ਉੱਥੋਂ ਲੰਘਿਆ। ਗੁਰੂ ਸਾਹਿਬ ਦੀ ਬਾਣੀ ਦੂਨੀ ਚੰਦ ਦੇ ਦਿਲ ਵਿਚ ਘਰ ਕਰ ਗਈ। ਉਹ ਉੱਥੇ ਬੈਠ ਗਿਆ ਅਤੇ ਗੁਰੂ ਸਾਹਿਬ ਨਾਲ ਕਾਫ਼ੀ ਚਿਰ ਗੱਲਾਂ ਕਰਦਾ ਰਿਹਾ। ਗੱਲਾਂ-ਗੱਲਾਂ ਵਿਚ ਦੂਨੀ ਚੰਦ ਨੇ ਆਪਣੀ ਅਮੀਰੀ ਦਾ ਇਜ਼ਹਾਰ ਵੀ ਕੀਤਾ। ਜਦੋਂ ਦੂਨੀ ਚੰਦ ਉਠ ਕੇ ਜਾਣ ਲੱਗਾ ਤਾਂ ਗੁਰੂ ਸਾਹਿਬ ਨੇ ਉਸ ਨੂੰ ਇਕ ਸੂਈ ਦਿਤੀ ਅਤੇ ਆਖਿਆ ਕਿ ਅਸੀਂ ਮਰਨ ਮਗਰੋਂ ਤੈਥੋਂ ਦੂਜੀ ਦੁਨੀਆਂ ਵਿਚ ਲੈ ਲਵਾਂਗੇ। ਦੂਨੀ ਚੰਦ ਸੂਈ ਨੂੰ ਘਰ ਲੈ ਗਿਆ। ਉਸ ਨੇ ਘਰ ਜਾ ਕੇ ਸੂਈ ਆਪਣੀ ਘਰਵਾਲੀ ਨੂੰ ਦੇ ਦਿਤੀ ਤੇ ਆਖਿਆ ਕਿ ਉਹ ਉਸ ਦੀ ਸੂਈ ਨੂੰ ਚੰਗੀ ਤਰਾਂ ਸੰਭਾਲ ਕੇ ਰਖੇ। ਜਦੋਂ ਉਸ ਦੀ ਘਰਵਾਲੀ ਨੇ ਸੂਈ ਦੀ ਅਹਿਮੀਅਤ ਬਾਰੇ ਪੁਛਿਆ ਤਾਂ ਉਸ ਨੇ ਗੁਰੂ ਸਾਹਿਬ ਨਾਲ ਹੋਈ ਗਲਬਾਤ ਦੱਸੀ। ਉਸ ਦੀ ਘਰਵਾਲੀ ਨੇ ਆਖਿਆ ਕਿ ਮਰਨ ਮਗਰੋਂ ਤੂੰ ਸੂਈ ਆਪਣੇ ਨਾਲ ਤਾਂ ਨਹੀਂ ਲੈ ਕੇ ਜਾਵੇਂਗਾ। ਫਿਰ ਸੂਈ ਨੂੰ ਮੋੜੇਂਗਾ ਕਿਵੇਂ? ਦੂਨੀ ਚੰਦ ਉਨ੍ਹੀਂ ਪੈਰੀਂ ਪਰਤ ਗਿਆ ਤੇ ਗੁਰੂ ਸਾਹਿਬ ਨੂੰ ਸੂਈ ਮੋੜ ਕੇ ਆਖਣ ਲਗਾ, "ਗੁਰੂ ਸਾਹਿਬ ਮੈਂ ਇਹ ਸੂਈ ਆਪਣੇ ਨਾਲ ਤਾਂ ਨਹੀਂ ਲੈ ਕੇ ਜਾਵਾਂਗਾ।" ਇਸ ਤੇ ਗੁਰੂ ਸਾਹਿਬ ਨੇ ਆਖਿਆ "ਜੇ ਤੂੰ ਸੂਈ ਨਾਲ ਨਹੀਂ ਲਿਜਾਵੇਂਗਾ, ਪਰ ਜੋ ਦੌਲਤ ਤੂੰ ਇਕੱਠੀ ਕਰ ਰਿਹਾ ਹੈਂ, ਉਹ ਕਿਵੇਂ ਨਾਲ ਲੈ ਜਾਵੇਂਗਾ?" ਇਹ ਸੁਣ ਕੇ ਦੂਨੀ ਚੰਦ ਨੂੰ ਸੋਝੀ ਆਈ। ਉਹ ਗੁਰੂ ਸਾਹਿਬ ਤੋਂ ਪੁੱਛਣ ਲਗਾ ਕਿ ਮਰਨ ਮਗਰੋਂ ਨਾਲ ਕੀ ਜਾਂਦਾ ਹੈ? ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ "ਚੰਗੇ ਕੰਮ, ਭਲਾਈ, ਨੇਕੀ ਤੇ ਭਗਤੀ ਹੀ ਮਰਨ ਵੇਲੇ ਇਨਸਾਨ ਦਾ ਖ਼ਜ਼ਾਨਾ ਹੁੰਦਾ ਹੈ। ਇਹ ਖ਼ਜ਼ਾਨਾ ਵੀ ਇਨਸਾਨ ਦੇ ਮਰਨ ਮਗਰੋਂ ਉਸ ਦੇ ਨਾਲ ਨਹੀਂ ਜਾਂਦਾ ਬਲਕਿ ਜਿਊਂਦਿਆਂ ਹੀ ਕੰਮ ਆਉਂਦਾ ਹੈ। ਕਿਉਂ ਕਿ ਬੰਦਾ ਮਰਨ ਪਿੱਛੋਂ ਕਿਤੇ ਨਹੀਂ ਜਾਂਦਾ। ਹਾਂ ਮਰਨ ਪਿੱਛੋਂ ਉਸ ਦੇ ਕਾਰਨਾਮੇ ਪਿੱਛੇ ਛੱਡੀ ਜਾਇਦਾਦ ਬਣਦੇ ਹਨ।"

ਉਨ੍ਹੀਂ ਦਿਨੀਂ ਹੀ ਦੂਨੀ ਚੰਦ ਨੇ ਆਪਣੇ ਬਾਪ ਦਾ ਸ਼ਰਾਧ ਕੀਤਾ। ਉਸ ਨੇ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੂੰ ਵੀ ਸ਼ਰਾਧ ਵਾਲੇ ਦਿਨ ਰੋਟੀ 'ਤੇ ਬੁਲਾਇਆ। ਗੁਰੂ ਸਾਹਿਬ ਨੇ ਦੂਨੀ ਚੰਦ ਨੂੰ ਸਮਝਾਇਆ ਕਿ "ਸ਼ਰਾਧ ਵੇਲੇ ਪੰਡਤਾਂ ਨੂੰ ਦਿਤਾ ਗਿਆ ਦਾਨ ਸਿਰਫ਼ ਪੰਡਤਾਂ ਦੇ ਘਰ ਹੀ ਰਹਿ ਜਾਣਾ ਹੈ ਤੇ ਪਿੱਤਰਾਂ ਨੂੰ ਨਹੀਂ ਪੁੱਜਣਾ। ਜਿਵੇਂ ਬੰਦੇ ਦੇ ਮਰਨ ਮਗਰੋਂ ਦੌਲਤ ਜਾਂ ਕੋਈ ਵੀ ਚੀਜ਼ ਉਸ ਦੇ ਨਾਲ ਨਹੀਂ ਜਾਂਦੀ ਉਵੇਂ ਹੀ ਬਜ਼ੁਰਗਾਂ ਦੇ ਨਾਂ ਤੇ ਕੀਤਾ ਗਿਆ ਦਾਨ ਵੀ ਉਨ੍ਹਾਂ ਨੂੰ ਨਹੀਂ ਪੁੱਜਦਾ।" ਗੁਰੂ ਜੀ ਦੀ ਸਿਖਿਆ ਨਾਲ ਦੂਨੀ ਚੰਦ ਨੂੰ ਚਾਨਣ ਹੋ ਗਿਆ। ਉਸ ਨੇ ਗੁਰੂ ਜੀ ਅੱਗੇ ਸਿਰ ਝੁਕਾਇਆ ਅਤੇ ਸਿੱਖੀ ਦਾ ਦਾਨ ਮੰਗਿਆ। {ਮਗਰੋਂ ਇਸੇ ਦੂਨੀ ਚੰਦ ਨੇ ਹੀ 1522 ਵਿਚ ਕਰਤਾਰਪੁਰ (ਪਾਕਿਸਤਾਨ) ਵਿਚ ਸੰਗਤਾਂ ਵਾਸਤੇ ਸਿੱਖਾਂ ਦੀ ਪਹਿਲੀ ਸਰਾਂ ਵੀ ਬਣਾਈ ਸੀ}।

### ਕੀਰਤਪੁਰ 'ਚ ਸਾਈਂ ਬੁੱਢਣ ਸ਼ਾਹ ਨਾਲ ਮੇਲ

ਲਾਹੌਰ ਤੋਂ ਚਲ ਕੇ, ਵੈਰੋਵਾਲ ਤੇ ਗੋਇੰਦਵਾਲ ਹੁੰਦੇ ਹੋਏ, ਗੁਰੂ ਸਾਹਿਬ ਪਹਾੜਾਂ ਵਲ ਨਿਕਲ ਗਏ। ਇਕ ਸੋਮੇ ਮੁਤਾਬਿਕ ਆਪ ਗੋਇੰਦਵਾਲ ਤੋਂ ਮੀਰਹੋਤਾ (ਹੁਣ ਲੁਧਿਆਣਾ) ਅਤੇ ਦੋਰਾਹਾ ਹੁੰਦੇ ਹੋਏ ਪਹਾੜਾਂ ਵਲ ਗਏ (ਅਤੇ ਇਕ ਹੋਰ ਸੋਮੇ ਮੁਤਾਬਿਕ ਉਹ ਪਿੰਜੌਰ ਵੀ ਗਏ)। ਇੱਥੋਂ ਆਪ ਸੁਮੇਰ ਪਰਬਤ ਵਲ ਜਾਣ ਵਾਸਤੇ ਮੰਡੀ ਵਲ ਚਲ ਪਏ। ਉਦੋਂ ਮੰਡੀ ਦਾ ਇਕ ਰਸਤਾ ਕੀਰਤਪੁਰ ਦੇ ਨੇੜਿਓਂ ਲੰਘਦਾ ਸੀ। ਆਪ ਨੇ ਸਭ ਤੋਂ ਪਹਿਲਾ ਪੜਾਅ ਅਜੋਕੇ ਕੀਰਤਪੁਰ ਦੇ ਕੋਲ ਪਿੰਡ ਭਟੌਲੀ ਵਿਚ ਕੀਤਾ। ਕੀਰਤਪੁਰ ਉਦੋਂ ਵਸਿਆ ਨਹੀਂ ਸੀ। ਜਿੱਥੇ 1624 ਵਿਚ ਕੀਰਤਪੁਰ ਵਸਾਇਆ ਗਿਆ ਸੀ, ਉੱਥੋਂ ਕੋਈ ਇਕ ਕਿਲੋਮੀਟਰ ਉਪਰ ਵਲ, ਪਿੰਡ ਕਲਿਆਣਪੁਰ ਦੀ ਇਕ ਪਹਾੜੀ ਤੇ ਇਕ ਮੁਸਲਮਾਨ ਫਕੀਰ ਸਾਂਈਂ ਬੁੱਢਣ ਸ਼ਾਹ ਰਹਿੰਦਾ ਸੀ। ਗੁਰੂ ਨਾਨਕ ਸਾਹਿਬ ਨੇ ਉਸ ਨਾਲ ਧਰਮ ਦੀ ਚਰਚਾ ਕੀਤੀ। ਸਾਂਈਂ ਬੁੱਢਣ ਸ਼ਾਹ ਨੇ ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਨੂੰ ਬਕਰੀਆਂ ਦਾ ਦੁੱਧ ਵੀ ਪਿਆਇਆ। ਮਗਰੋਂ ਕਿਸੇ ਲਿਖਾਰੀ ਨੇ ਛੇਵੇਂ ਪਾਤਸ਼ਾਹ ਵੱਲੋਂ ਕੀਰਤਪੁਰ ਵਸਾਉਣ ਸਬੰਧੀ ਇਹ ਕਹਾਣੀ ਘੜੀ ਕਿ ਗੁਰੂ ਨਾਨਕ ਸਾਹਿਬ ਨੇ ਸਾਂਈਂ ਨੂੰ ਕਿਹਾ ਸੀ ਕਿ ਅਸੀਂ ਤੈਥੋਂ ਛੇਵੇਂ ਜਾਮੇ ਵਿਚ ਆ ਕੇ ਦੁੱਧ ਪੀਵਾਂਗੇ। ਇਹ ਗੱਲ ਸਹੀ ਨਹੀਂ ਹੈ। ਜਿਸ ਜਗਹ ਗੁਰੂ ਨਾਨਕ ਸਾਹਿਬ ਬੈਠੇ ਸਨ, ਉੱਥੇ 'ਗੁਰਦੁਆਰਾ ਚਰਨ ਕੰਵਲ' ਬਣਿਆ ਹੋਇਆ ਹੈ।

### ਮੰਡੀ, ਰਵਾਲਸਰ ਅਤੇ ਜਵਾਲਾਜੀ ਜਾਣਾ

ਕੀਰਤਪੁਰ ਤੋਂ ਚਲ ਕੇ ਗੁਰੂ ਸਾਹਿਬ ਤੇ ਭਾਈ ਮਰਦਾਨਾ ਅਜੋਕੇ ਮੰਡੀ ਸ਼ਹਿਰ ਪੁੱਜੇ। ਗੁਰੂ ਸਾਹਿਬ ਵੇਲੇ ਮੰਡੀ ਸ਼ਹਿਰ ਬਹੁਤ ਜ਼ਿਆਦਾ ਆਬਾਦ ਨਹੀਂ ਹੋਇਆ ਸੀ। ਇਥੇ ਰਾਜੇ ਦਾ ਕਿਲ੍ਹਾ ਸੀ ਤੇ ਨੇੜੇ ਕਝ ਲੋਕਾਂ ਦੇ ਮਕਾਨ ਸਨ। ਗੁਰੂ ਸਾਹਿਬ ਦਾ ਕੀਰਤਨ ਸੁਣ ਕੇ ਰਾਜਾ ਉਨ੍ਹਾਂ ਨੂੰ ਆਪਣੇ ਮਹਿਲ ਵਿਚ ਲੈ ਗਿਆ। ਕੁਝ ਚਿਰ

ਮੰਡੀ ਵਿਚ ਰੁਕ ਕੇ ਗੁਰੂ ਸਾਹਿਬ ਰਵਾਲਸਰ ਪੁੱਜੇ। ਰਵਾਲਸਰ ਉਦੋਂ ਬੋਧੀਆਂ ਦਾ ਅਹਿਮ ਸੈਂਟਰ ਸੀ। ਏਥੇ ਆਪ ਨੇ ਬੋਧੀਆਂ ਨਾਲ ਧਰਮ ਦੀ ਚਰਚਾ ਕੀਤੀ। ਰਵਾਲਸਰ ਤੋਂ ਆਪ ਜਵਾਲਾ ਦੇ ਮੰਦਰ ਗਏ। ਜਵਾਲਾ ਦੇ ਮੰਦਰ ਵਿੱਚ ਕੋਈ ਬੁੱਤ ਨਹੀਂ ਸੀ ਸਿਰਫ਼ ਇਕ ਜਵਾਲਾ (ਲਾਟ) ਸੀ। ਇਹ ਲਾਟ ਜ਼ਮੀਨ 'ਚੋਂ ਨਿਕਲਦੀਆਂ ਗੈਸਾਂ ਦੇ ਬਲਣ ਨਾਲ ਨਿਕਲਦੀ ਸੀ। ਇਹ ਵੀ ਸ਼ੱਕ ਕੀਤਾ ਜਾਂਦਾ ਹੈ ਕਿ ਇਸ ਜ਼ਮੀਨ ਦੇ ਹੇਠਾਂ ਯੂਰੇਨੀਅਮ ਹੈ। ਅਣਜਾਣ ਲੋਕ ਗੈਸ ਦੀ ਇਸ ਲਾਟ ਨੂੰ ਗ਼ੈਬੀ ਸਮਝ ਕੇ ਇਸ ਦੀ ਪੂਜਾ ਕਰਦੇ ਸਨ। ਉਦੋਂ ਇਹ ਮੰਦਰ ਵੀ ਨਿੱਕਾ ਜਿਹਾ ਸੀ। ਮਗਰੋਂ ਇਸ ਦੀ ਇਮਾਰਤ ਵਧਦੀ ਗਈ। ਇਸ ਮੰਦਰ 'ਤੇ ਲਗਿਆ ਸਾਰਾ ਸੋਨਾ ਮਹਾਰਾਜਾ ਰਣਜੀਤ ਸਿੰਘ ਨੇ ਅਤੇ ਚਾਂਦੀ ਦੇ ਦਰਵਾਜ਼ੇ ਮਹਾਰਾਜਾ ਖੜਕ ਸਿੰਘ ਨੇ ਦਿਤੇ ਸਨ। ਰਣਜੀਤ ਸਿੰਘ ਦਾ ਇੱਥੇ ਲਾਇਆ ਸੋਨਾ ਦਰਬਾਰ ਸਾਹਿਬ 'ਤੇ ਲਾਏ ਸੋਨੇ ਤੋਂ ਕਿਤੇ ਵਧੇਰੀ ਰਕਮ ਦਾ ਸੀ।

ਜਵਾਲਾਜੀ ਦੇ ਮੰਦਰ ਦੇ ਬਾਹਰ ਮੌਜੂਦ ਲੋਕਾਂ ਨੂੰ ਧਰਮ ਦੀ ਸਿਖਿਆ ਦੇ ਕੇ ਗੁਰੂ ਸਾਹਿਬ ਕਾਂਗੜਾ ਪੁਜੇ। ਕਾਂਗੜਾ ਵਿਚ ਕੁਝ ਚਿਰ ਰੁਕਣ ਮਗਰੋਂ ਗੁਰੂ ਸਾਹਿਬ ਪਾਲਮਪੁਰ ਹੁੰਦੇ ਹੋਏ ਕੀੜਗਰਾਮ ਚਲੇ ਗਏ। ਅਜ ਕਲ੍ਹ ਕੀੜਗਰਾਮ ਦਾ ਨਾਂ ਬੈਜਨਾਥ ਹੈ। ਉਨ੍ਹੀਂ ਦਿਨੀਂ ਉਸ ਇਲਾਕੇ ਵਿਚ ਕੀੜ ਕੌਮ ਦੀ ਹਕੂਮਤ ਸੀ। ਕੀੜਗਰਾਮ ਨਗਰ ਉਸ ਰਾਜ ਦੀ ਰਾਜਧਾਨੀ ਸੀ। ਪਹਿਲੋਂ ਕੀੜਾਂ ਦੀ ਹਕੂਮਤ ਬਹੁਤ ਸਾਰੇ ਇਲਾਕੇ ਵਿਚ ਸੀ। ਮਗਰੋਂ ਉਨ੍ਹਾਂ ਦਾ ਜ਼ਵਾਲ ਸ਼ੁਰੂ ਹੋ ਗਿਆ। ਹੌਲੀ-ਹੌਲੀ ਉਨ੍ਹਾਂ ਦਾ ਸਾਰਾ ਇਲਾਕਾ ਕਾਂਗੜੇ ਦੇ ਰਾਜਿਆਂ ਨੇ ਖੋਹ ਲਿਆ। ਵਕਤ ਬੀਤਣ ਨਾਲ ਕੀੜਗਰਾਮ ਦਾ ਕਿਲ੍ਹਾ ਅਤੇ ਮਹਿਲ ਵੀ ਢਹਿ ਗਏ। ਫਿਰ ਇਸ ਜਗਹ ਦਾ ਨਾਂ ਵੀ ਕੀੜਗਰਾਮ ਦੀ ਜਗਹ, ਬੈਜਨਾਥ ਦੇ ਮੰਦਰ ਦੇ ਨਾਂ 'ਤੇ, ਬੈਜਨਾਥ ਹੀ ਵੱਜਣ ਲਗ ਪਿਆ। ਜਦੋਂ ਗੁਰੂ ਜੀ ਉੱਥੇ ਗਏ ਤਾਂ ਕੀੜਗਰਾਮ ਸੁਹਣਾ ਸ਼ਹਿਰ ਸੀ। ਉੱਥੋਂ ਦੇ ਰਾਜੇ ਨੇ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਨੂੰ ਆਪਣੇ ਘਰ ਖਾਣੇ 'ਤੇ ਸਦਿਆ। ਗੁਰੂ ਸਾਹਿਬ ਨੇ ਰਾਜੇ ਨੂੰ 'ਧਰਮ ਦਾ ਰਾਜਾ' ਬਣਨ ਦੀ ਸਿਖਿਆ ਦਿਤੀ ਤੇ ਕਿਹਾ ਕਿ ਤੂੰ ਜਦੋਂ ਤਕ 'ਧਰਮ ਦਾ ਰਾਜਾ' ਰਹੇਂਗਾ ਤੇਰਾ ਰਾਜ ਕਾਇਮ ਰਹੇਗਾ। ਕੀੜਗਰਾਮ ਦਾ ਜ਼ਿਕਰ ਆਰਕੀਆਲੋਜਿਸਟ ਅਲੈਗਜ਼ੈਂਡਰ ਕਨਿੰਘਮ ਨੇ ਵੀ ਆਪਣੀ ਖੋਜ ਵਿਚ ਕੀਤਾ ਹੈ।

## ਸੁਮੇਰ ਪਰਬਤ ਤੇ ਜਾਣਾ

ਕੀੜਗਰਾਮ (ਬੈਜਨਾਥ) ਤੋਂ ਚਲ ਕੇ ਗੁਰੂ ਸਾਹਿਬ ਲਾਹੌਲ ਸਪਿੱਤੀ ਦੇ ਇਲਾਕੇ ਵਿਚ ਗਏ। ਚੰਦਰ ਕਲਾ ਦੱਰੇ ਨੇੜੇ ਪਿੰਡ ਮਲਾਨਾ ਵਿਚ ਗੁਰੂ ਸਾਹਿਬ ਦੀ ਫੇਰੀ ਦਾ ਜ਼ਿਕਰ ਆਉਂਦਾ ਹੈ। ਇਥੋਂ ਗੁਰੂ ਸਾਹਿਬ ਮਾਨਸਰੋਵਰ ਝੀਲ 'ਤੇ ਗਏ ਫੇਰ ਅਗੇ ਕੈਲਾਸ਼ ਪਰਬਤ 'ਤੇ ਪਹੁੰਚੇ। "ਕੈਲਾਸ਼ ਪਰਬਤ" ਨੂੰ "ਸੁਮੇਰ ਪਰਬਤ" ਵੀ ਆਖਦੇ ਹਨ। ਸੁਮੇਰ ਪਰਬਤ 'ਤੇ ਜਾਣ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ

# ਉਤਰਾਖੰਡ, ਬਿਹਾਰ ਤੇ ਬੰਗਾਲ ਵਿਚ
# ਗੁਰੂ ਨਾਨਕ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਸਫ਼ਰ



ਦੀ 28ਵੀਂ ਪਉੜੀ ਵਿਚ ਕੀਤਾ ਹੈ। ਏਥੇ ਗੁਰੂ ਸਾਹਿਬ ਨੇ ਸਿਧ ਜੋਗੀਆਂ ਨੂੰ ਸਿਖਿਆ ਦਿਤੀ। ਮਾਨਸਰੋਵਰ ਝੀਲ ਦੇ ਕੰਢੇ 'ਤੇ ਤਿਬਤੀਆਂ ਦੇ ਕੁਝ ਮੰਦਰ ਹਨ। ਇਨ੍ਹਾਂ ਮੰਦਰਾਂ ਵਿਚ ਗੁਰੂ ਨਾਨਕ ਸਾਹਿਬ ਦੀ ਪੂਜਾ ਵੀ ਹੁੰਦੀ ਹੈ।

ਮਾਨਸਰੋਵਰ ਤੋਂ ਗੁਰੂ ਸਾਹਿਬ ਲਦਾਖ ਆ ਗਏ। ਏਥੇ ਆਪ ਨੇ ਕਾਰੂ ਨਗਰ ਵਿਚ ਪੜਾਅ ਕੀਤਾ। ਭਾਵੇਂ ਕਾਰੂ ਵਿਚ ਕੋਈ ਗੁਰਦੁਆਰਾ ਨਹੀਂ ਹੈ ਪਰ ਉੱਥੋਂ ਦੇ ਲੋਕ ਅਜ ਵੀ ਆਪਣੇ ਘਰਾਂ ਵਿਚ ਗੁਰੂ ਨਾਨਕ ਸਾਹਿਬ ਦੀ ਪੂਜਾ ਕਰਦੇ ਦੱਸੇ ਜਾਂਦੇ ਹਨ। ਲਦਾਖ ਦੀ ਫੇਰੀ ਵੇਲੇ ਗੁਰੂ ਸਾਹਿਬ ਲੇਹ ਤੋਂ 40 ਕਿਲੋਮੀਟਰ ਦੂਰ ਹੇਮਸ ਦੀ ਗੁਫ਼ਾ ਵਲ ਵੀ ਗਏ। ਇਥੇ ਆਪ ਨੇ ਬੋਧੀਆਂ ਨਾਲ ਧਰਮ ਚਰਚਾ ਕੀਤੀ।

ਲੇਹ ਤੋਂ ਚਲ ਕੇ ਆਪ ਸਕਰਦੂ ਨਗਰ ਪੁੱਜੇ। ਉੱਥੇ ਵੀ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਸੀ। 1947 ਤੋਂ ਮਗਰੋਂ ਇਹ ਜਗਹ ਪਾਕਿਸਤਾਨ ਦੇ ਕੰਟਰੋਲ ਹੇਠ ਆ ਗਈ ਸੀ। ਸਕਰਦੂ ਤੋਂ ਚਲ ਕੇ ਗੁਰੂ ਸਾਹਿਬ ਕਾਰਗਿਲ ਪੁੱਜੇ। ਕਾਰਗਿਲ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ਜੋ ਭਾਰਤੀ ਫ਼ੌਜ ਦੀ ਨਿਗਰਾਨੀ ਹੇਠ ਹੈ।

ਕਾਰਗਿਲ ਤੋਂ ਚਲ ਕੇ ਗੁਰੂ ਸਾਹਿਬ ਜੋਜ਼ੀਲਾ ਦੱਰੇ ਵਲ ਗਏ। ਬਾਲਤਾਲ ਨਗਰ 'ਚੋਂ ਲੰਘਦੇ ਹੋਏ ਆਪ ਅਮਰ ਨਾਥ ਦੀ ਗੁਫ਼ਾ 'ਤੇ ਪੁਜੇ। ਇਸ ਜਗਹ ਇਕ ਗੁਫ਼ਾ ਵਿਚ ਇਕ ਸੁਰਾਖ਼ ਵਿਚੋਂ ਬਰਫ਼ ਡਿਗ-ਡਿਗ ਕੇ ਇਕ ਲੰਬਾ ਟੁਕੜਾ ਬਣਾ ਦੇਂਦੀ ਹੈ। ਕਈ ਹਿੰਦੂ ਇਸ ਨੂੰ ਸ਼ਿਵ ਦਾ ਲਿੰਗ ਆਖ ਕੇ ਇਸ ਦੀ ਪੂਜਾ ਕਰਦੇ ਹਨ। ਅਮਰਨਾਥ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਅਜੇ ਕੋਈ ਗੁਰਦੁਆਰਾ ਨਹੀਂ ਹੈ।

ਅਮਰਨਾਥ ਤੋਂ ਗੁਰੂ ਸਾਹਿਬ ਪਹਿਲਗਾਮ ਪੁਜੇ। ਅਜ ਕਲ੍ਹ ਪਹਿਲਗਾਮ ਕਸ਼ਮੀਰ ਜਾਣ ਵਾਲੇ ਸੈਲਾਨੀਆਂ ਦੀ ਸਭ ਤੋਂ ਵਧ ਮਨਪਸੰਦ ਥਾਂ ਹੈ। ਇੱਥੇ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਪਹਿਲਗਾਮ ਵਿਚ ਧਰਮ ਦੀ ਸਿਖਿਆ ਦੇਣ ਮਗਰੋਂ ਗੁਰੂ ਸਾਹਿਬ ਮੱਟਨ ਪੁਜੇ। ਮੱਟਨ ਕਿਸੇ ਜ਼ਮਾਨੇ ਵਿਚ ਹਿੰਦੂਆਂ ਦਾ ਸਭ ਤੋਂ ਵੱਡਾ ਤੀਰਥ ਸੀ। ਏਥੇ ਨੇੜੇ ਮਾਰਤੰਡ ਦੇ ਬੜੇ ਮਸ਼ਹੂਰ ਮੰਦਰ ਸਨ। ਇਨ੍ਹਾਂ ਮੰਦਰਾਂ ਨੂੰ ਮੁਸਲਮਾਨਾਂ ਨੇ ਢਾਹ ਦਿਤਾ ਸੀ। ਉਨ੍ਹਾਂ ਮੰਦਰਾਂ ਦੇ ਖੰਡਰ ਅਜ ਵੀ ਕਾਇਮ ਹਨ। ਮਾਰਤੰਡ ਦੇ ਖੰਡਰਾਂ ਦੇ ਨੇੜੇ ਪਾਣੀ ਦੇ ਚਸ਼ਮੇ ਹਨ। ਗੁਰੂ ਸਾਹਿਬ ਇਨ੍ਹਾਂ ਚਸ਼ਮਿਆਂ ਦੇ ਨੇੜੇ ਹੀ ਬੈਠੇ ਸਨ। ਜਿਥੇ ਬੈਠ ਕੇ ਗੁਰੂ ਸਾਹਿਬ ਨੇ ਲੋਕਾਂ ਨੂੰ ਸਿੱਖਿਆ ਦਿਤੀ ਸੀ, ਉੱਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ।

## ਮੱਟਨ ਵਿਚ ਬ੍ਰਹਮ ਦਾਸ ਨੂੰ ਮੰਜੀ ਬਖ਼ਸ਼ਣਾ

ਮੱਟਨ ਵਿਚ ਗੁਰੂ ਨਾਨਕ ਸਾਹਿਬ ਦੀ ਪੰਡਤ ਬ੍ਰਹਮਦਾਸ ਨਾਲ ਧਰਮ ਚਰਚਾ ਹੋਈ। ਪੰਡਤ ਬ੍ਰਹਮਦਾਸ ਏਥੇ ਨੇੜੇ ਦੇ ਪਿੰਡ ਬੀਜ ਬਿਹਾੜਾ ਦਾ ਰਹਿਣ ਵਾਲਾ ਸੀ (ਬ੍ਰਹਮਦਾਸ ਗੁਰੂ ਤੇਗ਼ ਬਹਾਦਰ ਸਾਹਿਬ ਕੋਲ 25 ਮਈ 1675 ਦੇ ਦਿਨ ਫ਼ਰਿਆਦੀ ਹੋਣ ਵਾਲੇ ਬ੍ਰਾਹਮਣਾਂ ਨਾਲ ਆਏ ਸਿੱਖ ਭਾਈ ਕਿਰਪਾ ਰਾਮ ਦੱਤ ਦਾ ਪੜਦਾਦਾ

ਸੀ)। ਬ੍ਰਹਮਦਾਸ ਨੇ ਕਿਤਾਬਾਂ ਦਾ ਇਕ ਢੇਰ ਇਕੱਠਾ ਕੀਤਾ ਹੋਇਆ ਸੀ। ਗੁਰੂ ਨਾਨਕ ਸਾਹਿਬ ਨੇ ਬ੍ਰਹਮਦਾਸ ਦੇ ਕਿਤਾਬੀ ਇਲਮ ਦਾ ਮਾਣ ਤੋੜਿਆ ਅਤੇ ਉਸ ਨੂੰ ਰੂਹਾਨੀਅਤ ਦਾ ਸਬਕ ਦਿੱਤਾ। ਬ੍ਰਹਮ ਦਤ ਸਿੱਖੀ ਵਿਚ ਸ਼ਾਮਿਲ ਹੋ ਗਿਆ। ਗੁਰੂ ਸਾਹਿਬ ਨੇ ਬ੍ਰਹਮ ਦਾਸ ਨੂੰ ਕਸ਼ਮੀਰ 'ਚ ਸਿੱਖੀ ਪਰਚਾਰ ਦਾ ਆਗੂ ਥਾਪਿਆ। ਕੁਝ ਦਿਨ ਮਟਨ ਰਹਿਣ ਮਗਰੋਂ ਗੁਰੂ ਸਾਹਿਬ ਅਨੰਤਨਾਗ ਹੁੰਦੇ ਹੋਏ ਸ੍ਰੀਨਗਰ ਪੁਜੇ। ਸ੍ਰੀਨਗਰ ਅਜ-ਕਲ੍ਹ ਕਸ਼ਮੀਰ ਦੀ ਰਾਜਧਾਨੀ ਹੈ। ਇਹ ਸ਼ਹਿਰ ਮਹਾਰਾਜਾ ਅਸ਼ੋਕ ਨੇ ਵਸਾਇਆ ਸੀ। ਸ੍ਰੀਨਗਰ 'ਚ ਗੁਰੂ ਨਾਨਕ ਸਾਹਿਬ ਦੀ ਜੋਗੀਆਂ ਨਾਲ ਧਰਮ ਚਰਚਾ ਹੋਈ। ਸ੍ਰੀਨਗਰ ਵਿਚ ਹਰੀ ਪਰਬਤ ਤੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਸ੍ਰੀਨਗਰ ਵਿਚ ਸ਼ੰਕਰਾਚਾਰੀਆ ਮੰਦਰ ਵਾਲੇ ਪਹਾੜ ਦੀ ਚੋਟੀ 'ਤੇ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਸੀ। ਗੁਲਾਬ ਸਿੰਘ ਡੋਗਰਾ ਦੇ ਵੇਲੇ ਤੋਂ ਇਸ 'ਤੇ ਉਦਾਸੀਆਂ ਦਾ ਕਬਜ਼ਾ ਹੈ ਤੇ ਉਨ੍ਹਾਂ ਨੇ ਇਸ ਨੂੰ ਉਦਾਸੀ ਡੇਰਾ ਬਣਾਇਆ ਹੋਇਆ ਹੈ।

ਸ੍ਰੀਨਗਰ ਤੋਂ ਚਲ ਕੇ ਗੁਰੂ ਨਾਨਕ ਸਾਹਿਬ ਬਾਰਾਮੂਲਾ ਗਏ। ਬਾਰਾਮੂਲਾ ਸ੍ਰੀਨਗਰ ਤੋਂ 54 ਕਿਲੋਮੀਟਰ ਦੂਰ ਹੈ। ਬਾਰਾਮੂਲਾ ਦੇ ਨੇੜੇ ਹਰਮੁਖ ਗੰਗਾ ਜਗਹ 'ਤੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਏਥੇ ਰੂਹਾਨੀਅਤ ਦਾ ਸਬਕ ਦੇਣ ਮਗਰੋਂ ਗੁਰੂ ਨਾਨਕ ਸਾਹਿਬ ਨੇ ਅਗਲਾ ਪੜਾਅ ਉੜੀ ਕਸਬੇ ਵਿਚ ਕੀਤਾ। ਇਥੋਂ ਟੁਰ ਕੇ ਆਪ ਕੋਹਾਟ ਪਹੁੰਚੇ। ਕੋਹਾਟ ਵਿਚ ਸੰਗਤਾਂ ਨੂੰ ਰੱਬੀ ਗਿਆਨ ਦੇਣ ਮਗਰੋਂ ਗੁਰੂ ਸਾਹਿਬ ਰਾਵਲਪਿੰਡੀ ਵਲ ਚਲ ਪਏ। ਰਾਵਲਪਿੰਡੀ ਜਾਂਦਿਆਂ ਆਪ ਕਲਿਆਣਸਰ ਵਾਲੀ ਜਗਹ ਰੁਕੇ। ਉੱਥੇ ਵੀ ਕਿਸੇ ਵੇਲੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਹੁੰਦਾ ਸੀ। ਏਥੋਂ ਚਲ ਕੇ ਗੁਰੂ ਨਾਨਕ ਸਾਹਿਬ ਹਸਨ ਅਬਦਾਲ ਗਏ। ਅਜ ਕਲ੍ਹ ਇਸ ਜਗਹ ਨੂੰ "ਪੰਜਾ ਸਾਹਿਬ" ਵੀ ਆਖਦੇ ਹਨ।

## ਹਸਨ ਅਬਦਾਲ ਅਤੇ ਪੰਜਾ ਸਾਹਿਬ

ਹਸਨ ਅਬਦਾਲ ਕਿਸੇ ਵੇਲੇ ਬੋਧੀਆਂ ਦਾ ਇਕ ਮਸ਼ਹੂਰ ਸੈਂਟਰ ਸੀ। ਅੱਜ ਵੀ ਉਸ ਸਾਰੇ ਇਲਾਕੇ ਵਿਚ ਬੋਧੀਆਂ ਦੇ ਸਤੂਪਾਂ ਦੇ ਖੰਡਰ ਨਜ਼ਰ ਆਉਂਦੇ ਹਨ। ਇਕ ਰਿਵਾਇਤ ਮੁਤਾਬਿਕ ਕਿਸੇ ਜ਼ਮਾਨੇ ਵਿਚ ਹਸਨ ਅਬਦਾਲ ਵਿਚ ਹਸਨ ਨਾਂ ਦਾ ਇਕ ਗੁੱਜਰ ਰਹਿੰਦਾ ਸੀ ਜੋ ਸ਼ਾਇਦ ਅਬਦਾਲ (ਅਫ਼ਗਾਨਿਸਤਾਨ) ਦਾ ਰਹਿਣ ਵਾਲਾ ਸੀ। ਉਸ ਨੇ ਮੁਸਾਫ਼ਿਰਾਂ ਵਾਸਤੇ ਇਕ ਸਰਾਂ ਬਣਾਈ ਹੋਈ ਸੀ। ਇਸ ਪਾਸੇ ਵਿਚ ਜਾਣ ਵਾਲੇ ਵਪਾਰੀ ਇਸ ਸਰਾਂ ਵਿਚ ਠਹਿਰਿਆ ਕਰਦੇ ਸਨ। ਹੌਲੀ-ਹੌਲੀ ਹਸਨ ਦੀ ਸਰਾਂ ਦਾ ਆਲਾ ਦੁਆਲਾ ਆਬਾਦ ਹੋਣ ਲਗ ਪਿਆ। ਇਸ ਕਰ ਕੇ ਇਸ ਪਿੰਡ ਦਾ ਨਾਂ 'ਹਸਨ ਅਬਦਾਲ' ਬਣ ਗਿਆ। ਇਕ ਰਿਵਾਇਤ ਮੁਤਾਬਿਕ ਹਸਨ ਗੁਰੂ ਨਾਨਕ ਸਾਹਿਬ ਦੇ ਵੇਲੇ ਵੀ ਜਿਊਂਦਾ ਸੀ ਅਤੇ ਗੁਰੂ ਨਾਨਕ ਸਾਹਿਬ ਅਤੇ ਹਸਨ ਵਿਚਕਾਰ ਚਰਚਾ ਵੀ ਹੋਈ ਸੀ। ਹਸਨ ਨੇ ਪਿਆਰ ਨਾਲ ਗੁਰੂ ਸਾਹਿਬ ਤੇ ਭਾਈ ਮਰਦਾਨਾ ਨੂੰ ਦੁਧ ਵੀ ਛਕਾਇਆ ਸੀ।

ਹਸਨ ਅਬਦਾਲ ਦੇ ਬਾਹਰ ਇਕ ਪਹਾੜ 'ਤੇ ਇਕ ਮੁਸਲਮਾਨ ਫ਼ਕੀਰ ਕੰਧਾਰੀ ਰਹਿੰਦਾ ਸੀ। ਅਜਿਹਾ ਜਾਪਦਾ ਹੈ ਕਿ ਉਹ ਕੱਟੜ ਮੁਸਲਮਾਨ ਸੀ। ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਉਸ ਨੂੰ ਵੀ ਮਿਲਣ ਗਏ। ਕੰਧਾਰੀ ਨੇ ਗੁਰੂ ਸਾਹਿਬ ਸਾਹਿਬ ਤੇ ਭਾਈ ਮਰਦਾਨਾ ਦਾ ਆਉਣਾ ਪਸੰਦ ਨਾ ਕੀਤਾ। ਹੋਰ ਤਾਂ ਹੋਰ ਉਸ ਨੇ ਭਾਈ ਮਰਦਾਨਾ ਨੂੰ ਪਾਣੀ ਵੀ ਪੀਣ ਨਾ ਦਿਤਾ। ਗੁਰੂ ਸਾਹਿਬ ਤੇ ਭਾਈ ਮਰਦਾਨਾ ਪਹਾੜ ਤੋਂ ਉਤਰ ਕੇ ਹੇਠਾਂ ਉਸ ਜਗਹ ਤੇ ਆ ਬੈਠੇ ਜਿੱਥੇ ਹੁਣ ਪਾਣੀ ਦਾ ਚਸ਼ਮਾ ਹੈ। ਇਕ ਰਿਵਾਇਤ ਮੁਤਾਬਿਕ ਇਹ ਚਸ਼ਮਾ ਗੁਰੂ ਨਾਨਕ ਸਾਹਿਬ ਨੇ ਪਰਗਟ ਕੀਤਾ ਸੀ। ਭਾਈ ਮਰਦਾਨਾ ਨੇ ਜਲ ਛਕਿਆ। ਗੁਰੂ ਸਾਹਿਬ ਨੇ ਉੱਥੇ ਬੈਠ ਕੇ ਕੀਰਤਨ ਸ਼ੁਰੂ ਕਰ ਦਿਤਾ। ਕੀਰਤਨ ਸੁਣਨ ਵਾਸਤੇ ਸਾਰੇ ਮੁਕਾਮੀ ਲੋਕ ਇਕਠੇ ਹੋ ਗਏ। ਸਾੜੇ ਵਿਚ ਆ ਕੇ ਕੰਧਾਰੀ ਨੇ ਪਹਾੜ ਤੋਂ ਇਕ ਵੱਡਾ ਸਾਰਾ ਪੱਥਰ ਗੁਰੂ ਸਾਹਿਬ ਵਲ ਰੇੜ੍ਹਿਆ। ਉਹ ਪੱਥਰ ਰਿੜ੍ਹਦਾ-ਰਿੜ੍ਹਦਾ ਉਸ ਜਗਹ ਦੇ ਨੇੜੇ ਪਹੁੰਚ ਗਿਆ ਜਿੱਥੇ ਗੁਰੂ ਸਾਹਿਬ ਬੈਠੇ ਸਨ। ਗੁਰੂ ਸਾਹਿਬ ਨੇ ਉਸ ਪੱਥਰ ਨੂੰ ਹੱਥ ਨਾਲ ਰੋਕ ਲਿਆ।

ਇਸ ਘਟਨਾ ਨੂੰ ਯਾਦਗਾਰੀ ਬਣਾਉਣ ਵਾਸਤੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਪੱਥਰ ਤੇ ਪੰਜਾ ਉਕਰਵਾ ਕੇ, ਉਸ ਨੂੰ ਚਸ਼ਮੇ ਦੇ ਨੇੜੇ ਰਖ ਦਿਤਾ ਤੇ ਉੱਥੇ ਇਕ ਗੁਰਦੁਆਰਾ ਬਣਾ ਦਿਤਾ। ਮਗਰੋਂ ਇਸ ਨੂੰ ਉੱਥੋਂ ਚੁਕ ਕੇ ਚਸ਼ਮੇ ਵਿਚ ਜੜ ਦਿਤਾ ਗਿਆ। ਸੰਨ 1835 ਵਿਚ ਜਰਮਨ ਦਾ ਇਕ ਯਾਤਰੀ ਬੈਰਨ ਚਾਰਲਸ ਹਿਊਗਲ ਇਸ ਜਗਹ ਤੋਂ ਲੰਘਿਆ ਸੀ। 27 ਦਿਸੰਬਰ 1835 ਤਕ ਇਹ ਪੱਥਰ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਲੀ ਜਗਹ ਦੇ ਨੇੜੇ ਪਿਆ ਸੀ। (ਇਸ ਦਾ ਜ਼ਿਕਰ ਹਿਊਗਲ ਨੇ ਆਪਣੀ ਕਿਤਾਬ Travels in Kashmir and Punjab ਵਿਚ ਕੀਤਾ ਹੈ)। ਗੁਰੂ ਨਾਨਕ ਸਾਹਿਬ ਦੇ ਪੰਜਾ ਸਾਹਿਬ ਜਾਣ ਅਤੇ ਪੰਜੇ ਨਾਲ ਪੱਥਰ ਰੋਕਣ ਵਾਲੀ ਸਾਖੀ ਨਾ ਤਾਂ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਹੈ ਤੇ ਨਾ ਹੀ ਭਾਈ ਮਨੀ ਸਿੰਘ ਦੇ ਨਾਂ ਨਾਲ ਜੋੜੀ ਜਾਂਦੀ ਜਨਮਸਾਖੀ ਵਿਚ। ਇੰਞ ਹੀ ਮਿਹਰਬਾਨ ਵਾਲੀ ਤੇ ਵਿਲਾਇਤ ਵਾਲੀ ਜਨਮਸਾਖੀਆਂ ਵੀ ਇਸ ਘਟਨਾ ਦਾ ਜ਼ਿਕਰ ਨਹੀਂ ਕਰਦੀਆਂ। ਬਾਲੇ ਵਾਲੀ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਅਤੇ ਕੰਧਾਰੀ ਫ਼ਕੀਰ ਦੇ ਮਿਲਣ ਦਾ ਜ਼ਿਕਰ ਹੈ ਪਰ ਉਹ ਘਟਨਾ ਵੀ ਹਸਨ ਅਬਦਾਲ ਪਿੰਡ ਵਿਚ ਨਹੀਂ ਦਿਖਾਈ ਗਈ।

ਇਸ ਸਾਖੀ ਦਾ ਲੇਖਾ ਜੋਖਾ ਕਰੀਏ ਤਾਂ ਇਹ ਸਿੱਟਾ ਨਿਕਲਦਾ ਹੈ ਕਿ ਹਸਨ ਅਬਦਾਲ ਵਾਲਾ ਚਸ਼ਮਾ ਕਈ ਹਜ਼ਾਰ ਸਾਲ ਪੁਰਾਣਾ ਹੈ। ਇੱਥੇ ਬੋਧੀਆਂ ਦਾ ਇਕ ਮਸ਼ਹੂਰ ਸੈਂਟਰ ਸੀ। ਅਜਿਹਾ ਜਾਪਦਾ ਹੈ ਕਿ ਗੁਰੂ ਨਾਨਕ ਸਾਹਿਬ ਆਪਣੇ ਮਿਸ਼ਨਰੀ ਦੌਰੇ ਵੇਲੇ ਇੱਥੇ ਆਏ ਸਨ ਅਤੇ ਉਨ੍ਹਾਂ ਨੇ ਮੁਸਲਮਾਨਾਂ ਤੋਂ ਇਲਾਵਾ ਬੋਧੀਆਂ ਅਤੇ ਆਮ ਲੋਕਾਂ ਨਾਲ ਵੀ ਧਰਮ ਚਰਚਾ ਕੀਤੀ ਸੀ। ਸਾਰਿਆਂ ਨੇ ਗੁਰੂ ਸਾਹਿਬ ਦੀ ਅਜ਼ਮਤ ਅੱਗੇ ਸਿਰ ਝੁਕਾਇਆ ਸੀ। ਉਦੋਂ ਵਲੀ ਕੰਧਾਰੀ, ਜੋ ਇਕ ਕਟੜ ਸ਼ੀਆ ਮੁਸਲਮਾਨ ਸੀ, ਨੇੜੇ ਦੀ ਪਹਾੜੀ ਦੇ ਉੱਪਰ ਰਹਿੰਦਾ ਸੀ। ਉਸ ਨੂੰ ਲੋਕਾਂ ਵੱਲੋਂ ਗੁਰੂ

ਨਾਨਕ ਸਾਹਿਬ ਦੀਆਂ ਸਿਫ਼ਤਾਂ ਪਸੰਦ ਨਾ ਆਈਆਂ ਤੇ ਉਸ ਨੇ ਉੱਪਰੋਂ ਇਕ ਵੱਡਾ ਸਾਰਾ ਪੱਥਰ ਗੁਰੂ ਸਾਹਿਬ ਦੇ ਬੈਠਣ ਦੀ ਜਗਹ ਵਲ ਰੇੜ੍ਹਿਆ। ਜਦੋਂ ਉਹ ਪੱਥਰ ਗੁਰੂ ਸਾਹਿਬ ਦੇ ਨੇੜੇ ਆਇਆ ਤਾਂ ਗੁਰੂ ਸਾਹਿਬ ਨੇ ਉਸ ਨੂੰ ਹੱਥ ਨਾਲ ਰੋਕ ਲਿਆ। ਮਗਰੋਂ ਰਿਵਾਇਤ ਦਾ ਰੂਪ ਬਦਲਦਾ ਗਿਆ ਤੇ ਗੁਰੂ ਨਾਨਕ ਸਾਹਿਬ ਦੀ ਹਸਨ ਅਬਦਾਲ ਦੀ ਫੇਰੀ ਨੂੰ ਯਾਦਗਾਰੀ ਬਣਾਉਣ ਵਾਸਤੇ ਮਹਾਰਾਜਾ ਰਣਜੀਤ ਸਿੰਘ ਨੇ ਇਥੇ ਗੁਰਦੁਆਰਾ ਬਣਾ ਦਿਤਾ ਅਤੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਪੱਥਰ ਤੇ ਪੰਜਾ ਵੀ ਉਕਰਵਾ ਦਿਤਾ। ਬਾਅਦ ਵਿਚ ਇਸ ਪੱਥਰ ਨੂੰ ਚਸ਼ਮੇ ਦੇ ਨਾਲ ਚਿਣਾਈ ਕਰ ਕੇ ਪੱਕਾ ਕਰ ਦਿਤਾ ਗਿਆ। ਅਜ ਉਹ ਪੱਥਰ ਗੁਰਦੁਆਰੇ ਦੀ ਹਦੂਦ 'ਚ ਵਗਣ ਵਾਲੇ ਚਸ਼ਮੇ ਦਾ ਇਕ ਹਿੱਸਾ ਹੀ ਨਜ਼ਰ ਆਉਂਦਾ ਹੈ।

ਭਾਵੇਂ ਬਹੁਤੇ ਤਵਾਰੀਖ਼ੀ ਸੋਮੇ ਗੁਰੂ ਨਾਨਕ ਸਾਹਿਬ ਦੀ ਫੇਰੀ ਦਾ ਜ਼ਿਕਰ ਨਹੀਂ ਕਰਦੇ ਪਰ ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਗੁਰੂ ਸਾਹਿਬ ਉੱਥੇ ਗਏ ਹੀ ਨਹੀਂ। ਮਹਾਰਾਜਾ ਰਣਜੀਤ ਸਿੰਘ ਨੇ ਕਿਸੇ ਰਿਵਾਇਤ ਕਰ ਕੇ ਹੀ ਇਹ ਗੁਰਦੁਆਰਾ ਬਣਾਇਆ ਹੋਵੇਗਾ। ਗੁਰੂ ਨਾਨਕ ਸਾਹਿਬ ਦੀ ਯਾਦ ਵਿਚ, ਬਾਰਾਮੂਲਾ ਤੋਂ ਪੰਜਾਬ ਦੇ ਰਸਤੇ ਵਿਚ, ਕਈ ਜਗਹ ਤੇ (ਉੜੀ, ਕੋਹਾਲਾ ਵਗੈਰਾ ਵਿਚ ਵੀ) ਗੁਰਦੁਆਰੇ ਬਣੇ ਹੋਏ ਹਨ। ਗੁਰੂ ਨਾਨਕ ਸਾਹਿਬ ਕਸ਼ਮੀਰ ਤੋਂ ਇਸੇ ਰਸਤੇ ਤੋਂ ਪੰਜਾਬ ਆਏ ਹੋਣਗੇ ਕਿਉਂਕਿ ਬਾਕੀ ਦੇ ਦੋਵੇਂ ਰਸਤੇ ਸਿਰਫ਼ ਗਰਮੀਆਂ ਵਿਚ ਹੀ ਖੁਲ੍ਹਦੇ ਹਨ ਤੇ ਸਾਲ ਦੇ ਬਾਕੀ ਸਾਰੇ ਮਹੀਨੇ ਬਰਫ਼ ਪੈਣ ਕਰ ਕੇ ਬੰਦ ਰਹਿੰਦੇ ਹਨ। ਇਸ ਕਰ ਕੇ, ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬ ਪਿੰਡ ਹਸਨ ਅਬਦਾਲ ਜ਼ਰੂਰ ਗਏ ਹੋਣਗੇ। ਇਕ ਹੋਰ ਰਿਵਾਇਤ ਮੁਤਾਬਿਕ, ਗੁਰੂ ਸਾਹਿਬ ਹਸਨ ਅਬਦਾਲ ਉਦੋਂ ਆਏ ਸਨ ਜਦੋਂ ਉਹ ਮੱਕਾ ਤੇ ਬਗਦਾਦ ਤੋਂ ਮੁੜੇ ਸਨ। ਹਸਨ ਅਬਦਾਲ ਉਦੋਂ ਇਕ ਵੱਡਾ ਨਗਰ ਸੀ। (ਜਦ 1674 ਵਿਚ ਅਫ਼ਗ਼ਾਨਾਂ ਨੇ ਬਗ਼ਾਵਤ ਕੀਤੀ ਸੀ ਤਾਂ ਔਰੰਗਜ਼ੇਬ ਉਸ ਨੂੰ ਦਬਾਉਣ ਵਾਸਤੇ ਆਪ ਫ਼ੌਜ ਲੈ ਕੇ ਆਇਆ ਸੀ ਤੇ 1676 ਤਕ, ਪੌਣੇ ਦੋ ਸਾਲ, ਇੱਥੇ ਰਿਹਾ ਸੀ)।

ਹਸਨ ਅਬਦਾਲ ਤੋਂ ਚਲ ਕੇ ਗੁਰੂ ਸਾਹਿਬ ਜ਼ਿਲਾ ਜਿਹਲਮ ਵਿਚ ਟਿੱਲਾ ਬਾਲ ਗੁੰਦਾਈ 'ਤੇ ਰੁਕੇ। ਇਥੇ ਜੋਗੀਆਂ ਦਾ ਇਕ ਵੱਡਾ ਡੇਰਾ ਸੀ। ਗੁਰੂ ਸਾਹਿਬ ਨੇ ਡੇਰੇ ਤੋਂ ਕੁਝ ਦੂਰ ਬੈਠ ਕੇ ਕੀਰਤਨ ਸ਼ੁਰੂ ਕਰ ਦਿਤਾ। ਜਦੋਂ ਜੋਗੀਆਂ ਦੇ ਮੁਖੀ ਨੂੰ ਪਤਾ ਲਗਾ ਤਾਂ ਉਹ ਉੱਥੇ ਪੁਜਾ ਅਤੇ ਗੁਰੂ ਸਾਹਿਬ ਨਾਲ ਧਰਮ ਚਰਚਾ ਕੀਤੀ। ਟਿੱਲਾ ਬਾਲ ਗੁੰਦਾਈ 'ਤੇ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ। ਉੱਥੇ ਇਕ ਪੱਥਰ ਤੇ ਗੁਰੂ ਸਾਹਿਬ ਦੇ ਪੈਰ ਦਾ ਪੰਜਾ ਉਕਰਵਾ ਕੇ (ਪੰਜਾ ਸਾਹਿਬ ਦੇ ਹੱਥ ਦੇ ਪੰਜੇ ਵਾਂਗ) ਗੁਰੂ ਸਾਹਿਬ ਦੀ ਫੇਰੀ ਦੀ ਯਾਦਗਾਰ ਦੀ ਨਿਸ਼ਾਨੀ ਵੀ ਰੱਖੀ ਹੋਈ ਸੀ। ਉਦੋਂ ਕਈ ਥਾਵਾਂ 'ਤੇ ਅਜਿਹੀਆਂ, ਪੈਰਾਂ ਅਤੇ ਹੱਥਾਂ ਦੀਆਂ, ਨਿਸ਼ਾਨੀਆਂ ਬਣਾ ਕੇ ਯਾਦ ਕਾਇਮ ਰਖਣ ਦਾ ਰਿਵਾਜ਼ ਹੁੰਦਾ ਸੀ।

ਟਿੱਲਾ ਬਾਲ ਗੁੰਦਾਈ ਦੇ ਨੇੜੇ ਹੀ ਰੋਹਤਾਸ ਦਾ ਕਿਲ੍ਹਾ ਹੈ। ਇਹ ਕਿਲ੍ਹਾ ਬਹੁਤ ਪੁਰਾਣਾ ਹੈ। (ਸ਼ਾਇਦ ਇਹ ਕਿਲ੍ਹਾ ਰਾਜਾ ਜੈ ਪਾਲ ਤੇ ਤਿਰਲੋਚਪਾਲ ਵੇਲੇ ਦਾ ਨੰਦਨਾ

ਵਾਲਾ ਕਿਲ੍ਹਾ ਹੀ ਹੋਵੇ) ਗੁਰੂ ਸਾਹਿਬ ਵੇਲੇ ਇਹ ਕਿਲ੍ਹਾ ਨਿੱਕਾ ਜਿਹਾ ਹੁੰਦਾ ਸੀ। ਇਸ ਨੂੰ ਸ਼ੇਰ ਸ਼ਾਹ ਸੂਰ ਨੇ ਧੋਖੇ ਨਾਲ ਕਬਜ਼ੇ ਵਿਚ ਲੈਣ ਮਗਰੋਂ ਸਵਾਰਿਆ ਅਤੇ ਵਧਾਇਆ ਸੀ। ਗੁਰੂ ਸਾਹਿਬ ਇਸ ਜਗਹ ਵੀ ਗਏ ਜਾਪਦੇ ਹਨ। ਕਿਲ੍ਹੇ ਦੇ ਨਾਲ ਹੀ ਇਕ ਚਸ਼ਮਾ ਹੈ। ਇਸ ਚਸ਼ਮੇ ਨੂੰ "ਚੋਹਾ ਬਾਬਾ ਨਾਨਕ" ਆਖਦੇ ਹਨ। 1947 ਤਕ ਚਸ਼ਮੇ ਦਾ ਇਹੀ ਨਾਂ ਚਲਦਾ ਸੀ। ਰੋਹਤਾਸ ਦਾ ਕਿਲ੍ਹਾ ਪਿੰਡ ਦੀਨਾ ਤੋਂ 5 ਕਿਲੋਮੀਟਰ ਦੂਰ ਹੈ। ਰੋਹਤਾਸ ਦਾ ਅਜੋਕਾ ਕਸਬਾ ਕਾਫ਼ੀ ਦੇਰ ਬਾਅਦ ਵਸਣਾ ਸ਼ੁਰੂ ਹੋਇਆ ਸੀ। ਪਹਿਲਾਂ ਇਥੇ ਸਿਰਫ਼ ਕਿਲ੍ਹਾ ਹੀ ਸੀ। ਮਾਤਾ ਸਾਹਿਬ ਕੌਰ (ਪਤਨੀ ਗੁਰੂ ਗੋਬਿੰਦ ਸਿੰਘ ਸਾਹਿਬ) ਦਾ ਜਨਮ ਵੀ ਏਥੇ ਹੋਇਆ ਸੀ। ਉਸ ਦੀ ਯਾਦ ਵਿਚ ਵੀ ਇਕ ਗੁਰਦੁਆਰਾ ਉਸ ਦੇ ਜੱਦੀ ਘਰ ਵਾਲੀ ਜਗਹ 'ਤੇ ਬਣਿਆ ਹੋਇਆ ਹੈ।

ਰੋਹਤਾਸ ਤੋਂ ਚਲ ਕੇ ਗੁਰੂ ਸਾਹਿਬ ਸਿਆਲਕੋਟ ਪੁੱਜੇ। ਸਿਆਲਕੋਟ ਦਾ ਨਾਂ ਪੰਦਰਵੀਂ ਸਦੀ ਤਕ 'ਸਲਕੋਟ' ਸੀ। ਕਿਸੇ ਜ਼ਮਾਨੇ ਵਿਚ ਇੱਥੇ ਰਾਜਾ ਸੱਲ (ਇਕ ਸੋਮੇ ਮੁਤਾਬਿਕ ਰਾਜਾ ਸਲਵਾਨ) ਦੀ ਹਕੂਮਤ ਸੀ ਤੇ ਉਸ ਦੇ ਨਾਂ 'ਤੇ ਹੀ ਇਸ ਕਸਬੇ ਦਾ ਨਾਂ ਪਿਆ ਸੀ। ਜਿਥੇ ਗੁਰੂ ਸਾਹਿਬ ਰੁਕੇ ਸਨ ਉੱਥੇ "ਗੁਰਦੁਆਰਾ ਬੇਰ ਸਾਹਿਬ" ਬਣਿਆ ਹੋਇਆ ਹੈ। ਜਿਸ ਬੇਰੀ ਹੇਠ ਗੁਰੂ ਸਾਹਿਬ ਬੈਠੇ ਸੀ ਉਹ ਅਜੇ ਵੀ ਮੌਜੂਦ ਹੈ।

**'ਮਰਣਾ ਸੱਚ ਤੇ ਜੀਣਾ ਝੂਠ' ਸਮਝਾਉਣਾ (ਸਿਆਲਕੋਟ ਵਿਚ ਭਾਈ ਮੂਲਾ ਨਾਲ ਮੇਲ)**

ਸਿਆਲਕੋਟ ਦਾ ਨਾਂ ਸਿੱਖ ਤਵਾਰੀਖ਼ ਵਿਚ, ਗੁਰੂ ਨਾਨਕ ਸਾਹਿਬ ਦੇ ਇਕ ਨਜ਼ਦੀਕੀ ਸਿੱਖ, ਭਾਈ ਮੂਲੇ ਕਰ ਕੇ ਵੀ ਜਾਣਿਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦੀ "ਮਰਣਾ ਸੱਚ ਤੇ ਜੀਣਾ ਝੂਠ" ਵਾਲੀ ਸਾਖੀ ਇਸੇ ਸਿਆਲਕੋਟ ਨਾਲ ਹੀ ਸਬੰਧ ਰਖਦੀ ਹੈ। ਰਿਵਾਇਤੀ ਸਾਖੀ ਮੁਤਾਬਿਕ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨਾ ਨੂੰ ਦੋ ਪੈਸੇ ਦੇ ਕੇ ਟੋਰਿਆ ਤੇ ਆਖਿਆ ਕਿ ਇਕ ਪੈਸੇ ਦਾ "ਸੱਚ" ਤੇ ਇਕ ਪੈਸੇ ਦਾ "ਝੂਠ" ਲੈ ਆਵੇ। ਭਾਈ ਮਰਦਾਨਾ ਨੇ ਬਹੁਤ ਸਾਰੇ ਦੁਕਾਨਦਾਰਾਂ ਨੂੰ ਪਰਖਿਆ। ਪਰ ਕਿਸੇ ਨੂੰ ਵੀ ਇਸ ਨੁਕਤੇ ਦੀ ਸਮਝ ਨਾ ਆਈ। ਅਖ਼ੀਰ, ਇਕ ਦੁਕਾਨਦਾਰ, ਜਿਸ ਦਾ ਨਾਂ ਮੂਲਾ ਸੀ, ਨੇ ਭਾਈ ਮਰਦਾਨਾ ਨੂੰ ਇਕ ਕਾਗ਼ਜ਼ 'ਤੇ "ਮਰਣਾ ਸੱਚ" ਅਤੇ ਦੂਜੇ ਕਾਗ਼ਜ਼ 'ਤੇ "ਜੀਣਾ ਝੂਠ" ਲਿਖ ਕੇ ਦੇ ਦਿਤਾ। ਦਰਅਸਲ, ਭਾਈ ਮੂਲਾ ਸਮਝ ਗਿਆ ਸੀ ਕਿ ਇਸ ਪਿੱਛੇ ਕੋਈ ਕੌਤਕ ਹੋਵੇਗਾ। ਇਸ ਕਰ ਕੇ ਭਾਈ ਮੂਲਾ ਆਪ ਵੀ ਭਾਈ ਮਰਦਾਨਾ ਦੇ ਪਿੱਛੇ ਚਲ ਪਿਆ। ਜਦੋਂ ਭਾਈ ਮੂਲਾ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਉਸ ਦਾ ਦਿਲ ਬੜਾ ਖ਼ੁਸ਼ ਹੋਇਆ। ਉਸ ਨੇ ਗੁਰੂ ਸਾਹਿਬ ਨਾਲ ਧਰਮ ਚਰਚਾ ਕੀਤੀ। ਉਹ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਗਿਆ। ਗੁਰੂ ਸਾਹਿਬ ਕੁਝ ਦਿਨ ਉੱਥੇ ਰਹੇ ਅਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਭਾਈ ਮੂਲਾ ਦਾ ਘਰ 'ਧਰਮਸਾਲ' ਬਣ ਗਿਆ। ਕੁਝ ਦਿਨ ਮਗਰੋਂ ਜਦ ਗੁਰੂ ਸਾਹਿਬ ਉੱਥੋਂ ਚੱਲਣ ਲੱਗੇ ਤਾਂ ਭਾਈ ਮੂਲਾ ਦੇ ਦਿਲ ਵਿਚ ਵੈਰਾਗ ਜਾਗਿਆ ਤੇ ਉਹ ਵੀ ਗੁਰੂ ਸਾਹਿਬ ਦੇ ਨਾਲ ਹੀ ਟੁਰ ਪਿਆ।

ਸਿਆਲਕੋਟ ਤੋਂ ਚਲ ਕੇ ਗੁਰੂ ਸਾਹਿਬ, ਭਾਈ ਮਰਦਾਨਾ ਅਤੇ ਭਾਈ ਮੂਲਾ ਇਕ ਪਿੰਡ ਵਿਚ ਰੁਕੇ। ਇਸ ਦਾ ਨਾਂ ਅਜ ਕਲ੍ਹ ਕੋਟਲਾ ਮੀਆਂ ਮਿੱਠਾ ਹੈ। ਇੱਥੇ ਇਕ ਦਰਵੇਸ਼ ਮੀਆਂ ਮਿੱਠਾ ਰਿਹਾ ਕਰਦਾ ਸੀ, ਜੋ ਕੱਟੜ ਮੁਸਲਮਾਨ ਸੀ। ਮੀਆਂ ਮਿੱਠਾ ਨੇ ਗੁਰੂ ਸਾਹਿਬ ਨਾਲ ਧਰਮ ਚਰਚਾ ਕੀਤੀ। ਮੀਆਂ ਮਿੱਠਾ ਨੇ ਗੁਰੂ ਨਾਨਕ ਸਾਹਿਬ ਨੂੰ ਆਖਿਆ ਕਿ ਰੱਬ ਤੋਂ ਬਾਅਦ ਸਿਰਫ਼ ਹਜ਼ਰਤ ਮੁਹੰਮਦ ਸਾਹਿਬ ਹੀ ਹਨ ਤੇ ਜੋ ਉਨ੍ਹਾਂ ਦਾ ਕਲਮਾ ਪੜ੍ਹੇਗਾ ਉਹੀ ਜੱਨਤ (ਸਵਰਗ) ਵਿਚ ਜਾਏਗਾ। ਇਸ 'ਤੇ ਗੁਰੂ ਸਾਹਿਬ ਨੇ ਆਖਿਆ ਕਿ ਰੱਬ ਦੀ ਦਰਗਹ ਵਿਚ ਉਹੀ ਕਬੂਲ ਹੋਵੇਗਾ ਜੋ ਸੱਚੇ ਦਿਲੋਂ ਰੱਬ ਨੂੰ ਹਾਸਿਲ ਕਰਨ ਦਾ ਇਰਾਦਾ ਕਰ ਕੇ ਸਚਿਆਰ ਦੇ ਰਸਤੇ ਤੇ ਅਮਲ ਕਰੇਗਾ। ਮੀਆਂ ਮਿੱਠਾ ਫੇਰ ਆਖਣ ਲਗਾ ਕਿ ਜਿਵੇਂ ਤੇਲ ਤੋਂ ਬਿਨਾਂ ਦੀਵਾ ਨਹੀਂ ਜਗਦਾ, ਉਵੇਂ ਹੀ ਰਸੂਲ ਤੋਂ ਬਿਨਾਂ ਨਿਜਾਤ ਨਹੀਂ ਹੁੰਦੀ ਤੇ ਰੱਬ ਨਾਲ ਮੇਲ ਨਹੀਂ ਹੁੰਦਾ। ਇਸ ਦੇ ਜਵਾਬ ਵਿਚ ਗੁਰੂ ਸਾਹਿਬ ਨੇ ਆਖਿਆ ਕਿ "ਰੂਹਾਨੀ ਇਲਮ" ਹਾਸਿਲ ਕਰਨ, "ਸੱਚ" ਦੀ ਪਛਾਣ ਕਰਨ, ਅਤੇ ਅਮਲੀ ਜ਼ਿੰਦਗੀ ਵਿਚ "ਸਚਿਆਰ" ਦਾ ਰਸਤਾ ਚੁਣਨ ਨਾਲ ਨਿਜਾਤ ਮਿਲਦੀ ਹੈ ਅਤੇ ਰੱਬ ਦੀ ਸਮਝ ਪੈਂਦੀ ਹੈ। ਗੁਰੂ ਸਾਹਿਬ ਨੇ ਇਕ ਸ਼ਬਦ ਉਚਾਰਿਆ:

*ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ॥ ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ॥ ਮਰਣਾ ਮੁਲਾ ਮਰਣਾ॥ ਭੀ ਕਰਤਾਰਹੁ ਡਰਣਾ॥ ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥ ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ॥ ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ॥ ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ॥ ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥ ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥* (ਇਹ ਸ਼ਬਦ ਗੁਰੂ ਸਾਹਿਬ ਵਿਚ ਸਫ਼ੇ 25 'ਤੇ ਦਰਜ ਹੈ)।

ਗੁਰੂ ਸਾਹਿਬ ਨੇ ਮੀਆਂ ਮਿੱਠਾ ਨੂੰ ਸਮਝਾਇਆ ਕਿ ਅਸਲ ਮੁਸਲਮਾਨ ਉਹ ਹੈ ਜਿਸ ਦੇ ਦਿਲ ਵਿਚ ਮਿਹਰ, ਸਿਦਕ, ਸਰਮ, ਸੀਲ, ਸੱਚ ਦੀ ਕਰਣੀ ਤੇ ਹੋਰ ਚੰਗੇ ਇਨਸਾਨੀ ਗੁਣ ਹਨ। ਇਹੀ ਮਸੀਤ ਹੈ, ਇਹੀ ਮੁਸੱਲਾ ਹੈ, ਇਹੀ ਕੁਰਾਨ ਪੜ੍ਹਨਾ ਹੈ, ਇਹੀ ਰੋਜ਼ੇ ਹਨ, ਇਹੀ ਕਾਬਾ ਹੈ, ਇਹੀ ਤਸਬੀ ਹੈ ਤੇ ਇਹੀ ਕਲਮਾ ਹੈ। ਇਹੀ ਅਸਲ ਰੂਹਾਨੀਅਤ ਹੈ :

*ਮਿਹਰ ਮਸੀਤਿ, ਸਿਦਕੁ ਮੁਸਲਾ, ਹਕ ਹਲਾਲੁ ਕੁਰਾਣੁ॥ ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ॥ ਕਰਣੀ ਕਾਬਾ, ਸਚੁ ਪੀਰੁ, ਕਲਮਾ ਕਰਮ ਨਿਵਾਜ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥ (ਸਫ਼ਾ 140)*

ਪੰਜਿ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ॥ ਪਹਿਲਾ ਸਚੁ ਹਲਾਲੁ ਦੁਇ, ਤੀਜਾ ਖੈਰ ਖੁਦਾਇ॥ ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥ ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ॥ ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ॥

*ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ॥ ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ॥ ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ॥ ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ॥ ਤਉ ਨਾਨਕ ਸਰਬ ਜੀਆ ਮਿਹਰੰਮਤਿ, ਹੋਇ ਤ ਮੁਸਲਮਾਣੁ ਕਹਾਵੈ॥ (ਸਫ਼ਾ 141)*

ਮੀਆਂ ਮਿੱਠਾ ਦੇ ਘਰ ਤੋਂ ਚਲ ਕੇ ਗੁਰੂ ਸਾਹਿਬ ਆਪਣੇ ਪਿੰਡ ਤਲਵੰਡੀ (ਹੁਣ ਨਾਨਕਾਣਾ ਸਾਹਿਬ) ਆ ਗਏ। ਗੁਰੂ ਸਾਹਿਬ ਨੇ ਭਾਈ ਮੂਲਾ ਦੀ ਪਛਾਣ ਆਪਣੇ ਘਰ ਵਾਲਿਆਂ ਤੇ ਪੁਰਾਣੇ ਦੋਸਤਾਂ ਨਾਲ ਕਰਵਾਈ। ਕੁਝ ਚਿਰ ਤਲਵੰਡੀ ਰਹਿ ਕੇ ਭਾਈ ਮੂਲਾ ਸਿਆਲਕੋਟ ਵਾਪਿਸ ਚਲਾ ਗਿਆ।

ਕੁਝ ਦਿਨ ਤਲਵੰਡੀ ਰਹਿਣ ਮਗਰੋਂ ਗੁਰੂ ਨਾਨਕ ਸਾਹਿਬ ਫੇਰ ਧਰਮ ਪਰਚਾਰ ਵਾਸਤੇ ਚਲ ਪਏ। ਇਸ ਵਾਰ ਉਹ ਸ਼ਾਇਦ ਸਭ ਤੋਂ ਪਹਿਲਾਂ ਸੁਲਤਾਨਪੁਰ ਹੀ ਗਏ ਸਨ। ਜਲੰਧਰ ਦਾ ਨਵਾਬ ਦੌਲਤ ਖ਼ਾਨ ਲੋਧੀ ਉਦੋਂ ਪੰਜਾਬ ਦਾ ਗਵਰਨਰ ਬਣ ਚੁਕਿਆ ਸੀ। ਭਾਵੇਂ ਉਹ ਵਧੇਰੇ ਕਰ ਕੇ ਲਾਹੌਰ ਹੀ ਰਹਿੰਦਾ ਸੀ ਪਰ ਕਦੇ-ਕਦੇ ਸੁਲਤਾਨਪੁਰ ਆ ਕੇ ਆਪਣੀ ਜਾਗੀਰ ਤੇ ਫੇਰਾ ਮਾਰ ਜਾਂਦਾ ਹੋਵੇਗਾ। ਇਸ ਵਾਰ ਉਸ ਦਾ ਮੇਲ ਗੁਰੂ ਨਾਨਕ ਸਾਹਿਬ ਨਾਲ ਹੋ ਗਿਆ। ਉਸ ਨੇ ਗੁਰੂ ਸਾਹਿਬ ਨਾਲ ਧਰਮ ਚਰਚਾ ਕੀਤੀ। ਅਜਿਹਾ ਜਾਪਦਾ ਹੈ ਕਿ ਇਸ ਵਾਰ ਦੌਲਤ ਖ਼ਾਨ ਲੋਧੀ ਨੇ ਜਾਂ ਕਿਸ ਮੁਸਲਮਾਣ ਪੀਰ-ਫ਼ਕੀਰ ਜਾਂ ਫਿਰ ਕਿਤੇ ਭਾਈ ਮਰਦਾਨੇ ਨੇ ਗੱਲ ਕੀਤੀ ਹੋਵੇਗੀ ਜਾਂ ਗੁਰੂ ਸਾਹਿਬ ਨੇ ਖ਼ੁਦ ਸੋਚਿਆ ਹੋਵੇਗਾ ਕਿ ਉਹ ਜੋਗੀਆਂ, ਬੋਧੀਆਂ, ਜੈਨੀਆਂ ਤੇ ਹਿੰਦੂਆਂ ਦੇ ਤੀਰਥਾਂ ਵਾਲੇ ਬਹੁਤੇ ਡੇਰਿਆਂ ਅਤੇ ਨਗਰਾਂ ਵਿੱਚ ਜਾ ਚੁਕੇ ਹਨ, ਤੇ ਹੁਣ ਮੱਕਾ, ਮਦੀਨਾ ਤੇ ਹੋਰ ਮੁਸਲਮ ਨਗਰਾਂ ਵਿਚ ਵੀ ਜਾਣਾ ਚਾਹੀਦਾ ਹੈ। ਉਨ੍ਹਾਂ ਦਿਨਾਂ ਵਿਚ ਕਈ ਮੁਸਲਮਾਣ ਹੱਜ ਕਰਨ ਵਾਸਤੇ ਮੱਕਾ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਉਥੇ ਪੁੱਜਣ ਵਾਲੇ ਹਜ਼ਾਰਾਂ ਲੋਕਾਂ ਨਾਲ ਧਰਮ-ਚਰਚਾ ਕਰਨ ਦੇ ਮੌਕੇ ਦਾ ਫ਼ਾਇਦਾ ਉਠਾਉਣ ਦੀ ਸੋਚ ਨਾਲ ਗੁਰੂ ਸਾਹਿਬ ਨੇ ਮੱਕਾ ਤੇ ਮਦੀਨਾ ਵਲ ਜਾਣ ਦਾ ਫ਼ੈਸਲਾ ਕਰ ਲਿਆ।

ਸੁਲਤਾਨਪੁਰ ਤੋਂ ਚਲ ਕੇ ਗੁਰੂ ਸਾਹਿਬ ਸ਼ਾਇਦ ਸਭ ਤੋਂ ਪਹਿਲਾਂ ਪਾਕਪਟਨ ਗਏ ਹੋਣਗੇ। ਇਕ ਸੋਮੇ ਮੁਤਾਬਿਕ ਆਪ ਪਾਕਪਟਨ ਵਿਚ ਪਹਿਲੋਂ ਵੀ ਆ ਚੁਕੇ ਸਨ। ਸ਼ੇਖ਼ ਫ਼ਰੀਦ ਦੀ ਗੱਦੀ ਤੇ ਉਨ੍ਹਾਂ ਦਿਨਾਂ ਵਿਚ ਸ਼ੇਖ਼ ਇਬਰਾਹੀਮ ਬੈਠਾ ਸੀ। ਪਾਕਪਟਨ ਵਿਚ ਆਪ ਨੇ ਗੁਰਬਾਣੀ ਦਾ ਕੀਰਤਨ ਕਰ ਕੇ ਸੁਣਾਇਆ। ਇਸ ਮਗਰੋਂ ਸ਼ੇਖ਼ ਫ਼ਰੀਦ ਦੇ ਚੇਲਿਆਂ ਨੇ ਕੀਰਤਨ ਕੀਤਾ। ਕੁਝ ਦਿਨ ਇੰਞ ਹੀ ਕੀਰਤਨ ਹੁੰਦਾ ਰਿਹਾ ਅਤੇ ਧਰਮ ਚਰਚਾ ਚਲਦੀ ਰਹੀ। ਪਾਕਪਟਨ ਵਿਚ ਆਪ ਕੁਝ ਦਿਨ ਰਹੇ ਤੇ ਫੇਰ ਅਗੇ ਚਲ ਪਏ। ਆਪ ਨੇ ਅਗਲਾ ਪੜਾਅ ਮੁਲਤਾਨ ਵਿਚ ਕੀਤਾ। ਮੁਲਤਾਨ ਵਿਚ ਉਨ੍ਹੀਂ ਦਿਨੀਂ ਬੜੇ ਪੀਰ ਫ਼ਕੀਰ ਰਹਿੰਦੇ ਸਨ। ਗੁਰੂ ਸਾਹਿਬ ਵੇਲੇ ਮੁਲਤਾਨ ਵਿਚ ਸ਼ੇਖ਼ ਬਹਾਉੱਦੀਨ ਜ਼ਕਰੀਆ ਕੁਰੈਸ਼ੀ ਦੀ ਗੱਦੀ ਦੀ ਬੜੀ ਮਾਨਤਾ

ਸੀ। ਉਸ ਦੀ ਮੌਤ 1266 ਵਿਚ ਹੋਈ ਸੀ। ਗੁਰੂ ਸਾਹਿਬ ਵੇਲੇ ਇਸ ਗੱਦੀ ਤੇ ਸ਼ੇਖ਼ ਬਹਾਉੱਦੀਨ ਦੀ ਕੁਲ ਵਿਚੋਂ ਇਕ ਬਹਾਉੱਦੀਨ ਮਖ਼ਦੂਮ ਬੈਠਾ ਸੀ। ਇਕ ਸੋਮੇ ਵਿੱਚ ਉਸ ਦਾ ਨਾਂ ਮਖ਼ਦੂਮ ਬਹਾਵਦੀਂ (ਬਹਾਉੱਦੀਨ ਦਾ ਛੋਟਾ ਰੂਪ) ਵੀ ਆਇਆ ਹੈ।

## ਮੁਲਤਾਨ ਜਾਣਾ

ਗੁਰੂ ਨਾਨਕ ਸਾਹਿਬ ਦੇ ਮੁਲਤਾਨ ਜਾਣ ਬਾਰੇ ਇਕ ਸਾਖੀ ਮਸ਼ਹੂਰ ਹੈ। ਜਦੋਂ ਗੁਰੂ ਸਾਹਿਬ ਮੁਲਤਾਨ ਗਏ ਤਾਂ ਉਥੋਂ ਦੇ ਪੀਰਾਂ ਫ਼ਕੀਰਾਂ ਨੇ ਗੁਰੂ ਸਾਹਿਬ ਨੂੰ ਦੁਧ ਦਾ ਨੱਕ-ਨੱਕ ਭਰਿਆ ਇਕ ਪਿਆਲਾ ਪੇਸ਼ ਕੀਤਾ। ਇਸ ਦਾ ਮਤਲਬ ਇਹ ਸੀ ਕਿ ਮੁਲਤਾਨ ਪਹਿਲੋਂ ਹੀ ਪੀਰਾਂ ਫ਼ਕੀਰਾਂ ਨਾਲ ਭਰਿਆ ਸ਼ਹਿਰ ਹੈ ਅਤੇ ਏਥੇ ਹੋਰ ਪੀਰ ਨਹੀਂ ਸਮਾਅ ਸਕਦਾ। ਗੁਰੂ ਨਾਨਕ ਸਾਹਿਬ ਨੇ ਇਕ ਫੁੱਲ ਦੀ ਪੱਤੀ ਉਸ ਦੁਧ ਉੱਤੇ ਟਿਕਾ ਦਿਤੀ। ਇਸ ਦਾ ਮਤਲਬ ਇਹ ਸੀ ਕਿ ਜੇ ਨੱਕੋ-ਨਕ ਭਰੇ ਦੁਧ ਦੇ ਪਿਆਲੇ ’ਤੇ ਇਕ ਫੁੱਲ ਦੀ ਪੱਤੀ ਟਿਕ ਸਕਦੀ ਹੈ ਤਾਂ ਪੀਰਾਂ ਫ਼ਕੀਰਾਂ ਦੇ ਸ਼ਹਿਰ ਵਿਚ ‘ਪੀਰਾਂ ਦਾ ਪੀਰ’ ਬਾਬਾ ਨਾਨਕ ਵੀ ਸੋਭ ਸਕਦਾ ਹੈ। ਮੁਲਤਾਨ ਵਿਚ ਗੁਰੂ ਨਾਨਕ ਸਾਹਿਬ ਅਤੇ ਬਹਾਉੱਦੀਨ ਮਖ਼ਦੂਮ ਵਿਚ ਕਈ ਵਾਰ ਧਰਮ ਚਰਚਾ ਹੋਈ। ਇਸ ਮੌਕੇ ’ਤੇ ਬਹੁਤ ਸਾਰੇ ਪੀਰ-ਫ਼ਕੀਰ ਵੀ ਚਰਚਾ ਵਿਚ ਸ਼ਾਮਿਲ ਹੋ ਕੇ ਰੂਹਾਨੀ ਇਲਮ ਦਾ ਅਨੰਦ ਲਿਆ ਕਰਦੇ ਸਨ। ਕੁਝ ਦਿਨ ਗੁਰੂ ਸਾਹਿਬ ਉੱਥੇ ਰਹੇ ਅਤੇ ਫੇਰ ਅੱਗੇ ਵਲ ਟੁਰ ਪਏ।

ਮੁਲਤਾਨ ਤੋਂ ਚਲ ਕੇ ਗੁਰੂ ਸਾਹਿਬ ਉੱਚ ਨਗਰ ਵਿਚ ਰੁਕੇ। ਉੱਚ ਨਗਰ ਵੀ ਮੁਸਲਮਾਨ ਪੀਰਾਂ ਫ਼ਕੀਰਾਂ ਦਾ ਸ਼ਹਿਰ ਮੰਨਿਆ ਜਾਂਦਾ ਸੀ। ਇਸ ਨਗਰ ਵਿਚ ਸਯਦ ਜਲਾਲ ਬੁਖ਼ਾਰੀ ਦੀ ਗੱਦੀ ਦੀ ਬੜੀ ਮਾਨਤਾ ਸੀ। ਉੱਥੇ ਗੁਰੂ ਸਾਹਿਬ ਜਲਾਲ ਬੁਖ਼ਾਰੀ ਦੇ ਗੱਦੀਦਾਰ ਸ਼ੇਖ਼ ਹਾਜੀ ਅਬਦੁਲ ਗ਼ੁਫ਼ਾਰੀ ਕੋਲ ਠਹਿਰੇ। ਉਸ ਨਾਲ ਗੁਰੂ ਸਾਹਿਬ ਨੇ ਧਰਮ ਚਰਚਾ ਕੀਤੀ। ਕੁਝ ਦਿਨ ਗੁਰੂ ਸਾਹਿਬ ਉੱਥੇ ਰਹੇ ਅਤੇ ਫੇਰ ਅੱਗੇ ਚਲ ਪਏ। ਉੱਚ ਨਗਰ ਵਿੱਚ 1947 ਤਕ ਗੁਰੂ ਨਾਨਕ ਸਾਹਿਬ ਦੀਆਂ ਖੜਾਵਾਂ, ਬੈਰਾਗਨ, ਪੱਥਰ ਦੇ ਕੜੇ, ਗੁਰਜ ਤੇ ਲੱਕੜ ਦੀ ਬੇੜੀ ਪਈਆਂ ਸਨ।

ਉੱਚ ਤੋਂ ਗੁਰੂ ਸਾਹਿਬ ਭਾਰਤ ਦੇ ਅਜੋਕੇ ਗੁਜਰਾਤ ਸੂਬੇ ਦੇ ਕੱਛ ਇਲਾਕੇ ਵਿਚ ਬਸਤਾ ਬੰਦਰ ਬੰਦਰਗਾਹ ’ਤੇ ਗਏ। ਅਜ ਕਲ੍ਹ ਇਸ ਦਾ ਨਾਂ ਲਖਪਤ ਹੈ ਤੇ ਹੁਣ ਇਹ ਇਕ ਉਜੜਿਆ ਹੋਇਆ ਕਸਬਾ ਹੈ। ਇੱਥੇ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਲਖਪਤ ਤੋਂ 15-20 ਕਿਲੋਮੀਟਰ ਦੂਰ ਪਿੰਡ ਕੁਰਿਆਲੀ ਵਿੱਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਅਤੇ “ਨਾਨਕਸਰ” ਨਾਂ ਦਾ ਸਰੋਵਰ ਵੀ ਸੀ। ਜਾਪਦਾ ਹੈ ਗੁਰੂ ਸਾਹਿਬ ਉੱਥੇ ਵੀ ਗਏ ਹੋਣਗੇ। ਕੁਰਿਆਲੀ ਤੋਂ ਆਪ ਸ਼ਾਇਦ ਮਿਆਨੀ ਵੀ ਗਏ ਹੋਣਗੇ।

ਏਥੋਂ ਚਲ ਕੇ ਗੁਰੂ ਸਾਹਿਬ ਹਿੰਗਲਾਜ ਗਏ। ਹਿੰਗਲਾਜ ਦੀ ਪਹਾੜੀ ’ਤੇ

ਹਿੰਦੂਆਂ ਦਾ ਇਕ ਪੁਰਾਣਾ ਮੰਦਰ ਸੀ। ਮੰਦਰ ਦੇ ਨੇੜੇ ਬੈਠ ਕੇ ਗੁਰੂ ਸਾਹਿਬ ਕੀਰਤਨ ਕਰਨ ਲਗ ਪਏ। ਕੀਰਤਨ ਦੀ ਆਵਾਜ਼ ਸੁਣ ਕੇ ਪੁਜਾਰੀ ਤੇ ਹੋਰ ਲੋਕ ਇਕਠੇ ਹੋ ਗਏ। ਉਨ੍ਹਾਂ ਗੁਰੂ ਸਾਹਿਬ ਨੂੰ ਪੁਛਿਆ, "ਤੁਸੀਂ ਕੌਣ ਹੋ?: ਬ੍ਰਾਹਮਣ, ਖੱਤਰੀ, ਵੈਸ਼ ਕਿ ਸ਼ੂਦਰ?" ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਨਸਾਨ ਦੀ ਪਛਾਣ ਜਨਮ ਨਾਲ ਨਹੀਂ ਬਲਕਿ ਉਸ ਦੇ ਅਮਲਾਂ ਅਤੇ ਕਰਤੂਤਾਂ ਤੋਂ ਹੁੰਦੀ ਹੈ। ਹਿੰਗਲਾਜ ਵਿਚ ਵੀ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਕੁਝ ਚਿਰ ਹਿੰਗਲਾਜ ਰੁਕਣ ਮਗਰੋਂ ਗੁਰੂ ਸਾਹਿਬ ਮੱਕੇ ਜਾਣ ਵਾਸਤੇ ਅੱਗੇ ਟੁਰ ਪਏ। ਅਜਿਹਾ ਜਾਪਦਾ ਹੈ ਕਿ ਇੱਥੋਂ ਗੁਰੂ ਸਾਹਿਬ ਨੇ ਬੇੜੀ ਰਾਹੀਂ ਸਫ਼ਰ ਕੀਤਾ ਹੋਏਗਾ। ਗੁਰੂ ਸਾਹਿਬ ਦੇ ਜ਼ਮਾਨੇ ਵਿਚ ਮੱਕੇ ਜਾਣ ਵਾਸਤੇ ਸੋਨ ਮਿਆਨੀ ਤੋਂ ਮਸਕਟ ਅਤੇ ਅਸਲ ਅਸਵਦ ਤਕ ਬੇੜੀ ਦਾ ਸਫ਼ਰ ਕੀਤਾ ਜਾਂਦਾ ਸੀ। ਅਸਲ ਅਸਵਦ ਜੱਦਾ ਤੋਂ ਤਕਰੀਬਨ 20 ਕਿਲੋਮੀਟਰ ਹੈ। ਗੁਰੂ ਨਾਨਕ ਸਾਹਿਬ, ਸ਼ਾਇਦ, ਅਸਲ਼ ਅਸਵਦ ਦੇ ਰਸਤੇ ਹੀ ਮੱਕਾ ਗਏ ਸਨ। ਗੁਰੂ ਨਾਨਕ ਸਾਹਿਬ ਦਸੰਬਰ 1518 ਵਿਚ ਮੱਕਾ ਪੁੱਜੇ ਸਨ। ਉਸ ਸਾਲ ਹੱਜ 20 ਦਸੰਬਰ ਨੂੰ ਸੀ।

## ਮੱਕਾ ਵਿਚ 'ਰੱਬ ਹਰ ਥਾਂ ਮੌਜੂਦ ਹੈ' ਸਮਝਾਉਣਾ

ਗੁਰੂ ਨਾਨਕ ਸਾਹਿਬ ਦੀ ਮੱਕਾ ਫੇਰੀ ਬਾਰੇ ਦੋ ਸਾਖੀਆਂ ਬਹੁਤ ਮਸ਼ਹੂਰ ਹਨ। ਪਹਿਲੀ ਸਾਖੀ ਇਹ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਉੱਚ ਤੋਂ ਮੱਕੇ ਵਲ ਚਲੇ ਸਨ ਤਾਂ ਮੁਲਤਾਨ ਦੇ ਮਖ਼ਦੂਮ ਬਹਾਉੱਦੀਨ ਅਤੇ ਉੱਚ ਦੇ ਹਾਜੀ ਅਬਦੁਲ ਬੁਖ਼ਾਰੀ ਵੀ ਉਨ੍ਹਾਂ ਨਾਲ ਸੱਖਰ ਤਕ ਆਏ ਸਨ। ਉਹ ਦੋਵੇਂ ਖ਼ੁਸ਼ਕੀ ਦੇ ਰਸਤੇ ਤੋਂ (ਈਰਾਨ, ਈਰਾਕ ਦੇ ਰਸਤੇ) ਮੱਕੇ ਗਏ ਸਨ ਤੇ ਗੁਰੂ ਨਾਨਕ ਸਾਹਿਬ ਸਮੁੰਦਰ ਦੇ ਰਸਤੇ ਬੇੜੀ ਰਾਹੀਂ ਮੱਕੇ ਗਏ। ਬੇੜੀ ਰਾਹੀਂ ਮੱਕੇ ਦਾ ਸਫ਼ਰ ਛੇਤੀ ਤੈਅ ਹੋ ਜਾਂਦਾ ਹੈ। ਸੋ, ਗੁਰੂ ਸਾਹਿਬ ਪਹਿਲੋਂ ਪਹੁੰਚ ਗਏ ਅਤੇ ਦੋਵੇਂ ਮੁਸਲਮਾਨ ਗੱਦੀਦਾਰ ਮਗਰੋਂ ਪੁੱਜੇ। ਗੁਰੂ ਨਾਨਕ ਸਾਹਿਬ ਨੂੰ ਪਹਿਲੋਂ ਪੁੱਜਾ ਵੇਖ ਕੇ ਉਨ੍ਹਾਂ ਨੇ ਇਹ ਸਮਝਿਆ ਕਿ ਗੁਰੂ ਨਾਨਕ ਸਾਹਿਬ ਕਿਸੇ ਗ਼ੈਬੀ ਤਾਕਤ ਨਾਲ ਉੱਡ ਕੇ ਮੱਕੇ ਪੁਜੇ ਹਨ।

ਦੂਜੀ ਸਾਖੀ ਮੁਤਾਬਿਕ ਗੁਰੂ ਨਾਨਕ ਸਾਹਿਬ ਰਾਤ ਸੌਣ ਵੇਲੇ ਕਾਅਬੇ ਵਲ ਪੈਰ ਕਰ ਕੇ ਸੌਂ ਗਏ। ਤੜਕੇ ਜਦੋਂ ਜੀਵਣ ਨਾਂ ਦੇ ਇਕ ਹਾਜੀ ਨੇ ਗੁਰੂ ਸਾਹਿਬ ਨੂੰ ਕਾਅਬੇ ਵਲ ਪੈਰ ਕਰ ਕੇ ਸੁੱਤੇ ਵੇਖਿਆ ਤਾਂ ਉਸ ਨੇਂ ਪੈਰ ਨਾਲ ਗੁਰੂ ਸਾਹਿਬ ਨੂੰ ਹਿਲਾਇਆ ਅਤੇ ਆਖਿਆ ਕਿ ਤੁਸੀਂ ਰੱਬ ਦੇ ਘਰ ਵਲ ਪੈਰ ਕਰ ਕੇ ਸੁੱਤੇ ਪਏ ਹੋ। ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਇਸਲਾਮ ਤਾਂ ਕਹਿੰਦਾ ਹੈ ਕਿ ਖ਼ੁਦਾ ਤਾਂ ਉੱਲ-ਆਲਮੀਨ (ਸਾਰੇ ਪਾਸੇ ਮੌਜੂਦ) ਹੈ। ਪਰ ਫਿਰ ਵੀ ਜੇ ਤੁਹਾਡਾ ਦਿਲ ਨਹੀਂ ਮੰਨਦਾ ਤਾਂ ਭਾਈ ਮੇਰੇ ਪੈਰ ਉਸ ਪਾਸੇ ਵਲ ਕਰ ਦੇ ਜਿਸ ਪਾਸੇ ਖ਼ੁਦਾ ਦਾ ਘਰ ਨਹੀਂ। ਇਸ ਤੇ ਜੀਵਣ ਨੇ ਗੁਰੂ ਸਾਹਿਬ ਦੇ ਪੈਰ ਫੜ ਕੇ ਸਚਮੁਚ ਦੂਜੇ ਪਾਸੇ ਕਰ ਦਿੱਤੇ। ਗੁਰੂ

ਸਾਹਿਬ ਨੇ ਜੀਵਣ ਨੂੰ ਪੁਛਿਆ ਕਿ ਜਿਸ ਪਾਸੇ ਵਲ ਮੇਰੇ ਪੈਰ ਕੀਤੇ ਹਨ ਕੀ ਉਸ ਪਾਸੇ ਵੱਲ ਰਬ ਨਹੀਂ ਹੈ? ਜੀਵਣ ਕੋਲ ਕੋਈ ਜਵਾਬ ਨਹੀਂ ਸੀ। ਅਖ਼ੀਰ ਜੀਵਣ ਨੇ ਹਥਿਆਰ ਸੁਟ ਦਿਤੇ ਤੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗੀ। ਗੁਰੂ ਸਾਹਿਬ ਨੇ ਹਾਜ਼ਰ ਲੋਕਾਂ ਨੂੰ ਕੁਰਾਨ 'ਚੋਂ ਇਕ ਆਇਤ ਸੁਣਾ ਕੇ ਸਮਝਾਇਆ ਕਿ 'ਰੱਬ ਉਲ ਆਲਮੀਨ' (ਹਰ ਥਾਂ ਮੌਜੂਦ) ਹੈ। ਇਸ ਘਟਨਾ ਨੂੰ 'ਮੱਕਾ ਫੇਰਨਾ' ਆਖ ਕੇ ਯਾਦ ਕੀਤਾ ਜਾਂਦਾ ਹੈ।

ਇਸ ਕੌਤਕ ਮਗਰੋਂ ਲੋਕ ਗੁਰੂ ਸਾਹਿਬ ਦੇ ਦੁਆਲੇ ਜੁੜ ਗਏ ਅਤੇ ਧਰਮ ਚਰਚਾ ਕਰਨ ਲਗ ਪਏ। ਉਨ੍ਹਾਂ 'ਚੋਂ ਇਕ ਨੇ ਪੁਛਿਆ ਕਿ "ਕਿਤਾਬ" (ਫ਼ਿਲਾਸਫ਼ੀ) ਮੁਤਾਬਿਕ (ਫ਼ਲਸਫ਼ੇ ਮੁਤਾਬਿਕ) ਹਿੰਦੂ ਵੱਡਾ ਹੈ ਕਿ ਮੁਸਲਮਾਨ? ਗੁਰੂ ਨਾਨਕ ਸਾਹਿਬ ਨੇ ਆਖਿਆ ਕਿਸੇ ਵੀ ਧਰਮ ਵਾਲੇ ਮਾਂ-ਬਾਪ ਦੇ ਘਰ ਜੰਮ ਪੈਣ ਨਾਲ ਆਦਮੀ ਛੋਟਾ ਜਾਂ ਵੱਡਾ ਨਹੀਂ ਹੁੰਦਾ। ਜੋ ਇਨਸਾਨ ਸੱਚ ਦੇ ਰਸਤੇ 'ਤੇ ਚਲਦਾ ਹੈ, ਧਰਮ 'ਤੇ ਪੂਰਾ ਅਮਲ ਕਰਦਾ ਹੈ ਅਤੇ ਸੱਚ ਦੀ ਜ਼ਿੰਦਗੀ ਜੀਂਦਾ ਹੈ, ਉਹੀ ਵੱਡਾ ਹੈ। ਸਿਰਫ਼ ਬਾਹਰੀ ਪਹਿਰਾਵਾ ਰਖਣਾ ਤੇ ਕਰਮ ਕਾਂਡ ਧਰਮ ਨਹੀਂ। ਅਸਲ ਧਰਮ ਹੈ: ਸੱਚ ਦੀ ਜ਼ਿੰਦਗੀ ਜੀਣਾ।

ਗੁਰੂ ਨਾਨਕ ਸਾਹਿਬ ਕੁਝ ਦਿਨ ਮੱਕੇ ਰਹੇ ਤੇ ਫੇਰ ਮਦੀਨੇ ਵਲ ਚਲੇ ਗਏ। ਅਜਿਹਾ ਜਾਪਦਾ ਹੈ ਕਿ ਉਹ ਆਪ ਸ਼ਹਿਰ ਦੇ ਅੰਦਰ ਨਹੀਂ ਗਏ ਤੇ ਉਨ੍ਹਾਂ ਭਾਈ ਮਰਦਾਨਾ ਨੂੰ ਮਦੀਨੇ ਦੀ ਜ਼ਿਆਰਤ ਕਰਨ ਵਾਸਤੇ ਭੇਜ ਦਿੱਤਾ ਹੋਵੇਗਾ। ਗੁਰੂ ਨਾਨਕ ਸਾਹਿਬ ਦੀ ਮਦੀਨੇ ਸ਼ਹਿਰ 'ਚ ਜਾਣ ਜਾਂ ਉੱਥੇ ਧਰਮ ਚਰਚਾ ਕਰਨ ਜਾਂ ਕਿਸੇ ਹੋਰ ਘਟਨਾ ਦਾ ਕਿਸੇ ਸੋਮੇ ਵਿਚ ਜ਼ਿਕਰ ਨਹੀਂ ਮਿਲਦਾ। ਇੱਥੋਂ ਗੁਰੂ ਸਾਹਿਬ ਪੰਜਾਬ ਵਲ ਵਾਪਿਸ ਚਲ ਪਏ। ਗੁਰੂ ਸਾਹਿਬ ਨੇ ਇਸ ਵਾਰ ਸਮੁੰਦਰ ਦੀ ਬਜਾਏ ਖ਼ੁਸ਼ਕੀ ਦਾ ਰਾਹ ਚੁਣਿਆ। ਮੌਜੂਦਾ ਕੁਵੈਤ ਦੇ ਇਲਾਕੇ ਵਿਚੋਂ ਲੰਘਦੇ ਹੋਏ ਗੁਰੂ ਸਾਹਿਬ ਬਗਦਾਦ ਦੇ ਸ਼ਹਿਰ ਬਸਰਾ ਪੁਜੇ। ਕੁਝ ਚਿਰ ਬਸਰਾ ਰੁਕਣ ਮਗਰੋਂ ਆਪ ਕਰਬਲਾ ਹੁੰਦੇ ਹੋਏ ਬਗਦਾਦ ਵਲ ਚਲ ਪਏ। ਮੱਕਾ ਤੋਂ ਮਦੀਨਾ ਤਕਰੀਬਨ 480 ਕਿਲੋਮੀਟਰ ਹੈ, ਮਦੀਨਾ ਤੋਂ ਬਸਰਾ ਕੋਈ 1000 ਕਿਲੋਮੀਟਰ ਹੈ ਤੇ ਬਸਰਾ ਤੋਂ ਕਰਬਲਾ 250 ਕਿਲੋਮੀਟਰ। ਕਰਬਲਾ ਤੋਂ ਬਗਦਾਦ ਸਿਰਫ਼ 100 ਕਿਲੋਮੀਟਰ ਹੈ। ਬਗਦਾਦ ਵਿਚ ਉਨ੍ਹੀਂ ਦਿਨੀਂ ਈਰਾਨ ਦੇ ਬਾਦਸ਼ਾਹ ਸਫ਼ਵੀ ਸ਼ਾਹ ਇਸਮਾਈਲ ਦੀ ਹਕੂਮਤ ਸੀ। ਉਹ ਬੜਾ ਧੱਕਾ-ਖੋਰ ਸ਼ੀਆ ਮੁਸਲਮਾਨ ਸੀ। ਸਾਰੇ ਲੋਕ ਉਸ ਤੋਂ ਬਹੁਤ ਦੁਖੀ ਸਨ।

**ਗੁਰੂ ਸਾਹਿਬ ਬਗ਼ਦਾਦ ਵਿਚ (*ਲੱਖਾਂ ਪਾਤਾਲ ਤੇ ਲੱਖਾਂ ਆਸਮਾਨ*)**

ਬਗਦਾਦ ਪਹੁੰਚ ਕੇ ਗੁਰੂ ਸਾਹਿਬ ਸ਼ਹਿਰ ਦੇ ਬਾਹਰ ਉਸ ਜਗਹ ਰੁਕੇ ਜਿਥੇ ਅਜ ਕਲ੍ਹ ਬਗਦਾਦ ਦਾ ਰੇਲਵੇ ਸਟੇਸ਼ਨ ਹੈ। ਇਸ ਦੇ ਨੇੜੇ ਹੀ ਇਕ ਪੁਰਾਣਾ ਕਬਰਿਸਤਾਨ ਵੀ ਹੈ। ਗੁਰੂ ਸਾਹਿਬ ਨੇ ਕੁਝ ਚਿਰ ਅਰਾਮ ਕਰਨ ਮਗਰੋਂ ਕੀਰਤਨ ਸ਼ੁਰੂ ਕਰ ਦਿਤਾ। ਕੀਰਤਨ ਦੀ ਆਵਾਜ਼ 'ਤੇ ਲੋਕ ਇਕੱਠੇ ਹੋ ਗਏ। ਗੁਰੂ ਸਾਹਿਬ ਨੇ ਸ਼ਬਦ ਗਾਂਵਿਆ:

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।...*

ਕੀਰਤਨ ਦੀ ਆਵਾਜ਼ ਸੁਣ ਕੇ ਕਈ ਲੋਕ ਇਕੱਠੇ ਹੋ ਗਏ। ਇਨ੍ਹਾਂ ਵਿਚ ਇਕ ਸਿਆਣਾ ਮੁਸਲਮਾਨ ਪੀਰ ਦਸਤਗੀਰ ਵੀ ਸੀ। ਗੁਰੂ ਸਾਹਿਬ ਦੇ ਇਸ ਸਲੋਕ ਤੇ ਪੀਰ ਦਸਤਗੀਰ ਨੇ ਗੁਰੂ ਸਾਹਿਬ ਨਾਲ ਚਰਚਾ ਕੀਤੀ। ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਜਿਵੇਂ ਇਸਲਾਮ ਆਖਦਾ ਹੈ ਕਿ ਰੱਬ ਸਤਵੇਂ ਆਸਮਾਨ ਤੇ ਰਹਿੰਦਾ ਹੈ, ਇਸ ਨਾਲ ਤਾਂ ਰੱਬ ਦੀ ਤਾਕਤ ਦੀ ਹੱਦ ਬੰਨ੍ਹੀ ਜਾਂਦੀ ਹੈ, ਯਾਨਿ ਜੇ ਰੱਬ ਸਤਵੇਂ ਆਸਮਾਨ 'ਤੇ ਹੈ ਤਾਂ ਉਹ ਹਰ ਥਾਂ ਮੌਜੂਦ ਨਹੀਂ ਹੋ ਸਕਦਾ। ਜਦ ਕਿ ਰੱਬ ਦੀ ਮੌਜੂਦਗੀ ਤੇ ਰੱਬ ਦੀ ਤਾਕਤ ਨੂੰ ਮਿੱਥਿਆ ਨਹੀਂ ਜਾ ਸਕਦਾ। ਗੁਰੂ ਸਾਹਿਬ ਨੇ ਉਸ ਨੂੰ ਇਹ ਵੀ ਸਮਝਾਇਆ ਕਿ ਸਿਰਫ਼ ਸੱਤ ਆਸਮਾਨ ਨਹੀਂ ਹਨ, ਇਹ ਤਾਂ ਲੱਖਾਂ (ਬੇਅੰਤ) ਆਸਮਾਨ ਤੇ ਪਾਤਾਲ ਹਨ। ਪੀਰ ਦਸਤਗੀਰ ਨੇ ਦੂਜਾ ਨੁਕਤਾ ਸੰਗੀਤ (ਕੀਰਤਨ) ਦਾ ਉਠਾਇਆ। ਉਹ ਆਖਣ ਲਗਾ ਕਿ ਇਸਲਾਮ ਵਿਚ ਸਰੋਦ (ਸੰਗੀਤ) ਮਨ੍ਹਾ ਹੈ। ਗੁਰੂ ਸਾਹਿਬ ਨੇ ਉਸ ਨੂੰ ਦੱਸਿਆ ਕਿ ਰੱਬ ਦੀ ਮਹਿਮਾ ਗਾਉਣ ਵਾਸਤੇ ਤਾਂ ਕੀਰਤਨ ਰੂਹਾਨੀ ਖ਼ੁਰਾਕ ਹੈ। ਇਸਲਾਮ ਸਰੋਦ ਨੂੰ ਇਸ ਕਰ ਕੇ ਮਨ੍ਹਾ ਕਰਦਾ ਹੈ ਕਿ ਇਹ ਸ਼ਹਿਵਤ ਤੇ ਹੋਰ ਬੁਰਾਈਆਂ ਵਲ ਟੋਰਦਾ ਹੈ। ਰੱਬ ਦੀ ਮਹਿਮਾ ਵਾਸਤੇ ਕੀਰਤਨ ਨੂੰ ਆਮ ਸਰੋਦ ਨਾਲ ਨਹੀਂ ਮੇਲਣਾ ਚਾਹੀਦਾ। ਇਸ 'ਤੇ ਪੀਰ ਦਸਤਗੀਰ ਦੀ ਤਸੱਲੀ ਹੋਈ। ਪੀਰ ਦਸਤਗੀਰ ਨੇ ਗੁਰੂ ਸਾਹਿਬ ਦੀ ਅਜ਼ਮਤ ਅੱਗੇ ਸਿਰ ਝੁਕਾਇਆ। ਉਨ੍ਹਾਂ ਦਿਨਾਂ ਵਿਚ ਬਹਿਲੋਲ ਨਾਂ ਦਾ ਇਕ ਫਕੀਰ ਵੀ ਉੱਥੇ ਰਹਿੰਦਾ ਸੀ। ਉਸ ਨੇ ਗੁਰੂ ਸਾਹਿਬ ਦੀ ਸਿੱਖੀ ਧਾਰਨ ਕੀਤੀ। ਇਕ ਸੋਮੇ ਮੁਤਾਬਿਕ ਬਹਿਲੋਲ, ਉਸ ਮਗਰੋਂ 60 ਸਾਲ ਤਕ ਜਿਊਂਦਾ ਰਿਹਾ ਅਤੇ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਅਤੇ ਉਨ੍ਹਾਂ ਦੀ ਅਜ਼ਮਤ ਦਾ ਪਰਚਾਰ ਕਰਦਾ ਰਿਹਾ। ਉਸ ਨੇ ਗੁਰੂ ਸਾਹਿਬ ਦੀ ਯਾਦ ਵਿੱਚ ਇਕ ਥੜ੍ਹਾ ਬਣਾਇਆ ਤੇ ਇਕ ਪੱਥਰ ਉਕਰਵਾ ਕੇ ਉੱਥੇ ਲਾ ਦਿਤਾ। ਹੁਣ ਉੱਥੇ ਮੌਜੂਦ ਨਹੀਂ ਹੈ। ਉਸ ਉੱਤੇ ਤੁਰਕੀ ਜ਼ਬਾਨ ਵਿੱਚ ਉਕਰੀ ਇਬਾਰਤ ਦਾ ਪੰਜਾਬੀ ਤਰਜਮਾ ਇੰਞ ਹੈ:

"ਵੇਖੋ ਮਹਾਨ ਰੱਬ ਨੇ ਮੁਰਾਦ ਪੂਰੀ ਕੀਤੀ। ਬਾਬਾ ਨਾਨਕ ਦਰਵੇਸ਼ ਵਾਸਤੇ ਨਵੀਂ ਇਮਾਰਤ ਤਿਆਰ ਹੋਈ। ਇਸ ਦੇ ਬਣਾਉਣ ਵਿੱਚ ਸੱਤ ਰੱਬੀ ਦਰਵੇਸ਼ਾਂ ਨੇ ਮਦਦ ਕੀਤੀ। ਖ਼ੁਸ਼ਨਸੀਬ ਚੇਲੇ ਨੇ ਜ਼ਮੀਨ 'ਚੋਂ ਪਾਣੀ ਦਾ ਨਵਾਂ ਪਰਵਾਹ ਚਲਾਇਆ।"

ਇਸ ਪੱਥਰ ਤੇ 927 ਹਿਜਰੀ ਦੀ ਤਾਰੀਖ ਉਕਰੀ ਹੋਈ ਹੈ। 927 ਹਿਜਰੀ ਚਾਲੂ ਕੈਲੰਡਰ ਦਾ 1520 ਸੰਨ੍ਹ ਬਣਦਾ ਹੈ। 1518 ਵਿੱਚ ਹੱਜ 20 ਦਸੰਬਰ ਨੂੰ ਸੀ। ਮੱਕਾ ਤੋਂ ਬਗ਼ਦਾਦ ਪੈਦਲ ਜਾਣ ਵਾਸਤੇ ਸਵਾ ਕੁ ਸਾਲ ਲਗ ਜਾਣਾ ਮਾਮੂਲੀ ਗੱਲ ਹੈ। ਇਸ ਕਰ ਕੇ ਗੁਰੂ ਨਾਨਕ ਸਾਹਿਬ ਬਗਦਾਦ ਵਿਚ 1520 ਦੀਆਂ ਗਰਮੀਆਂ ਵਿਚ ਪਹੁੰਚੇ ਹੋਣਗੇ। ਕਿਹਾ ਜਾਂਦਾ ਹੈ ਕਿ ਅਜ ਕਲ੍ਹ ਵੀ ਇਰਾਕ ਵਿਚ ਇਕ ਫ਼ਿਰਕਾ ਅਜਿਹਾ ਹੈ ਜੋ ਗੁਰੂ ਨਾਨਕ ਸਾਹਿਬ ਨੂੰ ਆਪਣਾ ਪੀਰ ਮੰਨਦੇ ਹਨ। ਉਹ ਲੋਕ ਦਾੜ੍ਹੀ ਕੇਸ ਵੀ ਰਖਦੇ ਹਨ ਤੇ ਆਪਣੇ ਆਪ ਨੂੰ ਮੁਸਲਮਾਨ ਵੀ ਨਹੀਂ ਮੰਨਦੇ। ਉਨ੍ਹਾਂ ਵਿਚੋਂ

ਬਹੁਤੇ ਸੁਨਿਆਰ ਦਾ ਕੰਮ ਕਰਦੇ ਹਨ। ਹੋ ਸਕਦਾ ਹੈ ਕਿ ਇਹ ਲੋਕ ਭਾਈ ਬਹਿਲੋਲ ਦੀ ਔਲਾਦ ਵਿਚੋਂ ਹੋਣ ਜਾਂ ਉਸ ਦੇ ਪਰਚਾਰ ਸਦਕਾ ਸਿਖ ਸਜੇ ਹੋਣ।

ਕੁਝ ਦਿਨ ਬਗਦਾਦ ਵਿਚ ਠਹਿਰਣ ਮਗਰੋਂ ਗੁਰੂ ਨਾਨਕ ਸਾਹਿਬ ਈਰਾਨ ਦੇ ਸ਼ਹਿਰ ਤਬਰੇਜ਼ ਗਏ। ਫਿਰ ਮਸ਼ਹਦ 'ਚੋਂ ਲੰਘਦੇ ਆਪ ਬਲਖ਼ ਸ਼ਹਿਰ ਵਿਚ ਪੁੱਜੇ। ਇਕ ਪੁਰਾਣੀ ਅਖਾਉਣ ਵਿਚ ਬਲਖ਼ ਨੂੰ "ਜੋ ਸੁੱਖ ਛੱਜੂ ਦੇ ਚੁਬਾਰੇ, ਨਾ ਉਹ ਬਲਖ਼ ਨਾ ਬੁਖ਼ਾਰੇ" ਵਿਚ ਚੇਤੇ ਕੀਤਾ ਜਾਂਦਾ ਹੈ। ਇਸ ਤੋਂ ਜਾਪਦਾ ਹੈ ਕਿ ਕਦੇ ਬਲਖ਼ ਬੜਾ ਖ਼ੁਸ਼ਹਾਲ ਨਗਰ ਸੀ। ਅਜ ਕਲ੍ਹ ਇਸ ਨੂੰ ਵਜ਼ੀਰਾਬਾਦ ਆਖਦੇ ਹਨ। ਕੁਝ ਚਿਰ ਬਲਖ਼ ਵਿਚ ਰੁਕਣ ਮਗਰੋਂ ਗੁਰੂ ਨਾਨਕ ਸਾਹਿਬ ਅਫ਼ਗਾਨਿਸਤਾਨ ਦੀ ਰਾਜਧਾਨੀ ਕਾਬਲ ਵਲ ਟੁਰ ਪਏ। ਕਾਬਲ ਨੂੰ ਬਾਬਰ ਨੇ 1518 ਵਿੱਚ ਜਿਤਿਆ ਸੀ। 1520 ਵਿਚ ਉੱਥੇ ਉਸੇ ਦੀ ਹਕੂਮਤ ਸੀ। ਕਾਬਲ ਵਿਚ ਪਾਨ ਚੌਕ ਜ਼ੁੱਬਾ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਸੀ। 1947 ਤੋਂ ਮਗਰੋਂ ਅਫ਼ਗਾਨ ਹਕੂਮਤ ਨੇ ਇਕ ਸੜਕ ਬਣਾਉਣ ਵੇਲੇ ਇਸ ਨੂੰ ਢਾਹ ਦਿੱਤਾ ਸੀ। ਮਗਰੋਂ ਸਿੱਖਾਂ ਨੇ ਇਕ ਨਵਾਂ ਗੁਰਦੁਆਰਾ ਬਣਾਇਆ। (*ਕਮਿਊਨਿਸਟਾਂ ਅਤੇ ਤਾਲਿਬਾਨ ਦੀ ਹਕੂਮਤ ਮਗਰੋਂ ਏਥੋਂ ਬਹੁਤ ਸਿੱਖ ਇੰਗਲੈਂਡ, ਪਾਕਿਸਤਾਨ, ਭਾਰਤ ਤੇ ਹੋਰ ਦੇਸ਼ਾਂ ਵਿਚ ਚਲੇ ਗਏ ਸਨ*)।

ਕੁਝ ਦਿਨ ਕਾਬਲ ਵਿਚ ਰੁਕਣ ਮਗਰੋਂ ਗੁਰੂ ਨਾਨਕ ਸਾਹਿਬ ਪਿਸ਼ਾਵਰ ਵਲ ਚਲ ਪਏ। ਪਿਸ਼ਾਵਰ ਜਾਣ ਵਾਸਤੇ ਗੁਰੂ ਸਾਹਿਬ ਨੇ ਕੁਰਮ ਦਰਿਆ ਪਾਰ ਕੀਤਾ ਹੋਵੇਗਾ। ਇਕ ਸੋਮੇ ਮੁਤਾਬਿਕ ਇੱਥੇ ਗੁਰੂ ਨਾਨਕ ਸਾਹਿਬ ਦਾ ਸਭ ਤੋਂ ਵਧੀਆ ਸਾਥੀ, ਆਪਣੇ ਜ਼ਮਾਨੇ ਦਾ ਸਭ ਤੋਂ ਵੱਡਾ-ਸੰਗੀਤਕਾਰ, ਭਾਈ ਮਰਦਾਨਾ ਚੜ੍ਹਾਈ ਕਰ ਗਿਆ। ਗੁਰੂ ਸਾਹਿਬ ਨੇ ਆਪਣੀ ਹੱਥੀਂ ਭਾਈ ਮਰਦਾਨਾ ਨੂੰ ਦਫ਼ਨਾਇਆ। ਭਾਈ ਮਰਦਾਨਾ ਨੂੰ ਜਿਸ ਜਗਹ (ਸ਼ਾਹਕੋਟ ਪਿੰਡ) ਦਫ਼ਨਾਇਆ ਗਿਆ ਸੀ, ਉਸ ਦੇ ਨੇੜੇ ਭਾਈ ਮਰਦਾਨਾ ਦੀ ਯਾਦ ਵਿੱਚ ਇਕ ਗੁਰਦੁਆਰਾ ਵੀ ਬਣਿਆ ਹੋਇਆ ਸੀ। ਪਰ ਬਹੁਤੇ ਤਵਾਰੀਖ਼ੀ ਸੋਮੇ ਇਹ ਮੰਨਦੇ ਹਨ ਕਿ ਭਾਈ ਮਰਦਾਨੇ ਦੀ ਮੌਤ, ਇਸ ਤੋਂ ਕਈ ਸਾਲ ਮਗਰੋਂ, ਕਰਤਾਰਪੁਰ ਵਿੱਚ ਹੋਈ ਸੀ। ਕਾਬਲ ਤੋਂ ਪਿਸ਼ਾਵਰ ਦੇ ਰਸਤੇ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਪੇਵਾੜ ਨਗਰ ਅਤੇ ਇਕ ਗੁਰਦੁਆਰਾ ਪਾਰਚਿਨਾਰ ਤੋਂ ਕੋਈ ਪੰਜ-ਛੇ ਕਿਲੋਮੀਟਰ ਦੂਰ, ਪਿੰਡ ਮੌਲਾਨਾ ਵਿਚ ਵੀ ਬਣਿਆ ਹੋਇਆ ਸੀ।

ਕੁਰਮ ਦਰਿਆ ਪਾਰ ਕਰ ਕੇ ਗੁਰੂ ਨਾਨਕ ਸਾਹਿਬ ਪੇਸ਼ਾਵਰ ਪੁਜੇ। ਕੁਝ ਦਿਨ ਇੱਥੇ ਰਹਿਣ ਮਗਰੋਂ ਆਪ ਗੋਰਖ ਹਟੜੀ ਗਏ। ਗੋਰਖ ਹਟੜੀ ਉਨ੍ਹਾਂ ਦਿਨਾਂ ਵਿਚ ਜੋਗੀਆਂ ਦਾ ਇਕ ਮਸ਼ਹੂਰ ਸੈਂਟਰ ਸੀ। ਇੱਥੇ ਇਕ ਬੜਾ ਵੱਡਾ, ਕੋਈ 30 ਕੁ ਮੀਟਰ ਉੱਚਾ, ਪਿੱਪਲ ਦਾ ਦਰਖ਼ਤ ਸੀ। ਕਿਸੇ ਜ਼ਮਾਨੇ ਵਿਚ ਇਹ ਬੋਧੀਆਂ ਦਾ ਇਕ ਵੱਡਾ ਸੈਂਟਰ ਸੀ। ਬੋਧੀਆਂ ਦੇ ਜ਼ਵਾਲ ਮਗਰੋਂ ਇਸ ਜਗਹ ਤੇ ਗੋਰਖਪੰਥੀ ਜੋਗੀਆਂ ਨੇ ਵੀ ਆਪਣਾ ਡੇਰਾ ਬਣਾ ਲਿਆ ਸੀ। ਗੋਰਖ ਹਟੜੀ ਵਿਚ ਜੋਗੀਆਂ ਨੇ ਗੁਰੂ

ਸਾਹਿਬ ਨਾਲ ਗ੍ਰਹਿਸਤੀ ਤੇ ਉਦਾਸੀ ਨੁਕਤਿਆਂ ਬਾਰੇ ਧਰਮ ਚਰਚਾ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਦੁਨੀਆਂ ਛੱਡ ਦੇਣਾ ਧਰਮ ਨਹੀਂ ਹੈ; ਧਰਮ ਦਾ ਰਸਤਾ ਤਾਂ 'ਵਿਚੇ ਗ੍ਰਹਿਸਤ ਉਦਾਸ' ਵਾਲਾ ਹੈ। ਅਸਲ ਧਰਮ ਹੈ: 'ਦੁਨੀਆਂ ਵਿਚ ਰਹਿੰਦਿਆਂ ਮਾਇਆ ਜਾਲ ਤੋਂ ਦਿਲਗੀਰ' ਰਹਿਣਾ। ਕੁਝ ਚਿਰ ਗੋਰਖ ਹਟੜੀ ਰਹਿਣ ਮਗਰੋਂ ਗੁਰੂ ਨਾਨਕ ਸਾਹਿਬ ਅੱਗੇ ਚਲ ਪਏ। ਗੋਰਖ ਹਟੜੀ ਵਿਚ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਹੁੰਦਾ ਸੀ।

## ਸੈਦਪੁਰ (ਏਮਨਾਬਾਦ) ਵਿਚ ਬਾਬਰ ਦੇ ਹਮਲੇ ਦਾ ਹਾਲ ਵੇਖਣਾ

ਗੋਰਖ ਹਟੜੀ ਤੋਂ ਚਲ ਕੇ ਗੁਰੂ ਸਾਹਿਬ ਸੈਦਪੁਰ (ਹੁਣ ਏਮਨਾਬਾਦ) ਰੁਕੇ। ਇੱਥੇ ਗੁਰੂ ਸਾਹਿਬ ਦੇ ਮੁਰੀਦ ਭਾਈ ਲਾਲੋ ਤੇ ਭਾਈ ਭਾਗੋ ਰਹਿੰਦੇ ਸਨ। ਜਦੋਂ ਗੁਰੂ ਸਾਹਿਬ ਸੈਦਪੁਰ ਪਹੁੰਚੇ ਤਾਂ ਸ਼ਹਿਰ ਉਜਾੜ ਬਣਿਆ ਪਿਆ ਸੀ। ਜਦੋਂ ਬਾਬਰ ਨੇ ਹਮਲਾ ਕੀਤਾ ਤਾਂ ਇਸ ਸ਼ਹਿਰ ਦੇ ਪਠਾਣ ਹਾਕਮਾਂ ਨੇ ਬਾਬਰ ਦਾ ਟਾਕਰਾ ਕੀਤਾ ਪਰ ਹਾਰ ਗਏ। ਬਾਬਰ ਨੇ ਇਸ ਸ਼ਹਿਰ ਨੂੰ ਜਿੱਤਣ ਮਗਰੋਂ ਲੁੱਟਿਆ ਅਤੇ ਬਾਅਦ ਵਿਚ ਤਬਾਹ ਕਰ ਦਿਤਾ ਸੀ। ਸਾਰੇ ਅਹਿਲਕਾਰ, ਅਮੀਰ ਤੇ ਹਾਕਮ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿਚ ਸੁਟ ਦਿਤੇ ਸਨ। ਏਸ ਹਾਲਤ ਬਾਰੇ ਗੁਰੂ ਨਾਨਕ ਸਾਹਿਬ ਨੇ ਦੋ ਸ਼ਬਦ ਲਿਖੇ। ਕੁਝ ਲੇਖਕਾਂ ਵੱਲੋਂ ਇਨ੍ਹਾਂ ਸ਼ਬਦਾਂ ਨੂੰ ਗ਼ਲਤੀ ਨਾਲ *'ਬਾਬਰ ਵਾਣੀ'* ਲਿਖਿਆ ਜਾਂਦਾ ਹੈ।:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥ (ਸਫ਼ਾ 722)*

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ਕਰਤਾ ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥ ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥ ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ*

*ਵਡਿਆਈ॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥ ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥ (ਸਫ਼ਾ 360)*

ਇਕ ਰਿਵਾਇਤ ਮੁਤਾਬਿਕ ਬਾਬਰ ਦੇ ਹੁਕਮ ਨਾਲ ਗੁਰੂ ਨਾਨਕ ਸਾਹਿਬ ਨੂੰ ਵੀ ਗ੍ਰਿਫ਼ਤਾਰ ਕੀਤਾ ਗਿਆ ਪਰ ਮਗਰੋਂ ਬਾਬਰ ਨੇ ਇਸ ਨੂੰ ਗ਼ਲਤ ਮਹਿਸੂਸ ਕਰ ਕੇ ਆਪ ਨੂੰ ਛੇਤੀ ਹੀ ਰਿਹਾ ਕਰ ਦਿਤਾ ਸੀ (ਪਰ ਇਹ ਸਹੀ ਨਹੀਂ ਜਾਪਦਾ ਕਿਉਂਕਿ ਗੁਰੂ ਨਾਨਕ ਸਾਹਿਬ ਬਾਬਰ ਦੇ ਹਮਲੇ ਤੋਂ ਕਾਫ਼ੀ ਮਹੀਨੇ ਮਗਰੋਂ ਸੈਦਪੁਰ ਪੁੱਜੇ ਸਨ)। ਸੈਦਪੁਰ ਨੂੰ ਮਗਰੋਂ ਸ਼ੇਰ ਸ਼ਾਹ ਸੂਰ ਨੇ ਫੇਰ ਵਸਾਇਆ ਤੇ ਇਸ ਦਾ ਨਾਂ ਸ਼ੇਰਗੜ੍ਹ ਰਖਿਆ ਸੀ। 1582 ਵਿੱਚ ਇਸ ਨੂੰ ਅਕਬਰ ਦੇ ਇਕ ਅਹਿਲਕਾਰ ਮੁਹੰਮਦ ਅਮੀਨ ਨੇ ਮੁੜ ਆਬਾਦ ਕੀਤਾ ਤੇ ਐਮਨਾਬਾਦ ਰਖਿਆ)। ਗੁਰੂ ਨਾਨਕ ਸਾਹਿਬ ਕੁਝ ਦਿਨ ਉੱਥੇ ਰਹੇ ਅਤੇ ਫੇਰ ਆਪਣੇ ਪਿੰਡ ਤਲਵੰਡੀ ਮੁੜ ਆਏ।

## ਉਦਾਸੀਆਂ (ਧਰਮ ਪ੍ਰਚਾਰ ਦੌਰਿਆਂ) ਮਗਰੋਂ ਕਰਤਾਰਪੁਰ ਵਸਾਉਣਾ

ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਅਕਤੂਬਰ 1507 ਤੋਂ ਸ਼ੁਰੂ ਹੋ ਕੇ 1515 ਤਕ, ਦੂਜੀ ਉਦਾਸੀ 1516 ਤੋਂ 1517 ਤਕ ਅਤੇ ਤੀਜੀ 1517 ਤੋਂ 1521-22 ਤਕ ਚਲੀ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਤਿੰਨਾਂ ਉਦਾਸੀਆਂ ਵਿਚ 14 ਸਾਲ ਤੋਂ ਵਧੇਰੇ ਸਮਾਂ ਧਰਮ ਪਰਚਾਰ ਦੇ ਸਫ਼ਰ ਵਿੱਚ ਬਿਤਾਇਆ। ਕੁਝ ਸੋਮੇ, ਗੁਰੂ ਸਾਹਿਬ ਦੀ ਪਹਿਲੀ ਉਦਾਸੀ 1507 ਤੋਂ 1515 ਤਕ ਅਤੇ ਦੂਜੀ 1517 ਤੋਂ 1522 ਤਕ ਮੰਨਦੇ ਹਨ। ਕੁਝ ਹੋਰ ਸੋਮੇ ਪਹਿਲੀ ਉਦਾਸੀ 1507 ਤੋਂ 1510 ਅਤੇ ਦੂਜੀ 1511 ਤੋਂ 1516 ਤਕ ਮੰਨਦੇ ਹਨ। ਉਹ ਗੁਰੂ ਸਾਹਿਬ ਦੀਆਂ 1521-22 ਤਕ ਚਾਰ ਉਦਾਸੀਆਂ ਅਤੇ ਮਗਰੋਂ ਦੇ ਫੁਟਕਲ ਸਫ਼ਰਾਂ ਨੂੰ ਪੰਜਵੀਂ ਉਦਾਸੀ ਮੰਨਦੇ ਹਨ। ਵੱਖ-ਵੱਖ ਜਨਮਸਾਖੀਆਂ ਵਿਚ ਵੱਖ-ਵੱਖ ਸੰਨ ਦਿਤੇ ਹੋਣ ਕਰ ਕੇ ਭੁਲੇਖਾ ਲਗਣਾ ਕੁਦਰਤੀ ਹੀ ਸੀ। ਕੁਝ ਵੀ ਹੋਵੇ, ਸਾਰੇ ਸੋਮੇ ਇਹ ਮੰਨਦੇ ਹਨ ਕਿ ਮੱਕੇ ਮਦੀਨੇ ਮਗਰੋਂ 1522 ਵਿਚ ਗੁਰੂ ਨਾਨਕ ਸਾਹਿਬ ਨੇ ਆਪਣੀਆਂ ਲੰਮੀਆਂ ਉਦਾਸੀਆਂ ਖ਼ਤਮ ਕਰ ਦਿਤੀਆਂ ਸਨ ਤੇ ਉਦਾਸੀਆਂ ਵਾਲਾ ਪਹਿਰਾਵਾ ਉਤਾਰ ਦਿਤਾ ਸੀ। ਇਸ ਦੀ ਤਾਈਦ ਭਾਈ ਗੁਰਦਾਸ ਨੇ ਵੀ ਆਪਣੀ ਪਹਿਲੀ ਵਾਰ ਦੀ 38ਵੀਂ ਪਉੜੀ ਵਿਚ ਕੀਤੀ ਹੈ:

***ਫਿਰਿ ਬਾਬਾ ਆਇਆ ਕਰਤਾਰਪੁਰਿ, ਭੇਖੁ ਉਦਾਸੀ ਸਗਲ ਉਤਾਰਾ।***
***ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ।***

1522 ਵਿਚ ਵਾਪਿਸ ਮੁੜਨ ਮਗਰੋਂ ਗੁਰੂ ਨਾਨਕ ਸਾਹਿਬ ਕੁਝ ਦਿਨ ਤਲਵੰਡੀ ਰਹੇ ਸਨ ਅਤੇ ਫੇਰ ਆਪਣੇ ਸਹੁਰਿਆਂ ਦੇ ਪਿੰਡ ਪੱਖੋਕੇ ਵਲ ਗਏ। ਪੱਖੋਕੇ ਰਾਵੀ ਦੇ ਦੂਜੇ ਕੰਢੇ 'ਤੇ ਸੀ। ਰਾਵੀ ਦੇ ਇਸ ਕੰਡੇ 'ਤੇ ਉਜਾੜ ਜਗਹ ਸੀ। ਗੁਰੂ ਸਾਹਿਬ ਨੂੰ ਉਹ ਜਗਹ ਪਸੰਦ ਆ ਗਈ। ਆਪ ਨੇ ਉੱਥੇ ਨਵਾਂ ਪਿੰਡ ਵਸਾਉਣ ਦਾ ਫੈਸਲਾ

ਕੀਤਾ। ਏਥੇ ਦੋਦਾ ਗੋਤ ਦਾ ਇਕ ਜੱਟ ਰਹਿੰਦਾ ਸੀ। ਉਹ ਅਤੇ ਉਸ ਦੀ ਘਰਵਾਲੀ ਗੁਰੂ ਸਾਹਿਬ ਨੂੰ ਦੁੱਧ ਛਕਾਇਆ ਕਰਦੇ ਸਨ। ਗੁਰੂ ਸਾਹਿਬ ਕੁਝ ਦਿਨ ਉੱਥੇ ਰਹੇ। ਕੁਝ ਚਿਰ ਮਗਰੋਂ ਉਨ੍ਹਾਂ ਉਹ ਜ਼ਮੀਨ ਖ਼ਰੀਦ ਲਈ ਅਤੇ ਇੱਥੇ ਰਹਿਣਾ ਸ਼ੁਰੂ ਕੀਤਾ। ਉਨ੍ਹਾਂ ਨੇ ਇਸ ਦਾ ਨਾਂ "ਕਰਤਾਰਪੁਰ" ਰਖਿਆ। ਜਦੋਂ ਲਾਹੌਰ ਦੇ ਭਾਈ ਦੁਨੀ ਚੰਦ ਨੂੰ ਇਹ ਪਤਾ ਲਗਾ ਤਾਂ ਉਹ ਵੀ ਕਰਤਾਰਪੁਰ ਆਇਆ। ਉਸ ਨੇ ਆਪਣੇ ਖ਼ਰਚ 'ਤੇ ਸੰਗਤਾਂ ਵਾਸਤੇ ਸਰਾਂ ਵੀ ਬਣਵਾ ਦਿਤੀ। ਹੌਲੀ ਹੌਲੀ ਕਰਤਾਰਪੁਰ 'ਚ ਬਹੁਤ ਸਾਰੇ ਸਿੱਖ ਵੀ ਆ ਕੇ ਏਥੇ ਰਹਿਣ ਲਗ ਪਏ।

ਇਕ ਦਿਨ ਦਰਿਆ ਦੇ ਦੂਜੇ ਪਾਰ ਦੇ ਪਿੰਡ ਪੱਖੋਕੇ ਦਾ ਚੌਧਰੀ ਅਜਿੱਤਾ ਰੰਧਾਵਾ ਗੁਰੂ ਨਾਨਕ ਸਾਹਿਬ ਕੋਲ ਆਇਆ। ਭਾਈ ਅਜਿੱਤਾ ਰੰਧਾਵਾ ਨੇ ਗੁਰੂ ਨਾਨਕ ਸਾਹਿਬ ਨਾਲ ਧਰਮ ਚਰਚਾ ਕੀਤੀ। ਪਹਿਲੀ ਬੈਠਕ ਵਿੱਚ ਹੀ ਭਾਈ ਅਜਿੱਤਾ ਰੰਧਾਵਾ ਗੁਰੂ ਸਾਹਿਬ ਦਾ ਸਿੱਖ ਬਣ ਗਿਆ। (ਅੱਜ ਕਲ੍ਹ ਪੱਖੋਕੇ ਪਿੰਡ ਡੇਰਾ ਬਾਬਾ ਨਾਨਕ ਦਾ ਹਿੱਸਾ ਹੈ)।

## ਉਬਾਰੇ ਖ਼ਾਨ ਤੇ ਅਬਦੁਲ ਰਹਿਮਾਨ ਨਾਮ ਮੇਲ

ਭਾਵੇਂ ਗੁਰੂ ਨਾਨਕ ਸਾਹਿਬ ਵੱਡੀਆਂ ਉਦਾਸੀਆਂ ਕਰ ਆਏ ਸਨ ਅਤੇ ਹੁਣ ਕਰਤਾਰਪੁਰ ਹੀ ਰਹਿਣ ਲਗ ਪਏ ਸਨ; ਪਰ ਫਿਰ ਵੀ ਉਹ ਆਲੇ ਦੁਆਲੇ ਦੇ ਇਲਾਕੇ ਵਿੱਚ ਧਰਮ ਪ੍ਰਚਾਰ ਵਾਸਤੇ ਜਾਂਦੇ ਰਹਿੰਦੇ ਸਨ। ਇਕ ਦਿਨ ਆਪ ਰਾਵੀ ਦਰਿਆ ਪਾਰ ਕਰ ਕੇ ਬਟਾਲਾ ਵਲ ਗਏ। ਰਸਤੇ ਵਿਚ ਆਪ ਪਿੰਡ ਜੌੜੀਆਂ ਵਿਚ ਰੁਕੇ। ਉੱਥੇ ਉਬਾਰੇ ਖ਼ਾਨ ਨਾਂ ਦਾ ਇਕ ਪਠਾਣ ਗੁਰੂ ਸਾਹਿਬ ਨੂੰ ਮਿਲਿਆ। ਉਹ ਪੁੱਛਣ ਲਗਾ, ਬਾਬਾ ਜੀ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ? ਗੁਰੂ ਸਾਹਿਬ ਨੇ ਦਸਿਆ ਕਿ ਅਸੀਂ ਨਾ ਹਿੰਦੂ ਹਾਂ ਨਾ ਮੁਸਲਮਾਨ। ਸਾਰੀ ਦੁਨੀਆਂ ਰੱਬ ਦੀ ਬਣਾਈ ਹੋਈ ਹੈ। ਸਾਨੂੰ ਸਿਰਫ਼ ਉਸ "ਰੱਬ ਦੇ ਬੰਦੇ" ਹੀ ਬਣਨਾ ਚਾਹੀਦਾ ਹੈ। ਚੰਗੇ ਇਨਸਾਨ ਬਣਨਾ ਸਾਡਾ ਪਹਿਲਾ ਫ਼ਰਜ਼ ਹੈ ਅਤੇ ਇਹੀ ਸੱਚਾ ਧਰਮ ਹੈ। ਭਾਈ ਉਬਾਰੇ ਖ਼ਾਨ ਗੁਰੂ ਸਾਹਿਬ ਦਾ ਮੁਰੀਦ ਬਣ ਗਿਆ। ਉਹ ਜਿਥੇ ਵੀ ਜਾਂਦਾ ਗੁਰੂ ਸਾਹਿਬ ਦੀ ਸੋਭਾ ਕਰਦਾ। ਇਸੇ ਪਿੰਡ ਵਿੱਚ ਅਬਦੁਲ ਰਹਿਮਾਨ ਨਾਂ ਦਾ ਇਕ ਹੋਰ ਮੁਸਲਮਾਨ ਵੀ ਰਹਿੰਦਾ ਸੀ। ਉਹ ਇਕ ਵੱਡਾ ਜ਼ਮੀਂਦਾਰ ਸੀ। ਉਸ ਨੂੰ ਪਸੰਦ ਨਹੀਂ ਸੀ ਕਿ ਉਬਾਰੇ ਖ਼ਾਨ ਕਿਸੇ ਗ਼ੈਰ-ਮੁਸਲਮਾਨ ਦੀ ਸਿਫ਼ਤ ਕਰੇ। ਇਕ ਦਿਨ ਅਬਦੁਲ ਰਹਿਮਾਨ ਵੀ ਗੁਰੂ ਸਾਹਿਬ ਕੋਲ ਆਇਆ ਅਤੇ ਉਸ ਨੇ ਵੀ ਉਹ ਸਵਾਲ ਕੀਤਾ ਕਿ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ? ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ ਅਸੀਂ ਨਾ ਹਿੰਦੂ ਹਾਂ ਤੇ ਨਾ ਮੁਸਲਮਾਨ। ਅਸੀਂ ਸਿਰਫ਼ ਇੱਕ ਰੱਬ ਦੀ ਇਬਾਦਤ ਕਰਨ ਵਾਲੇ ਹਾਂ। ਉਸ ਵਾਹਿਗੁਰੂ ਨੇ ਸਾਰੀ ਦੁਨੀਆਂ ਆਪਣੇ ਨੂਰ ਨਾਲ ਬਣਾਈ ਹੈ। ਸਾਨੂੰ ਤਾਂ ਹਰ ਸ਼ਖ਼ਸ ਵਿਚ ਵਾਹਿਗੁਰੂ ਦਾ ਨੂਰ ਹੀ ਨਜ਼ਰ ਆਉਂਦਾ ਹੈ। ਗੁਰੂ ਸਾਹਿਬ ਦੀ ਸੰਗਤ ਵਿਚ ਬੈਠਣ ਮਗਰੋਂ ਭਾਈ ਅਬਦੁਲ ਰਹਿਮਾਨ ਵੀ ਗੁਰੂ ਸਾਹਿਬ ਦਾ ਸਿੱਖ ਬਣ ਗਿਆ।

## ਅਚਲ ਵਟਾਲਾ ਵਿਚ ਸਿੱਧਾਂ ਨਾਲ ਚਰਚਾ

ਕਰਤਾਰਪੁਰ ਰਹਿੰਦਿਆਂ ਇਕ ਵਾਰ ਗੁਰੂ ਸਾਹਿਬ ਅਚਲ ਵਟਾਲਾ ਵੀ ਗਏ। ਅਚਲ ਵਟਾਲਾ, ਬਟਾਲਾ ਕਸਬੇ ਤੋਂ 6 ਕੁ ਕਿਲੋਮੀਟਰ ਦੂਰ, ਮੌਜੂਦਾ ਬਟਾਲਾ-ਜਲੰਧਰ ਰੋਡ 'ਤੇ ਹੈ। ਉਨ੍ਹਾਂ ਦਿਨਾਂ ਵਿਚ ਇੱਥੇ ਸਿੱਧ ਜੋਗੀਆਂ ਦਾ ਬੜਾ ਵੱਡਾ ਡੇਰਾ ਸੀ। ਜੋਗੀਆਂ ਤੋਂ ਪਹਿਲਾਂ ਉੱਥੇ ਨੇੜੇ ਹੀ ਇਕ ਸ਼ਿਵ ਮੰਦਰ ਵੀ ਸੀ। (ਮਗਰੋਂ ਔਰੰਗਜ਼ੇਬ ਨੇ ਇਸ ਮੰਦਰ ਦੇ ਬੁਤ ਤੁੜਵਾ ਕੇ ਮੰਦਰ ਨੂੰ ਤਬਾਹ ਕਰ ਦਿਤਾ ਸੀ। ਹੁਣ ਵਾਲਾ ਮੰਦਰ 1854 ਵਿਚ ਬਣਾਇਆ ਗਿਆ ਸੀ। ਇਸ ਨਵੇਂ ਮੰਦਰ ਦੀ ਪਰਿਕਰਮਾ ਵਿਚ ਇਕ ਤਸਵੀਰ ਵੀ ਬਣਾਈ ਗਈ ਸੀ। ਇਸ ਤਸਵੀਰ ਵਿਚ ਸਿੱਧ ਜੋਗੀ ਬੈਠ ਕੇ ਗੁਰੂ ਸਾਹਿਬ ਤੋਂ ਸਿਖਿਆ ਲੈ ਰਹੇ ਸਨ। ਹੁਣ ਉਹ ਤਸਵੀਰ ਮਿਟ ਚੁਕੀ ਹੈ)।

ਉਸ ਦਿਨ 28 ਜਨਵਰੀ 1530 ਦੀ ਤਾਰੀਖ਼ ਸੀ ਅਤੇ ਹਿੰਦੂ ਸ਼ਿਵਰਾਤਰੀ ਦਾ ਮੇਲਾ ਮਨਾ ਰਹੇ ਸਨ। ਉੱਥੇ ਕੁਝ ਗਵੱਈਏ ਵੀ ਆਏ ਹੋਏ ਸਨ। ਉਨ੍ਹਾਂ ਨੂੰ ਪਤਾ ਲਗਾ ਕਿ ਜਿਸ ਬਾਬਾ ਨਾਨਕ ਜੀ ਦੀ ਰਚੀ ਬਾਣੀ ਦਾ ਕੀਰਤਨ ਘਰ-ਘਰ ਵਿਚ ਹੁੰਦਾ ਹੈ, ਉਹ ਅਚਲ ਵਟਾਲੇ ਆਏ ਹੋਏ ਹਨ। ਉਨ੍ਹਾਂ ਨੇ ਗੁਰੂ ਜੀ ਦੇ ਸ਼ਬਦਾਂ ਦਾ ਕੀਰਤਨ ਸ਼ੁਰੂ ਕਰ ਦਿਤਾ। ਕੀਰਤਨ ਸੁਣ ਕੇ ਲੋਕ ਉੱਥੇ ਜੁੜਨੇ ਸ਼ੁਰੂ ਹੋ ਗਏ। ਜਦੋਂ ਲੋਕਾਂ ਨੂੰ ਪਤਾ ਲਗਾ ਕਿ ਗੁਰੂ ਸਾਹਿਬ ਵੀ ਉੱਥੇ ਹਨ ਤਾਂ ਸਾਰੀ ਖ਼ਲਕਤ ਉਨ੍ਹਾਂ ਗਵੱਈਆਂ ਨੂੰ ਛੱਡ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਇਕੱਠੀ ਹੋ ਗਈ।

ਜਦੋਂ ਸਿੱਧਾਂ ਨੂੰ ਪਤਾ ਲਗਾ ਕਿ ਸਾਰੇ ਸ਼ਰਧਾਲੂ ਤਾਂ ਗੁਰੂ ਸਾਹਿਬ ਵਲ ਜਾ ਰਹੇ ਹਨ ਤਾਂ ਉਹ ਬਹੁਤ ਖਿਝੇ ਅਤੇ ਇਕੱਠੇ ਹੋ ਕੇ ਗੁਰੂ ਸਾਹਿਬ ਵਲ ਆਏ। ਸਿੱਧਾਂ ਨੇ ਆ ਕੇ ਗੁਰੂ ਸਾਹਿਬ ਨਾਲ ਚਰਚਾ ਸ਼ੁਰੂ ਕਰ ਦਿਤੀ। ਉਨ੍ਹਾਂ ਕਿਹਾ ਕਿ "ਗੁਰੂ ਸਾਹਿਬ ਤੁਸੀਂ ਉਦਾਸੀ ਭੇਖ ਛੱਡ ਕੇ ਗ੍ਰਿਹਿਸਤੀ ਕਿਉਂ ਹੋ ਗਏ ਹੋ? ਇਹ ਤਾਂ ਜਿਵੇਂ ਕੋਈ ਦੁੱਧ ਵਿਚ ਕਾਂਜੀ ਪਾ ਦੇਵੇ। ਕਾਂਜੀ ਪਾਇਆਂ ਦੁੱਧ ਨੇ ਖ਼ਰਾਬ ਤਾਂ ਹੋਣਾ ਹੀ ਹੈ।" ਗੁਰੂ ਨਾਨਕ ਸਾਹਿਬ ਨੇ ਜਵਾਬ ਦਿਤਾ, "ਜੇ ਭਾਂਡੇ ਸਾਫ਼ ਹੋਣ ਤਾਂ ਦੁਧ ਨਹੀਂ ਫਿੱਟਦਾ। ਇੰਞ ਹੀ ਜੇ ਕਰ ਮਨ ਤੇ ਬੁਧ ਸਾਫ਼ ਰਹਿਣ ਤਾਂ ਇਨਸਾਨ ਰੱਬ ਦਾ ਨਾਂ ਜਪ ਕੇ ਮੁਕਤੀ ਹਾਸਿਲ ਕਰਦਾ ਹੈ। ਦੂਜੇ ਪਾਸੇ ਜੋਗੀ ਤਾਂ ਸੰਸਾਰੀਆਂ ਦੀ ਦੌਲਤ ਤੇ ਹੀ ਪਲਦੇ ਹਨ। ਉਨਾਂ ਦੀਆਂ ਬਿਰਤੀਆਂ ਠੀਕ ਨਹੀ ਰਹਿ ਸਕਦੀਆਂ।" ਸਿੱਧਾਂ ਨੇ ਫੇਰ ਸਵਾਲ ਕੀਤਾ ਕਿ "ਰਿੜਕਣ ਵਾਲੀ ਮੱਖਣ ਕੱਢਣਾ ਚਾਹੁੰਦੀ ਸੀ ਪਰ ਮੱਖਣ ਨਹੀਂ ਨਿਕਲਿਆ ਤੇ ਘਿਓ ਨਹੀਂ ਬਣਿਆ। ਇਸ ਵਿਚ ਕਸੂਰ ਕਿਸ ਦਾ ਹੈ: ਭਾਂਡੇ ਦਾ, ਦੁੱਧ ਦਾ ਜਾਂ ਫਿਰ ਰਿੜਕਣ ਵਾਲੀ ਦਾ?" ਇਸ ਦਾ ਭਾਵ ਇਹ ਸੀ ਕਿ ਰਿੜਕਣ ਵਾਲੀ ਗੁਰੂ ਹੈ, ਭਾਂਡਾ ਜੀਵ ਹੈ, ਦੁੱਧ ਰੂਹਾਨੀ ਇਲਮ ਹੈ ਅਤੇ ਘਿਓ ਰੱਬ ਦੀ ਪ੍ਰਾਪਤੀ ਹੈ। ਜੇ ਚੇਲੇ ਦਾ ਰੱਬ ਨਾਲ ਮੇਲ ਨਹੀਂ ਹੁੰਦਾ ਤਾਂ ਕਸੂਰ ਗੁਰੂ ਦਾ ਹੈ ਜਾਂ ਚੇਲੇ ਦਾ ਜਾਂ ਉਸ ਗੁਰੂ ਵਲੋਂ ਦਿਤੇ ਇਲਮ ਦਾ। ਗੁਰੂ ਸਾਹਿਬ ਨੇ ਜਵਾਬ ਦਿਤਾ, "ਜੇ ਭਾਂਡਾ ਸਾਫ਼ ਨਾ ਹੋਵੇ ਤਾਂ ਦੁੱਧ ਫਟਣਾ ਹੀ ਹੈ।" ਭਾਵ ਇਹ ਕਿ ਭਾਂਡਾ ਤਾਂ ਹੀ ਸਾਫ਼ ਰਹਿ ਸਕਦਾ ਹੈ ਜੇ ਕਰ ਇਨਸਾਨ ਗੁਰੂ ਦੀ ਮੱਤ 'ਤੇ ਅਮਲ ਕਰੇ। ਸਿਰਫ਼ ਰੂਹਾਨੀ ਇਲਮ ਹੋਣਾ

ਅਤੇ ਕਰਮ ਕਾਂਡ ਕਰਨਾ ਕਿਸੇ ਕੰਮ ਨਹੀਂ ਆ ਸਕਦਾ। ਗੁਰੂ ਦੀ ਸਿਖਿਆ ਤੇ ਅਮਲ ਕੀਤਿਆਂ ਹੀ ਰੱਬ ਨਾਲ ਮੇਲ ਹੋ ਸਕਦਾ ਹੈ।:

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥ ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ॥ ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ॥ ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥* (ਗੁਰੂ ਸਾਹਿਬ ਅਤੇ ਸਿੱਧਾਂ ਦੀ ਇਹ ਚਰਚਾ "ਸਿਧ ਗੋਸ਼ਟਿ" ਬਾਣੀ ਵਿਚ ਸਫ਼ਾ 729-30 'ਤੇ ਦਰਜ ਹੈ)।

ਜਦੋਂ ਗੁਰੂ ਸਾਹਿਬ ਦੇ ਜਵਾਬ 'ਤੇ ਸਿੱਧ ਲਾਜਵਾਬ ਹੋ ਗਏ। ਉਨ੍ਹਾਂ ਗੁਰੂ ਸਾਹਿਬ ਨੂੰ ਰਿਧੀਆਂ, ਸਿਧੀਆਂ, ਜਾਦੂ, ਮੰਤਰ, ਕਰਾਮਾਤ ਵਿਖਾਉਣ ਵਾਸਤੇ ਆਖਿਆ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਆਖਿਆ ਕਿ ਸਿਰਫ਼ 'ਵਾਹਿਗੁਰੂ ਦਾ ਨਾਂ ਜਪਣਾ (ਯਾਨਿ ਵਾਹਿਗੁਰੂ ਨੂੰ ਹਰ ਵੇਲੇ ਯਾਦ ਰਖਣਾ)' ਹੀ ਦੁਨੀਆਂ ਵਿਚ ਇੱਕੋ-ਇਕ ਰਿਧੀ-ਸਿਧੀ, ਜਾਦੂ-ਮੰਤਰ ਜਾਂ ਕਰਾਮਾਤ ਹੈ। ਇਸ ਤੋਂ ਵੱਧ ਕੇ ਕੋਈ ਤਾਕਤ ਨਹੀਂ ਇਸ ਤੇ ਸਿੱਧਾਂ ਨੇ ਆਪਣੇ ਮੰਤਰਾਂ ਤੇ ਰਿਧੀਆਂ-ਸਿਧੀਆਂ ਦੇ ਛਲ ਦੇ ਪਖੰਡ ਨਾਲ ਗੁਰੂ ਸਾਹਿਬ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ। ਪਰ ਉਹ ਰੂਹਾਨੀਅਤ ਦੀ ਤਾਕਤ ਅੱਗੇ ਨਾਕਾਮਯਾਬ ਰਹੇ। ਅਖੀਰ ਉਨ੍ਹਾਂ ਨੇ ਗੁਰੂ ਸਾਹਿਬ ਦੀ ਹਸਤੀ ਅੱਗੇ ਸਿਰ ਝੁਕਾ ਦਿਤਾ।

ਅਚਲ ਵਟਾਲਾ ਵਿਚ ਮੰਦਰ ਦੇ ਨੇੜੇ ਇਕ ਉੱਚੀ ਜਗਹ, ਜਿਥੇ ਗੁਰੂ ਸਾਹਿਬ ਬੈਠੇ ਸਨ, ਉੱਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਇੱਥੇ ਇਕ ਪੁਰਾਣੀ ਬੇਰੀ ਵੀ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਗੁਰੂ ਸਾਹਿਬ ਦੇ ਵੇਲੇ ਦੀ ਹੈ।

ਅਚਲ ਵਟਾਲਾ ਤੋਂ ਗੁਰੂ ਸਾਹਿਬ ਕਿੜੀ ਅਫ਼ਗਾਨਾਂ ਪਿੰਡ ਵਿਚ ਵੀ ਗਏ। ਇੱਥੇ ਪਠਾਣਾਂ ਦੇ ਬਹੁਤ ਘਰ ਸਨ। ਇਹ ਪਠਾਣ ਵੀ ਗੁਰੂ ਸਾਹਿਬ ਦੇ ਸਿੱਖ ਬਣ ਗਏ। ਪਠਾਣਾਂ ਕੋਲ ਕੁਝ ਦਿਨ ਰਹਿਣ ਮਗਰੋਂ ਗੁਰੂ ਸਾਹਿਬ ਫੇਰ ਕਰਤਾਰਪੁਰ ਪਰਤ ਗਏ।

## ਭਾਈ ਲਹਿਣਾ ਦਾ ਕਰਤਾਰਪੁਰ ਆਉਣਾ

ਇਨ੍ਹਾਂ ਦਿਨਾਂ ਵਿੱਚ ਹੀ ਖਡੂਰ ਪਿੰਡ ਤੋਂ ਕੁਝ ਲੋਕ ਖਿਆਲੀ (ਕਾਲਪਨਿਕ) ਵੈਸ਼ਨੋ ਦੇਵੀ ਦੇ ਮੰਦਰ ਨੂੰ ਜਾਂਦੇ ਹੋਏ ਕਰਤਾਰਪੁਰ ਰੁਕੇ। ਉਨ੍ਹਾਂ ਵਿਚ ਇਕ ਭਾਈ ਲਹਿਣਾ ਵੀ ਸੀ। ਭਾਈ ਲਹਿਣਾ ਗੁਰੂ ਨਾਨਕ ਸਾਹਿਬ ਦੀ ਸਿਖਿਆ ਤੋਂ ਏਨਾ ਅਸਰ-ਅੰਦਾਜ਼ ਹੋਇਆ ਕਿ ਉਸ ਨੇ ਦੇਵੀ ਦੀ ਮੂਰਤੀ ਦਾ ਖਿਆਲ ਦਿਲ ਵਿੱਚੋਂ ਕੱਢ

ਦਿੱਤਾ। ਉਸ ਨੇ ਸਮਝ ਲਿਆ ਕਿ ਗੁਰੂ ਨਾਨਕ ਸਾਹਿਬ ਦੀ ਸਿਖਿਆ ਵਿਚ ਹੀ ਸੱਚਾ ਧਰਮ ਹੈ। ਇਸ ਕਰ ਕੇ ਉਸ ਨੇ ਮੰਦਰ ਜਾਣ ਦਾ ਇਰਾਦਾ ਬਦਲ ਦਿਤਾ ਅਤੇ ਉਹ ਗੁਰੂ ਸਾਹਿਬ ਦਾ ਮੁਰੀਦ ਬਣ ਗਿਆ। ਭਾਈ ਲਹਿਣਾ ਨੇ ਹੁਣ ਕਰਤਾਰਪੁਰ ਹੀ ਰਹਿਣਾ ਸ਼ੁਰੂ ਕਰ ਦਿਤਾ। ਇਹ ਗੱਲ ਅਪਰੈਲ 1532 ਦੀ ਹੈ। (ਗੁਰੂ) ਅੰਗਦ ਸਾਹਿਬ ਨੇ ਸੱਤ ਸਾਲ, ਪੰਜ ਮਹੀਨੇ ਤੇ ਸੱਤ ਦਿਨ ਗੁਰੂ ਨਾਨਕ ਸਾਹਿਬ ਦੀ ਸੰਗਤ ਵਿਚ ਬਿਤਾਏ।

## ਬਾਬਾ ਬੁੱਢਾ ਨਾਲ ਮੇਲ

ਇਕ ਵਾਰੀ ਗੁਰੂ ਨਾਨਕ ਸਾਹਿਬ ਅੰਮ੍ਰਿਤਸਰ ਜ਼ਿਲੇ ਦੇ ਇਕ ਪਿੰਡ ਕੱਥੂ ਨੰਗਲ ਦੇ ਨੇੜਿਓਂ ਲੰਘ ਰਹੇ ਸਨ। ਉੱਥੇ ਇਕ ਮੁੰਡਾ ਡੰਗਰ ਚਾਰ ਰਿਹਾ ਸੀ। ਗੁਰੂ ਸਾਹਿਬ ਨੂੰ ਵੇਖ ਕੇ ਉਹ ਨੇੜੇ ਆ ਗਿਆ। ਉਸ ਨੇ ਗੁਰੂ ਸਾਹਿਬ ਨਾਲ ਗੱਲਾਂ ਸ਼ੁਰੂ ਕਰ ਦਿੱਤੀਆਂ। ਜਦੋਂ ਉਹ ਗੁਰੂ ਸਾਹਿਬ ਨਾਲ ਗੱਲਾਂ ਕਰ ਰਿਹਾ ਸੀ ਤਾਂ ਉਸ ਦਾ ਬਾਪ ਉੱਥੇ ਆ ਗਿਆ। ਉਸ ਨੇ ਪੁਛਿਆ, "ਬਾਬਾ ਜੀ ਇਹ ਬੱਚਾ ਆਪ ਨਾਲ ਕੀ ਗੱਲਾਂ ਕਰ ਰਿਹਾ ਹੈ?" ਗੁਰੂ ਸਾਹਿਬ ਨੇ ਉਸ ਨੂੰ ਦੱਸਿਆ ਕਿ "ਤੇਰਾ ਬੇਟਾ ਬੜੀਆਂ ਸਿਆਣੀਆਂ ਗੱਲਾਂ ਕਰਦਾ ਹੈ।" ਉਹ ਆਖਣ ਲਗਾ, "ਮੈਨੂੰ ਲਗਦਾ ਹੈ ਕਿ ਮੇਰਾ ਬੇਟਾ ਬੁੱਢਿਆਂ ਵਰਗੀਆਂ ਗੱਲਾਂ ਕਰਦਾ ਹੈ।" ਉਹ ਮੁੰਡਾ ਆਖਣ ਲਗਾ, "ਬਾਬਾ ਜੀ ਛੋਟੇ ਵੀ ਤਾਂ ਸਿਆਣੀਆਂ ਗੱਲਾਂ ਕਰ ਸਕਦੇ ਹਨ। ਜਦੋਂ ਅੱਗ ਲਗਦੀ ਹੈ ਤਾਂ ਨਿੱਕੀਆਂ ਲਕੜਾਂ ਨੂੰ ਅੱਗ ਪਹਿਲੋਂ ਲਗਦੀ ਹੈ ਅਤੇ ਵੱਡੀਆਂ ਨੂੰ ਬਾਅਦ ਵਿਚ। ਜੇ ਮੈਂ ਛੋਟੀ ਉਮਰ ਵਿਚ ਹੀ ਰੱਬ ਨੂੰ ਪਿਆਰਾ ਹੋ ਗਿਆ ਤਾਂ ਪੀਰਾਂ ਫ਼ਕੀਰਾਂ ਦੀ ਸੰਗਤ ਅਤੇ ਸੇਵਾ ਤੋਂ ਵਾਂਞਾ ਖਾਲੀ ਚਲਾ ਜਾਵਾਂਗਾ"। ਇਹ ਸੁਣ ਕੇ ਉਸ ਦਾ ਬਾਪ ਆਖਣ ਲੱਗਾ, "ਬਾਬਾ ਜੀ, ਇਹ ਬੁੜਾ ਕਿਹੋ ਜਿਹੀਆਂ ਗੱਲਾਂ ਕਰਦਾ ਹੈ?" ਗੁਰੂ ਸਾਹਿਬ ਆਖਣ ਲਗੇ, "ਭਾਈ ਤੇਰਾ ਇਹ ਬੇਟਾ ਬੁੜਾ ਨਹੀਂ ਬਲਕਿ ਇਕ 'ਬਜ਼ੁਰਗ ਹਸਤੀ' ਹੈ। ਇਹ ਇਕ ਆਮ ਬੱਚਾ ਨਹੀਂ ਹੈ।" ਇਸ ਤੇ ਉਸ ਬੱਚੇ ਦਾ ਨਾਂ "ਬੁੱਢਾ" ਹੀ ਚਲ ਪਿਆ। {ਮਗਰੋਂ ਬਾਬਾ ਬੁੱਢਾ ਗੁਰੂ ਘਰ ਦਾ ਇਕ ਅਹਿਮ ਹਿੱਸਾ ਬਣ ਗਿਆ। ਉਨ੍ਹਾਂ ਦੂਜੇ ਗੁਰੂ ਸਾਹਿਬ ਤੋਂ ਛੇਵੇਂ ਗੁਰੂ ਸਾਹਿਬ ਤਕ ਨੂੰ ਗੁਰ-ਗੱਦੀ ਸੌਂਪਣ ਦੀ ਅਰਦਾਸ ਕਰਨ ਦੀ ਰਸਮ ਅਦਾ ਕੀਤੀ। ਉਨ੍ਹਾਂ ਨੂੰ ਪਹਿਲੀਆਂ ਸੱਤ ਪਾਤਸ਼ਾਹੀਆਂ ਤੇ ਨੌਵੀਂ ਪਾਤਸ਼ਾਹੀ ਦੇ ਦਰਸ਼ਨ ਕਰਨ ਦਾ ਸ਼ਰਫ਼ ਵੀ ਹਾਸਿਲ ਸੀ}।

ਕਰਤਾਰਪੁਰ ਤੋਂ ਇਕ ਵਾਰ ਆਪ ਬੀਕਾਨੇਰ ਗਏ। ਬੀਕਾਨੇਰ ਜਾਣ ਵਾਸਤੇ ਆਪ ਕਰਤਾਰਪੁਰ ਤੋਂ ਸੁਲਤਾਨਪੁਰ ਹੁੰਦੇ ਹੋਏ "ਮੱਤੇ-ਦੀ-ਸਰਾਂ" ਗਏ। ਇਸ ਪਿੰਡ ਵਿੱਚ ਗੁਰੂ ਅੰਗਦ ਸਾਹਿਬ ਦਾ ਜਨਮ ਹੋਇਆ ਸੀ। (ਅੱਜ ਕਲ੍ਹ ਇਸ ਪਿੰਡ ਨੂੰ 'ਨਾਂਗੇ ਦੀ ਸਰਾਂ' ਆਖਦੇ ਹਨ)। ਇਥੇ ਵੀ ਗੁਰੂ ਸਾਹਿਬ ਦੀ ਫੇਰੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ। ਹੋ ਸਕਦਾ ਹੈ ਇਸ ਮੌਕੇ 'ਤੇ ਭਾਈ ਲਹਿਣਾ (ਗੁਰੂ ਅੰਗਦ ਸਾਹਿਬ) ਵੀ ਗੁਰੂ ਨਾਨਕ ਸਾਹਿਬ ਦੇ ਨਾਲ ਹੀ ਹੋਣ। ਇਥੋਂ ਚਲ ਕੇ

ਆਪ ਸਿਰਸਾ ਕਸਬੇ ਵਿਚ ਗਏ। ਸਿਰਸਾ ਵਿਚ ਗੁਰੂ ਸਾਹਿਬ ਪਹਿਲੋਂ ਵੀ ਜਾ ਚੁਕੇ ਸਨ। ਕੁਝ ਦਿਨ ਆਪ ਇਥੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਅਤੇ ਫੇਰ ਅੱਗੇ ਚਲ ਪਏ। ਸਿਰਸਾ ਤੋਂ ਆਪ ਬੀਕਾਨੇਰ ਗਏ। ਉਦੋਂ ਇਹ ਬਹੁਤ ਛੋਟਾ ਜਿਹਾ ਕਸਬਾ ਸੀ। ਬੀਕਾਨੇਰ ਅਤੇ ਆਲੇ ਦੁਆਲੇ ਦੇ ਇਲਾਕੇ ਵਿਚ ਆਪ ਨੇ ਸਿੱਖੀ ਦਾ ਪਰਚਾਰ ਕੀਤਾ।

ਇਕ ਸੋਮੇ ਮੁਤਾਬਿਕ ਗੁਰੂ ਨਾਨਕ ਸਾਹਿਬ ਬੀਕਾਨੇਰ ਤੋਂ ਮੁਲਤਾਨ ਗਏ। ਆਪ ਪਹਿਲੋਂ ਵੀ ਮੁਲਤਾਨ ਜਾ ਚੁੱਕੇ ਸਨ। ਪਿਛਲੀ ਫੇਰੀ ਤੇ ਆਪ ਸ਼ੇਖ ਹਾਜੀ ਅਬਦੁੱਲਾ ਨੂੰ ਵੀ ਮਿਲੇ ਸਨ। ਉਹ ਦਸੰਬਰ 1518 ਵਿਚ ਗੁਰੂ ਸਾਹਿਬ ਨੂੰ ਮੱਕੇ ਵਿਚ ਵੀ ਮਿਲਿਆ ਸੀ। ਹੁਣ ਉਹ ਚੜ੍ਹਾਈ ਕਰ ਚੁਕਾ ਸੀ। ਇਸ ਵਾਰ ਗੁਰੂ ਸਾਹਿਬ ਦੀ ਮੁਲਾਕਾਤ ਸ਼ੇਖ ਦੇ ਗੱਦੀ-ਦਾਰ ਬਹਾਉੱਦੀਨ ਮਖ਼ਦੂਮ ਨਾਲ ਹੋਈ। ਉਸ ਨੇ ਗੁਰੂ ਸਾਹਿਬ ਨੂੰ ਪੁਛਿਆ ਕਿ ਆਪ ਅਜੇ ਉਦਾਸੀਆਂ ਹੀ ਕਰ ਰਹੇ ਹਨ ਕਿ ਕੋਈ 'ਗੋਸ਼ਾ-ਨਸ਼ੀਨੀ' (ਉਸਤਾਦ ਧਾਰਨ ਕਰਨਾ) ਧਾਰਨ ਕਰ ਲਈ ਹੈ? ਗੁਰੂ ਸਾਹਿਬ ਨੇ ਜਵਾਬ ਦਿਤਾ ਕਿ ਉਦਾਸੀਆਂ ਜਾਂ ਗੋਸ਼ਾ-ਨਸ਼ੀਨੀ ਕੋਈ ਮਸਲਾ ਨਹੀਂ ਹੈ। ਅਸਲ ਸਵਾਲ ਇਹ ਹੈ ਕਿ ਆਪਣੀਆਂ ਕਮਜ਼ੋਰੀਆਂ ਦੂਰ ਕਰ ਕੇ ਰੱਬ ਨੂੰ ਮਿਲਿਆ ਜਾਏ। ਮੈਂ ਤਾਂ ਰੱਬ ਨੂੰ ਹੀ ਮੁਰਸ਼ਦ ਧਾਰਿਆ ਹੈ ਤੇ ਉਸ ਨਾਲ ਹੀ ਯਾਰੀ ਪਾਈ ਹੈ। ਗੁਰੂ ਸਾਹਿਬ ਨੇ ਇਥੇ ਇਕ ਸ਼ਬਦ ਉਚਾਰਿਆ:

*ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥ ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥ ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ॥ ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ॥ ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ॥ ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ॥ ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥ ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ॥ ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ॥ ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ॥ ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ॥ ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ॥ ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ॥ ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ॥ ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ॥ ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ॥ ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ॥ ਨਾਨਕ ਨਾਹੁ ਨ ਵੀਛੜੈ ਤਿਨ ਸਚੈ ਰਤੜੀਆਹ॥* (ਗੁਰੂ ਗ੍ਰੰਥ ਸਾਹਿਬ, ਸਫ਼ਾ 1014-15)।

ਇਹ ਸ਼ਬਦ ਸੁਣ ਕੇ ਮਖ਼ਦੂਮ ਨੇ ਆਖਿਆ ਕਿ ਗੁਰੂ ਜੀ ਤੁਸੀਂ ਧੰਨ ਹੋ। ਤੁਹਾਡੇ ਸ਼ਬਦ ਵਿਚੋਂ ਸਾਨੂੰ ਰੱਬ ਦੇ ਦੀਦਾਰ ਹੋਏ ਹਨ। ਗੁਰੂ ਸਾਹਿਬ ਨੇ ਆਖਿਆ, "ਮਖ਼ਦੂਮ ਜੀ ਤੁਸੀਂ ਪੀਰ ਬਹਾਉੱਦੀਨ ਮਖ਼ਦੂਮ ਦੀ ਗੱਦੀ 'ਤੇ ਬੈਠੇ ਹੋ। ਉਹ ਆਪ ਪਹੁੰਚੇ ਹੋਏ ਫਕੀਰ ਸਨ ਤੇ ਤੁਹਾਡੇ ਪਿੱਛੇ ਉਨ੍ਹਾਂ ਦੀ ਕਮਾਈ ਹੈ।" ਮਖ਼ਦੂਮ ਆਖਣ ਲਗਾ, "ਗੁਰੂ ਜੀ ਵੱਡੇ ਪੀਰ ਤੁਸੀਂ ਹੋ, ਜਿਨ੍ਹਾਂ ਨੇ ਆਪਣੀ ਬਾਣੀ ਰਾਹੀਂ ਰੱਬ ਦੇ ਦੀਦਾਰ ਕਰਵਾਏ

ਹਨ।" ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ "ਰੱਬ ਦੇ ਦੀਦਾਰ ਸ਼ਬਦ ਵਿਚੋਂ ਹੁੰਦੇ ਹਨ।" ਮੁਲਤਾਨ ਵਿਚ ਜਿਸ ਜਗਹ ਗੁਰੂ ਨਾਨਕ ਸਾਹਿਬ ਬੈਠੇ ਸਨ, ਉੱਥੇ ਇਕ ਗੁਰਦੁਆਰਾ ਬਣਾਇਆ ਗਿਆ ਸੀ।

ਮੁਲਤਾਨ ਤੋਂ ਚਲ ਕੇ ਗੁਰੂ ਨਾਨਕ ਸਾਹਿਬ ਦੀਪਾਲਪੁਰ, ਸ਼ੇਰਗੜ੍ਹ, ਚੂਹਣੀਆਂ, ਕੰਗਣਪੁਰ ਅਤੇ ਕਸੂਰ ਹੁੰਦੇ ਹੋਏ ਲਾਹੌਰ ਪੁੱਜੇ। ਲਾਹੌਰ ਵਿਚ ਇਸ ਵਾਰ ਆਪ ਦੀ ਮੁਲਾਕਾਤ ਸੱਯਦ ਅਬਦੁਲ ਕਾਦਰ ਗਿਲਾਨੀ ਨਾਲ ਹੋਈ। ਅਬਦੁਲ ਕਾਦਰ ਗਿਲਾਨੀ ਨੇ ਗੁਰੂ ਸਾਹਿਬ ਨਾਲ ਧਰਮ ਚਰਚਾ ਕੀਤੀ। ਉਹ ਵੀ ਇਕ ਆਲਮ-ਫ਼ਾਜ਼ਲ ਸ਼ਖ਼ਸ ਸੀ। ਦੋਹਾਂ ਵਿਚ ਇਸ ਨੁਕਤੇ ਤੇ ਚਰਚਾ ਹੋਈ ਕਿ "ਸਭ ਤੋਂ ਵੱਡਾ ਸੁਖ ਸੱਚ ਜਾਣਨ ਅਤੇ ਉਸ ਸੱਚੇ ਰੱਬ ਨੂੰ ਮਿਲਣ ਦੀ ਖ਼ਾਹਿਸ਼ ਵਿਚ ਹੈ। ਸਿਰਫ਼ 'ਉਹ ਰੱਬ ਹੀ ਸੱਚ ਹੈ ਅਤੇ ਉਸ ਨੂੰ ਮਿਲਣਾ ਹੀ ਸੁਖਾਂ ਦਾ ਹਾਸਿਲ ਕਰਨਾ' ਹੈ"। ਗੁਰੂ ਨਾਨਕ ਸਾਹਿਬ ਨੇ ਸ਼ਬਦ ਉਚਾਰਿਆ:

*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥ ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥* ***ਨਾਨਕ, ਸਾਚੇ ਕਉ ਸਚੁ ਜਾਣੁ॥ ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥*** *ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥ ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥ ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥ ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ॥ ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ॥ ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ॥ ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥ ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪਹਿਨਣੁ ਖਾਣੁ॥ ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥* (ਗੁਰੂ ਗ੍ਰੰਥ ਸਾਹਿਬ, ਸਫ਼ਾ 15)।

ਕੁਝ ਚਿਰ ਅਬਦੁਲ ਗਿਲਾਨੀ ਕੋਲ ਠਹਿਰਨ ਮਗਰੋਂ ਗੁਰੂ ਸਾਹਿਬ ਵਾਪਿਸ ਕਰਤਾਰਪੁਰ ਚਲੇ ਗਏ। ਮਿਹਰਬਾਨ ਦੀ ਜਨਮਸਾਖੀ ਵਿਚ ਲਿਖਿਆ ਹੈ ਕਿ ਇਨ੍ਹਾਂ ਦਿਨਾਂ ਵਿਚ ਹੀ ਗੁਰੂ ਨਾਨਕ ਸਾਹਿਬ ਨੇ ਜਪੁਜੀ ਸਾਹਿਬ ਬਾਣੀ ਨੂੰ ਆਖਰੀ ਸ਼ਕਲ ਦਿਤੀ। ਉਨ੍ਹਾਂ ਨੇ ਇਹ ਸੇਵਾ ਭਾਈ ਲਹਿਣਾ ਨੂੰ ਸੌਂਪੀ। ਇਸ ਤੋਂ ਮਗਰੋਂ ਗੁਰੂ ਸਾਹਿਬ ਕਰਤਾਰਪੁਰ ਹੀ ਰਹੇ। ਉਹ ਇਸ ਦੌਰਾਨ ਸਿਰਫ਼ ਇਕ ਵਾਰ ਭਾਈ ਮੂਲਾ ਨੂੰ ਮਿਲਣ ਸਿਆਲਕੋਟ ਤਕ ਗਏ।

## ਸਿਆਲਕੋਟ ਜਾਣਾ ਅਤੇ ਭਾਈ ਮੂਲਾ ਦੀ ਮੌਤ

ਜਦੋਂ ਗੁਰੂ ਨਾਨਕ ਸਾਹਿਬ ਭਾਈ ਮੂਲਾ ਨੂੰ ਮਿਲਣ ਸਿਆਲਕੋਟ ਗਏ ਤਾਂ ਭਾਈ ਲਹਿਣਾ ਜੀ ਵੀ ਆਪ ਦੇ ਨਾਲ ਸਨ। ਜਦੋਂ ਗੁਰੂ ਸਾਹਿਬ ਭਾਈ ਮੂਲਾ ਦੇ ਘਰ ਦੇ ਨੇੜੇ ਪੁੱਜੇ ਤਾਂ ਭਾਈ ਮੂਲਾ ਦੀ ਘਰਵਾਲੀ ਨੇ ਉਨ੍ਹਾਂ ਨੂੰ ਆਉਂਦਿਆਂ ਦੂਰੋਂ ਹੀ ਵੇਖ ਲਿਆ ਸੀ। ਇਹ ਸੋਚ ਕੇ ਕਿ ਉਸ ਦਾ ਘਰਵਾਲਾ ਕਿਤੇ ਫੇਰ ਗੁਰੂ ਸਾਹਿਬ ਦੇ ਨਾਲ ਨਾ ਨਿਕਲ ਜਾਏ, ਉਸ ਨੇ ਭਾਈ ਮੂਲਾ ਨੂੰ ਅੰਦਰ ਲੁਕਾ ਦਿਤਾ। ਗੁਰੂ ਸਾਹਿਬ ਨੇ ਭਾਈ

## ਅ.ਫਗਾਨਿਸਤਾਨ ਤੇ ਦਿੱਲੀ ਵਿਚਕਾਰ ਉਹ ਥਾਂਵਾਂ ਜਿਥੇ ਗੁਰੂ ਨਾਨਕ ਸਾਹਿਬ ਗਏ



ਮੂਲਾ ਦੇ ਘਰ ਪੁੱਜ ਕੇ ਉਸ ਦਾ ਦਰਵਾਜ਼ਾ ਖੜਕਾਇਆ ਤੇ ਆਵਾਜ਼ ਦਿੱਤੀ 'ਕੀ ਭਾਈ ਮੂਲਾ ਘਰ ਹਨ?' ਤਾਂ ਉਸ ਦੀ ਘਰਵਾਲੀ ਨੇ ਜਵਾਬ ਦਿੱਤਾ 'ਜੀ ਉਹ ਘਰ ਨਹੀਂ ਹਨ।' ਗੁਰੂ ਸਾਹਿਬ ਨੇ ਦੁਬਾਰਾ ਪੁੱਛਿਆ ਕਿ ਕੀ ਭਾਈ ਮੂਲਾ ਘਰ ਨਹੀਂ ਹਨ? ਤਾਂ ਉਸ ਦੀ ਘਰਵਾਲੀ ਨੇ ਫੇਰ ਜਵਾਬ ਦਿਤਾ, "ਹਾਂ ਜੀ! ਉਹ ਘਰ ਨਹੀਂ ਹਨ।" ਇਸ 'ਤੇ ਗੁਰੂ ਸਾਹਿਬ ਵਾਪਿਸ ਚਲ ਪਏ।

ਗੁਰੂ ਸਾਹਿਬ ਦੇ ਜਾਣ ਮਗਰੋਂ ਉਸ ਦੀ ਘਰਵਾਲੀ ਨੇ ਉਸ ਨੂੰ ਬਾਹਰ ਕੱਢਿਆ। ਭਾਈ ਮੂਲਾ ਨੇ ਘਰਵਾਲੀ ਨੂੰ ਪੁਛਿਆ ਕਿ ਕੀ ਗੁਰੂ ਸਾਹਿਬ ਚਲੇ ਗਏ ਹਨ? ਉਸ ਦੀ ਘਰਵਾਲੀ ਨੇ ਜਵਾਬ ਦਿਤਾ, "ਹਾਂ, ਉਹ ਚਲੇ ਗਏ ਹਨ।" ਭਾਈ ਮੂਲਾ ਨੂੰ ਇਸ ਦਾ ਬੜਾ ਦੁਖ ਹੋਇਆ ਤੇ ਉਹ ਉੱਥੇ ਹੀ ਡਿਗ ਪਿਆ। ਡਿਗਦਿਆਂ ਹੀ ਉਸ ਦੀ ਰੂਹ ਉਡਾਰੀ ਮਾਰ ਗਈ। ਜਦੋਂ ਲੋਕਾਂ ਨੂੰ ਹਕੀਕਤ ਦਾ ਪਤਾ ਲੱਗਾ ਤਾਂ ਕੁਝ ਲੋਕ ਗੁਰੂ ਸਾਹਿਬ ਦੇ ਪਿੱਛੇ ਦੌੜੇ। ਗੁਰੂ ਜੀ ਕਾਫ਼ੀ ਦੂਰ ਨਿਕਲ ਚੁਕੇ ਸਨ। ਉਹ ਗੁਰੂ ਜੀ ਨੂੰ ਵਾਪਿਸ ਲੈ ਆਏ। ਗੁਰੂ ਜੀ ਨੇ ਭਾਈ ਮੂਲਾ ਦਾ ਸਸਕਾਰ ਕਰ ਕੇ ਅਰਦਾਸ ਕੀਤੀ ਤੇ ਵਾਪਿਸ ਮੁੜ ਆਏ।

ਇਕ ਦਿਨ ਗੁਰੂ ਸਾਹਿਬ ਦਾ ਇਕ ਪੁਰਾਣਾ ਜਾਣੂੰ ਉਨ੍ਹਾਂ ਨੂੰ ਮਿਲਣ ਆਇਆ। ਇਹ ਸੱਜਣ ਸੁਲਤਾਨਪੁਰ ਦਾ ਇਕ ਖਤਰੀ ਸੀ, ਜੋ ਨਵਾਬ ਦੌਲਤ ਖ਼ਾਨ ਕੋਲ ਨੌਕਰੀ ਕਰਦਾ ਸੀ। ਸਤੰਬਰ 1507 ਵਿਚ ਗੁਰੂ ਨਾਨਕ ਸਾਹਿਬ ਮੋਦੀਖਾਨਾ ਛੱਡ ਕੇ ਉਦਾਸੀਆਂ 'ਤੇ ਨਿਕਲ ਗਏ ਸਨ ਪਰ ਉਹ ਮੋਦੀਖਾਨਾ ਵਿਚ ਨੌਕਰੀ ਕਰਦਾ ਰਿਹਾ ਸੀ। ਇਕ ਦਿਨ ਜਦੋਂ ਉਸ ਨੇ ਗੁਰੂ ਸਾਹਿਬ ਦੀ ਮਹਿਮਾ ਸੁਣੀ ਤਾਂ ਉਸ ਦਾ ਚਿਤ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਕਰ ਆਇਆ। ਉਹ ਗੁਰੂ ਸਾਹਿਬ ਨੂੰ ਮਿਲ ਕੇ ਬੜਾ ਖ਼ੁਸ਼ ਹੋਇਆ। ਦੋਵੇਂ ਹੀ ਸੁਲਤਾਨਪੁਰ 'ਚ ਬਿਤਾਏ ਦਿਨਾਂ ਅਤੇ ਉਥੋਂ ਦੇ ਸਾਥੀਆਂ ਬਾਰੇ ਗੱਲਾਂ ਕਰਦੇ ਰਹੇ। ਇਕ ਦਿਨ ਉਹ ਗੁਰੂ ਸਾਹਿਬ ਨੂੰ ਪੁੱਛਣ ਲਗਾ ਕਿ ਜਦੋਂ ਕੋਈ ਵਪਾਰੀ ਘਰੋਂ ਨਿਕਲਦਾ ਹੈ ਅਤੇ ਕਮਾਈ ਕਰ ਕੇ ਘਰ ਮੁੜਦਾ ਹੈ ਤਾਂ ਉਹ ਆਪਣੇ ਸੱਜਣਾਂ ਨੂੰ ਦਸਦਾ ਹੈ ਕਿ ਉਸ ਨੇ ਕਿੰਞ, ਕਿੱਥੋਂ ਤੇ ਕੀ-ਕੀ ਮਾਲ ਖਰੀਦਿਆ ਅਤੇ ਉਸ ਵਿਚੋਂ ਕਿੰਞ ਤੇ ਕਿੰਨਾ ਮੁਨਾਫ਼ਾ ਹੋਇਆ। ਉਸ ਨੇ ਗੁਰੂ ਸਾਹਿਬ ਤੋਂ ਪੁਛਿਆ ਕਿ "ਗੁਰੂ ਸਾਹਿਬ ਤੁਹਾਡਾ ਦੁਨੀਆਂ ਵਿਚ ਏਨਾ ਨਾਂ ਹੈ। ਤੁਸੀਂ ਕਿਹੜਾ ਵਪਾਰ ਕੀਤਾ ਜਿਸ ਨਾਲ ਤੁਹਾਡੀ ਏਨੀ ਮਹਿਮਾ ਬਣੀ ਹੈ?" ਗੁਰੂ ਸਾਹਿਬ ਨੇ ਉਸ ਨੂੰ ਦੱਸਿਆ ਕਿ "ਮੇਰਾ ਵਣਜ ਤਾਂ ਵਾਹਿਗੁਰੂ ਨਾਲ ਪਿਆਰ ਸੀ ਤੇ ਵਾਹਿਗੁਰੂ ਦੀ ਮਿਹਰ ਨਾਲ ਹੀ ਮੇਰੀ ਪਛਾਣ ਹੈ। ਮੇਰਾ ਆਪਣਾ ਨਾਂ ਤਾਂ ਕੁਝ ਵੀ ਨਹੀਂ। ਦੂਜਾ, ਮੈਂ ਘਰੋਂ ਵਪਾਰ ਕਰਨ ਵਾਸਤੇ ਨਹੀਂ ਸੀ ਗਿਆ। ਮੈਂ ਤਾਂ 'ਗੁਰਮੁਖ' ਦੀ ਖੋਜ ਵਿਚ ਉਦਾਸੀਆਂ ਸ਼ੁਰੂ ਕੀਤੀਆਂ ਸਨ।" ਗੁਰੂ ਸਾਹਿਬ ਦਾ ਇਹ ਦੋਸਤ ਕੁਝ ਚਿਰ ਕਰਤਾਰਪੁਰ ਰਿਹਾ ਤੇ ਫੇਰ ਵਾਪਿਸ ਮੁੜ ਗਿਆ।

ਕਰਤਾਰਪੁਰ ਵਿੱਚ ਰਹਿੰਦਿਆਂ ਇਕ ਦਿਨ ਗੁਰੂ ਸਾਹਿਬ ਦਾ ਇਕ ਹੋਰ ਦੋਸਤ ਉਨ੍ਹਾਂ ਨੂੰ ਮਿਲਣ ਆਇਆ। ਉਹ ਚੰਦ ਕੁ ਦਿਨ ਉੱਥੇ ਰਿਹਾ। ਉੱਥੇ ਸੰਗਤਾਂ ਹਰ ਰੋਜ਼

ਅੰਮ੍ਰਿਤ ਵੇਲੇ ਉਠਦੀਆਂ, ਇਸ਼ਨਾਨ ਕਰਦੀਆਂ ਅਤੇ ਨਾਮ ਜਪਦੀਆਂ ਸਨ। ਸਾਰੇ ਰਲ ਕੇ ਲੰਗਰ ਤਿਆਰ ਕਰਦੇ ਅਤੇ ਛਕਦੇ ਸਨ। ਸਭ ਇਕ ਦੂਜੇ ਨੂੰ "ਸਤਿ ਕਰਤਾਰ" ਆਖ ਕੇ ਬੁਲਾਉਂਦੇ। ਰੋਜ਼ ਸਤਿਸੰਗ ਚਲਦਾ। ਗੁਰੂ ਸਾਹਿਬ ਦਾ ਦੋਸਤ ਇਹ ਵੇਖ ਕੇ ਬੜਾ ਖ਼ੁਸ਼ ਹੋਇਆ। ਘਰ ਵਾਪਿਸ ਜਾ ਕੇ ਉਸ ਨੇ ਇਹ ਸਾਰੀਆਂ ਗੱਲਾਂ ਸੁਣਾਉਣੀਆਂ ਸ਼ੁਰੂ ਕੀਤੀਆਂ। ਗੱਲਾਂ ਦਸਦਿਆਂ-ਦਸਦਿਆਂ ਹੀ ਉਹ ਚੜ੍ਹਾਈ ਕਰ ਗਿਆ। ਉਸ ਦੇ ਪੁੱਤਰ ਇਹ ਖ਼ਬਰ ਦੇਣ ਵਾਸਤੇ ਕਰਤਾਰਪੁਰ ਪੁੱਜੇ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਪੰਜ ਤੱਤ ਦਾ ਇਹ ਜਿਸਮ ਤਾਂ ਮਰਨ ਪਿੱਛੋਂ ਮਿੱਟੀ ਦੀ ਢੇਰੀ ਹੀ ਬਣ ਜਾਂਦਾ ਹੈ। ਇਸ ਨੇ ਅਖ਼ੀਰ ਮਿੱਟੀ ਵਿੱਚ ਹੀ ਮਿਲ ਜਾਣਾ ਹੈ। ਸਭ ਨੂੰ ਵਾਹਿਗੁਰੂ ਦਾ ਭਾਣਾ ਮੰਨਣਾ ਚਾਹੀਦਾ ਹੈ।

## ਭਾਈ ਲਹਿਣਾ ਨੂੰ ਗੱਦੀ ਸੌਂਪਣਾ

ਕਰਤਾਰਪੁਰ 'ਚ ਰਹਿ ਕੇ ਗੁਰੂ ਸਾਹਿਬ ਸਾਹਿਬ ਨੇ ਆਪਣੀ ਜ਼ਮੀਨ ਆਬਾਦ ਕੀਤੀ। ਉਨ੍ਹਾਂ ਨੂੰ ਮਿਲਣ ਵਾਸਤੇ ਸੰਗਤਾਂ ਦੂਰ ਦੁਰਾਡਿਓਂ ਆਉਂਦੀਆਂ ਸਨ। ਗੁਰੂ ਸਾਹਿਬ ਆਪ ਹਲ ਵਾਹੁੰਦੇ ਤੇ ਅਨਾਜ ਪੈਦਾ ਕਰਦੇ ਸਨ। ਆਈਆਂ ਸੰਗਤਾਂ ਵੀ ਕਦੇ ਕਦੇ ਖੇਤੀ ਦੇ ਕੰਮ ਵਿਚ ਹੱਥ ਵੰਡਾਉਂਦੀਆਂ ਸਨ। ਭਾਈ ਲਹਿਣਾ ਆਪ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਸੇਵਾ ਕਰਿਆ ਕਰਦੇ ਸਨ। ਗੁਰੂ ਨਾਨਕ ਸਾਹਿਬ ਭਾਈ ਲਹਿਣਾ 'ਤੇ ਬਹੁਤ ਖ਼ੁਸ਼ ਸਨ। ਉਨ੍ਹਾਂ ਭਾਈ ਲਹਿਣਾ ਦੇ ਕਈ ਇਮਤਿਹਾਨ ਲਏ। ਭਾਈ ਲਹਿਣਾ ਹਰ ਇਮਤਿਹਾਨ ਵਿਚੋਂ ਪਾਸ ਹੋਏ। ਦੂਜੇ ਪਾਸੇ ਗੁਰੂ ਸਾਹਿਬ ਦੇ ਆਪਣੇ ਬੇਟੇ ਹਰ ਇਮਤਿਹਾਨ ਵਿਚ ਨਾਕਾਮਯਾਬ ਸਾਬਿਤ ਹੋਏ। ਭਾਈ ਲਹਿਣਾ ਸਿਰਫ਼ ਸਿੱਖੀ ਸਿਦਕ ਵਿਚ ਹੀ ਕਾਮਯਾਬ ਨਹੀਂ ਹੋਏ ਬਲਕਿ ਬਾਣੀ ਤੇ ਫ਼ਲਸਫ਼ੇ ਦੀ ਸਮਝ, ਜ਼ਿੰਮੇਦਾਰੀ, ਪਰਚਾਰ ਤੇ ਹਰ ਨੁਕਤੇ ਤੋਂ ਕਾਬਿਲ ਸਨ। ਗੁਰੂ ਨਾਨਕ ਸਾਹਿਬ ਨੇ ਪਰਖ ਲਿਆ ਸੀ ਕਿ ਭਾਈ ਲਹਿਣਾ ਗੁਰਗੱਦੀ ਦੇ ਵਾਰਿਸ ਬਣਨ ਦੇ ਪੂਰੀ ਤਰ੍ਹਾਂ ਕਾਬਿਲ ਸਨ। ਇਹ ਜਾਂਚ ਕੇ ਉਨ੍ਹਾਂ ਨੇ 14 ਜੂਨ 1539 ਦੇ ਦਿਨ (ਇਕ ਹੋਰ ਸੋਮਾ ਇਹ ਤਾਰੀਖ਼ 14 ਸਤੰਬਰ 1539 ਲਿਖਦਾ ਹੈ) ਭਾਈ ਲਹਿਣਾ (ਗੁਰੂ ਅੰਗਦ ਸਾਹਿਬ) ਨੂੰ ਗੁਰਗੱਦੀ ਦੇਣ ਦਾ ਐਲਾਨ ਕਰ ਦਿਤਾ। ਗੁਰਗੱਦੀ ਸੌਂਪਣ ਦੀ ਅਰਦਾਸ ਬਾਬਾ ਬੁੱਢਾ ਜੀ ਨੇ ਅਦਾ ਕੀਤੀ। ਇਸ ਸਮੇਂ ਆਪ ਦੇ ਪੁੱਤਰ ਤੇ ਸਾਰੀ ਸੰਗਤ ਹਾਜ਼ਿਰ ਸੀ। ਗੁਰਗੱਦੀ ਸੌਂਪਣ ਦੇ ਨਾਲ-ਨਾਲ ਗੁਰੂ ਨਾਨਕ ਸਾਹਿਬ ਨੇ ਆਪਣੀ ਸਾਰੀ ਬਾਣੀ ਤੇ ਹੋਰ ਇਕੱਠੀ ਕੀਤੀ ਬਾਣੀ ਵੀ ਭਾਈ ਲਹਿਣਾ ਨੂੰ ਸੌਂਪ ਦਿਤੀ ਅਤੇ ਉਨ੍ਹਾਂ ਨੂੰ ਉਸ ਵੇਲੇ ਤੋਂ "ਗੁਰੂ ਅੰਗਦ ਸਾਹਿਬ" ਦਾ ਨਾਂ ਵੀ ਦੇ ਦਿਤਾ।

ਗੁਰੂ ਨਾਨਕ ਸਾਹਿਬ ਨੇ ਗੁਰਗੱਦੀ ਆਪਣੇ ਪੁੱਤਰਾਂ ਨੂੰ ਨਹੀਂ ਦਿੱਤੀ ਕਿਉਂ ਕਿ ਉਹ ਫ਼ਲਸਫ਼ੇ ਨੂੰ ਨਾ ਤਾਂ ਸਮਝਦੇ ਸੀ ਤੇ ਨਾ ਹੀ ਉਨ੍ਹਾਂ ਵਿਚ ਗੱਦੀ ਸੰਭਾਲਣ ਦੀਆਂ ਹੋਰ ਖ਼ੂਬੀਆਂ ਸਨ। ਵੱਡਾ ਸ੍ਰੀਚੰਦ ਉਦਾਸੀ ਸੀ ਤੇ ਛੋਟਾ ਲਖਮੀ ਦਾਸ ਆਮ ਦੁਨਿਆਵੀ ਸੋਚ ਵਾਲਾ ਸੀ।

## ਜੋਤੀ-ਜੋਤਿ ਸਮਾਉਣਾ

22 ਸਤੰਬਰ 1539 ਦੇ ਦਿਨ ਗੁਰੂ ਨਾਨਕ ਸਾਹਿਬ ਕਰਤਾਰਪੁਰ ਵਿਚ ਜੋਤੀ ਜੋਤਿ ਸਮਾ ਗਏ। ਆਪ ਦਾ ਸਸਕਾਰ ਰਾਵੀ ਦਰਿਆ ਦੇ ਕੰਢੇ 'ਤੇ ਕੀਤਾ ਗਿਆ। ਮਗਰੋਂ ਕੁਝ ਲੋਕਾਂ ਨੇ ਇਹ ਮਨਘੜਤ ਕਹਾਣੀ ਬਣਾਈ ਕਿ ਸਸਕਾਰ ਵੇਲੇ ਹਿੰਦੂਆਂ ਅਤੇ ਮੁਸਲਮਾਨਾਂ ਦਾ ਝਗੜਾ ਹੋ ਗਿਆ ਅਤੇ ਹਿੰਦੂ ਸਸਕਾਰ ਕਰਨਾ ਚਾਹੁੰਦੇ ਸਨ ਅਤੇ ਮੁਸਲਮਾਨ ਦਫ਼ਨਾਉਣਾ ਚਾਹੁੰਦੇ ਸਨ। ਇਹ ਕਹਾਣੀ ਬੇਮਤਲਬ ਹੈ। ਪਹਿਲੀ ਗੱਲ ਤਾਂ ਗੁਰੂ ਨਾਨਕ ਸਾਹਿਬ ਨੇ ਸਾਫ਼ ਕਿਹਾ ਸੀ ਕਿ ਉਹ ਨਾ ਹਿੰਦੂ ਹਨ ਅਤੇ ਨਾ ਮੁਸਲਮਾਨ। ਉਨ੍ਹਾਂ ਦਾ ਆਪਣਾ ਪੰਥ ਸੀ। ਦੂਜਾ, ਕਿਸੇ ਦੇ ਚੜ੍ਹਾਈ ਕਰ ਜਾਣ ਮਗਰੋਂ ਉਸ ਦਾ ਸਸਕਾਰ ਉਸ ਦੇ ਘਰ ਵਾਲੇ ਕਰਿਆ ਕਰਦੇ ਹਨ। ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਵੇਲੇ ਮਾਤਾ ਸੁਲੱਖਣੀ ਤੇ ਦੋਵੇਂ ਪੁਤਰ ਸ੍ਰੀਚੰਦ ਤੇ ਲਖਮੀ ਦਾਸ ਹਾਜ਼ਿਰ ਸਨ। ਇਸ ਮੌਕੇ 'ਤੇ ਕਿਸੇ ਬਾਹਰਲੇ ਦਖ਼ਲ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਸੀ। ਇਹ ਠੀਕ ਹੈ ਕਿ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਵਿਚੋਂ ਹੀ ਬਹੁਤ ਸਾਰੇ ਲੋਕ ਸਿੱਖ ਸਜੇ ਸਨ ਪਰ, ਕਰਤਾਰਪੁਰ, ਜਿਸ ਨੂੰ ਗੁਰੂ ਸਾਹਿਬ ਨੇ 'ਸਿਖ ਨਗਰ' ਵਜੋਂ ਵਸਇਆ ਸੀ, ਇਕ ਆਮ ਨਗਰ ਨਹੀਂ ਸੀ। ਉੱਥੇ ਸਿਰਫ਼ ਸਿੱਖ ਹੀ ਵਸਦੇ ਸਨ ਨਾ ਕਿ ਹਿੰਦੂ ਤੇ ਮੁਸਲਮਾਨ। ਇਸ ਕਰ ਕੇ ਸਸਕਾਰ ਸਬੰਧੀ ਘੜੀ ਹੋਈ ਕਹਾਣੀ ਦਾ ਇਸ ਨਾਲ ਕੋਈ ਮਤਲਬ ਹੀ ਨਹੀਂ ਸੀ। ਉਂਞ ਜੇ ਇਸ ਗਪੌੜ ਕਹਾਣੀ ਨੂੰ ਮੰਨ ਲਈਏ ਤਾਂ ਇਸ ਦਾ ਮਤਲਬ ਇਹ ਹੋ ਗਿਆ ਕਿ ਸਸਕਾਰ ਕਰਨ ਦਾ ਹੱਕ ਸਿਰਫ਼ ਹਿੰਦੂਆਂ ਤੇ ਮੁਸਲਮਾਨਾਂ ਦਾ ਹੀ ਸੀ ਤੇ ਸਿੱਖਾਂ ਦਾ ਕੋਈ ਹਿੱਸਾ ਨਹੀਂ ਸੀ। ਇਸ ਕਰ ਕੇ ਇਹ ਕਹਾਣੀ ਕਿਸੇ ਸਾਜ਼ਿਸ਼ ਹੇਠ ਘੜੀ ਗਈ ਹੋ ਸਕਦੀ ਹੈ ਜਿਸ ਦਾ ਮਤਲਬ ਇਹ ਬਣਦਾ ਹੈ ਕਿ ਉਦੋਂ ਸਿਰਫ਼ ਹਿੰਦੂ ਤੇ ਮੁਸਲਮਾਨ ਹੀ ਸਨ ਤੇ ਸਿੱਖ ਹੁੰਦੇ ਹੀ ਨਹੀਂ ਸਨ।

ਗੁਰੂ ਸਾਹਿਬ ਦੇ ਜੋਤੀ-ਜੋਤਿ ਸਮਾਉਣ ਮਗਰੋਂ, ਉਨ੍ਹਾਂ ਦੇ ਪੁਤਰਾਂ ਨੇ, ਗੁਰੂ ਸਾਹਿਬ ਦੇ ਹੁਕਮ ਦੀ ਅਦੂਲੀ ਕਰਦਿਆਂ, ਗੁਰੂ ਸਾਹਿਬ ਦੀ ਸਮਾਧ ਵੀ ਬਣਾ ਲਈ ਸੀ (ਸਿੱਖ ਧਰਮ ਵਿਚ ਸਮਾਧ ਬਣਾਉਣ ਦੀ ਮਨਾਹੀ ਹੈ)। ਮਗਰੋਂ ਰਾਵੀ ਦਰਿਆ ਨੇ ਇਸ ਸਮਾਧ ਨੂੰ ਰੋੜ੍ਹ ਦਿਤਾ ਸੀ।

ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ 15 ਦਿਨ ਮਗਰੋਂ, 7 ਅਕਤੂਬਰ 1539 ਦੇ ਦਿਨ ਮਾਤਾ ਸੁਲੱਖਣੀ ਜੀ ਵੀ ਗੁਰੂ ਚਰਨਾਂ ਵਿਚ ਜਾ ਬਿਰਾਜੇ।

# ਗੁਰੂ ਨਾਨਕ 'ਦੇਵ' ਕਿ ਗੁਰੂ ਨਾਨਕ 'ਸਾਹਿਬ'?

ਕੁਝ ਲਿਖਾਰੀ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ "ਦੇਵ" ਲਿਖਦੇ ਹਨ। ਅਜਿਹੇ ਲੋਕ ਗੁਰੂ ਅੰਗਦ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਦੇ ਨਾਂ ਨਾਲ ਵੀ "ਦੇਵ" ਲਿਖਦੇ ਹਨ। ਇਹ ਬਿਲਕੁਲ ਗ਼ਲਤ ਹੈ। ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਤੇ ਗੁਰੂ ਅਰਜਨ ਸਾਹਿਬ ਵਿਚੋਂ ਕਿਸੇ ਦੇ ਨਾਂ ਨਾਲ "ਦੇਵ" ਕਦੇ ਵੀ ਨਹੀਂ ਲਗਦਾ ਸੀ ਤੇ ਇਹ ਲਿਖਣ ਦੀ ਰੀਤ ਕੁਝ ਕੁ ਦੁਹਾਕਿਆਂ ਦੀ ਹੈ ਇਸ ਪਿੱਛੇ ਕੋਈ ਸ਼ਰਾਰਤ ਸੀ ਜਾਂ ਅਨਜਾਣਤਾ-ਇਹ ਤਾਂ ਵਾਹਿਗੁਰੂ ਹੀ ਜਾਣਨ। ਪਰ ਇਹ ਗ਼ਲਤ ਰੀਤ ਅਜਿਹੀ ਚੱਲੀ ਕਿ 'ਸ੍ਰੀ' ਦੀ ਵਰਤੋਂ ਵਾਂਗ 'ਦੇਵ' ਵੀ ਸਿੱਖਾਂ ਵਿਚ ਵੜਦਾ ਤੇ ਮਨਜ਼ੂਰ ਹੁੰਦਾ ਚਲਾ ਗਿਆ।

ਇਕ ਲੇਖਕ ਨੇ ਇਹ ਪਿਰਤ ਸ਼ੁਰੂ ਹੋਣ ਬਾਰੇ ਇਹ ਦਲੀਲ ਦਿੱਤੀ ਕਿ ਬਾਕੀ ਗੁਰੂ ਸਾਹਿਬਾਨਾਂ ਦੇ ਨਾਂ ਦੋ ਲਫ਼ਜ਼ਾਂ ਵਾਲੇ ਹਨ (ਜਿਵੇਂ ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਹਰਿਗੋਬਿੰਦ, ਗੁਰੂ ਹਰਿ ਰਾਇ, ਗੁਰੂ ਹਰਕ੍ਰਿਸ਼ਨ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ), ਪਰ ਤਿੰਨ ਗੁਰੂ (ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਰਜਨ) ਸਾਹਿਬ ਦੇ ਨਾਂ ਦਾ ਇੱਕੋ ਲਫ਼ਜ਼ ਹੀ ਸੀ, ਸੋ ਇਸ ਕਰ ਕੇ 'ਦੇਵ' ਲਾ ਦੇਣਾ ਠੀਕ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਨੁਕਤਾ ਗ਼ਲਤ ਹੈ ਕਿ ਹਰਗੋਬਿੰਦ ਤੇ ਹਰਕ੍ਰਿਸ਼ਨ ਵਿਚ ਦੋ-ਦੋ ਲਫ਼ਜ਼ (ਹਰ + ਗੋਬਿੰਦ ਅਤੇ ਹਰ+ ਕ੍ਰਿਸ਼ਨ) ਨਹੀਂ ਹਨ ਬਲਕਿ ਇਹ ਦੋਵੇਂ ਨਾਂ ਇਕ-ਇਕ ਲਫ਼ਜ਼ ਦੇ ਹਨ। ਦੂਜਾ, ਇਹ ਹਾਸੋ-ਹੀਣੀ ਦਲੀਲ ਹੈ ਕਿ ਜੇ ਸੱਤ (ਜਾਂ ਪੰਜ) ਗੁਰੂ ਸਾਹਿਬਾਨ ਦੇ ਨਾਂ ਨਾਲ ਦੋ ਲਫ਼ਜ਼ ਹਨ ਤਾਂ ਬਰਾਬਰਤਾ ਵਾਸਤੇ ਇਕ ਲਫ਼ਜ਼ ਪਾ ਦਿੱਤਾ ਜਾਏ। ਜੋ ਅਸਲ ਨਾਂ ਹੈ, ਉਹੀ ਕਿਉਂ ਨਾ ਰਹਿਣ ਦਿੱਤਾ ਜਾਏ ਤੇ ਨਾਂ ਬਦਲਿਆ ਜਾਂ ਵਿਗਾੜਿਆ ਕਿਉਂ ਜਾਵੇ।

ਇਕ ਹੋਰ ਸੱਜਣ ਨੇ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਵਿਚ 'ਦੇਵ' ਜਾਂ 'ਦੇਉ' ਲਫ਼ਜ਼ ਤਰਤੀਬਵਾਰ 100 ਤੇ 56 ਵਾਰ ਆਉਂਦੇ ਹਨ। ਇਨ੍ਹਾਂ ਵਿਚੋਂ ਕੁਝ ਜਗ੍ਹਾ 'ਤੇ 'ਨਾਨਕ ਦੇਉ' ਵੀ ਆਉਂਦਾ ਹੈ ਅਤੇ 1409 ਸਫ਼ੇ 'ਤੇ 'ਜਪ੍ਹਉ ਜਿਨ ਅਰਜਨੁ ਦੇਵ ਗੁਰੂ' ਵੀ ਆਉਂਦਾ ਹੈ। ਜੇ ਗੁਰੂ ਗ੍ਰੰਥ ਸਾਹਿਬ ਵਿਚ 'ਦੇਵ' ਆ ਗਿਆ ਤਾਂ ਗੁਰੂ ਸਾਹਿਬ ਦੇ ਨਾਂ ਦਾ ਹਿੱਸਾ ਹੀ ਮੰਨ ਲੈਣਾ ਚਾਹੀਦਾ ਹੈ। ਇਹ ਦਲੀਲ ਵੀ ਬੇ-ਮਾਅਨਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦਾ ਨਾਂ ਗੁਰਬਾਣੀ ਦੇ ਤਕਰੀਬਨ ਸਾਰੇ ਸ਼ਬਦਾਂ ਦੇ ਆਖ਼ਰੀ ਹਿੱਸੇ ਵਿਚ ਆਉਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 5107 ਵਾਰੀ "ਨਾਨਕ" ਅਤੇ 23 ਵਾਰੀ "ਨਾਨਕਿ" ਆਉਂਦਾ ਹੈ ਪਰ 'ਦੇਉ' ਲਫ਼ਜ਼ 2

ਵਾਰੀ (ਸਫ਼ਾ 150 ਤੇ 1102) ਤੇ ਦੇਵ ਲਫ਼ਜ਼ ਗੁਰੂ ਸਾਹਿਬ ਦੇ ਨਾਂ ਦੇ ਨੇੜੇ ਸਿਰਫ਼ 3 ਵਾਰ ਆਇਆ ਹੈ (ਸਫ਼ਾ 430, 1192, 1304) ਤੇ ਸਫ਼ਾ 1358 'ਤੇ 'ਨਾਨਕ ਗੁਰਦੇਵ' ਵੀ ਆਇਆ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਇਕ ਥਾਂ 'ਤੇ 'ਰਾਮ' ਤੇ ਇਕ ਥਾਂ 'ਤੇ 'ਚੰਦ' (ਨਾਨਕ ਚੰਦ) ਵੀ ਆਇਆ ਹੈ:

***ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥***

***(ਸਫ਼ਾ 1387)***

ਇਸ ਉਪਰਲੀ ਤੁਕ ਵਿਚ ਗੁਰੂ ਨਾਨਕ ਸਾਹਿਬ ਦੇ ਨਾਂ ਦੇ ਪਿੱਛੇ 'ਰਾਮ' ਹੈ। ਹਾਲਾਂਕਿ ਨਾਨਕ ਤੋਂ ਮਗਰੋਂ ਫ਼ਿਕਰਾ ਟੁੱਟਦਾ ਹੈ ਤੇ 'ਕਾਮਾ' ਲੱਗਦਾ ਹੈ ਅਤੇ "ਰਾਮ ਰੰਗਿ ਆਤਮ ਸਿਉ ਰੰਉ" ਵੱਖਰਾ ਹਿੱਸਾ ਹੈ । ਕੋਈ ਭੋਲਾ ਬੰਦਾ ਇਸ ਤੁਕ ਦਾ ਮਾਅਨਾ ਨਾ ਸਮਝਦਾ ਹੋਇਆ, ਗੁਰੂ ਨਾਨਕ ਸਾਹਿਬ ਦਾ ਨਾਂ 'ਨਾਨਕ ਰਾਮ' ਲਿਖ ਸਕਦਾ ਹੈ ।

***ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ,***
***ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥*** ***(ਸਫ਼ਾ 1399)***

ਉਪਰਲੀ ਤੁਕ ਤੋਂ ਕੋਈ ਬੇਸਮਝ ਸ਼ਖ਼ਸ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ 'ਚੰਦ' ਲਿਖ ਦੇਵੇ ਤਾਂ ਇਸ ਨੂੰ ਮਨਜ਼ੂਰ ਨਹੀਂ ਕੀਤਾ ਜਾ ਸਕਦਾ । ਇਥੇ 'ਚੰਦ' ਦਾ ਮਾਅਨਾ ਇਹ ਹੈ ਕਿ ਗੁਰੂ ਨਾਨਕ ਸਾਹਿਬ ਚੰਨ-ਰੂਪ ਪ੍ਰਗਟ ਹੋਏ ਅਤੇ ਮਨੁੱਖਾਂ ਨੂੰ ਤਾਰਨ ਵਾਸਤੇ ਪ੍ਰਕਾਸ਼ ਕੀਤਾ ।

ਹੁਣ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੇ ਨਾਂ ਨੇੜੇ 'ਦੇਉ' ਵਾਲੀਆਂ ਤੁਕਾਂ ਦਾ ਵਿਚਾਰ ਕਰੀਏ:

***ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥***
***ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ, ਨਾਨਕ, ਦੇਉ ॥***

***(ਸਫ਼ਾ 150)***

ਇਸ ਤੁਕ ਦਾ ਮਾਅਨਾ ਹੈ: "ਹੇ ਨਾਨਕ ! ਜਿਨ੍ਹਾਂ ਦਾ ਗੁਰਦੇਵ ਹੈ (ਭਾਵ ਜਿਨ੍ਹਾਂ ਦੇ ਸਿਰ 'ਤੇ ਗੁਰਦੇਵ ਹੈ), ਜਿਨ੍ਹਾਂ ਨੂੰ (ਗੁਰੂ ਨੇ) ਸਿੱਖਿਆ ਦੇ ਕੇ ਗਿਆਨ ਦਿੱਤਾ ਹੈ ਤੇ ਸਿਫ਼ਤਿ-ਸਾਲਾਹ ਦੀ ਰਾਹੀਂ ਸੱਚ ਨਾਲ ਜੋੜਿਆ ਹੈ, ਉਨ੍ਹਾਂ ਨੂੰ ਕਿਸੇ ਹੋਰ ਉਪਦੇਸ਼ ਦੀ ਲੋੜ ਨਹੀਂ ਰਹਿੰਦੀ । (ਭਾਵ ਪ੍ਰਭੂ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ)। " ਇਹ ਮਾਅਨੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਕੀਤੇ ਹਨ। ਮੈਂ ਇਸ ਨੂੰ ਇੰਞ ਪੇਸ਼ ਕੀਤਾ ਸੀ, "ਜਿਨ੍ਹਾਂ ਨੂੰ ਗੁਰੂ ਸੂਝ ਦਿੰਦਾ ਹੈ, ਉਨ੍ਹਾਂ ਨੂੰ ਹੋਰ ਉਪਦੇਸ਼ ਦੀ ਲੋੜ ਨਹੀਂ ਰਹਿੰਦੀ । (ਭਾਵ ਪ੍ਰਭੂ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ)। " ਹਾਲਾਂਕਿ ਦੋਹਾਂ ਮਾਅਨਿਆਂ ਦਾ ਭਾਵ-ਅਰਥ ਇਕੋ ਹੀ ਹੈ। ਪਰ ਇਹ ਸਪਸ਼ਟ ਹੈ ਕਿ ਇਸ ਤੁਕ ਵਿਚ 'ਦੇਉ' ਗੁਰੂ ਨਾਨਕ ਸਾਹਿਬ ਦੇ ਨਾਂ ਦਾ ਪਿਛੇਤਰ ਨਹੀਂ ਹੈ। ਇਥੇ 'ਦੇਉ' ਗੁਰੂ ਨਾਨਕ

ਸਾਹਿਬ ਨੂੰ 'ਦੇਵ' ਆਖਣ ਵਾਸਤੇ ਨਹੀਂ ਹੈ। ਇੰਵ ਹੀ ਸਫ਼ਾ 1102 'ਤੇ: *'ਬੋਹਿਥ, ਨਾਨਕ, ਦੇਉ ਗੁਰ, ਜਿਸ ਹਰਿ ਚੜ੍ਹਾਏ, ਤਿਸੁ ਭਵਜਲ ਤਰਣਾ'* ਵਿਚ ਵੀ 'ਦੇਉ' ਗੁਰੂ ਨਾਨਕ ਸਾਹਿਬ ਦੇ ਨਾਂ ਦਾ ਪਿਛੇਤਰ ਨਹੀਂ ਬਲਕਿ 'ਗੁਰਦੇਉ' (ਦੇਉ+ਗੁਰ) ਦਾ ਹਿੱਸਾ ਹੈ। ਇਸੇ ਤਰ੍ਹਾਂ:

***ਬੋਹਿਥੁ, ਨਾਨਕ, ਦੇਉ ਗੁਰੂ, ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ॥***
***(ਸ.ਫਾ 1102)***

ਇਸ ਤੁਕ ਦਾ ਮਾਅਨਾ ਹੈ—ਹੇ ਨਾਨਕ! ਗੁਰਦੇਉ (ਰੂਹਾਨੀ) ਜਹਾਜ਼ ਹੈ, ਹਰੀ ਨੇ ਇਸ ਜਹਾਜ਼ ਵਿਚ ਜਿਸ ਨੂੰ ਬਿਠਾ ਦਿੱਤਾ ਹੈ, ਉਸ ਨੇ ਇਸ ਦੁਨੀਆਂ ਦੇ ਭਉ-ਸਾਗਰ ਨੂੰ ਤਰ ਲਿਆ ਹੈ। ਇਸ ਤੁਕ ਵਿਚ ਦੇਉ 'ਗੁਰਦੇਉ' ਦਾ ਹਿੱਸਾ ਹੈ, ਨਾ ਕਿ ਗੁਰੂ ਨਾਨਕ ਸਾਹਿਬ ਦੇ ਨਾਂ ਦਾ ਪਿਛੇਤਰ।

ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਥਾਂ 'ਤੇ ਨਾਨਕ ਨਾਲ ਆਏ ਲਫ਼ਜ਼ 'ਦੇਵ' ਦਾ ਮਾਅਨਾ ਵੀ 'ਨਾਨਕ ਦੇਵ' ਨਹੀਂ ਹੈ:

***ਸੋ ਵਸੈ ਇਤੁ ਘਰਿ ਜਿਸੁ ਗੁਰੂ ਪੂਰਾ ਸੇਵ॥***
***ਅਬਿਚਲ ਨਗਰੀ, ਨਾਨਕ, ਦੇਵ॥*** ***(ਸ.ਫਾ 430)***

ਇਸ ਤੁਕ ਦਾ ਮਾਅਨਾ ਹੈ: ਹੇ ਨਾਨਕ! ਪੂਰਾ ਗੁਰੂ ਜਿਸ ਮਨੁੱਖ ਨੂੰ ਪ੍ਰਭੂ ਦੀ ਸੇਵਾ-ਭਗਤੀ ਦੀ ਦਾਤ ਬਖ਼ਸ਼ਦਾ ਹੈ, ਉਹ ਇਸ (ਐਸੇ ਹਿਰਦੇ) ਘਰ ਵਿਚ ਵੱਸਦਾ ਰਹਿੰਦਾ ਹੈ, ਜੋ ਪ੍ਰਮਾਤਮਾ ਦੇ ਰਹਿਣ ਵਾਸਤੇ (ਵਿਕਾਰਾਂ ਵਿਚ) ਕਦੇ ਨਾ ਡੋਲਣ ਵਾਲੀ ਨਗਰੀ ਬਣ ਜਾਂਦਾ ਹੈ। ਇਸ ਤੁਕ ਵਿਚ 'ਦੇਵ' ਵਾਹਿਗੁਰੂ ਵਾਸਤੇ ਹੈ ਨਾ ਕਿ ਗੁਰੂ ਨਾਨਕ ਸਾਹਿਬ ਦੇ ਨਾਂ ਦਾ ਹਿੱਸਾ।

***ਗੁਰ, ਨਾਨਕ, ਦੇਵ, ਗੋਬਿੰਦ ਰੂਪ॥*** ***(ਸ.ਫਾ 1192)***

ਦਾ ਮਾਅਨਾ ਹੈ: ਨਾਨਕ ਕਹਿੰਦਾ ਹੈ ਕਿ ਗੁਰਦੇਵ ਗੋਬਿੰਦ (ਅਕਾਲ ਪੁਰਖ) ਦਾ ਹੀ ਰੂਪ ਹੈ।

***ਦਰਸਨ ਪਿਆਸ ਬਹੁਤੁ ਮਨਿ ਮੇਰੈ॥***
***ਮਿਲੁ, ਨਾਨਕ, ਦੇਵ ਜਗਤ ਗੁਰ ਕੇਰੈ॥*** ***(ਸ.ਫਾ 1304)***

ਇਸ ਤੁਕ ਦਾ ਮਾਅਨਾ ਹੈ: ਹੇ ਜਗਤ ਦੇ ਗੁਰਦੇਵ! ਮੇਰੇ ਮਨ ਵਿਚ ਤੇਰੇ ਦਰਸਨ ਦੀ ਬਹੁਤ ਪਿਆਸ ਹੈ, (ਮੈਨੂੰ) ਨਾਨਕ ਨੂੰ ਮਿਲਾ। ਇਸ ਤੁਕ ਵਿਚ ਵੀ 'ਦੇਵ' 'ਜਗਤ ਦੇ ਗੁਰਦੇਵ' ਦਾ ਹਿੱਸਾ ਹੈ ਨਾ ਕਿ ਗੁਰੂ ਨਾਨਕ ਸਾਹਿਬ ਦੇ ਨਾਂ ਦਾ ਹਿੱਸਾ।

ਇੰਵ ਹੀ ਗੁਰੂ ਅਰਜਨ ਸਾਹਿਬ ਦੇ ਨਾਂ ਦੇ ਪਿੱਛੇ ਆਏ ਲਫ਼ਜ਼ 'ਦੇਵ' (ਸਫ਼ਾ 1409) ਵਾਲੀ ਤੁਕ:

***ਜਪ੍ਉ ਜਿਨ ਅਰਜਨ, ਦੇਵ ਗੁਰੂ, ਫਿਰਿ ਸੰਕਟ ਜੋਨਿ ਗਰਭ ਨ ਆਯਉ॥***

ਦਾ ਮਾਅਨਾ ਹੈ: ਜਿਨ੍ਹਾਂ ਨੇ ਅਰਜਨ ਸਾਹਿਬ (ਦੀ ਸਿਖਿਆ ਲੈ ਕੇ ਗੁਰਦੇਵ, ਯਾਨਿ ਵਾਹਿਗੁਰੂ) ਦਾ ਨਾਂ ਜਪਿਆ ਹੈ, ਉਹ ਗਰਭ-ਜੂਨ ਦੇ ਦੁੱਖਾਂ (ਦੇ ਡਰ) ਵਿਚ

ਨਹੀਂ ਆਉਂਦੇ। ਇਥੇ ਵੀ 'ਦੇਵ' 'ਗੁਰਦੇਵ' ਦਾ ਹੀ ਹਿੱਸਾ ਹੈ, ਨਾ ਕਿ ਗੁਰੂ ਅਰਜਨ ਸਾਹਿਬ ਦੇ ਨਾਂ ਦਾ ਹਿੱਸਾ। ਹੁਣ ਇਸ ਤੋਂ ਇਲਾਵਾ ਵੀ ਗੁਰੂ ਗ੍ਰੰਥ ਸਾਹਿਬ ਵਿਚ ਤਕਰੀਬਨ 150 ਕੁ ਹੋਰ ਜਗਹ 'ਤੇ 'ਦੇਵ' ਜਾ 'ਦੇਉ' ਇਨ੍ਹਾਂ ਮਾਅਨਿਆਂ ਵਿਚ ਆਉਂਦਾ ਹੈ। ਇਹ ਸਫ਼ੇ ਹਨ: 108, 155, 405, 469, 479, 522, 694, 795-96, 871, 943, 1129, 1142, 1149, 1172, 1173, 1180, 1183, 1338, 1353, 1389 ਵਗੈਰਾ।

ਇਨ੍ਹਾਂ ਸਾਰੇ ਸਫ਼ਿਆਂ 'ਤੇ 'ਦੇਵ ਅਤੇ 'ਦੇਉ' ਲਫ਼ਜ਼ਾਂ ਦਾ ਮਾਅਨਾ ਵਾਹਿਗੁਰੂ ਜਾਂ ਗੁਰਦੇਵ ਜਾਂ ਦੇਵਤਾ ਹੈ ਤੇ ਹੋਰ ਕੁਝ ਵੀ ਨਹੀਂ । ਮਿਸਾਲ ਵਜੋਂ :

*ਗੁਰੂ ਜੈਸਾ ਨਾ ਹੀ ਕੋ ਦੇਵ॥*
*ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥* *(ਸਫ਼ਾ 1142)*
*ਹਰਿ ਸਿਮਰਤ ਕਿਛੁ ਚਾਖੁ ਨ ਜੋਹੈ॥*
*ਹਰਿ ਸਿਮਰਤ ਦੈਤ ਦੇਉ ਨ ਪੋਹੈ॥* *(ਸਫ਼ਾ 1149)*
*ਰੰਗੁ ਲਾਗਾ ਅਤਿ ਲਾਲ ਦੇਵ॥* *(ਸਫ਼ਾ 1180)*
*ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ॥*
*ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ॥* *(ਸਫ਼ਾ 405)*
*ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥*
*ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥* *(ਸਫ਼ਾ 522)*
*ਘਟਿ ਘਟਿ ਸੁੰਨ ਕਾ ਜਾਣੈ ਭੇਉ॥*
*ਆਦਿ ਪੁਰਖੁ ਨਿਰੰਜਨ ਦੇਉ॥* *(ਸਫ਼ਾ 943)*

ਇਹ ਅਤੇ ਬਾਕੀ ਸਫ਼ਿਆਂ ਵਿਚ ਜਿਥੇ ਵੀ 'ਦੇਵ' ਜਾਂ 'ਦੇਉ' ਆਇਆ ਹੈ, ਉਹ ਦੇਵਤਾ, ਗੁਰਦੇਵ, ਵਾਹਿਗੁਰੂ ਦੇ ਮਾਅਨਿਆਂ ਵਿਚ ਹੀ ਆਇਆ ਹੈ, ਨਾ ਕਿ ਗੁਰੂ ਨਾਨਕ ਸਾਹਿਬ ਦੇ ਨਾਂ ਦੇ ਹਿੱਸੇ ਵਜੋਂ।

ਗੁਰੂ ਗ੍ਰੰਥ ਸਾਹਿਬ ਵਿਚ 'ਸੱਤਾ ਤੇ ਬਲਵੰਡ ਦੀ ਵਾਰ' 'ਭੱਟਾਂ ਦੇ ਸੈ੍ਯੈ' ਵਿਚ ਵੀ ਕਿਸੇ ਥਾਂ ਵੀ, ਕਿਸੇ ਵੀ ਗੁਰੂ ਦੇ ਨਾਂ ਨਾਲ ਵੀ, "ਦੇਵ" ਨਹੀਂ ਲਾਇਆ ਹੋਇਆ। ਗੁਰੂ ਗ੍ਰੰਥ ਸਾਹਿਬ ਵਿਚਲੀ ਇਸ ਭੱਟਾਂ ਦੀ ਬਾਣੀ ਨੂੰ ਤਾਂ ਗੁਰੂ ਅਰਜਨ ਸਾਹਿਬ ਨੇ ਖ਼ੁਦ ਮਨਜ਼ੂਰੀ ਦਿੱਤੀ ਸੀ ।

ਗੁਰੂ ਨਾਨਕ ਸਾਹਿਬ ਦੀ ਜ਼ਿੰਦਗੀ ਦੀ ਤਵਾਰੀਖ਼ ਨੂੰ ਪੇਸ਼ ਕਰਨ ਵਾਲੀਆਂ ਮੁਖ ਜਨਮਸਾਖੀਆਂ ਇਹ ਹਨ :

1. ਵਲਾਇਤ ਵਾਲੀ ਜਨਮਸਾਖੀ
2. ਮਿਹਰਬਾਨ ਵਾਲੀ ਜਨਮਸਾਖੀ
3. ਭਾਈ ਬਾਲੇ ਵਾਲੀ (ਉਸ ਦੇ ਨਾਂ ਨਾਲ ਜੋੜੀ ਜਾਂਦੀ) ਜਨਮਸਾਖੀ
4. ਭਾਈ ਮਨੀ ਸਿੰਘ ਵਾਲੀ (ਉਸ ਦੇ ਨਾਂ ਨਾਲ ਜੋੜੀ ਜਾਂਦੀ) ਜਨਮਸਾਖੀ

ਇਨ੍ਹਾਂ ਵਿਚੋਂ ਕਿਸੇ ਦੇ ਲਿਖਾਰੀ ਨੇ ਵੀ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ 'ਦੇਵ'

ਨਹੀਂ ਲਿਖਿਆ। ਇਹ ਕਿਤਾਬਾਂ ਸਿੱਖ ਤਵਾਰੀਖ਼ ਦੀਆਂ ਸਭ ਤੋਂ ਪੁਰਾਣੀਆਂ ਕਿਤਾਬਾਂ ਮੰਨੀਆਂ ਜਾਂਦੀਆਂ ਹਨ ।

ਜੋ ਅਰਦਾਸ ਅਜ ਕਲ੍ਹ ਆਮ ਚਲਦੀ ਹੈ ਤੇ ਸ਼੍ਰੋਮਣੀ ਕਮੇਟੀ ਵੱਲੋਂ ਛਪੀ 'ਰਹਿਤ ਮਰਿਆਦਾ' ਵਿਚ ਵੀ ਸ਼ਾਮਿਲ ਹੈ (ਮੈਂ ਸਿਧਾਂਤਕ ਪੱਖੋਂ ਅਰਦਾਸ ਦੇ ਇਸ ਹਿੱਸੇ ਨੂੰ ਸਿੱਖ ਅਰਦਾਸ ਨਹੀਂ ਮੰਨਦਾ)। ਇਸ ਵਿਚ ਵੀ ਗੁਰੂ ਨਾਨਕ ਸਾਹਿਬ ਜਾਂ ਦੂਜੇ ਤੇ ਪੰਜਵੇਂ ਨਾਨਕ ਨਾਲ 'ਦੇਵ' ਨਹੀਂ ਲਾਇਆ ਗਿਆ:

***ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ ॥***
***ਫਿਰ ਅੰਗਦ ਗੁਰ ਤੇ ਅਮਰ ਦਾਸ ਰਾਮ ਦਾਸੈ ਹੋਈ ਸਹਾਇ ॥***
***ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ ॥....***

ਬਚਿਤ੍ਰ ਨਾਟਕ ਦੇ ਲਿਖਾਰੀ (ਇਹ ਲਿਖਾਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਹੀਂ ਹਨ) ਨੇ ਵੀ ਨਾਨਕ ਸਾਹਿਬ ਦੇ ਨਾਂ ਨਾਲ 'ਦੇਵ' ਨਹੀਂ ਬਲਕਿ 'ਰਾਇ' ਲਿਖਿਆ ਹੈ:

***ਤਿਨ ਬੇਦੀਯਨ ਕੀ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥***

ਇਥੇ 'ਰਾਇ' ਤੋਂ ਭਾਵ ਬਾਦਸ਼ਾਹ, ਰੂਹਾਨੀ ਪਾਤਿਸ਼ਾਹ ਹੈ, ਨਾ ਕਿ ਇਹ ਗੁਰੂ ਜੀ ਦਾ ਨਾਂ 'ਨਾਨਕ ਰਾਇ' ਹੈ।

ਜਨਸਾਖੀਆਂ ਤੋਂ ਮਗਰੋਂ ਪੰਜਾਬੀ ਵਿਚ ਜਿੰਨੀਆਂ ਵੀ ਵਾਰਾਂ ਗੁਰੂ ਸਾਹਿਬ ਬਾਰੇ ਲਿਖੀਆਂ ਗਈਆਂ ਸਨ, ਉਨ੍ਹਾਂ ਵਿਚੋਂ ਮੁੱਖ ਹਨ:

ਰਾਮਕਲੀ ਦੀ ਵਾਰ (ਸੱਤਾ ਤੇ ਬਲਵੰਡ)
ਵਾਰ ਬਾਬੇ ਨਾਨਕ ਜੀ ਦੀ (ਭਾਈ ਗੁਰਦਾਸ)
ਕੜਖੇ ਪਾਤਸ਼ਾਹ ਦਸਵੇਂ ਕੇ (ਸੈਣ ਸਿੰਘ)
ਪਉੜੀਆਂ ਗੁਰੂ ਗੋਬਿੰਦ ਸਿੰਘ ਜੀ ਕੀਆਂ (ਮੀਰ ਮੁਸ਼ਕੀ ਤੇ ਛਬੀਲਾ)
ਜੁਧ ਗੁਰੂ ਗੋਬਿੰਦ ਸਿੰਘ ਜੀ ਕਾ (ਅਣੀ ਰਾਇ)
ਵਾਰ ਪਾਤਸ਼ਾਹੀ ਦਸਵੀਂ ਕੀ (ਅਗਿਆਤ)
ਵਾਰ ਭੇੜੇ ਕੀ ਪਾਤਸ਼ਾਹੀ ਦਸ (ਅਗਿਆਤ)
ਵਾਰ ਭੰਗਾਣੀ ਕੀ (ਅਗਿਆਤ)
ਜੁੱਧ-ਚਰਿਤ੍ਰ ਗੁਰੂ ਗੋਬਿੰਦ ਸਿੰਘ ਜੀ ਕਾ (ਵੀਰ ਸਿੰਘ ਬੱਲ)
ਵਾਰ ਅੰਮ੍ਰਿਤਸਰ ਕੀ (ਦਰਸ਼ਨ ਭਗਤ)
ਵਾਰ ਸਰਬ ਲੋਹ ਕੀ (ਅਗਿਆਤ)
ਵਾਰ ਕਲਿਆਨ ਕੀ (ਖ਼ੁਸ਼ਹਾਲ ਚੰਦ)

ਇਨ੍ਹਾਂ ਵਾਰਾਂ ਵਿਚ ਜਿੱਥੇ ਕਿਤੇ ਵੀ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਜਾਂ ਗੁਰੂ ਅਰਜਨ ਸਾਹਿਬ ਦਾ ਨਾਂ ਆਇਆ ਹੈ, ਉਥੇ ਗੁਰੂ ਸਾਹਿਬ ਦੇ ਨਾਂ ਨਾਲ 'ਦੇਵ' ਨਹੀਂ ਆਇਆ।

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਕਈ ਜਗ੍ਹਾ ਲਫ਼ਜ਼ 'ਦੇਉ' ਆਇਆ ਹੈ । ਵਾਰ 3 (ਪਉੜੀ 2, ਪਉੜੀ 12), ਵਾਰ 13 (ਪਉੜੀ 25), ਵਾਰ 15 (ਪਉੜੀ

2), ਵਾਰ 24 (ਪਉੜੀ 1), ਵਾਰ 24 (ਪਉੜੀ 25), ਵਾਰ 28 (ਪਉੜੀ 11), ਵਾਰ 38 (ਪਉੜੀ 20), ਵਗੈਰਾ। ਹਾਲਾਂਕਿ ਪਹਿਲੀ ਵਾਰ ਪੂਰੀ ਦੀ ਪੂਰੀ ਗੁਰੂ ਨਾਨਕ ਸਾਹਿਬ ਬਾਰੇ ਹੈ ਤੇ ਉਥੇ ਕਿਤੇ ਵੀ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ 'ਦੇਵ' ਨਹੀਂ ਲੱਗਾ ਹੋਇਆ। ਉੱਪਰ ਜ਼ਿਕਰ ਕੀਤੀਆਂ 8 ਪਉੜੀਆਂ ਵਿਚ ਭਾਈ ਗੁਰਦਾਸ ਨੇ 'ਦੇਉ' ਜਾਂ 'ਦੇਵ' ਲਫ਼ਜ਼ ਵਰਤਿਆ ਹੈ। ਇਨ੍ਹਾਂ ਵਿਚੋਂ ਚਾਰ ਜਗ੍ਹਾ 'ਤੇ ਦੇਉ ਦਾ ਮਾਅਨਾ ਹੈ- ਪਰਕਾਸ਼ ਰੂਪ (ਵਾਰ 13, ਪਉੜੀ 25; ਵਾਰ 15, ਪਉੜੀ 2; ਵਾਰ 24 ਪਉੜੀ 25; ਵਾਰ 38, ਪਉੜੀ 20) ਵਾਰ 28 ਦੀ ਪਉੜੀ 11 ਵਿਚ 'ਦੇਵ' ਦਾ ਮਾਅਨਾ 'ਦੇਵਤਾ' ਹੈ ਵਾਰ 24 ਪਉੜੀ ਪਹਿਲੀ ਵਾਰ 'ਦੇਉ ਜਪਾਇਆ' ਦਾ ਮਾਅਨਾ ਹੈ ਕਿ ਗੁਰੂ ਸਾਹਿਬ ਨੇ ਰੱਬ ਦੇ ਨਾਂ ਦਾ ਜਾਪ ਕਰਵਾਇਆ। ਵਾਰ 3 ਪਉੜੀ, 12 ਵਿਚ 'ਦੇਉ ਗੁਰਾਂ ਗੁਰ' ਵਿਚ ਦੇਉ ਗੁਰ ਦਾ ਪਿਛੇਤਰ ਹੈ ਤੇ ਇਸ ਦਾ ਮਾਅਨਾ 'ਗੁਰਾਂ ਦਾ ਗੁਰਦੇਵ' ਬਣਦਾ ਹੈ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਭਾਈ ਗੁਰਦਾਸ ਨੇ ਵਾਰ ਬਾਬੇ ਨਾਨਕ ਕੀ (ਵਾਰ ਪਹਿਲੀ) ਵਿਚ ਪਉੜੀ 23 ਤੋਂ ਪਉੜੀ 45 ਤਕ ਗੁਰੂ ਨਾਨਕ ਸਾਹਿਬ ਦੀ ਜੀਵਨੀ, 45 ਤੋਂ 48 ਪਉੜੀਆਂ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਸਾਹਿਬ, ਗੁਰੂ ਰਾਮਦਾਸ ਸਾਹਿਬ, ਗੁਰੂ ਅਰਜਨ ਸਾਹਿਬ ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਇਨ੍ਹਾਂ 26 ਪਉੜੀਆਂ ਵਿਚ ਕਿਤੇ ਵੀ ਤੇ ਕਿਸੇ ਵੀ ਗੁਰੂ ਸਾਹਿਬ ਦੇ ਨਾਂ ਨਾਲ 'ਦੇਵ' ਨਹੀਂ ਲਿਖਿਆ।

'ਭੱਟ ਵਹੀਆਂ' ਤੇ 'ਪਾਂਡਾ ਵਹੀਆਂ' ਤਾਂ ਗੁਰੂ ਸਾਹਿਬ ਦੇ ਵੇਲੇ ਦੀਆਂ ਲਿਖੀਆਂ ਹੋਈਆਂ ਹਨ। ਉਨ੍ਹਾਂ ਵਿਚ 'ਦੇਵ' ਸ਼ਬਦ ਨਹੀਂ ਲਿਖਿਆ ਹੋਇਆ । ਸੈਨਾਪਤੀ, ਕੋਇਰ ਸਿੰਘ, ਕੇਸਰ ਸਿੰਘ ਛਿੱਬਰ, ਸ੍ਵਰੂਪ ਸਿੰਘ ਕੌਸ਼ਿਸ਼, ਰਤਨ ਸਿੰਘ ਭੰਗੂ, ਸੁਖਬਾਸੀ ਰਾਮ ਬੇਦੀ ਅਤੇ ਹੋਰ ਲੇਖਕ, ਜਿਨ੍ਹਾਂ ਅਠ੍ਹਾਰਵੀਂ ਤੇ ਉੱਨੀਵੀਂ ਸਦੀ ਵਿਚ ਸਿੱਖ ਤਵਾਰੀਖ਼ ਲਿਖੀ, ਉਨ੍ਹਾਂ ਨੇ ਕਿਸੇ ਗੁਰੂ ਸਾਹਿਬ ਦੇ ਨਾਂ ਨਾਲ 'ਦੇਵ' ਨਹੀਂ ਲਾਇਆ ਅਤੇ ਗੁਰੂ ਸਾਹਿਬ ਦਾ ਅਸਲ ਨਾਂ (ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਰਜਨ) ਹੀ ਲਿਖਿਆ। ਵੀਹਵੀਂ ਸਦੀ ਵਿਚ "ਦੇਵ" ਲਾਉਣ ਦੀ ਇਹ ਗ਼ਲਤੀ ਐਨੀ ਕਬੂਲ ਹੋਈ ਕਿ ਭੋਲੇ ਸਿੱਖ ਇਸ ਨੂੰ ਹੀ ਠੀਕ ਸਮਝਣ ਲਗ ਪਏ। ਉਂਞ ਸਿੱਖ ਕੌਮ ਦੇ ਬਹੁਤੇ ਲੇਖਕਾਂ ਦੀ ਇਹ 'ਸਿਫ਼ਤ' ਹੈ ਕਿ ਅੱਖਾਂ ਮੀਟ ਕੇ ਮੱਖੀ 'ਤੇ ਮੱਖੀ ਮਾਰੀ ਜਾਣਗੇ ਪਰ ਜਦੋਂ ਕੋਈ ਗ਼ਲਤੀ ਵੱਲ ਇਸ਼ਾਰਾ ਕਰੇਗਾ ਤਾਂ ਆਖ ਦੇਣਗੇ, "ਛੱਡੋ ਪਰਾਂ!" "ਤਾਂ ਕੀ ਹੈ?" "ਹੁਣ ਤਾਂ ਬਹੁਤ ਕਿਤਾਬਾਂ ਵਿਚ ਆ ਚੁੱਕਾ ਹੈ", ਵਗੈਰਾ... ਧੰਨ ਸਿੱਖੀ!!!

ਗੁਰੂ ਨਾਨਕ ਸਾਹਿਬ ਦੇ ਨਾਂ ਨਾਲ 'ਦੇਵ' ਦੀ ਬੀਮਾਰੀ ਭਾਈ ਵੀਰ ਸਿੰਗ ਤੋਨ ਸ਼ੁਰੂ ਹੋਈ ਸੀ ਪਰ ਵਧੇਰੇ ਕਰ ਕੇ 1972 ਤੋਂ ਮਗਰੋਂ ਫੈਲੀ ਸੀ। 1969 ਵਿਚ ਗੁਰੂ ਨਾਨਕ ਸਾਹਿਬ ਦੇ ਨਾਂ 'ਤੇ 'ਗੁਰੂ ਨਾਨਕ ਯੂਨੀਵਰਸਿਟੀ' ਬਣਾਈ ਗਈ ਸੀ। ਇਹ ਯੂਨੀਵਰਸਿਟੀ ਅਕਾਲੀ ਦਲ ਦੀ ਸਰਕਾਰ ਨੇ ਬਣਾਈ ਸੀ। 1972 ਵਿਚ ਗਿਆਨੀ ਜ਼ੈਲ ਸਿੰਘ ਪੰਜਾਬ ਦਾ ਚੀਫ਼ ਮਨਿਸਟਰ ਬਣ ਗਿਆ। ਉਹ ਇਕ ਅਨਪੜ੍ਹ (ਜਾਂ ਅੱਧਪੜ੍ਹ) ਬੰਦਾ ਸੀ। ਅਚਾਣਕ ਉਸ ਦੇ ਦਿਮਾਗ਼ ਵਿਚ ਆ ਗਿਆ ਕਿ ਕੁਝ ਲੋਕ

ਗੁਰੂ ਨਾਨਕ ਸਾਹਿਬ ਦੇ ਨਾਂ ਨਾਲ 'ਦੇਵ' ਲਿਖਦੇ ਹਨ ਤੇ ਯੂਨੀਵਰਸਿਟੀ ਦਾ ਨਾਂ ਵੀ 'ਗੁਰੂ ਨਾਨਕ ਦੇਵ ਯੂਨੀਵਰਸਿਟੀ' ਕਰ ਦੇਣਾ ਚਾਹੀਦਾ ਹੈ। ਉਸ ਨੇ ਪਹਿਲਾ ਕੰਮ ਇਹੀ ਕੀਤਾ। ਨਤੀਜਾ ਇਹ ਹੋਇਆ ਕਿ ਉਸ ਦੇ ਰਾਜ ਦੌਰਾਨ ਗੁਰੂ ਨਾਨਕ ਸਾਹਿਬ ਨੂੰ ਕਈ ਥਾਂ 'ਦੇਵ' ਲਿਖਿਆ ਜਾਣ ਲਗ ਪਿਆ। (ਉਸ ਅਧਪੜ੍ਹ ਸ਼ਖ਼ਸ ਨੇ ਤਾਂ ਰੂਪੜ ਸ਼ਹਿਰ ਨੂੰ ਵੀ 'ਰੋ ਪੜ' ਸਮਝ ਕੇ ਇਸ ਦਾ ਨਾਂ 'ਰੂਪਨਗਰ' ਕਰਵਾ ਦਿਤਾ ਸੀ। ਅਜਿਹੇ ਅਹਿਮਕ ਲੋਕਾਂ ਦੀਆਂ ਯਭਲੀਆਂ ਨਾਲ ਇੰਞ ਹੀ ਤਵਾਰੀਖ਼ ਵਿਗੜਿਆ ਕਰਦੀ ਹੈ)। ਇਸ ਮਗਰੋਂ ਬਾਦਲ ਦੀ ਸਰਕਾਰ ਨੇ ਵੀ ਇਸ ਯਭਲੀ ਦੇ ਅਸਰ ਹੇਠਾਂ ਬਠਿੰਡਾ ਦੇ ਥਰਮਲ ਪਲਾਂਟ ਦਾ ਨਾਂ ਬਦਲ ਕੇ 'ਗੁਰੂ ਨਾਨਕ ਦੇਵ ਥਰਮਲ ਪਲਾਂਟ' ਕਰ ਦਿਤਾ। ਇੰਞ ਹੀ 2004 ਵਿਚ ਗੁਰੂ ਅੰਗਦ ਸਾਹਿਬ ਦਾ ਨਾਂ ਵੀ ਅਨਪੜ੍ਹ ਤੇ ਅੱਧਪੜ੍ਹ ਚੌਧਰੀਆਂ ਨੇ ਹੀ ਵਿਗਾੜ ਕੇ 'ਗੁਰੂ ਅੰਗਦ ਦੇਵ' ਬਣਾ ਛੱਡਿਆ ਸੀ ਤੇ 2006 ਵਿਚ ਗੁਰੂ ਅਰਜਨ ਸਾਹਿਬ ਦੀ ਥਾਂ 'ਤੇ ਅਰਜਨ ਦੇਵ ਲਿਖਣ ਦੀ ਬੇਵਕੂਫ਼ੀ ਕੀਤੀ ਤੇ ਗੁਰੂ ਸਾਹਿਬ ਦਾ ਨਾਂ ਗ਼ਲਤ ਚਲਾਉਣ ਦੀ ਕੋਸ਼ਿਸ਼ ਕੀਤੀ।

ਗੁਰਬਾਣੀ ਦਾ ਫ਼ੁਰਮਾਨ ਹੈ:

*ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ॥*
*ਆਪ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 767)*

## ਗੁਰੂ ਅੰਗਦ ਸਾਹਿਬ

*ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕ ਸੰਗ੍ਰਹਿਅਉ॥*
*ਤਾ ਤੇ ਅੰਗਦੁ ਲਹਿਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ॥*

*(ਕੀਰਤ ਭਟ)*

*ਗੁਰੂ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥*

*(ਕਲਸਹਾਰ ਭਟ)*

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਲਹਿਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

*(ਸੱਤਾ ਤੇ ਬਲਵੰਡ)*

*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ॥*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ॥*
*ਲਖ ਨਾ ਕੋਈ ਸਕਈ ਅਚਰਜੈ ਅਚਰਜ ਦਿਖਾਇਆ॥*
*ਕਾਇਆ ਪਲਟਿ ਸਰੂਪ ਵਟਾਇਆ॥* *(ਭਾਈ ਗੁਰਦਾਸ)*
*ਗੁਰ ਨਾਨਕ ਹੰਦੀ ਮੁਹਰ ਹਥ ਗੁਰ ਅੰਗਦ ਦੀ ਦੋਹੀ ਫਿਰੀ॥*

*(ਭਾਈ ਗੁਰਦਾਸ)*

# ਗੁਰੂ ਅੰਗਦ ਸਾਹਿਬ

ਜਿਨ੍ਹਾਂ ਦਿਨਾਂ ਵਿਚ ਗੁਰੂ ਨਾਨਕ ਸਾਹਿਬ ਅਜੇ ਸੁਲਤਾਨਪੁਰ ਨਹੀਂ ਗਏ ਸੀ ਬਲਕਿ ਤਲਵੰਡੀ ਵਿਚ ਹੀ ਸਨ, ਤਕਰੀਬਨ ਉਸੇ ਵੇਲੇ ਹੀ ਗੁਰੂ ਅੰਗਦ ਸਾਹਿਬ ਦਾ ਜਨਮ 31 ਮਾਰਚ 1504 ਦੇ ਦਿਨ ਮੱਤੇ ਦੀ ਸਰਾਂ (ਮੁਕਤਸਰ ਤੋਂ 12 ਕਿਲੋਮੀਟਰ ਅਤੇ ਫ਼ਰੀਦਕੋਟ ਤੋਂ 13 ਕਿਲੋਮੀਟਰ ਦੂਰ) ਵਿਚ ਹੋਇਆ । ਚੌਧਵੀਂ ਸਦੀ ਤਕ ਪਿੰਡ ਮੱਤੇ ਦੀ ਸਰਾਂ ਏਸ਼ੀਆ ਦੇ ਸਭ ਤੋਂ ਵੱਡੇ ਤਜਾਰਤੀ ਰੂਟ (ਵਪਾਰਕ ਸ਼ਾਹ ਰਾਹ) 'ਤੇ ਪੈਂਦਾ ਸੀ। ਉਨ੍ਹੀਂ ਦਿਨੀਂ ਲੈਬਨਾਨ, ਈਰਾਕ, ਈਰਾਨ ਵਾਲੇ ਪਾਸਿਓਂ ਤੋਂ ਆਉਣ ਵਾਲੇ ਸਾਰੇ ਵਣਜਾਰੇ ਵੀ ਅਤੇ ਜਰਵਾਣੇ ਵੀ ਇਸੇ ਰੂਟ ਰਾਹੀਂ ਦਿੱਲੀ ਨੂੰ ਜਾਇਆ ਕਰਦੇ ਸਨ। ਇਸ ਕਰ ਕੇ ਇਸ ਰੂਟ 'ਤੇ ਥਾਂ-ਥਾਂ 'ਤੇ ਮੁਸਾਫ਼ਿਰਾਂ ਦੇ ਠਹਿਰਣ ਲਈ ਕਈ ਸਰਾਵਾਂ ਬਣੀਆਂ ਹੋਈਆਂ ਸਨ। 'ਮੱਤੇ ਦੀ ਸਰਾਂ' ਉਨ੍ਹਾਂ ਸਰਾਵਾਂ ਵਿਚੋਂ ਇਕ ਸੀ। ਇਸ ਸਰਾਂ ਦਾ ਇੰਚਾਰਜ ਮੀਆਂ ਮੱਤਾ ਖ਼ਾਨ ਸੀ, ਜਿਸ ਕਰ ਕੇ ਇਸ ਨੂੰ ਮੱਤੇ ਦੀ ਸਰਾਂ ਕਿਹਾ ਜਾਂਦਾ ਸੀ। ਹੌਲੀ-ਹੌਲੀ ਇਸ ਸਰਾਂ ਦੇ ਦੁਆਲੇ ਇਕ ਪਿੰਡ ਵਸ ਚੁਕਿਆ ਸੀ। ਗੁਰੂ ਅੰਗਦ ਸਾਹਿਬ ਦੇ ਪਿਤਾ ਬਾਬਾ ਫੇਰੂ ਅਤੇ ਦਾਦਾ ਨਾਰਾਇਣ ਦਾਸ ਤਰੇਹਣ ਇਸ ਪਿੰਡ ਵਿਚ ਦੁਕਾਨਦਾਰੀ ਕਰਿਆ ਕਰਦੇ ਸਨ। ਜਦ ਤਕ ਇਹ ਰੂਟ ਚਲਦਾ ਰਿਹਾ ਅਤੇ ਇਹ ਪਿੰਡ ਪੁਰਅਮਨ ਵਸਿਆ ਰਿਹਾ, ਇਹ ਪਰਿਵਾਰ ਸੌਖੀ ਜ਼ਿੰਦਗੀ ਬਸਰ ਕਰਦਾ ਰਿਹਾ। ਕਿਉਂਕਿ ਇਹ ਪਿੰਡ ਜਰਨੈਲੀ ਸੜਕ ਸੀ, ਇਸ ਕਰ ਕੇ ਵਣਜਾਰਿਆਂ ਦ ਨਾਲ-ਨਾਲ ਬਲੋਚ, ਪਠਾਣ ਅਤੇ ਮੁਗ਼ਲ ਜਰਵਾਣੇ ਵੀ ਇਸ ਰਸਤੇ ਰਾਹੀਂ ਦਿੱਲੀ ਵਲ ਲੁੱਟ-ਮਾਰ ਕਰਨ ਵਾਸਤੇ ਜਾਂਦੇ ਰਹਿੰਦੇ ਸਨ। ਇਨ੍ਹਾਂ ਲੁਟੇਰਿਆਂ ਨੂੰ ਜਿਹੜਾ ਪਿੰਡ ਵੀ ਸੌਖਾ ਜਾਂ ਖ਼ੁਸ਼ਹਾਲ ਜਾਪਦਾ ਇਹ ਉਸ 'ਤੇ ਹੀ ਹਮਲਾ ਕਰ ਦੇਂਦੇ 'ਤੇ ਲੁੱਟ ਲੈਂਦੇ। ਭਾਵੇਂ ਕੁਝ ਚਿਰ ਮੱਤੇ ਦੀ ਸਰਾਂ ਇਨ੍ਹਾਂ ਹਮਲਿਆਂ ਤੋਂ ਬਚਿਆ ਰਿਹਾ ਪਰ ਅਖ਼ੀਰ ਇਸ ਦੀ ਵਾਰੀ ਵੀ ਆ ਗਈ। ਪਹਿਲੋਂ 1398 ਅਤੇ ਫਿਰ 1520 ਵਿਚ ਇਹ ਪਿੰਡ ਵੀ ਵਿਦੇਸ਼ੀ ਹਮਲਾਵਰਾਂ ਹੱਥੋਂ ਲੁੱਟਿਆ ਗਿਆ। ਇਸ ਲੁੱਟ-ਮਾਰ ਵਿਚ ਇਹ ਪਿੰਡ ਬੁਰੀ ਤਰ੍ਹਾਂ ਤਬਾਹ ਹੋ ਗਿਆ। ਇੱਥੋਂ ਦੇ ਬਹੁਤ ਸਾਰੇ ਵਾਸੀ ਇੱਥੋਂ ਹਿਜਰਤ ਕਰ ਕੇ ਹੋਰਨਾਂ ਇਲਾਕਿਆਂ ਵਲ ਚਲੇ ਗਏ। ਹਿਜਰਤ ਕਰਨ ਵਾਲਿਆਂ ਵਿਚ ਬਾਬਾ ਫੇਰੂ ਮੱਲ (ਪਿਤਾ ਗੁਰੂ ਅੰਗਦ ਸਾਹਿਬ) ਦਾ ਪਰਿਵਾਰ ਵੀ ਸੀ। ਇਹ ਪਰਿਵਾਰ ਇੱਥੋਂ ਉਜੜ ਕੇ ਕੁਝ ਚਿਰ ਬਿਆਸ ਤੇ ਸਤਲੁਜ ਦਰਿਆਵਾਂ ਦੇ ਸੰਗਮ 'ਤੇ ਵਸੇ ਪਿੰਡ ਹਰੀਕੇ ਵਿਚ ਰਿਹਾ ਪਰ ਫਿਰ ਅਮਨ-ਅਮਾਨ ਹੋ ਜਾਣ ਮਗਰੋਂ ਉਹ ਵਾਪਿਸ ਮੱਤੇ ਦੀ ਸਰਾਂ ਚਲੇ ਗਏ। ਪਰ, ਕੁਝ ਚਿਰ ਹੋਰ ਉਡੀਕਣ ਮਗਰੋਂ ਉਨ੍ਹਾਂ ਮਹਿਸੂਸ ਕੀਤਾ ਕਿ ਬਹੁਤੇ ਲੋਕ ਇਸ ਪਿੰਡ ਵਿਚ ਮੁੜਨ ਦੀ ਲੋਚਾ ਨਹੀਂ ਸਨ ਰਖਦੇ,

ਇਸ ਕਰ ਕੇ ਬਾਬਾ ਫੇਰੂ ਮੱਲ ਨੇ ਵੀ ਉੱਥੇ ਨਾ ਰਹਿਣ ਦਾ ਹੀ ਮਨ ਬਣਾ ਲਿਆ। (ਮੱਤੇ ਦੀ ਸਰਾਂ ਨੂੰ ਚੋਖਾ ਚਿਰ ਮਗਰੋਂ ਇਕ ਨਾਂਗੇ ਸਾਧੂ ਨੇ ਮੁੜ ਵਸਾਇਆ ਤੇ ਇਸ ਕਾਰਨ ਇਹ 'ਨਾਂਗੇ ਦੀ ਸਰਾਂ' ਜਾਂ 'ਸਰਾਇ-ਨਾਂਗਾਂ ਵਜੋਂ ਜਾਣਿਆ ਜਾਣ ਲਗ ਪਿਆ)।

ਹੁਣ ਇਹ ਪਰਿਵਾਰ ਖਡੂਰ ਸਾਹਿਬ ਚਲਾ ਗਿਆ। ਜਨਵਰੀ 1520 ਵਿਚ ਭਾਈ ਲਹਿਣਾ (ਗੁਰੂ ਅੰਗਦ ਸਾਹਿਬ ਦਾ ਪਹਿਲਾ ਨਾਂ) ਦਾ ਵਿਆਹ ਪਿੰਡ ਸੰਘਰ ਦੇ ਭਾਈ ਦੇਵੀ ਚੰਦ ਦੀ ਬੇਟੀ (ਮਾਤਾ) ਖੀਵੀ ਨਾਲ ਹੋਇਆ। ਆਪ ਦੇ ਘਰ ਦੋ ਪੁੱਤਰਾਂ (1524 ਵਿਚ ਦਾਸੂ ਤੇ 1537 ਵਿਚ ਦਾਤੂ ਤੇ ਦੋ ਧੀਆਂ (1526 ਵਿਚ ਅਮਰੋ ਤੇ 1535 ਵਿਚ ਅਣੋਖੀ) ਨੇ ਜਨਮ ਲਿਆ।

ਬਾਬਾ ਫੇਰੂ ਦਾ ਪਰਿਵਾਰ ਧਾਰਮਿਕ ਅਕੀਦੇ ਵਾਲਾ ਪਰਿਵਾਰ ਸੀ ਤੇ ਉਨ੍ਹਾਂ ਦੇ ਅੰਦਰ ਰੱਬ ਦਾ ਭਉ, ਪਿਆਰ, ਸ਼ਰਧਾ ਤੇ ਲਗਨ ਸੀ । ਪਰ ਉਹ ਸਾਰੇ ਪੁਸ਼ਤ-ਦਰ-ਪੁਸ਼ਤ ਬ੍ਰਾਹਮਣਾਂ ਤੇ ਪ੍ਰੋਹਤਾਂ ਦੇ ਮਗਰ ਲਗ ਕੇ ਕਰਮ ਕਾਂਡ ਅਤੇ ਰਸਮੋ-ਰਿਵਾਜ਼ ਨਿਭਾਉਂਦੇ ਰਹਿੰਦੇ ਸਨ। ਉਹ ਇਸ ਫੋਕੇ ਕਰਮ-ਕਾਂਡ ਨੂੰ ਹੀ ਧਰਮ ਅਤੇ ਰੂਹਾਨੀਅਤ ਸਮਝਦੇ ਸਨ। ਜਦ ਭਾਈ ਲਹਿਣਾ ਖਡੂਰ ਸਾਹਿਬ ਰਹਿਣ ਲਗ ਪਏ ਤਾਂ ਇਕ ਦਿਨ ਉਨ੍ਹਾਂ ਦਾ ਮੇਲ ਭਾਈ ਜੋਧ ਨਾਂ ਦੇ ਇਕ ਸਿੱਖ ਨਾਲ ਹੋਇਆ। ਭਾਈ ਜੋਧ ਅਕਸਰ ਕਰਤਾਰਪੁਰ ਜਾ ਕੇ ਗੁਰੂ ਨਾਨਕ ਸਾਹਿਬ ਦੀ ਸੰਗਤ ਕਰਿਆ ਕਰਦਾ ਸੀ। ਇਸ ਕਰ ਕੇ ਉਸ ਨੂੰ ਬਹੁਤ ਸਾਰੀ ਬਾਣੀ ਵੀ ਜ਼ਬਾਨੀ ਯਾਦ ਸੀ ਅਤੇ ਉਸ ਨੂੰ ਸਿੱਖ ਫ਼ਲਸਫ਼ੇ ਦੀ ਵੀ ਚੰਗੀ ਸੂਝ ਸੀ। ਭਾਈ ਲਹਿਣਾ ਨੂੰ ਇਸ ਭਾਈ ਜੋਧ ਤੋਂ ਸਿੱਖੀ ਅਤੇ ਗੁਰਬਾਣੀ ਬਾਰੇ ਕਾਫ਼ੀ ਕੁਝ ਪਤਾ ਲਗਦਾ ਰਹਿੰਦਾ ਸੀ ਪਰ ਇੱਤਫ਼ਾਕਨ ਭਾਈ ਜੋਧ ਕਾਫ਼ੀ ਚਿਰ ਕਰਤਾਰਪੁਰ ਨਾ ਜਾ ਸਕਿਆ ਜਿਸ ਕਰ ਕੇ ਉਹ (ਲਹਿਣਾ) ਗੁਰੂ ਨਾਨਕ ਸਾਹਿਬ ਦੇ ਦਰਸ਼ਨ ਵੀ ਨਾ ਕਰ ਸਕਿਆ।

1532 ਵਿਚ ਇਕ ਵਾਰ ਭਾਈ ਲਹਿਣਾ ਆਪਣੇ ਕਰਮ-ਕਾਂਡ ਨੂੰ ਨਿਭਾਉਣ ਦੀ ਸੋਚ ਨਾਲ ਕੁਝ ਸਾਥੀਆਂ ਨੂੰ ਨਾਲ ਲੈ ਕੇ ਵੈਸ਼ਨੋ ਦੇਵੀ ਮੰਦਰ ਜਾਣ ਵਾਸਤੇ ਖਡੂਰ ਸਾਹਿਬ ਤੋਂ ਨਿਕਲੇ। ਉਨ੍ਹਾਂ ਨੇ ਰਾਹ ਵਿਚ ਕਰਤਾਰਪੁਰ ਵਿਚ ਪੜਾਅ ਕਰਨ ਦਾ ਫੈਸਲਾ ਕਰ ਲਿਆ।*(ਇਕ ਸੋਮਾ ਵੈਸ਼ਨੋ ਦੇਵੀ ਦੀ ਥਾਂ ਜੁਆਲਾਮੁਖੀ ਮੰਦਰ ਦਾ ਜ਼ਿਕਰ ਕਰਦਾ ਹੈ ਪਰ ਖਡੂਰ ਤੋਂ ਜੁਆਲਾ ਮੁਖੀ ਜਾਣ ਵੇਲੇ ਰਾਹ ਵਿਚ ਕਰਤਾਰਪੁਰ ਹਰਗਿਜ਼ ਨਹੀਂ ਆਉਂਦਾ। ਹਾਂ ਮੱਤੇ ਦੀ ਸਰਾਂ ਤੋਂ ਜੁਆਲਾ ਮੁਖੀ ਜਾਣਾ ਹੋਵੇ ਤਾਂ ਰਾਹ ਵਿਚ ਕਰਤਾਰਪੁਰ ਜ਼ਰੂਰ ਆਉਂਦਾ ਹੈ)*। ਖ਼ੈਰ, ਇਸ ਮੌਕੇ 'ਤੇ ਭਾਈ ਲਹਿਣਾ ਨੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ। ਭਾਈ ਲਹਿਣਾ ਨੇ ਗੁਰੂ ਸਾਹਿਬ ਨਾਲ ਕਾਫ਼ੀ ਸਮਾਂ ਚਿਰ ਵਿਚਾਰਾਂ ਕੀਤੀਆਂ। ਗੁਰੂ ਸਾਹਿਬ ਨਾਲ ਵਿਚਾਰਾਂ ਕਰਨ ਮਗਰੋਂ ਭਾਈ ਲਹਿਣਾ ਨੇ ਮਹਿਸੂਸ ਕੀਤਾ ਕਿ ਬੁੱਤਾਂ ਨੂੰ ਮੱਥੇ ਟੇਕ ਕੇ ਉਹ ਸਿਰਫ਼ ਆਪਣਾ ਵਕਤ ਹੀ ਖਰਾਬ ਕਰਦਾ ਰਿਹਾ ਸੀ। ਉਸ ਨੂੰ ਕਰਮ ਕਾਂਡਾਂ ਦੀ ਫ਼ਜ਼ੂਲਤਾ ਦਾ ਅਹਿਸਾਸ ਹੋ ਗਿਆ। ਗੁਰੂ ਨਾਨਕ ਸਾਹਿਬ ਨਾਲ ਕੀਤੀ ਸੰਗਤ ਨੇ ਭਾਈ ਲਹਿਣਾ ਦੀ ਜ਼ਿੰਦਗੀ ਬਦਲ ਕੇ ਰਖ ਦਿਤੀ। ਜਦ ਅਗਲੇ ਦਿਨ ਉਸ ਦੇ ਸਾਥੀਆਂ ਨੇ ਉਸ ਨੂੰ ਯਾਤਰਾ ਦਾ ਅਗਲਾ

ਪੜਾਅ ਸ਼ੁਰੂ ਕਰਨ ਵਾਸਤੇ ਕਿਹਾ ਤਾਂ ਭਾਈ ਲਹਿਣਾ ਨੇ ਉਨ੍ਹਾਂ ਨੂੰ ਕਿਹਾ ਕਿ ਹੁਣ ਮੈਨੂੰ ਕਿਸੇ ਦੇਵੀ ਦੀ ਪੂਜਾ ਦੀ ਕੋਈ ਲੋੜ ਨਹੀਂ, ਮੈਨੂੰ ਰੂਹਾਨੀਅਤ ਦਾ ਸੱਚਾ ਰਾਹ ਨਜ਼ਰ ਆ ਗਿਆ ਹੈ।

ਹੁਣ ਭਾਈ ਲਹਿਣਾ ਨੇ ਕਰਤਾਰਪੁਰ ਵਿਚ ਗੁਰੂ ਨਾਨਕ ਸਾਹਿਬ ਦੀ ਸੇਵਾ ਵਿਚ ਰਹਿਣਾ ਸ਼ੁਰੂ ਕਰ ਦਿਤਾ। ਇਸ ਸਾਰੇ ਸਮੇਂ ਦੌਰਾਨ ਭਾਈ ਲਹਿਣਾ ਨੇ ਗੁਰੂ ਨਾਨਕ ਸਾਹਿਬ ਤੋਂ ਧਰਮ, ਰੂਹਾਨੀਅਤ, ਸੇਵਾ, ਨਿਮਰਤਾ, ਸੱਚਾ ਇਖ਼ਲਾਕ, ਇਨਸਾਨੀਅਤ ਤੇ ਹੋਰ ਗੁਣਾਂ ਦੀ ਸਿਖਿਆ ਲਈ। ਉਸ 'ਤੇ ਸਿੱਖੀ ਜੀਵਨ ਤੇ ਸਿੱਖ ਫ਼ਲਸਫ਼ੇ ਦਾ ਰੰਗ ਏਨਾ ਚੜ੍ਹ ਗਿਆ ਕਿ ਗੁਰੂ ਨਾਨਕ ਸਾਹਿਬ ਉਸ ਨੂੰ ਆਪਣਾ ਇਕ ਅੰਗ ਹੀ ਸਮਝਣ ਲਗ ਪਏ। ਭਾਈ ਲਹਿਣਾ ਦੀ ਜ਼ਿੰਦਗੀ 'ਤੇ ਹੋਏ ਅਸਰ ਨੇ ਪਿੰਡ ਸੰਘਰ ਅਤੇ ਖਡੂਰ ਸਾਹਿਬ ਦੇ ਵਾਸੀਆਂ ਅਤੇ ਭਾਈ ਲਹਿਣਾ ਦੇ ਸਾਕ ਸਬੰਧੀਆਂ ਤੇ ਜਾਣੂੰਆਂ ਦੀ ਜ਼ਿੰਦਗੀ ਵੀ ਬਦਲ ਦਿਤੀ। ਇਸ ਨੇ ਸਾਰੇ ਇਲਾਕੇ ਵਿਚੋਂ ਬ੍ਰਾਹਮਣੀ ਰੀਤਾਂ ਤੇ ਕਰਮ-ਕਾਂਡ ਨੂੰ ਜਲਾਵਤਨ ਕਰ ਦਿਤਾ। ਉਹ ਲੋਕ ਜੋ ਪੱਥਰ ਦੀ ਮਿਥਹਾਸਕ ਦੇਵੀ ਪੂਜਣ ਤੋਂ ਸਿਵਾ ਕੁਝ ਨਹੀਂ ਸਨ ਜਾਣਦੇ, ਭਾਈ ਲਹਿਣਾ ਦੀ ਬਦਲੀ ਜ਼ਿੰਦਗੀ ਨੇ ਉਨ੍ਹਾਂ ਨੂੰ ਵੀ ਸਿੱਖੀ ਪਰਿਵਾਰ ਵਿਚ ਸ਼ਾਮਿਲ ਕਰ ਦਿਤਾ। ਭਾਈ ਲਹਿਣਾ ਹੁਣ ਇਲਾਕੇ ਦੀ ਬੜੀ ਅਜ਼ੀਮ ਹਸਤੀ ਬਣ ਚੁਕਾ ਸੀ।

ਕਰਤਾਰਪੁਰ ਵਿਚ ਰਹਿੰਦਿਆਂ ਭਾਈ ਲਹਿਣਾ ਨੇ ਜਿੱਥੇ ਸੰਗਤਾਂ ਦੀ ਸੇਵਾ ਸੰਭਾਲ ਕੀਤੀ, ਉੱਥੇ ਗੁਰੂ ਘਰ ਦੇ ਇੰਤਜ਼ਾਮ, ਦਰਬਾਰ ਦੀ ਸੇਵਾ ਅਤੇ ਬਾਣੀ ਦੀ ਕਥਾ ਵਿਚ ਵੀ ਹਿੱਸਾ ਪਾਇਆ। ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਦੀ ਸੂਝ-ਬੂਝ, ਰੂਹਾਨੀਅਤ ਅਤੇ ਸੇਵਾ ਭਾਵਨਾ ਨੂੰ ਵੇਖ ਕੇ ਮਹਿਸੂਸ ਕੀਤਾ ਕਿ ਉਹ ਗੁਰ-ਗੱਦੀ ਸੰਭਾਲਣ ਦੇ ਪੂਰੀ ਤਰ੍ਹਾਂ ਕਾਬਿਲ ਹੈ ਅਤੇ ਉਨ੍ਹਾਂ ਨੇ ਉਸ ਨੂੰ ਇਹ ਸੇਵਾ ਦੇਣ ਦਾ ਮਨ ਬਣਾ ਲਿਆ। ਪਰ ਇਸ ਸਬੰਧੀ ਪੂਰਾ ਐਲਾਨ ਕਰਨ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਦੀ ਸੂਝ-ਬੂਝ, ਸਿੱਖ ਫ਼ਲਸਫ਼ੇ ਦੀ ਸਮਝ, ਰੂਹਾਨੀਅਤ, ਸੇਵਾ ਭਾਵਨਾ ਦੇ ਕਈ ਕਰੜੇ ਇਮਤਿਹਾਨ ਲਏ ਤੇ ਭਾਈ ਲਹਿਣਾ ਨੇ ਹਰ ਇਕ ਇਮਤਿਹਾਨ ਸ਼ਾਨ ਨਾਲ ਪਾਸ ਕੀਤਾ।

ਗੁਰੂ ਨਾਨਕ ਸਾਹਿਬ ਨੇ ਅੰਗਦ ਸਾਹਿਬ ਦੇ ਇਮਤਿਹਾਨ ਉਹ ਨਹੀਂ ਲਏ ਸਨ ਜਿਨ੍ਹਾਂ ਵਿਚ ਚਿੱਕੜ ਵਿਚੋਂ ਬਾਟਾ ਚੁਕਣਾ, ਮੁਰਦਾ ਖਾਣਾ ਵਗ਼ੈਰਾ ਸ਼ਾਮਿਲ ਕੀਤੇ ਜਾਂਦੇ ਹਨ ਬਲਕਿ ਉਨ੍ਹਾਂ (ਗੁਰੂ ਅੰਗਦ ਸਾਹਿਬ) ਦੀ ਸੂਝ ਬੂਝ, ਸਿੱਖ ਫ਼ਲਸਫ਼ੇ ਦੀ ਵਾਕਫ਼ੀਅਤ, ਜਥੇਬੰਦਕ ਖ਼ੂਬੀਆਂ ਤੇ ਸ਼ਖ਼ਸੀਅਤ ਦੀਆਂ ਹੋਰ ਖ਼ੂਬੀਆਂ ਦੇ ਇਮਤਿਹਾਨ ਸਨ।

ਇਹ ਸਭ ਕੁਝ ਪਰਖ-ਵੇਖ ਕੇ ਗੁਰੂ ਨਾਨਕ ਸਾਹਿਬ ਨੇ 14 ਜੂਨ 1539 ਦੇ ਦਿਨ ਭਾਈ ਲਹਿਣਾ ਨੂੰ ਆਪਣਾ ਰੂਹਾਨੀ/ਮਿਸ਼ਨਰੀ ਵਾਰਿਸ ਥਾਪਣ ਦਾ ਫ਼ੈਸਲਾ ਕਰ ਲਿਆ ਤੇ 2 ਸਤੰਬਰ ਨੂੰ ਇਸ ਸਬੰਧੀ ਰਸਮੀ ਐਲਾਨ ਵੀ ਕਰ ਦਿਤਾ। ਗੁਰੂ ਨਾਨਕ ਸਾਹਿਬ 22 ਸਤੰਬਰ 1539 ਦੇ ਦਿਨ ਜੋਤੀ-ਜੋਤਿ ਸਮਾ ਗਏ ਤੇ ਇਸ ਮਗਰੋਂ ਭਾਈ

ਲਹਿਣਾ (ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ "ਗੁਰੂ ਅੰਗਦ ਸਾਹਿਬ" ਬਣਾ ਗਏ ਸਨ) ਨੇ ਗੁਰਗੱਦੀ ਦੀ ਜ਼ਿੰਮੇਦਾਰੀ ਸੰਭਾਲ ਲਈ। ਆਪ ਨੇ ਗੁਰੂ ਨਾਨਕ ਸਾਹਿਬ ਦੀਆਂ ਪੋਥੀਆਂ ਸੰਭਾਲ ਲਈਆਂ ਤੇ ਉਨ੍ਹਾਂ (ਗੁਰੂ ਨਾਨਕ ਸਾਹਿਬ) ਦੀ ਸਾਰੀ ਦੁਨਿਆਵੀ ਦੌਲਤ ਤੇ ਸਾਰਾ ਪਿੰਡ ਸ੍ਰੀਚੰਦ ਤੇ ਲਖਮੀ ਦਾਸ ਦੇ ਹਵਾਲੇ ਕਰਨ ਮਗਰੋਂ ਖਡੂਰ ਸਾਹਿਬ ਚਲੇ ਗਏ ਜਿਥੇ ਉਨ੍ਹਾਂ ਨੇ ਸਿੱਖੀ ਦਾ ਨਵਾਂ ਸੈਂਟਰ ਕਾਇਮ ਕਰ ਲਿਆ।

ਹੁਣ ਸੰਗਤਾਂ ਕਰਤਾਰਪੁਰ ਦੀ ਜਗਹ ਖਡੂਰ ਸਾਹਿਬ ਆਉਣ ਲਗ ਪਈਆਂ। ਆਪ ਨੇ ਖਡੂਰ ਸਾਹਿਬ ਵਿਚ ਸੰਗਤਾਂ ਵਾਸਤੇ ਘਰ, ਦੀਵਾਨ ਹਾਲ, ਲੰਗਰ ਤੇ ਹੋਰ ਈਮਾਰਤਾਂ ਉਸਾਰੀਆਂ। ਇਸ ਦੇ ਨਾਲ ਹੀ ਆਪ ਨੇ ਬੱਚਿਆਂ ਦੀ ਪੜ੍ਹਾਈ ਵਾਸਤੇ ਇਕ ਮਦਰੱਸਾ (ਸਕੂਲ) ਵੀ ਸ਼ੁਰੂ ਕੀਤਾ। ਗੁਰੂ ਸਹਿਬ ਲੋਕਾਂ ਨੂੰ ਰੂਹਾਨੀਅਤ, ਧਾਰਮਿਕ ਗਿਆਨ, ਸਮਾਜ ਸੇਵਾ ਦੇ ਨਾਲ-ਨਾਲ ਵਿਦਿਆ ਵੀ ਦੇਣਾ ਚਾਹੁੰਦੇ ਸਨ। ਉਹ ਚਾਹੁੰਦੇ ਸਨ ਕਿ ਲੋਕਾਂ ਕੋਲ ਸਿਰਫ਼ ਬੋਲੀ ਦੀ ਜਾਣਕਾਰੀ ਹੀ ਨਾ ਹੋਵੇ ਬਲਕਿ ਉਹ ਪੜ੍ਹਾਈ ਨਾਲ ਆਪਣੀ ਸ਼ਖ਼ਸੀਅਤ ਨੂੰ ਵੀ ਰੌਸ਼ਨਾ ਸਕਣ। ਉਨ੍ਹੀਂ ਦਿਨੀਂ ਬ੍ਰਾਹਮਣਾਂ ਨੇ ਸੰਸਕ੍ਰਿਤ ਅਤੇ ਮੁਸਲਮਾਨਾਂ ਨੇ ਅਰਬੀ ਤੇ ਫ਼ਾਰਸੀ ਨੂੰ ਅਪਣਾਇਆ ਹੋਇਆ ਸੀ। ਇਹ ਤਿੰਨੇ ਬੋਲੀਆਂ ਨਾ ਤਾਂ ਲੋਕ ਬੋਲੀਆਂ ਸਨ ਤੇ ਨਾ ਹੀ ਲੋਕ ਇਨ੍ਹਾਂ ਦੀਆਂ ਲਿੱਪੀਆਂ ਦੀ ਵਰਤੋਂ ਕਰ ਸਕਦੇ ਸੀ। ਇਨ੍ਹਾਂ ਲਿੱਪੀਆਂ ਤੇ ਬੋਲੀਆਂ ਦੀ ਵਰਤੋਂ ਨਾਲ ਇਕ ਤਾਂ ਲੋਕਾਂ ਨੂੰ ਬੇਵਕੂਫ ਬਣਾਇਆ ਤੇ ਧੋਖਾ ਦਿੱਤਾ ਜਾ ਰਿਹਾ ਸੀ ਤੇ ਦੂਜਾ ਉਨ੍ਹਾਂ ਨੂੰ ਇਨ੍ਹਾਂ ਓਪਰੀਆਂ ਬੋਲੀਆਂ ਦੇ ਨਾਂ 'ਤੇ ਵਿਦਿਆ ਹਾਸਿਲ ਕਰਨ ਤੋਂ ਦੂਰ ਕੀਤਾ ਹੋਇਆ ਸੀ।

ਗੁਰੂ ਅੰਗਦ ਸਾਹਿਬ ਨੇ ਲੋਕਾਂ ਨੂੰ ਉਨ੍ਹਾਂ ਦੀ ਬੋਲੀ ਵਿਚ ਗਿਆਨ ਦੇਣ ਵਾਸਤੇ ਪੰਜਾਬੀ ਜ਼ਬਾਨ ਦੀ ਪੜ੍ਹਾਈ ਸ਼ੁਰੂ ਕਰਵਾਈ। ਪੰਜਾਬੀ ਬੋਲੀ ਪੜ੍ਹਾਉਣ ਵਾਸਤੇ ਉਨ੍ਹਾਂ ਨੇ ਪਹਿਲੋਂ ਪ੍ਰਚਲਤ ਲਿੱਪੀਆਂ (ਟਾਕਰੀ, ਠਾਕਰੀ ਅਤੇ ਲੰਡੇ ਲਿੱਪੀਆਂ) ਦੇ ਅੱਖਰਾਂ ਦਾ ਸੁਧਾਰ ਕਰ ਕੇ, ਪੰਜਾਬੀ ਜ਼ਬਾਨ ਨੂੰ ਮੁਕੰਮਲ ਤੌਰ 'ਤੇ ਲਿਖਣ ਵਾਸਤੇ, ਇਕ ਮੁਕੰਮਲ ਲਿੱਪੀ ਤਿਆਰ ਕੀਤੀ। ਪੰਜਾਬੀ ਜ਼ਬਾਨ ਅਤੇ ਗੁਰਮੁਖੀ ਲਿੱਪੀ ਦਾ ਮੁਢਲਾ ਕੰਮ ਗੁਰੂ ਨਾਨਕ ਸਾਹਿਬ ਹੀ ਕਰ ਗਏ ਸਨ। ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਸਾਹਿਬ ਤੋਂ ਮਿਲੀ ਉਨ੍ਹਾਂ ਦੀ ਆਪਣੀ ਅਤੇ ਉਨ੍ਹਾਂ ਵੱਲੋਂ ਉਦਾਸੀਆਂ ਦੌਰਾਨ ਲਿਆਂਦੀ ਭਗਤ ਬਾਣੀ ਨੂੰ ਉਨ੍ਹਾਂ ਵੱਲੋਂ ਮੁਕੰਮਲ ਕੀਤੀ ਗੁਰਮੁਖੀ ਲਿਪੀ ਵਿਚ ਲਿਖਵਾਇਆ। ਅਜ ਗੁਰਮੁਖੀ ਲਿਪੀ ਦੁਨੀਆਂ ਭਰ ਦੀਆਂ ਕੁਝ ਕੁ ਮੁਕੰਮਲ ਲਿੱਪੀਆਂ ਵਿਚੋਂ ਇਕ ਹੈ। ਇਸ ਨੂੰ ਲੋਕਾਂ ਵਿਚ ਪ੍ਰਚਲਤ ਕਰਨ ਦਾ ਸਿਹਰਾ ਗੁਰੂ ਅੰਗਦ ਸਾਹਿਬ ਨੂੰ ਜਾਂਦਾ ਹੈ।

ਜਿੱਥੇ ਗੁਰੂ ਅੰਗਦ ਸਾਹਿਬ ਨੇ ਲੋਕ ਬੋਲੀ ਵਿਚ ਵਿਦਿਆ ਦੇਣੀ ਸ਼ੁਰੂ ਕੀਤੀ, ਉੱਥੇ ਉਨ੍ਹਾਂ ਨੇ ਵਿਦਿਆ ਦਾ ਪਰਚਾਰ ਤੇ ਪਰਸਾਰ ਵੀ ਸ਼ੁਰੂ ਕੀਤਾ। ਇਸ ਨਾਲ ਲੋਕਾਂ ਵਿਚ ਇਲਮ ਦਾ ਵੀ ਵਾਧਾ ਹੋਇਆ ਤੇ ਨਾਲ ਹੀ ਉਨ੍ਹਾਂ ਵਿਚ ਆਪਸੀ ਤਾਲ-ਮੇਲ ਤੇ ਸੰਚਾਰ ਵੀ ਸੌਖਾ ਹੋ ਗਿਆ। ਕਿਸੇ ਵੀ ਕੌਮ ਕੋਲ ਇਕ ਸਾਂਝੀ ਬੋਲੀ, ਲਿੱਪੀ ਤੇ

ਸਹਿਤ ਹੋਣਾ ਇਕ ਵੱਡਾ ਖ਼ਜ਼ਾਨਾ ਹੁੰਦਾ ਹੈ, ਜੋ ਉਨ੍ਹਾਂ ਨੂੰ ਇਕ ਭਾਈਚਾਰੇ ਵਿਚ ਬੰਨ੍ਹੀ ਰਖਦਾ ਹੈ। ਸੋ ਸਿੱਖ ਕੌਮ ਦੇ ਜਥੇਬੰਦ ਹੋਣ ਵਿਚ ਬੋਲੀ ਤੇ ਲਿੱਪੀ ਦੀ ਸਾਂਝ ਨੇ ਬੜਾ ਰੋਲ ਅਦਾ ਕੀਤਾ। ਜਿਹੜੀਆਂ ਕੌਮਾਂ ਆਪਣੀ ਬੋਲੀ, ਲਿੱਪੀ (ਤੇ ਪਹਿਰਾਵਾ) ਗੁਆ ਬੈਠਦੀਆਂ ਹਨ ਉਹ ਹੌਲੀ-ਹੌਲੀ ਆਪਣਾ ਸਾਰਾ ਕਲਚਰ ਹੀ ਗੁਆ ਬੈਠਦੀਆਂ ਹਨ। ਇਹ ਉਨ੍ਹਾਂ ਕੌਮਾਂ ਦੀ ਤਬਾਹੀ ਦਾ ਪਹਿਲਾ ਪੜਾਅ ਹੋਇਆ ਕਰਦਾ ਹੈ। ਤਵਾਰੀਖ਼ ਨੇ ਵੇਖਿਆ ਹੈ ਕਿ ਅਫ਼ਰੀਕਨ ਲੋਕ ਆਪਣੀ ਬੋਲੀ, ਲਿੱਪੀ ਤੇ ਪਹਿਰਾਵਾ ਗੁਆਉਣ ਮਗਰੋਂ ਆਪਣਾ ਕਲਚਰ ਤੇ ਫਿਰ ਆਪਣਾ ਧਰਮ ਵੀ ਗੁਆ ਬੈਠੇ। ਅਜ ਉਨ੍ਹਾਂ ਦੀ ਸਾਰੀ ਜੱਦੋਜਹਿਦ ਸਿਰਫ਼ ਤੇ ਸਿਰਫ਼ ਵਕਤੀ, ਮਾਲੀ ਸਹੂਲਤਾਂ, ਨੌਕਰੀਆਂ ਤੇ ਹੋਰ ਛੋਟੇ-ਮੋਟੇ ਹੱਕ ਮੰਗਣ ਤੋਂ ਸਿਵਾ ਕੁਝ ਵੀ ਨਹੀਂ। ਉਹ ਇਕ ਗੁਆਚੀ ਹੋਈ ਗ਼ੁਲਾਮ ਕੌਮ ਦੇ ਮਜਬੂਰ ਵਾਰਿਸਾਂ ਵਾਂਗ ਜੀਅ ਰਹੇ ਹਨ। (ਇੰਞ ਹੀ ਜੇ ਸਿੱਖ ਪੰਜਾਬੀ, ਗੁਰਮੁਖੀ, ਪੰਜਾਬੀ ਖ਼ੁਰਾਕ, ਪਹਿਰਾਵਾ ਤੇ ਸਿੱਖ ਕਲਚਰ ਦਾ ਬਾਕੀ ਹਿੱਸਾ ਗੁਆ ਬੈਠਣਗੇ ਤਾਂ ਇਕ-ਦੋ ਨਸਲਾਂ ਮਗਰੋਂ ਉਹ ਆਪਣੇ ਕੇਸ, ਦਸਤਾਰ ਅਤੇ ਧਰਮ ਵੀ ਗੁਆ ਬੈਠਣਗੇ ਤੇ ਇਕ ਗ਼ੁਲਾਮ ਤੇ ਗੁਆਚੀ ਕੌਮ ਬਣ ਕੇ ਰਹਿ ਜਾਣਗੇ।) ਗੁਰੂ ਅੰਗਦ ਸਾਹਿਬ ਨੇ ਇਸੇ ਕਰ ਕੇ ਪੰਜਾਬੀ, ਗੁਰਮੁਖੀ ਤੇ ਤਵਾਰੀਖ਼ ਦੀ ਪੜ੍ਹਾਈ ਨੂੰ ਅਹਿਮ ਥਾਂ ਦਿਤੀ ਸੀ। ਪੰਜਾਬੀ ਬੋਲੀ, ਗੁਰਮੁਖੀ ਲਿੱਪੀ, ਸਿੱਖ ਕਲਚਰ, ਸਿੱਖ ਇਤਿਹਾਸ ਦੀ ਪੜ੍ਹਾਈ ਇਕ ਸਿੱਖ ਦੇ ਰੋਜ਼ਨਾਮਚੇ ਦਾ ਜ਼ਰੂਰੀ ਹਿੱਸਾ ਹੋਣਾ ਚਾਹੀਦਾ ਹੈ।

ਗੁਰੂ ਅੰਗਦ ਸਾਹਿਬ ਨੇ ਬੋਲੀ ਤੇ ਲਿੱਪੀ ਨੂੰ ਨੇਮਬੱਧ ਕਰਨ ਦੇ ਨਾਲ-ਨਾਲ ਕੌਮ ਦੀ ਤਵਾਰੀਖ਼ ਨੂੰ ਸੰਭਾਲਣ ਦਾ ਰਸਤਾ ਵੀ ਦਿਖਾਇਆ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਤਵਾਰੀਖ਼ (ਜਨਮਸਾਖੀ) ਵੀ ਲਿਖਵਾਈ। ਇਸ ਦਾ ਮਕਸਦ ਜਿੱਥੇ ਤਵਾਰੀਖ਼ ਸੰਭਾਲਣਾ ਸੀ ਉੱਥੇ ਇਸ ਖ਼ਜ਼ਾਨੇ ਨੂੰ ਵਰਤ ਕੇ ਆਉਣ ਵਾਲੇ ਵੇਲਿਆਂ ਵਾਸਤੇ ਕੌਮ ਨੂੰ ਸਿਧਾਂਤਕ ਸੂਝ ਦੇਣਾ ਵੀ ਸੀ । ਇਹ ਵਖਰੀ ਗੱਲ ਹੈ ਕਿ ਜੰਗਾਂ ਤੇ ਜ਼ੁਲਮਾਂ ਦੀ ਹੰਗਾਮੀ ਹਾਲਤ ਕਾਰਨ ਸਿੱਖ ਕੌਮ ਉਸ ਤਵਾਰੀਖ਼ (ਅਸਲ ਜਨਮ ਸਾਖੀ) ਨੂੰ ਸੰਭਾਲ ਨਹੀਂ ਸਕੀ। ਜਿਹੜੀ "ਭਾਈ ਬਾਲੇ ਵਾਲੀ ਜਨਮ ਸਾਖੀ" ਅੱਜ ਮਿਲਦੀ ਹੈ ਉਹ ਅਸਲੀ ਜਨਮ ਸਾਖੀ ਵਿਚ ਜੰਡਿਆਲਾ-ਗੁਰੂ ਕਸਬੇ ਦੇ ਹੰਦਾਲੀਆਂ (ਬਿਧੀਚੰਦੀਆਂ) ਵੱਲੋਂ ਮਿਲਾਏ ਗਏ ਖੋਟ ਨਾਲ ਭਰਪੂਰ ਹੈ। ਪਰ, ਅਜਿਹਾ ਜਾਪਦਾ ਹੈ ਕਿ ਜਦ ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਲਿਖੀ ਤਾਂ ਉਨ੍ਹਾਂ ਕੋਲ ਉਹ ਜਨਮ ਸਾਖੀ ਅਜੇ ਮੌਜੂਦ ਸੀ ਕਿਉਂ ਕਿ ਉਸ ਤੋਂ ਬਿਨਾਂ ਭਾਈ ਗੁਰਦਾਸ ਉਸ ਵਾਰ ਵਿਚ ਏਨੀ ਤਫ਼ਸੀਲ ਨਹੀਂ ਸਨ ਦੇ ਸਕਦੇ।

ਜਦ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਸਾਹਿਬ ਨੂੰ ਦੂਜੇ ਨਾਨਕ ਥਾਪਿਆ ਤਾਂ ਉਨ੍ਹਾਂ ਨੇ ਆਪਣੀ ਜੋਤਿ ਤੇ ਅਜ਼ਮਤ (ਗਿਆਨ ਅਤੇ ਹਸਤੀ)ਗੁਰੂ ਅੰਗਦ ਸਾਹਿਬ ਦੀ ਜੋਤਿ ਵਿਚ ਸ਼ਾਮਿਲ ਕਰ ਦਿਤੀ। ਇੰਞ ਉਨ੍ਹਾਂ ਨੇ ਹੀ ਆਪਣੀ ਸਾਰੀ ਬਾਣੀ ਤੇ ਭਗਤਾਂ ਦੀ ਬਾਣੀ, ਜੋ ਉਨ੍ਹਾਂ ਨੇ ਆਪਣੀਆਂ ਉਦਾਸੀਆਂ ਦੌਰਾਨ ਇਕੱਠੀ ਕੀਤੀ ਹੋਈ

ਸੀ, ਵੀ ਗੁਰੂ ਅੰਗਦ ਸਾਹਿਬ ਨੂੰ ਭੇਟ ਕਰ ਦਿਤੀ। ਗੁਰੂ ਸਾਹਿਬ ਦਾ ਅਸਲ ਖ਼ਜ਼ਾਨਾ ਤਾਂ ਇਹ 'ਸ਼ਬਦ ਗੁਰੂ' ਹੀ ਸੀ ਜਿਸ ਦੀ ਵਿਰਾਸਤ ਗੁਰੂ ਅੰਗਦ ਸਾਹਿਬ ਤਕ ਅਤੇ ਫਿਰ ਅੱਠ ਹੋਰ ਗੁਰੂ ਸਾਹਿਬਾਨ ਤਕ ਤੇ ਉਨ੍ਹਾਂ ਦੇ ਰਾਹੀਂ ਸਾਰੇ ਸਿੱਖਾਂ ਤਕ ਪਹੁੰਚੀ। ਭਗਤਾਂ ਦੀ ਬਾਣੀ ਨੂੰ ਗੁਰੂ ਅੰਗਦ ਸਾਹਿਬ ਨੇ ਗੁਰਮੁਖੀ ਲਿੱਪੀ ਵਿਚ ਲਿਖਵਾ ਕੇ ਸੰਭਾਲ ਲਿਆ। ਗੁਰੂ ਅੰਗਦ ਸਾਹਿਬ ਦੀ ਇਸ ਸੇਵਾ ਨਾਲ ਜਿੱਥੇ ਬਾਣੀ ਦਾ ਅਸਲ ਰੂਪ ਕਾਇਮ ਰਹਿ ਗਿਆ ਉੱਥੇ ਬਾਣੀ ਨੂੰ ਚੇਤੇ ਕਰਨ ਤੇ ਸਮਝਣ ਵਿਚ ਵੀ ਆਸਾਨੀ ਹੋ ਗਈ। ਇਕ ਤਰੀਕੇ ਨਾਲ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕਰਨ ਵਲ ਇਹ ਪਹਿਲਾ ਕਦਮ ਸੀ। ਇਸ ਤੋਂ ਇਲਾਵਾ ਗੁਰੂ ਅੰਗਦ ਸਾਹਿਬ ਨੇ ਆਪ ਵੀ ਬਾਣੀ ਲਿਖੀ ਅਤੇ ਉਸ ਨੂੰ ਵੀ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਪੋਥੀ ਵਿਚ ਸ਼ਾਮਿਲ ਕਰ ਦਿਤਾ। (ਮਗਰੋਂ ਉਨ੍ਹਾਂ ਨੇ ਇਹ ਸਾਰਾ ਖ਼ਜ਼ਾਨਾ ਗੁਰੂ ਅਮਰ ਦਾਸ ਨੂੰ ਗੱਦੀ ਸੰਭਾਲਣ ਵੇਲੇ ਭੇਟ ਕੀਤਾ ਸੀ)। ਗੁਰੂ ਅੰਗਦ ਸਾਹਿਬ ਨੇ 'ਆਸਾ ਦੀ ਵਾਰ' ਦਾ ਬਾਕਾਇਦਾ ਕੀਰਤਨ ਵੀ ਸ਼ੁਰੂ ਕਰਵਾਇਆ।

ਗੁਰੂ ਅੰਗਦ ਸਾਹਿਬ ਨੇ ਖਡੂਰ ਸਾਹਿਬ ਨੂੰ ਸਿੱਖੀ ਦੇ (ਕਰਤਾਰਪੁਰ ਮਗਰੋਂ) ਦੂਜੇ ਮਰਕਜ਼ ਵਜੋਂ ਕਾਇਮ ਕੀਤਾ ਅਤੇ ਸਾਰੇ ਪਾਸੇ ਫ਼ੈਲੀਆਂ ਸਿੱਖ ਸੰਗਤਾਂ ਨੂੰ ਇਸ ਸੈਂਟਰ ਨਾਲ ਜੋੜਨ ਵਾਸਤੇ ਉਪਰਾਲੇ ਕੀਤੇ। ਉਨ੍ਹਾਂ ਕਈ ਇਲਾਕਿਆਂ ਦਾ ਦੌਰਾ ਵੀ ਕੀਤਾ ਜਿਸ ਨਾਲ ਇਕ ਤਾਂ ਸੰਗਤਾਂ ਦਾ ਗੁਰੂ ਸਾਹਿਬ ਨਾਲ ਸਿੱਧਾ ਰਾਬਤਾ ਵੀ ਬਣਿਆ ਅਤੇ ਨਾਲ ਹੀ ਸੰਗਤਾਂ ਦਾ ਆਪਸੀ ਮੇਲ-ਜੋਲ ਵੀ ਵਧਿਆ। ਖਡੂਰ ਸਾਹਿਬ ਵਿਚ ਸਿੱਖ ਸੈਂਟਰ ਕਾਇਮ ਕੀਤੇ ਜਾਣ ਨਾਲ ਸੰਗਤਾਂ ਦਾ ਵਿਰਾਸਤ ਦੀ ਗੱਦੀ ਨਾਲ ਜੁੜਨ ਦਾ ਖ਼ਦਸ਼ਾ ਵੀ ਨਾ ਰਿਹਾ। ਜੇ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਨਾ ਜਾਂਦੇ ਤਾਂ ਕਰਤਾਰਪੁਰ ਆਉਣ ਵਾਲੇ ਲੋਕਾਂ ਵਿਚੋਂ ਸ਼ਾਇਦ ਕੁਝ ਭੋਲੇ ਸਿੱਖ ਗੁਰੂ ਨਾਨਕ ਸਾਹਿਬ ਦੇ ਉਦਾਸੀ ਪੁੱਤਰ ਸ੍ਰੀਚੰਦ ਦੇ ਡੇਰੇ ਦਾ ਹਿੱਸਾ ਬਣ ਗਏ ਹੁੰਦੇ ਤੇ ਕਰਤਾਰਪੁਰ ਵਿਚ ਇਕ ਹੋਰ ਡੇਰਾ ਗੱਦੀ ਵਜੋਂ ਕਾਇਮ ਹੋ ਗਿਆ ਹੁੰਦਾ।

ਗੁਰੂ ਅੰਗਦ ਸਾਹਿਬ ਨੇ ਪੰਜਾਬ ਦੀ ਧਰਤੀ 'ਤੇ ਪਹਿਲੇ ਸਿੱਖ ਸਕੂਲ ਦੀ ਨੀਂਹ ਵੀ ਰੱਖੀ। ਇਹ ਪਹਿਲਾ ਸਕੂਲ ਖਡੂਰ ਸਾਹਿਬ ਵਿਚ ਸ਼ੁਰੂ ਕੀਤਾ ਗਿਆ ਜਿੱਥੇ ਪਿੰਡ ਦੇ ਬੱਚਿਆਂ ਨੂੰ ਤਾਲੀਮ ਦਿਤੀ ਜਾਂਦੀ ਸੀ। ਦੂਜੇ ਲਫ਼ਜ਼ਾਂ ਵਿਚ ਗੁਰੂ ਅੰਗਦ ਸਾਹਿਬ ਪੰਜਾਬ ਵਿਚ ਐਜੂਕੇਸ਼ਨਲ ਲਹਿਰ ਦੇ ਮੋਢੀ ਵੀ ਸਨ। ਆਪ ਨੇ ਮਦਰੱਸੇ (ਸਕੂਲ) ਨੂੰ ਸਿਰਫ਼ ਲਿੱਪੀ ਅਤੇ ਕਿਤਾਬੀ ਇਲਮ ਤਕ ਹੀ ਮਹਿਦੂਦ (ਸੀਮਤ) ਨਹੀਂ ਰੱਖਿਆ। ਉਨ੍ਹਾਂ ਨੇ ਇਕ ਨਰੋਏ ਜਿਸਮ, ਤਗੜੇ ਜੁੱਸੇ ਤੇ ਜਵਾਨੀ ਦੇ ਤਵਾਜ਼ਨ (ਸੰਤੁਲਨ) ਨੂੰ ਕਾਇਮ ਰੱਖਣ ਵਾਸਤੇ ਸਿੱਖੀ ਜੀਵਨ ਜਾਚ ਵਿਚ ਖੇਡਾਂ ਨੂੰ ਵੀ ਪੂਰੀ ਅਹਮੀਅਤ ਦਿਤੀ। ਖੇਡਾਂ ਜਿੱਥੇ ਦਿਲ ਪਰਚਾਵਾ ਹਨ ਉੱਥੇ ਇਨਸਾਨ ਨੂੰ ਸਿਹਤਮੰਦ ਰੱਖਣ, ਵਾਧੂ ਵਕਤ ਨੂੰ ਸਹੀ ਤਰੀਕੇ ਨਾਲ ਬਿਤਾਉਣ ਅਤੇ ਆਪਸੀ ਭਾਈਚਾਰਾ ਤੇ ਮਿਲਵਰਤਣ ਦੀ ਭਾਵਨਾ ਵਧਾਉਣ ਵਿਚ ਰੋਲ ਅਦਾ ਕਰਦਾ ਹੈ ਉੱਥੇ ਇਹ ਹੰਗਾਮੀ ਹਾਲਤਾਂ ਦਾ ਟਾਕਰਾ ਕਰਨ ਵਾਸਤੇ ਇਕ ਤਕੜਾ ਜਿਸਮ, ਜੁੱਸਾ ਅਤੇ ਜਾਨ ਵੀ ਬਣਾਉਂਦਾ ਹੈ।

ਗੁਰੂ ਅੰਗਦ ਸਾਹਿਬ ਨੇ ਜਵਾਨੀ ਨੂੰ ਵਧੀਆ ਤਰੀਕੇ ਨਾਲ ਸੰਭਾਲਣ ਵਾਸਤੇ, ਹੋਰ ਖੇਡਾਂ ਦੇ ਨਾਲ-ਨਾਲ, ਕੁਸ਼ਤੀਆਂ ਦੇ ਮੁਕਾਬਲੇ ਵੀ ਸ਼ੁਰੂ ਕਰਵਾਏ ਅਤੇ ਇਸ ਵਾਸਤੇ ਮੱਲ-ਅਖਾੜੇ (ਖੇਡ ਦੇ ਅਖਾੜੇ/ਸਟੇਡੀਅਮ) ਵੀ ਕਾਇਮ ਕੀਤੇ। ਸਿੱਖਾਂ ਵਿਚ ਰੂਹਾਨੀ ਤਾਕਤ, ਮਾਨਸਿਕ ਜੋਸ਼ ਅਤੇ ਜਿਸਮਾਨੀ ਤਾਕਤ ਦਾ ਤਵਾਜ਼ੁਨ ਕਾਇਮ ਕਰਨ ਵਿਚ ਇਨ੍ਹਾਂ ਮੱਲ-ਅਖਾੜਿਆਂ" ਦਾ ਵੀ ਬਰਾਬਰ ਦਾ ਰੋਲ ਸੀ। *ਗੁਰੂ ਹਰਿਗੋਬਿੰਦ ਸਾਹਿਬ ਵੱਲੋਂ 1608 ਵਿਚ ਕੁਸ਼ਤੀਆਂ ਅਤੇ ਮਾਰਸ਼ਲ ਖੇਡਾਂ ਦਾ ਸ਼ੁਰੂ ਕਰਵਾਉਣਾ ਇਨ੍ਹਾਂ ਮੱਲ-ਅਖਾੜਿਆਂ ਦਾ ਹੀ ਅਗਲਾ ਪੜਾਅ ਸੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ 'ਹੋਲਾ (ਹੱਲਾ)-ਮਹੱਲਾ' ਸ਼ੁਰੂ ਕਰਨ ਦਾ ਪਿਛੋਕੜ, ਹੋਰਨਾਂ ਕਾਰਨਾਂ ਦੇ ਨਾਲ-ਨਾਲ, ਇਹ ਮੱਲ ਅਖਾੜੇ ਵੀ ਸਨ। ਦੁਨੀਆਂ ਦੀ ਤਵਾਰੀਖ਼ ਵਿਚ ਖਡੂਰ ਸਾਹਿਬ ਸ਼ਾਇਦ ਪਹਿਲਾ ਵਿਦਿਅਕ/ਧਾਰਮਿਕ ਸਪੋਰਟਸ ਸੈਂਟਰ ਸੀ।*

ਇਨ੍ਹਾਂ ਮਦਰੱਸਿਆਂ ਨਾਲ ਗੁਰੂ ਸਾਹਿਬ ਦੇ ਸਮੇਂ ਦੀ ਇਕ ਹੋਰ ਘਟਨਾ ਵੀ ਜੁੜੀ ਹੋਈ ਹੈ। ਜਦ, ਜੂਨ 1540 ਵਿਚ, ਕਨੌਜ ਦੇ ਮੈਦਾਨ ਵਿਚ ਮੁਗ਼ਲ ਬਾਦਸ਼ਾਹ ਹਮਾਯੂੰ ਨੂੰ ਸ਼ੇਰ ਸ਼ਾਹ ਸੂਰ ਨੇ ਹਰਾਇਆ ਤਾਂ ਉਹ ਜਾਨ ਬਚਾ ਕੇ ਖੁਰਾਸਾਨ ਨੂੰ ਭੱਜ ਪਿਆ। ਉਹ ਰਸਤੇ ਵਿਚ ਗੋਇੰਦਵਾਲ ਦਾ ਪੱਤਣ ਪਾਰ ਕਰਨ ਵੇਲੇ (ਪਹਿਲੀ ਜੁਲਾਈ 1540 ਨੂੰ) ਖਡੂਰ ਸਹਿਬ (ਜੋ ਗੋਇੰਦਵਾਲ ਦੇ ਨੇੜੇ ਹੀ ਸੀ) ਵੀ ਗਿਆ ਤਾਂ ਜੋ ਉਹ ਗੁਰੂ ਅੰਗਦ ਸਾਹਿਬ ਤੋਂ ਅਸ਼ੀਰਵਾਦ ਲੈ ਸਕੇ। ਪਰ ਜਦ ਉਹ (ਹਮਾਯੂੰ) ਉੱਥੇ ਪੁੱਜਾ ਤਾਂ ਗੁਰੂ ਸਾਹਿਬ ਬੱਚਿਆਂ ਨੂੰ ਪੜ੍ਹਾ ਰਹੇ ਸਨ ਤੇ ਇਸ ਕਰ ਕੇ ਉਨ੍ਹਾਂ ਉਸ ਵਲ ਧਿਆਨ ਨਾ ਦਿਤਾ। ਇਸ 'ਤੇ ਗੁੱਸੇ ਵਿਚ ਆ ਕੇ ਉਸ ਨੇ ਆਪਣੀ ਤਲਵਾਰ ਕੱਢ ਲਈ। ਗੁਰੂ ਸਾਹਿਬ ਨੇ ਉਸ ਕਿਹਾ, "ਓਏ ਮਰਦਾ! ਇਹ ਤਲਵਾਰਾਂ ਮੈਦਾਨੇ-ਜੰਗ ਵਿਚ ਹੀ ਵਰਤੀਦੀਆਂ ਹਨ?" ਇਸ ਜਵਾਬ ਨਾਲ ਹਮਾਯੂੰ ਨੂੰ ਸ਼ਰਮਿੰਦਾ ਤਾਂ ਹੋਇਆ ਹੀ ਪਰ ਨਾਲ ਹੀ ਉਸ ਨੂੰ ਇਹ ਅਹਿਸਾਸ ਵੀ ਹੋਇਆ ਕਿ ਸਿੱਖ ਕਿਸੇ ਬਾਦਸ਼ਾਹੀ, ਅਮੀਰੀ, ਨਵਾਬੀ, ਤਾਕਤ ਦਾ ਹਊਆ ਨਹੀਂ ਮੰਨਦੇ ਤੇ ਸਿੱਖ ਨਿਡਰ, ਦਲੇਰ ਅਤੇ ਇਕ ਸਪਸ਼ਟ ਸੋਚ ਵਾਲੇ ਇਨਸਾਨ ਹਨ।

ਗੁਰੂ ਅੰਗਦ ਸਾਹਿਬ ਨੇ ਸਮਾਜ ਸੇਵਾ ਦੇ ਅਨੇਕਾਂ ਪ੍ਰਾਜੈਕਟ ਹੱਥਾਂ ਵਿਚ ਲੈ ਕੇ, ਗੁਰੂ ਨਾਨਕ ਸਾਹਿਬ ਦੇ, ਸਿੱਖ ਨੂੰ ਸਮਾਜ ਦਾ ਜਮ੍ਹਾਂ-ਪੱਖੀ ਅੰਗ ਬਣਾਉਣ ਦੇ, ਫ਼ਲਸਫ਼ੇ ਨੂੰ ਅਮਲੀ ਜਾਮਾ ਪਹਿਣਾਇਆ। ਉਨ੍ਹਾਂ ਦਾ ਸਬਕ ਸੀ ਕਿ ਸਮਾਜ ਸੇਵਾ ਅਤੇ ਇਨਸਾਨੀ ਭਲਾਈ ਦੀਆਂ ਕਾਰਵਾਈਆਂ ਤੋਂ ਰਹਿਤ ਸਿੱਖ ਅਧੂਰਾ ਹੈ।

ਗੁਰੂ ਅੰਗਦ ਸਾਹਿਬ ਨੇ ਸਿੱਖ ਨੂੰ ਸੱਚੇ ਰੱਬ ਨਾਲ ਸੱਚੇ ਦਿਲੋਂ ਪਿਆਰ ਅਤੇ ਉਸ ਦੀ ਨਿਸ਼ਕਾਮ ਭਗਤੀ ਤੇ ਸੇਵਾ ਦਾ ਸਬਕ ਦਿਤਾ। ਉਨ੍ਹਾਂ ਦੀ ਮਹਾਨ ਬਾਣੀ ਦੇ ਭਰਪੂਰ ਖ਼ਜ਼ਾਨੇ ਵਿਚੋਂ ਕੁਝ ਮੋਤੀ ਹਾਜ਼ਿਰ ਹਨ:

***ਜਿਸ ਪਿਆਰੇ ਸਿਉ ਨੇਹ, ਤਿਸ ਆਗੈ ਮਰਿ ਚਲੀਐ***
***ਧ੍ਰਿਗ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥***

***(ਗੁਰੂ ਗ੍ਰੰਥ ਸਾਹਿਬ, ਸਫ਼ਾ 83)***

*ਸਾਹਿਬ ਸੇਤੀ ਹੁਕਮ ਨਾ ਚਲੈ, ਕਹੀ ਬਣੈ ਅਰਦਾਸਿ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 474)*

*ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ*

*ਨਾਨਕ, ਦੋਵੈ ਕੂੜੀਆ, ਥਾਇ ਨਾ ਕਾਈ ਪਾਇ॥ (ਗੁਰੂ ਗ੍ਰੰਥ ਸਾਹਿਬ, ਸਫ਼ਾ 474)*

*ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥ (ਗੁਰੂ ਗ੍ਰੰਥ ਸਾਹਿਬ, ਸਫ਼ਾ 787)*

*ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 474)*

*ਮੰਦਾ ਕਿਸ ਨੋ ਆਖੀਐ, ਜਾਂ ਸਾਹਿਬ ਸਭਨਾ ਏਕੁ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 1237)*

*ਜੋ ਤਿਸੁ ਭਾਵੈ, ਨਾਨਕਾ, ਸਾਈ ਭਲੀਕਾਰ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 1239)*

*ਹਉਮੈ ਦੀਰਘੁ ਰੋਗ ਹੈ, ਦਾਰੂ ਭੀ ਇਸ ਮਾਹਿ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 466)*

## ਗੁਰੂ ਅੰਗਦ ਸਾਹਿਬ ਬਾਰੇ ਕੁਝ ਸਾਖੀਆਂ ਦਾ ਸੱਚੋ-ਸੱਚ

**ਤਪੇ ਦੀ ਕਹਾਣੀ :** ਗੁਰੂ ਅੰਗਦ ਸਾਹਿਬ ਜਦ ਖਡੂਰ ਸਾਹਿਬ ਵਿਚ ਸਨ ਤਾਂ ਇਕ ਵਾਰ ਅਜਿਹਾ ਸਮਾਂ ਵੀ ਆਇਆ ਕਿ ਕਾਫ਼ੀ ਸਮਾਂ ਉੱਥੇ ਮੀਂਹ ਨਾ ਪਿਆ। ਉਸ ਵੇਲੇ ਪਿੰਡ ਵਿਚ ਇਕ ਤਪਾ (ਪਾਖੰਡੀ ਸਾਧ) ਵੀ ਰਹਿੰਦਾ ਸੀ। ਗੁਰੂ ਸਾਹਿਬ ਦੇ ਉੱਥੇ ਆਉਣ ਮਗਰੋਂ ਉਸ ਦੀ ਠੱਗੀ ਚਲਣੀ ਬੰਦ ਹੋ ਗਈ ਸੀ ਤੇ ਲੋਕ ਉਸ ਨੂੰ ਮੂੰਹ ਨਹੀਂ ਸਨ ਲਾਉਂਦੇ। ਉਸ ਨੇ ਮੀਂਹ ਨਾ ਪੈਣ ਦੇ ਇਸ ਕੁਦਰਤੀ ਹੁਕਮ ਨੂੰ ਗੁਰੂ ਸਾਹਿਬ ਦੇ ਖ਼ਿਲਾਫ਼ ਵਰਤਣ ਦੀ ਨੀਅਤ ਨਾਲ ਲੋਕਾਂ ਵਿਚ ਇਹ ਪਰਚਾਰ ਕਰਨਾ ਸ਼ੁਰੂ ਕਰ ਦਿਤਾ ਕਿ ਜਦ ਤਕ ਗੁਰੂ ਸਾਹਿਬ ਉਸ ਪਿੰਡ ਵਿਚ ਮੌਜੂਦ ਹਨ ਮੀਂਹ ਨਹੀਂ ਪਵੇਗਾ। ਇਹ ਪਰਚਾਰ ਸੁਣ ਕੇ ਕੁਝ ਲੋਕ ਗੁਰੂ ਸਾਹਿਬ ਕੋਲ ਆਏ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਸਾਨੂੰ ਵਾਹਿਗੁਰੂ ਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ। ਲੋਕਾਂ ਨੇ ਕੁਝ ਦੇਰ ਹੋਰ ਉਡੀਕਿਆ ਤੇ ਅਖ਼ੀਰ ਉਹ ਫੇਰ ਤਪੇ ਕੋਲ ਚਲੇ ਗਏ। ਤਪੇ ਨੇ ਉਨ੍ਹਾਂ ਨੂੰ ਗੁਰੂ ਸਾਹਿਬ ਦੇ ਖ਼ਿਲਾਫ਼ ਭੜਕਾਇਆ। ਤਪੇ ਦੀ ਸਾਜ਼ਿਸ਼ ਨੂੰ ਤਾੜਦਿਆਂ ਗੁਰੂ ਸਾਹਿਬ ਕੁਝ ਚਿਰ ਵਾਸਤੇ ਖਡੂਰ ਛੱਡ ਕੇ ਪਿੰਡ ਖਾਨ ਰਜਾਦਾ ਚਲੇ ਗਏ (ਇਕ ਸੋਮੇ ਮੁਤਾਬਿਕ ਆਪ ਪਿੰਡ ਤੁਰ ਗਏ ਸਨ ਤੇ ਸੰਗਤਾਂ ਆਪ ਨੂੰ ਉੱਥੋਂ ਪਿੰਡ ਛਾਪੜੀ ਲੈ ਗਈਆਂ ਸਨ)। ਗੁਰੂ ਸਾਹਿਬ ਦੇ ਜਾਣ ਮਗਰੋਂ ਲੋਕਾਂ ਨੇ ਤਪੇ ਨੂੰ ਮੀਂਹ ਵਸਾਉਣ ਵਾਸਤੇ ਯੱਗ ਕਰਨ ਵਾਸਤੇ ਕਿਹਾ। ਤਪੇ ਨੇ ਯੱਗ ਦਾ ਪਖੰਡ ਕੀਤਾ ਪਰ ਯੱਗਾਂ/ਹਵਨਾਂ ਦੇ ਪਾਖੰਡ ਨਾਲ ਨਾ ਕਦੇ ਕੁਦਰਤੀ ਹੁਕਮ ਬਦਲੇ ਹਨ ਤੇ ਨਾ ਬਦਲਣਗੇ। ਤਪੇ ਨੇ ਕੁਝ ਚਿਰ ਲੋਕਾਂ ਨੂੰ ਬੇਵਕੂਫ਼ ਬਣਾਈ ਰਖਿਆ ਪਰ ਜਦ ਲੋਕਾਂ ਨੂੰ ਅਹਿਸਾਸ ਹੋਇਆ

ਕਿ ਉਹ ਤਾਂ ਦੰਭੀ ਪ੍ਰਚਾਰ ਦਾ ਸ਼ਿਕਾਰ ਹੋ ਗਏ ਸਨ ਤਾਂ ਉਨ੍ਹਾਂ ਨੇ ਉਸ ਤਪੇ ਨੂੰ ਲੱਤਾਂ ਬਾਹਵਾਂ ਤੋਂ ਫੜ ਕੇ ਘਸੀਟਣਾ ਸ਼ੁਰੂ ਕਰ ਦਿਤਾ ਤੇ ਘਸੀਟ-ਘਸੀਟ ਕੇ ਸਾਰੇ ਪਿੰਡ ਦਾ ਚੱਕਰ ਲਾਇਆ ਜਿਸ ਨਾਲ ਤਪਾ ਮਰ ਗਿਆ। ਰੱਬ ਦੀ ਕਰਨੀ, ਇਸ ਦੇ ਕੁਝ ਚਿਰ ਮਗਰੋਂ ਮੀਂਹ ਪੈ ਗਿਆ। ਮਗਰੋਂ ਕਿਸੇ ਸਿੱਖ-ਦੁਸ਼ਮਣ ਨੇ ਇਹ ਝੂਠੀ ਕਹਾਣੀ ਗੁਰੂ ਅਮਰ ਦਾਸ ਸਾਹਿਬ ਨਾਲ ਜੋੜ ਦਿਤੀ ਕਿ ਉਨ੍ਹਾਂ ਦੇ ਆਖਣ 'ਤੇ ਲੋਕਾਂ ਨੇ ਤਪੇ ਨੂੰ ਖੇਤ-ਖੇਤ ਘਸੀਟਿਆ ਸੀ।

**ਚੌਧਰੀ ਬਖ਼ਤਾਵਰ ਦੀ ਕਹਾਣੀ :** ਇਕ ਵਾਰ ਮੱਤੇ ਦੀ ਸਰਾਂ ਤੋਂ ਵਾਪਿਸ ਮੁੜਦਿਆਂ ਗੁਰੂ ਸਾਹਿਬ ਪਿੰਡ ਹਰੀਕੇ ਵਿਚ ਰੁਕੇ। ਇਸ ਮੌਕੇ 'ਤੇ ਬਹੁਤ ਸਾਰੀਆਂ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ ਆਈਆਂ। ਇਨ੍ਹਾਂ ਵਿਚ ਇਕ 72 ਪਿੰਡਾਂ ਦਾ ਮਾਲਿਕ ਚੌਧਰੀ ਬਖ਼ਤਾਵਰ ਵੀ ਸੀ। ਚੌਧਰੀ ਬਖ਼ਤਾਵਰ ਆਪਣੇ ਆਪ ਨੂੰ ਇਲਾਕੇ ਦਾ ਬਾਦਸ਼ਾਹ ਸਮਝਦਾ ਸੀ। ਇਸ ਹੰਕਾਰ ਵਿਚ ਉਹ ਆ ਕੇ ਗੁਰੂ ਸਾਹਿਬ ਦੇ ਨਾਲ ਮੰਜੇ 'ਤੇ ਬੈਠ ਗਿਆ। ਬਾਕੀ ਸੰਗਤਾਂ ਹੇਠਾਂ ਦਰੀ 'ਤੇ ਬੈਠੀਆਂ ਸਨ। ਗੁਰੂ ਸਾਹਿਬ ਨੇ ਬਖ਼ਤਾਵਰ ਦਾ ਹਾਲ-ਚਾਲ ਪੁੱਛਿਆ ਤੇ ਕੁਝ ਚਿਰ ਮਗਰੋਂ ਕਥਾ ਸ਼ੁਰੂ ਕਰ ਦਿਤੀ। ਗੁਰੂ ਸਾਹਿਬ ਦੀ ਕਥਾ ਸੁਣ ਕੇ ਚੌਧਰੀ ਬਖ਼ਤਾਵਰ ਅਨੰਦ ਵਿਚ ਆ ਗਿਆ। ਉਸ ਨੂੰ ਸਮਝ ਆ ਗਈ ਕਿ ਨਿਮਰਤਾ, ਹਲੀਮੀ, ਮਿੱਠਾ ਬੋਲਣਾ, ਇਨਸਾਨੀਅਤ ਇਨਸਾਨ ਨੂੰ ਵੱਡਾ ਬਣਾਉਂਦੀਆਂ ਹਨ ਨਾ ਕਿ ਦੌਲਤ ਦੀ ਅਮੀਰੀ। ਉਹ ਉਸੇ ਵੇਲੇ ਪਲੰਘ ਤੋਂ ਉੱਠਿਆ ਅਤੇ ਹੇਠਾਂ ਦਰੀ 'ਤੇ ਬੈਠ ਗਿਆ। ਗੁਰੂ ਸਾਹਿਬ ਨੇ ਉਸ ਨੂੰ ਆਖਿਆ ਕਿ ਉਹ ਉੱਪਰ ਹੀ ਬੈਠਿਆ ਰਹੇ ਪਰ ਉਹ ਨਾ ਮੰਨਿਆ। 'ਮਨ ਦੀ ਅਮੀਰੀ ਅਤੇ ਰੂਹਾਨੀਅਤ' ਦੇ ਸਬਕ ਨੇ ਉਸ ਦੀ ਰੂਹ 'ਤੇ ਏਨਾ ਅਸਰ ਕੀਤਾ ਕਿ ਉਹ ਇਲਾਕੇ ਵਿਚ ਹਲੀਮੀ ਤੇ ਇਨਸਾਨੀਅਤ ਦੀ ਮਿਸਾਲ ਬਣ ਗਿਆ।

**ਗੁਰੂ ਅੰਗਦ ਸਾਹਿਬ ਦੇ 'ਇਮਤਿਹਾਨ' :** ਕੁਝ ਲੇਖਕਾਂ ਨੇ ਲਿਖਿਆ ਹੈ ਕਿ ਗੁਰੂ ਅੰਗਦ ਸਾਹਿਬ ਨੂੰ ਗੁਰਗੱਦੀ ਸੌਂਪਣ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਦੇ ਕਈ 'ਇਮਤਿਹਾਨ' ਲਏ । ਇਨ੍ਹਾਂ ਵਿਚ ਕੰਧ ਵਾਰ-ਵਾਰ ਉਸਾਰਨ ਵਾਸਤੇ ਕਹਿਣਾ, ਛੱਪੜ ਵਿਚ ਲੋਟਾ ਸੁਟ ਕੇ ਚੁੱਕਣ ਵਾਸਤੇ ਕਹਿਣਾ, ਗੰਦੇ ਕਪੜੇ ਧੋਣ ਵਾਸਤੇ ਕਹਿਣਾ, ਜੰਗਲ ਵਿਚ ਜਾ ਕੇ 'ਦੀਵਾਨਿਆਂ' ਵਾਂਗ ਹਰਕਤਾਂ ਕਰਨ ਦੇ ਬਾਵਜੂਦ ਸਾਥ ਨਾ ਛੱਡਣਾ ਤੇ ਮੁਰਦਾ ਖਾਣਾ ਵਗ਼ੈਰਾ 'ਕਹਾਣੀਆਂ' ਸ਼ਾਮਿਲ ਹਨ । ਇਹੋ ਜਿਹੀਆਂ 'ਕਹਾਣੀਆਂ' ਸ਼ਾਇਦ ਇਸ ਵਾਸਤੇ ਘੜੀਆਂ ਜਾਪਦੀਆਂ ਹਨ ਤਾਂ ਜੋ ਗੁਰੂ ਸਾਹਿਬ ਨੂੰ 'ਗੁਰੂ ਦਾ ਹੁਕਮ ਮੰਨਣ ਵਾਲਾ ਸੱਚਾ ਸੇਵਾਦਾਰ' ਸਾਬਿਤ ਕੀਤਾ ਜਾ ਸਕੇ । ਪਰ, ਇਹ ਸਹੀ ਨਹੀਂ ਕਿ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਸਾਹਿਬ ਨੂੰ ਇਸ ਕਰ ਕੇ ਗੁਰਗੱਦੀ ਦਿਤੀ ਸੀ ਕਿ ਉਹ ਇਹੋ-ਜਿਹੀਆਂ ਅਜੀਬ ਹਾਲਤਾਂ ਵਿਚ ਵੀ ਹੁਕਮ ਮੰਨਦੇ ਰਹੇ ਸਨ (ਇਹ ਸਾਬਿਤ ਕਰਨ ਵਾਸਤੇ ਤਾਂ ਉਨ੍ਹਾਂ ਦੀ ਪਹਿਲੀ ਸਾਖੀ ਹੀ ਕਾਫ਼ੀ ਸੀ ਜਦ ਉਹ ਨਵੇਂ ਕਪੜੇ ਪਾ ਕੇ ਆਏ ਸਨ ਤੇ ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ

ਘਾਹ ਦੀ ਪੰਡ ਚੁਕਵਾ ਦਿਤੀ ਸੀ)। ਇਹ ਸਾਰੀਆਂ ਕਹਾਣੀਆਂ ਕਥਾਵਾਚਕਾਂ, ਪ੍ਰਚਾਰਕਾਂ, ਸਾਧਾਂ ਵਗ਼ੈਰਾ ਨੇ ਕਹਾਣੀ-ਰਸ ਭਰਨ ਵਾਸਤੇ ਘੜੀਆਂ ਸਨ। ਇਹ ਮਨੋਕਲਪਿਤ ਹਨ ਤੇ ਸੱਚ ਨਹੀਂ ਹਨ।

ਦਰਅਸਲ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਸਾਹਿਬ ਵਿਚ ਸੇਵਾ ਦੀ ਖ਼ੂਬੀ ਦੇ ਨਾਲ-ਨਾਲ ਉਨ੍ਹਾਂ ਵਿਚ ਸਿਆਣਪ, ਸੰਜੀਦਗੀ, ਸਿੱਖ ਫ਼ਲਸਫ਼ੇ ਦੀ ਸੂਝ, ਜਥੇਬੰਦਕ ਖ਼ੂਬੀਆਂ, ਦਰਬਾਰ ਦੀ ਸੇਵਾ ਦੀ ਕਾਬਲੀਅਤ ਵੀ ਵੇਖੀਆਂ ਸਨ ਤੇ ਤਾਂ ਗੁਰਗੱਦੀ ਸੌਂਪੀ ਸੀ।

# ਗੁਰੂ ਅਮਰ ਦਾਸ ਸਾਹਿਬ

> *ਸਚੁ ਨਾਮੁ ਕਰਤਾਰੁ, ਸੁ ਦ੍ਰਿੜ ਨਾਨਕ ਸੰਗ੍ਰਹਿਅਉ।*
> *ਤਾ ਤੇ ਅੰਗਦੁ ਲਹਿਣਾ, ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ।*
> *ਤਿਤੁ ਕੁਲਿ, ਗੁਰ ਅਮਰਦਾਸੁ, ਆਸਾ ਨਿਵਾਸੁ।*
> *ਤਸੁ ਗੁਣ, ਕਵਣ ਵਖਾਣਉ।* *(ਕੀਰਤ ਭਟ)*
> *ਗੁਰ ਨਾਨਕ, ਨਿਕਟਿ ਬਸੈ ਬਨਵਾਰੀ।*
> *ਤਿਨਿ ਲਹਣਾ ਥਾਪਿ, ਜੋਤਿ ਜਗਿ ਧਾਰੀ।*
> *ਲਹਣੈ ਪੰਥੁ ਧਰਮ ਕਾ ਕੀਆ।*
> *ਅਮਰ ਦਾਸ ਭਲੇ ਕਉ ਦੀਆ।* *(ਗਯੰਦ ਭੱਟ)*

ਗੁਰੂ ਅਮਰ ਦਾਸ ਸਾਹਿਬ ਦਾ ਜਨਮ 18 ਅਪਰੈਲ 1509 ਦੇ ਦਿਨ ਮਾਤਾ ਲੱਖੋ ਅਤੇ ਬਾਬਾ ਤੇਜ ਭਾਨ (1488-1533) {ਬਾਬੂ ਤੇਜ ਭਾਨ ਪੁਤਰ ਬਾਬਾ ਹਰਿ ਜੀ (1463-1501), ਤੇ ਪੋਤਰਾ ਬਾਬਾ ਵਿਸ਼ਨ/ਵਿਸ਼ਨੂ ਦਾਸ (?-1500)} ਦੇ ਘਰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬਾਸਰਕੇ (ਹੁਣ ਬਾਸਰਕੇ ਗਿੱਲਾਂ), ਛੇਹਰਟਾ ਤੋਂ 5 ਕਿਲੋਮੀਟਰ ਦੂਰ, ਵਿਚ ਹੋਇਆ ਸੀ। (ਕਿਸੇ ਸੋਮੇ ਵਿਚ ਗ਼ਲਤੀ ਨਾਲ ਉਨ੍ਹਾਂ ਦਾ ਜਨਮ ਬਿਕਰਮੀ ਸਾਲ 1566 ਦੀ ਥਾਂ 1536 ਲਿਖਿਆ ਗਿਆ। (ਉਸ ਲਿਖਤ ਵਿਚ ਗੁਰਮੁਖੀ ਦੇ ਹਿੰਦਸੇ 6 ਦੀ ਉਪਰਲੀ ਡੰਡੀ ਜੇ ਹੇਠਾਂ ਹੋ ਜਾਣ ਕਾਰਨ ਇਹ 3 ਬਣ ਗਿਆ ਸੀ, ਹਾਲਾਂ ਕਿ **ਖਟਸਠ**, ਸਾਫ਼ 66 ਹੀ ਬਣਦਾ ਹੈ)। ਇਸ ਗਲਤੀ ਕਾਰਨ ਇਹ ਗਰੈਗੋਰੀਅਨ ਕੈਲੰਡਰ ਦਾ 1509 ਦੀ ਥਾਂ 'ਤੇ 1479 ਬਣ ਗਿਆ। ਕੁਝ ਲੇਖਕ 'ਅਜੇ ਵੀ' ਗੁਰੂ ਅਮਰ ਦਾਸ ਸਾਹਿਬ ਦਾ ਜਨਮ 1479 ਵਿਚ ਲਿਖਦੇ ਹਨ)। ਆਪ ਜੀ ਦਾ ਵਿਆਹ ਬੀਬੀ ਮਨਸਾ ਦੇਵੀ ਨਾਲ 1532 ਵਿਚ ਹੋਇਆ (ਜੇ ਉਨ੍ਹਾਂ ਦਾ ਜਨਮ 1479 ਦਾ ਮੰਨ ਲਈਏ ਤਾਂ ਵਿਆਹ ਵੇਲੇ ਉਨ੍ਹਾਂ ਦੀ ਉਮਰ 53 ਸਾਲ ਸੀ, ਜੋ ਅਜੀਬ ਤੇ ਹਾਸੋ-ਹੀਣਾ ਲਗਦਾ ਹੈ)। ਆਪ ਜੀ ਦੇ ਘਰ 30 ਅਪ੍ਰੈਲ 1534 ਦੇ ਦਿਨ ਇਕ ਬੇਟੀ ਭਾਨੀ, 11 ਮਾਰਚ 1536 ਦੇ ਦਿਨ ਪੁਤਰ ਮੋਹਨ ਅਤੇ 2 ਜੂਨ 1539 ਦੇ ਦਿਨ ਦੂਜੇ ਪੁਤਰ ਮੋਹਰੀ ਨੇ ਜਨਮ ਲਿਆ। ਇਕ ਲੇਖਕ ਆਪ ਦੀ ਇਕ ਬੇਟੀ ਦਾਨੀ ਦਾ ਜ਼ਿਕਰ ਵੀ ਕਰਦਾ ਹੈ ਪਰ ਪੁਰਾਣੇ ਤਵਾਰੀਖ਼ੀ ਸੋਮਿਆਂ ਵਿਚ ਕਿਸੇ ਦਾਨੀ ਦਾ ਕੋਈ ਜ਼ਿਕਰ ਨਹੀਂ ਮਿਲਦਾ।

ਗੁਰੂ ਅੰਗਦ ਸਾਹਿਬ ਵਾਂਗ ਆਪ ਵੀ ਆਪਣੇ ਪਿਤਾ-ਪੁਰਖੀ ਕਰਮ ਕਾਂਡ ਨਿਭਾਉਣ ਵਿਚ ਹੀ ਯਕੀਨ ਰਖਦੇ ਸਨ ਤੇ ਇਸ ਸਿਲਸਿਲੇ ਵਿਚ ਅਕਸਰ ਹਿੰਦੂਆਂ ਦੇ ਤੀਰਥਾਂ ਤੇ ਜਾਂਦੇ ਰਹਿੰਦੇ ਸਨ। ਕਿਹਾ ਜਾਂਦਾ ਹੈ ਕਿ ਆਪ ਨੇ ਹਰਿਦੁਆਰ (ਉਦੋਂ

ਇਸ ਥਾਂ ਨੂੰ ਵਿਸ਼ਨੂੰ ਦੁਆਰ ਆਖਦੇ ਸਨ) ਦੇ 20 ਚੱਕਰ ਲਾਏ। ਇਕ ਸੋਮੇ ਮੁਤਾਬਿਕ ਇਕ ਵਾਰ 1533 ਵਿਚ ਜਦ ਆਪ ਹਰਿਦੁਆਰ ਤੋਂ ਵਾਪਿਸ ਮੁੜ ਰਹੇ ਸਨ ਤਾਂ ਆਪ ਨੂੰ ਇਕ ਉਦਾਸੀ ਮਿਲਿਆ ਜਿਸ ਦੇ ਸੁਝਾਅ 'ਤੇ ਆਪ ਦੇ ਮਨ ਵਿਚ ਗੁਰੂ ਧਾਰਨ ਕਰਨ ਦੀ ਖ਼ਾਹਿਸ਼ ਪੈਦਾ ਹੋਈ। ਪਰ ਹਾਲਾਤ ਨੇ ਆਪ ਨੂੰ ਅਜੇ ਸੱਚੇ ਗੁਰੂ ਤੋਂ ਵਾਂਝਾ ਹੀ ਰਖਿਆ। ਇੰਞ ਕਈ ਸਾਲ ਬੀਤ ਗਏ। 1540 ਵਿਚ ਗੁਰੂ ਅੰਗਦ ਸਾਹਿਬ ਦੀ ਬੇਟੀ ਬੀਬੀ ਅਮਰੋ ਦਾ ਵਿਆਹ, ਆਪ (ਗੁਰੂ ਅਮਰ ਦਾਸ) ਦੇ ਭਰਾ ਦੇ ਪੁੱਤਰ ਰਾਮ ਜੀ ਮੱਲ ਨਾਲ ਹੋਇਆ। ਇਕ ਦਿਨ ਆਪ ਨੇ ਬੀਬੀ ਅਮਰੋ ਤੋਂ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਇਕ ਸ਼ਬਦ ਸੁਣਿਆ ਜਿਸ ਨੇ ਆਪ ਦੇ ਮਨ ਨੂੰ ਬੜਾ ਟੁੰਬਿਆ। ਆਪ ਨੇ ਬੀਬੀ ਅਮਰੋ ਨਾਲ ਉਸ ਸ਼ਬਦ ਦੇ ਰਚਨਹਾਰੇ ਬਾਰੇ ਪਤਾ ਕੀਤਾ। ਬੀਬੀ ਨੇ ਦਸਿਆ ਕਿ ਉਸ ਸ਼ਬਦ ਦੇ ਰਚਨਹਾਰੇ ਤਾਂ ਇਸ ਦੁਨੀਆਂ ਵਿਚ ਨਹੀਂ ਰਹੇ ਪਰ ਉਨ੍ਹਾਂ ਦੇ ਰੂਹਾਨੀ ਵਾਰਿਸ, ਜੋ ਉਸ ਬੀਬੀ ਦੇ ਪਿਤਾ ਸਨ, ਖਡੂਰ ਸਾਹਿਬ ਵਿਚ ਗੁਰੂ ਸਾਹਿਬ ਦੇ ਮਿਸ਼ਨ ਨੂੰ ਚਲਾ ਰਹੇ ਸਨ। ਆਪ ਦੇ ਮਨ ਵਿਚ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਖ਼ਾਹਿਸ਼ ਪੈਦਾ ਹੋਈ। ਪਰ ਇੱਤਫ਼ਾਕਿਨ ਆਪ ਰੁਝੇਵਿਆਂ ਵਿਚੋਂ ਵਕਤ ਨਾ ਕੱਢ ਸਕੇ ਤੇ ਨਾ ਹੀ ਬੀਬੀ ਅਮਰੋ ਪੇਕੇ ਜਾ ਸਕੀ। ਅਖ਼ੀਰ 1544 ਵਿਚ ਆਪ ਨੂੰ ਖਡੂਰ ਜਾਣ ਦਾ ਮੌਕਾ ਮਿਲ ਹੀ ਗਿਆ। ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੀ ਸਿਖਿਆ ਸੁਣਨ ਮਗਰੋਂ (ਗੁਰੂ) ਅਮਰ ਦਾਸ ਸਾਹਿਬ ਉਨ੍ਹਾਂ (ਗੁਰੂ ਅੰਗਦ ਸਾਹਿਬ) ਦੇ ਹੀ ਹੋ ਕੇ ਰਹਿ ਗਏ। ਇਹ ਉਵੇਂ ਹੀ ਸੀ ਜਿਵੇਂ ਗੁਰੂ ਅੰਗਦ ਸਾਹਿਬ ਜੀ ਦਾ ਗੁਰੂ ਨਾਨਕ ਸਾਹਿਬ ਨੂੰ ਮਿਲਣ ਮਗਰੋਂ ਹਾਲ ਹੋਇਆ ਸੀ। ਇਸ ਮਗਰੋਂ ਗੁਰੂ ਅਮਰ ਦਾਸ ਸਾਹਿਬ ਖਡੂਰ ਸਾਹਿਬ ਹੀ ਰਹਿਣ ਲਗ ਪਏ। ਉਨ੍ਹਾਂ ਨੇ (ਬੀਬੀ ਅਮਰੋ ਵਾਲੇ) ਖੂਹ ਤੋਂ ਪਾਣੀ ਭਰਨ ਅਤੇ ਲੰਗਰ ਤਿਆਰ ਕਰਨ, ਸੰਗਤਾਂ ਨੂੰ ਛਕਾਉਣ ਅਤੇ ਜੂਠੇ ਬਰਤਨ ਸਾਫ਼ ਕਰਨ ਦੀ ਸੇਵਾ ਸੰਭਾਲ ਲਈ। (ਇੱਥੋਂ ਕਿਸੇ ਲੇਖਕ ਨੇ ਦਸ ਕਿਲੋਮੀਟਰ ਦੂਰ ਦਰਿਆ ਤੋਂ ਪਾਣੀ ਭਰ ਕੇ ਲਿਆਉਣ ਦੀ ਗੱਪ ਘੜ ਲਈ)। ਅਗਲੇ ਅੱਠ ਸਾਲ ਆਪ ਇਹ ਸੇਵਾ ਪੂਰੀ ਸੰਜੀਦਗੀ ਨਾਲ ਨਿਭਾਉਂਦੇ ਰਹੇ।

ਗੁਰੂ ਅਮਰ ਦਾਸ ਸਾਹਿਬ ਦੀ ਸਿੱਖ ਫ਼ਲਸਫ਼ੇ ਦੀ ਸੂਝ, ਸੇਵਾ, ਜਥੇਬੰਦਕ ਖ਼ੂਬੀਆਂ ਨੂੰ ਵੇਖਣ ਪਰਖਣ ਮਗਰੋਂ 1551 ਵਿਚ ਗੁਰੂ ਸਾਹਿਬ ਨੇ ਆਪ ਨੂੰ ਆਪਣਾ ਵਾਰਿਸ ਬਣਾਉਣ ਦਾ ਐਲਾਣ ਕਰ ਦਿਤਾ। 1552 ਵਿਚ ਗੁਰੂ ਅੰਗਦ ਸਾਹਿਬ ਜੋਤੀ-ਜੋਤਿ ਸਮਾ ਗਏ ਤਾਂ ਆਪ ਨੇ ਗੁਰਗੱਦੀ ਦੀ ਸੇਵਾ ਸੰਭਾਲੀ।

ਗੁਰੂ ਅਮਰ ਦਾਸ ਸਾਹਿਬ ਨੇ ਆਪਣੇ ਅਹਿਦ ਦੌਰਾਨ ਸਿੱਖ ਮਿਸ਼ਨ ਦੇ ਪ੍ਰਚਾਰ ਤੇ ਪਰਸਾਰ ਵਾਸਤੇ ਬਹੁਤ ਅਹਿਮ ਰੋਲ ਅਦਾ ਕੀਤਾ। ਗੁਰੂ ਸਾਹਿਬ ਦਾ ਪਹਿਲਾ ਅਹਿਮ ਕਦਮ ਗੋਇੰਦਵਾਲ (ਨਵਾਂ ਨਗਰ) ਵਸਾਉਣ ਦਾ ਸੀ। ਇਕ ਲੇਖਕ ਮੁਤਾਬਿਕ ਆਪ ਨੇ ਇਹ ਨਗਰ 1546 ਵਿਚ ਵਸਾਉਣਾ ਸ਼ੁਰੂ ਕੀਤਾ ਸੀ। ਦਰਅਸਲ ਇਹ ਸਹੀ ਨਹੀਂ ਹੈ। ਗੋਇੰਦਵਾਲ ਆਪ ਨੇ 1552 ਵਿਚ ਖਡੂਰ ਤੋਂ ਆਉਣ ਤੋਂ ਬਾਅਦ ਵਸਾਇਆ ਸੀ। (ਉਂਞ ਗੋਇੰਦਵਾਲ ਕਈ ਸੌ ਸਾਲ ਪਹਿਲਾਂ ਤੋਂ ਮੌਜੂਦ ਸੀ ਪਰ ਉਦੋਂ

ਇਹ ਬਿਆਸ ਦਰਿਆ ਦਾ ਸਿਰਫ਼ ਇਕ ਪੱਤਣ ਹੀ ਸੀ। ਗੁਰੂ ਸਾਹਿਬ ਦੇ ਏਥੇ ਵੱਸਣ ਨਾਲ ਇਹ ਵੱਡਾ ਮਗਰ ਬਣਨਾ ਸ਼ੁਰੂ ਹੋ ਗਿਆ)। ਆਮ ਤੌਰ 'ਤੇ ਨਵੇਂ ਨਗਰ ਬਾਦਸ਼ਾਹ ਜਾਂ ਸਰਕਾਰਾਂ ਵਸਾਇਆ ਕਰਦੀਆਂ ਹਨ ਪਰ ਇਹ ਸ਼ਰਫ਼ (ਸਿੱਖ) ਗੁਰੂ ਸਾਹਿਬ ਨੂੰ ਵੀ ਹਾਸਿਲ ਹੈ ਕਿ ਉਨ੍ਹਾਂ ਨੇ (1522 ਵਿਚ ਕਰਤਾਰਪੁਰ ਤੋਂ ਸ਼ੁਰੂ ਕਰ ਕੇ) ਕਈ ਨਗਰ ਵਸਾਏ। ਇਨ੍ਹਾਂ ਵਿਚ ਗੋਇੰਦਵਾਲ ਵੀ ਸੀ। ਇਹ ਸਾਬਿਤ ਕਰਦਾ ਹੈ ਕਿ ਗੁਰੂ ਅਮਰ ਦਾਸ ਸਾਹਿਬ ਟਾਊਨ ਪਲਾਨਿੰਗ ਦੇ ਮਾਹਿਰ ਸਨ। (ਇਸ ਨਗਰ ਵਸਾਉਣ ਵੇਲੇ ਗੁਰੂ ਰਾਮਦਾਸ ਜੀ ਨੇ ਵੀ ਵੱਡਾ ਹਿੱਸਾ ਪਾਇਆ ਸੀ ਜਿਸ ਦੇ ਤਜਰਬੇ ਨੂੰ ਉਨ੍ਹਾਂ ਨੇ ਮਗਰੋਂ **ਗੁਰੂ ਦਾ ਚੱਕ** (ਹੁਣ ਅੰਮ੍ਰਿਤਸਰ) ਬਣਾਉਣ ਵੇਲੇ ਬਖ਼ੂਬੀ ਵਰਤਿਆ ਸੀ। ਗੁਰੂ ਅਮਰ ਦਾਸ ਸਾਹਿਬ ਨੇ ਸਿਰਫ਼ ਗੋਇੰਦਵਾਲ ਹੀ ਨਹੀਂ ਵਸਾਇਆ ਬਲਕਿ ਗੁਰੂ ਦਾ ਚੱਕ (ਅੰਮ੍ਰਿਤਸਰ) ਨਗਰ ਵਸਾਉਣ ਵਾਸਤੇ ਗੁਰੂ ਰਾਮਦਾਸ ਸਾਹਿਬ ਨੂੰ ਹਦਾਇਤ ਵੀ ਉਨ੍ਹਾਂ ਨੇ ਹੀ ਦਿਤੀ ਸੀ।

ਗੁਰੂ ਅਮਰ ਦਾਸ ਸਾਹਿਬ ਨੇ ਸਿੱਖੀ ਦੇ ਸੋਸ਼ਲ ਰੋਲ ਨੂੰ ਸਾਹਵੇਂ ਰਖਦਿਆਂ ਹੋਇਆਂ ਲੋਕਾਂ ਦੇ ਭਲੇ ਦੇ ਵੀ ਕਈ ਪਰਾਜੈਕਟ ਸ਼ੁਰੂ ਕੀਤੇ। ਇਨ੍ਹਾਂ ਵਿਚ ਸਭ ਤੋਂ ਅਹਿਮ ਸੀ ਗੋਇੰਦਵਾਲ ਦੇ ਲੋਕਾਂ ਦੀ ਪਾਣੀ ਦੀ ਲੋੜ ਨੂੰ ਪੂਰਿਆਂ ਕਰਨਾ। ਆਪ ਨੇ ਪਾਣੀ ਦੀ ਥੁੜ ਨੂੰ ਖ਼ਤਮ ਕਰਨ ਵਾਸਤੇ 1556 ਵਿਚ ਇਕ ਬਾਉਲੀ* ਬਣਾਈ। *(ਹੁਣ ਇਸ ਬਾਉਲੀ ਦੀਆਂ 84 ਪੌੜੀਆਂ ਹਨ, ਪਹਿਲੋਂ ਏਨੀਆਂ ਨਹੀਂ ਸਨ)। ਇਹ ਬਾਉਲੀ ਅੱਜ ਵੀ ਕਾਇਮ ਹੈ ਪਰ ਇਸ ਦਾ ਅਸਲ ਸਰੂਪ ਖ਼ਤਮ ਕਰ ਦਿਤਾ ਗਿਆ ਹੈ ਤੇ ਇਹ ਇਕ ਸੰਗਮਰਮਰ ਦੀ ਈਮਾਰਤ ਬਣ ਕੇ ਰਹਿ ਗਿਆ ਹੈ ਜਿਸ ਨਾਲ ਇਸ ਦੀ ਤਵਾਰੀਖ਼ ਦੀਆਂ ਅਸਲ ਨਿਸ਼ਾਨੀਆਂ ਖ਼ਤਮ ਹੋ ਗਈਆਂ ਹਨ। ਕੁਝ ਸਾਲਾਂ ਤੋਂ ਬ੍ਰਾਹਮਣਾਂ ਨੇ ਇਸ ਬਾਉਲੀ ਬਾਰੇ ਇਕ ਨਵਾਂ ਝੂਠਾ ਪਰਚਾਰ ਇਸ ਬਾਰੇ ਸ਼ੁਰੂ ਕੀਤਾ ਹੋਇਆ ਹੈ ਕਿ ਜਿਹੜਾ ਬੰਦਾ ਇਸ ਦੀਆਂ 84 ਪੌੜੀਆਂ 'ਤੇ 84 ਪਾਠ ਜਪੁਜੀ ਸਾਹਿਬ ਦੇ ਕਰੇਗਾ ਉਸ ਦੀ "ਚੌਰਾਸੀ" ਕੱਟੀ ਜਾਵੇਗੀ। (ਇਹ ਝੂਠਾ ਲਾਲਚ ਸਿੱਖੀ ਅਸੂਲਾਂ ਦੇ ਮੁੱਢੋਂ ਹੀ ਉਲਟ ਹੈ)*। ਇਸ ਬਾਉਲੀ ਬਾਰੇ ਇਕ ਹੋਰ ਝੂਠ ਮੁਸਲਮਾਨ ਲਿਖਾਰੀਆਂ ਨੇ ਵੀ ਪਰਚਾਰਿਆ ਸੀ ਕਿ 'ਗੁਰੂ ਸਾਹਿਬ ਦਾ ਫ਼ੁਰਮਾਨ ਸੀ ਕਿ ਮੁਗ਼ਲ ਚਿਤੌੜ ਦੇ ਕਿਲ੍ਹੇ ਤੇ ਉਦੋਂ ਕਬਜ਼ਾ ਕਰਨਗੇ ਜਦ ਇਸ ਬਾਉਲੀ ਦਾ ਕੜ ਟੁੱਟੇਗਾ।' ਇਹ ਕੋਰਾ ਝੂਠ ਹੈ ਕਿਉਂਕਿ ਗੁਰੂ ਸਾਹਿਬ ਇਹੋ ਜਿਹਾ ਵਰ ਜਾਂ ਸਰਾਪ ਜਾਂ ਬਿਆਨ ਨਹੀਂ ਸਨ ਦੇ ਸਕਦੇ ਤੇ ਦੂਜਾ ਚਿਤੌੜ ਦਾ ਕਿਲ੍ਹਾ ਅਕਬਰ ਨੇ ਪੰਜ ਮਹੀਨੇ ਦੇ ਘੇਰੇ ਮਗਰੋਂ 13 ਫ਼ਰਵਰੀ 1568 ਦੇ ਦਿਨ (ਬਾਉਲੀ ਬਣਨ ਤੋਂ 12 ਸਾਲ ਮਗਰੋਂ) ਫ਼ਤਹਿ ਕੀਤਾ ਸੀ।

**ਉਸ ਜ਼ਮਾਨੇ ਵਿਚ ਟਿੰਡਾਂ ਦਾ ਮਸਲਾ ਸੀ ਅਤੇ ਪੌੜੀਆਂ ਵਾਲੀਆਂ ਬਾਉਲੀਆਂ ਬਣਾਈਆਂ ਜਾਂਦੀਆਂ ਸਨ। ਮਗਰੋਂ ਗੁਰੂ ਅਰਜਨ ਸਾਹਿਬ ਨੇ ਹਰਟ ਲਾਉਣੇ ਸ਼ੁਰੂ ਕੀਤੇ ਸਨ। ਅੰਮ੍ਰਿਤਸਰ ਕੋਲ ਗੁਰੂ ਦੀ ਵਡਾਲੀ ਦੀ ਜ਼ਮੀਨ ਵਿਚ ਇਕ ਖੂਹ ਉੱਤੇ ਛੇ ਹਰਟ ਲਾਏ ਗਏ ਸਨ। ਉਸ ਥਾਂ ਨੂੰ ਅੱਜ-ਕਲ੍ਹ ਛੇਹਰਟਾ ਕਹਿੰਦੇ ਹਨ।*

ਗੁਰੂ ਅਮਰ ਦਾਸ ਸਾਹਿਬ ਨੇ ਸਿੱਖ ਧਰਮ ਨੂੰ ਸੁਚੱਜੇ ਤਰੀਕੇ ਨਾਲ ਪ੍ਰਚਾਰਨ

ਅਤੇ ਸਿੱਖਾਂ ਨੂੰ ਜਥੇਬੰਦ ਕਰਨ ਵਾਸਤੇ ਸਾਰੇ ਇਲਾਕਿਆਂ, ਜਿੱਥੇ-ਜਿੱਥੇ ਵੀ ਸਿੱਖ ਵੱਡੀ ਗਿਣਤੀ ਵਿਚ ਰਹਿੰਦੇ ਸਨ, ਨੂੰ 22 ਮੰਜੀਆਂ (dioces) ਵਿਚ ਵੰਡ ਦਿਤਾ ਤੇ ਇਸ ਤੋਂ ਇਲਾਵਾ ਜਿਥੇ-ਜਿਥੇ ਸਿੱਖਾਂ ਦੀ ਆਬਾਦੀ ਥੋੜ੍ਹੀ ਸੀ, ਉਨ੍ਹਾਂ ਥਾਂਵਾਂ 'ਤੇ ਗੁਰੂ ਸਾਹਿਬ ਨੇ 52 ਪੀੜ੍ਹੇ (sub-centres) ਕਾਇਮ ਕਰ ਦਿਤੇ। ਇੰਞ ਸਾਰੇ ਇਲਾਕਿਆਂ ਦੇ ਸਿੱਖ ਇਕ ਲੜੀ ਵਿਚ ਪਰੋਏ ਗਏ। ਇਸ ਨਾਲ ਇਕ ਤਾਂ ਸਿੱਖਾਂ ਨੂੰ ਗੁਰੂ ਸਾਹਿਬ ਦੇ ਪੈਗ਼ਾਮ ਸੌਖਿਆਂ ਪੁੱਜਣ ਲਗ ਪਏ, ਦੂਜਾ ਸਿੱਖਾਂ ਦਾ ਦਸਵੰਧ ਠੀਕ ਤਰੀਕੇ ਨਾਲ ਗੁਰੂ ਸਾਹਿਬ ਤਕ ਪੁੱਜਣ ਲਗ ਪਿਆ ਤੇ ਤੀਜਾ ਸਿੱਖ ਆਪਸ ਵਿਚ ਵੀ ਇਕ ਪਰਿਵਾਰ ਵਾਂਗ ਜੁੜ ਗਏ।

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਸਾਲ ਵਿਚ ਤਿੰਨ ਵਾਰ ਸਾਰੇ ਸਿੱਖਾਂ ਦੇ ਇਕੱਠ ਗੋਇੰਦਵਾਲ ਕਰਨੇ ਸ਼ੁਰੂ ਕਰ ਦਿਤੇ। ਇਹ ਇਕੱਠ ਹਰ ਪਹਿਲੀ ਮਾਘ, ਪਹਿਲੀ ਵਿਸਾਖ ਅਤੇ ਹਿੰਦੂ-ਦੀਵਾਲੀ ਦੇ ਦਿਨ ਕੀਤੇ ਜਾਣ ਲਗ ਪਏ। (*ਗੁਰੂ ਸਾਹਿਬ ਨੇ ਇਹ ਤਾਰੀਖ਼ਾਂ ਇਸ ਕਰ ਕੇ ਨਹੀਂ ਸਨ ਚੁਣੀਆਂ ਕਿ ਇਨ੍ਹਾਂ ਦੀ ਕੋਈ ਮਹਾਨਤਾ ਸੀ ਬਲਕਿ ਇਸ ਕਰ ਕੇ ਚੁਣੀਆਂ ਸਨ ਕਿਉਂ ਕਿ ਉਨ੍ਹੀਂ ਦਿਨੀਂ ਡਾਇਰੀਆਂ ਤੇ ਕੈਲੰਡਰ ਨਹੀਂ ਹੋਇਆ ਕਰਦੇ ਸਨ ਤੇ ਸਿੱਖਾਂ ਨੂੰ ਪੁਰੋਹਿਤਾਂ ਤੋਂ ਰਿਵਾਇਤੀ ਹਿੰਦੂ-ਦਿਨਾਂ ਦੀਆਂ ਤਾਰੀਖ਼ਾਂ ਦਾ ਪਤਾ ਸੌਖਾ ਲਗ ਜਾਇਆ ਕਰਦਾ ਸੀ।*) ਇਨ੍ਹਾਂ ਇਕੱਠਾਂ ਨਾਲ ਸਾਰੇ ਸਿੱਖ ਸਾਲ ਵਿਚ ਤਿੰਨ ਵਾਰ ਗੁਰੂ ਸਾਹਿਬ ਦੇ ਦਰਸ਼ਨ ਕਰ ਜਾਇਆ ਕਰਦੇ ਸਨ ਤੇ ਦੂਜਾ ਕੌਮ ਦੇ ਸਾਂਝੇ ਮਸਲੇ ਵੀ ਵਿਚਾਰਿਆ ਕਰਦੇ ਸਨ। ਦਰਅਸਲ ਇਹ ਅਠ੍ਹਾਰਵੀਂ ਸਦੀ ਵਿਚ ਹੋਣ ਵਾਲੇ 'ਸਰਬਤ ਖ਼ਾਲਸਾ' ਦੀ ਰਿਵਾਇਤ ਦੀ ਨੀਂਹ ਸਨ।

ਗੁਰੂ ਅਮਰ ਦਾਸ ਸਾਹਿਬ ਨੇ ਸਿੱਖਾਂ ਵਿਚ ਜ਼ਾਤ-ਪਾਤ ਦਾ ਭਰਮ ਦੂਰ ਕਰਨ ਅਤੇ ਉਨ੍ਹਾਂ ਵਿਚ 'ਇਕ ਪਰਿਵਾਰ' ਦਾ ਅਹਿਸਾਸ ਕਾਇਮ ਕਰਨ ਵਾਸਤੇ ਲੰਗਰ ਨੂੰ ਸਿੱਖ ਜੀਵਨ ਜਾਚ ਦਾ ਇਕ ਅਟੁੱਟ ਹਿੱਸਾ ਬਣਾਇਆ। ਉਨ੍ਹਾਂ ਦਾ ਹੁਕਮ ਸੀ ਕਿ ਗੁਰੂ ਦਰਬਾਰ ਵਿਚ ਹਾਜ਼ਿਰ ਹੋਣ ਤੋਂ ਪਹਿਲਾਂ ਹਰ ਇਕ ਸਿੱਖ ਲੰਗਰ ਜ਼ਰੂਰ ਛਕ ਕੇ ਆਵੇ। ਪਰ, "ਪਹਿਲੇ ਪੰਗਤ, ਪਾਛੈ ਸੰਗਤ" ਦਾ ਮਤਲਬ ਹਰਗਿਜ਼ ਇਹ ਨਹੀਂ ਸੀ ਕਿ ਸਿੱਖ ਨੇ ਭੁੰਜੇ ਬਹਿ ਕੇ ਲੰਗਰ ਛਕਣਾ ਹੈ; ਇਸ ਦਾ ਮਤਲਬ ਇਹ ਸੀ ਕਿ ਹਰ ਇਕ ਸਿੱਖ ਇਕ ਥਾਂ 'ਤੇ ਬੈਠ ਕੇ, ਇੱਕੋ ਤਰੀਕੇ ਨਾਲ, ਇੱਕੋ ਖਾਣਾ ਖਾਵੇਗਾ। ਇਸ ਵਿਚ ਕੋਈ ਨਹੀਂ ਫ਼ਰਕ ਪੈਂਦਾ ਕਿ ਲੰਗਰ ਜ਼ਮੀਨ 'ਤੇ ਛਕਿਆ ਜਾਵੇ ਜਾਂ ਪਲੰਘ 'ਤੇ ਬੈਠ ਕੇ; ਅਸਲ ਨੁਕਤਾ ਤਾਂ ਬਰਾਬਰੀ ਦਾ ਸੀ। ਲੰਗਰ ਦਾ ਮਕਸਦ ਇਹ ਸੀ ਕਿ ਸਿੱਖ ਦੇ ਮਨ ਵਿਚੋਂ ਅਖੌਤੀ ਉਂਚੇ ਜਨਮ ਦਾ ਅਹਿਸਾਸ ਤੇ ਅਖੌਤੀ ਨੀਵੇਂ ਘਰ ਵਿਚ ਜਨਮ ਲੈਣ ਦਾ ਭਰਮ ਮੁਕ ਜਾਵੇ। ਦੂਜੇ ਲਫ਼ਜ਼ਾਂ ਵਿਚ ਗੁਰੂ ਸਾਹਿਬ ਸਿੱਖਾਂ 'ਚੋਂ ਅਹਿਸਾਸੇ-ਕਮਤਰੀ (ਹੀਣ-ਭਾਵ) ਵੀ ਤੇ ਵੱਡਾ ਹੋਣ ਦਾ ਹੰਕਾਰ ਵੀ ਖ਼ਤਮ ਕਰਨਾ ਚਾਹੁੰਦੇ ਸਨ। ਇਹ ਸਬਕ ਸਿੱਖ ਨੇ ਸਿਰਫ਼ ਲੰਗਰ ਵਿਚ ਹੀ ਨਹੀਂ ਸੀ ਨਿਭਾਉਣਾ ਬਲਕਿ ਇਸ ਨੂੰ ਆਪਣੀ ਸਾਰੀ ਜ਼ਿੰਦਗੀ ਵਿਚ ਵੀ ਅਮਲ ਵਿਚ ਲਿਆਉਣਾ ਸੀ। ਇੰਞ ਹੀ ਗੁਰੂ ਦਰਬਾਰ ਵਿੱਚੋਂ ਸਿੱਖੀਆਂ ਹੋਰ ਗੱਲਾਂ ਨੂੰ ਵੀ ਅਮਲ ਵਿਚ ਲਿਆਉਣਾ ਹੈ।

ਗੁਰੂ ਸਾਹਿਬ ਨੇ ਸਿੱਖਾਂ ਵਿਚ ਇਕ ਪਰਿਵਾਰ ਦਾ ਅਹਿਸਾਸ ਭਰਨ ਵਾਸਤੇ ਜ਼ਾਤ-ਪਾਤ ਰਹਿਤ ਵਿਆਹ ਨੂੰ ਉਤਸ਼ਾਹਿਤ ਵੀ ਕੀਤਾ। ਗੁਰੂ ਸਾਹਿਬ ਵੇਲੇ ਮੱਥੇ 'ਤੇ ਮੁਰਾਰੀ ਤੇ ਭਾਈ ਸੱਚਨ-ਸੱਚ ਦੇ ਵਿਆਹ ਜ਼ਾਤ-ਪਾਤ ਦੇ ਬੰਧਨਾਂ ਨੂੰ ਤੋੜ ਕੇ ਕੀਤੇ ਗਏ ਸਨ ਤੇ ਇਸ ਨਾਲ ਅਖੌਤੀ ਛੋਟੀ ਜ਼ਾਤ ਦੇ ਲੋਕਾਂ ਦਾ ਸਿੱਖ ਜੀਵਨ ਜਾਚ ਨਾਲ ਪਿਆਰ ਬੜਾ ਵਧਿਆ ਸੀ।

ਗੁਰੂ ਸਾਹਿਬ ਨੇ ਔਰਤ ਨੂੰ ਮਰਦ ਦੇ ਬਰਾਬਰ ਖੜ੍ਹਾ ਕਰਨ ਵਾਸਤੇ ਵੀ ਬੜੇ ਸੁਧਾਰ ਕੀਤੇ ਸਨ। ਇਨ੍ਹਾਂ ਵਿਚੋਂ ਇਕ ਸਤੀ ਦੀ ਰਸਮ ਨੂੰ ਖ਼ਤਮ ਕਰਨਾ ਵੀ ਸੀ। ਇਹ ਜ਼ਾਲਮਾਨਾ ਰਸਮ ਹਿੰਦੂਆਂ ਵਿਚ ਬੜੀ ਅਹਿਮ ਥਾਂ ਰਖਦੀ ਸੀ। ਗੁਰੂ ਸਾਹਿਬ ਨੇ ਹੁਕਮ ਜਾਰੀ ਕੀਤਾ ਕਿ ਆਪਣੇ ਮਰਦ ਦੇ ਮਰਨ ਮਗਰੋਂ ਔਰਤ ਆਪਣੇ ਆਪ ਨੂੰ ਮਰਦ ਦੀ ਚਿਖਾ 'ਤੇ ਨਹੀਂ ਸਾੜੇਗੀ। ਉਹ ਚਾਹੇ ਤਾਂ ਨਵਾਂ ਵਿਆਹ ਕਰ ਕੇ ਜ਼ਿੰਦਗੀ ਨੂੰ ਚੰਗੇ ਲੇਖੇ ਲਾਏਗੀ। ਉਨ੍ਹਾਂ ਔਰਤਾਂ ਵਿਚ ਇਹ ਅਹਿਸਾਸ ਭਰਿਆ ਕਿ ਉਹ ਸਿਰਫ਼ ਮਰਦ ਦੀ ਵਰਤੋਂ ਦੀਆਂ ਚੀਜ਼ਾਂ ਨਹੀਂ ਹਨ ਬਲਕਿ ਆਪਣੇ-ਆਪ ਵਿਚ ਇਕ ਨਿਵੇਕਲੀ ਥਾਂ ਰਖਦੀਆਂ ਹਨ। ਇਹ ਵੀ ਜਾਪਦਾ ਹੈ ਕਿ ਸਿੱਖਾਂ ਵਿਚ ਸਤੀ ਦੀ ਰਸਮ ਬੰਦ ਹੋਣ ਮਗਰੋਂ ਅੱਕਬਰ ਨੇ ਹਿੰਦੂ ਔਰਤਾਂ 'ਤੇ ਵੀ ਪਾਬੰਦੀ ਲਾ ਦਿਤੀ ਸੀ ਕਿ ਉਹ ਵੀ ਸਤੀ ਨਹੀਂ ਹੋ ਸਕਣਗੀਆਂ। ਦੂਜੇ ਲਫ਼ਜ਼ਾਂ ਵਿਚ ਅਕਬਰ 'ਤੇ ਗੁਰੂ ਸਾਹਿਬ ਦੇ ਹੁਕਮ ਦਾ ਅਸਰ ਹੋਇਆ ਹੋਣ ਦੇ ਆਸਾਰ ਵੀ ਹਨ।

ਔਰਤ ਵਾਸਤੇ ਗੁਰੂ ਸਾਹਿਬ ਦਾ ਇਹ ਵੀ ਹੁਕਮ ਸੀ ਕਿ ਉਹ ਪਰਦਾ ਨਹੀਂ ਕਰਨਗੀਆਂ। ਉਸ ਵੇਲੇ ਹਿੰਦੂ ਤੇ ਮੁਸਲਮ ਧਰਮ ਵਿਚ ਮਰਦ ਨੇ ਔਰਤ ਨੂੰ ਆਪਣੀ ਜਾਇਦਾਦ ਵਾਂਗ ਪਰਦੇ ਪਿੱਛੇ ਲੁਕਾ ਕੇ ਰਖਿਆ ਸੀ ਤੇ ਆਪਣੇ ਭੋਗ ਦੀ ਚੀਜ਼ ਬਣਾਇਆ ਹੋਇਆ ਸੀ। ਗੁਰੂ ਸਾਹਿਬ ਨੇ ਉਨ੍ਹਾਂ ਵਿਚ ਆਪਣੀ ਹਸਤੀ ਦਾ ਅਹਿਸਾਸ ਭਰਨ ਲਈ ਉਨ੍ਹਾਂ ਨੂੰ ਅੱਗੇ ਵਧ ਕੇ ਰੋਲ ਅਦਾ ਕਰਨ ਦੇ ਕਾਬਿਲ ਬਣਾਇਆ। ਇਕ ਵਾਰ ਜਦ ਹਰੀਪੁਰ ਰਿਆਸਤ ਦੀ ਰਾਣੀ ਗੋਇੰਦਵਾਲ ਆਈ ਤਾਂ ਗੁਰੂ ਸਾਹਿਬ ਨੇ ਉਸ ਨੂੰ ਵੀ ਪਰਦਾ ਕਰਨ ਤੋਂ ਰੋਕਿਆ ਤੇ ਕਿਹਾ ਕਿ ਉਹ ਆਪਣੇ ਆਪ ਨੂੰ ਰਾਜੇ ਦੀ ਜਾਇਦਾਦ ਨਾ ਸਮਝੇ ਬਲਕਿ ਰਿਆਸਤ ਦੀ ਬਰਾਬਰ ਦੀ ਭਾਈਵਾਲ ਜਾਣੇ। ਪਰਦੇ ਦੀ ਮੁਸੀਬਤ ਖ਼ਤਮ ਹੋਣ ਨਾਲ ਔਰਤਾਂ ਖ਼ੁਦ ਨੂੰ ਮਰਦਾਂ ਦੇ ਬਰਾਬਰ ਸਮਝ ਕੇ ਅੱਗੇ ਵਧ ਕੇ ਸਾਰੇ ਕੰਮਾਂ ਵਿਚ ਬਰਾਬਰ ਦਾ ਹਿੱਸਾ ਪਾਉਣ ਲਗ ਪਈਆਂ। ਗੁਰੂ ਸਾਹਿਬ ਨੇ ਆਪ ਵੀ ਮਥੇ ਤੇ ਮੁਰਾਰੀ ਦੀ ਜੋੜੀ ਨੂੰ ਇਕ ਪਰਚਾਰ ਸੈਂਟਰ ਦਾ ਮੁਖੀ ਬਣਾ ਕੇ ਔਰਤ ਨੂੰ ਪ੍ਰਚਾਰਕ ਤਕ ਦਾ ਦਰਜਾ ਵੀ ਦਿਤਾ।

ਗੁਰੂ ਸਾਹਿਬ ਨੇ ਸਿੱਖਾਂ ਵਿਚ ਇਕ ਵਿਲੱਖਣ ਹਸਤੀ ਦਾ ਅਹਿਸਾਸ ਭਰਨ ਵਾਸਤੇ ਸਿੱਖਾਂ ਦੇ ਰੋਜ਼ਮੱਰਾ ਦੀਆਂ ਰਸਮਾਂ ਨੂੰ ਨੇਮਬੱਧ ਕੀਤਾ। ਉਨ੍ਹਾਂ ਨੇ ਸਿੱਖਾਂ ਨੂੰ ਜਨਮ, ਵਿਆਹ, ਮੌਤ ਸਬੰਧੀ ਰਸਮਾਂ ਬਾਰੇ ਹਦਾਇਤਾਂ ਦਿਤੀਆਂ ਤਾਂ ਜੋ ਸਿੱਖ ਹਿੰਦੂਆਂ ਤੇ ਮੁਸਲਮਾਨਾਂ ਤੋਂ ਵੱਖ, ਪੰਥਕ ਤਰੀਕੇ ਨਾਲ, ਕਾਰਵਾਈਆਂ/ਰਸਮਾਂ ਨਿਭਾ ਸਕਣ ਤੇ ਉਹ ਗ਼ਲਤੀ ਨਾਲ ਵੀ ਗ਼ੈਰਾਂ ਦੀਆਂ ਰਸਮਾਂ ਨਿਭਾਉਂਦੇ ਦੋਗਲੇ ਨਾ

ਅਖਵਾਉਣ। ਉਨ੍ਹਾਂ ਦੇ ਆਪਣੇ ਜੋਤੀ-ਜੋਤ ਸਮਾਉਣ ਵੇਲੇ ਦਿਤੀਆਂ ਹਦਾਇਤਾਂ (ਜਿਸ ਨੂੰ ਬਾਬਾ ਅਨੰਦ ਨੇ ਬਾਣੀ 'ਸੱਦ' ਵਿਚ ਤਫ਼ਸੀਲ ਨਾਲ ਬਿਆਨਿਆ ਹੈ) ਇਸ ਦਾ ਇਕ ਪ੍ਰਤੱਖ ਸਬੂਤ ਹਨ। ਗੁਰੂ ਸਾਹਿਬ ਦੀਆਂ ਇਨ੍ਹਾਂ ਹਦਾਇਤਾਂ ਤੋਂ ਖਿਝ ਕੇ 1566 ਵਿਚ ਹਿੰਦੂਆਂ ਦੇ ਪੁਰੋਹਿਤਾਂ ਨੇ ਅਕਬਰ ਕੋਲ ਸ਼ਿਕਾਇਤ ਕੀਤੀ ਕਿ ਗੁਰੂ ਸਾਹਿਬ 'ਗਾਇਤਰੀ ਦੇ ਮੰਤਰ' ਤੋਂ ਹਟਾ ਕੇ 'ਗੁਰਬਾਣੀ' ਪੜ੍ਹਾਉਂਦੇ ਹਨ। ਉਨ੍ਹੀਂ ਦਿਨੀਂ ਹਿੰਦੂਆਂ ਨੇ ਅਕਬਰ ਨੂੰ ਆਪਣੀਆਂ ਧੀਆਂ ਵਿਆਹੀਆਂ ਹੋਈਆਂ ਸਨ, ਇਸ ਕਰ ਕੇ ਅਕਬਰ ਉਨ੍ਹਾਂ ਦੀ ਗੱਲ ਬੜੇ ਧਿਆਨ ਨਾਲ ਸੁਣਿਆ ਕਰਦਾ ਸੀ। ਉਸ ਨੇ ਗੁਰੂ ਸਾਹਿਬ ਨੂੰ ਆਪਣੇ ਦਰਬਾਰ ਵਿਚ ਬੁਲਾਇਆ। ਗੁਰੂ ਸਾਹਿਬ ਨੇ ਆਪ ਜਾਣ ਦੀ ਥਾਂ ਭਾਈ ਜੇਠਾ (ਮਗਰੋਂ ਗੁਰੂ ਰਾਮ ਦਾਸ ਸਾਹਿਬ) ਨੂੰ ਉਸ ਕੋਲ ਭੇਜ ਦਿਤਾ, ਜਿਸ ਨੇ ਅਕਬਰ ਨੂੰ ਸਚਾਈ ਦਸੀ ਤੇ ਸਿੱਖਾਂ ਦੇ ਲਾਸਾਨੀ ਕੌਮ ਹੋਣ ਬਾਰੇ ਸਮਝਾਇਆ। ਜਦ ਅਕਬਰ ਨੂੰ ਹਕੀਕਤ ਪਤਾ ਲਗੀ ਤਾਂ ਉਸ ਨੇ ਹਿੰਦੂਆਂ ਨੂੰ ਕਿਹਾ ਕਿ ਜਦ ਸਿੱਖ ਹਿੰਦੂ ਹਨ ਹੀ ਨਹੀਂ ਤਾਂ ਉਹ ਹਿੰਦੂ ਰਸਮਾਂ ਕਿਉਂ ਨਿਭਾਉਣ? ਉਸ ਨੇ ਸ਼ਿਕਾਇਤਾਂ ਕਰਨ ਵਾਲੇ ਬ੍ਰਾਹਮਣਾਂ ਨੂੰ ਝਿੜਕਾਂ ਮਾਰੀਆਂ ਤੇ ਗ਼ਲਤ ਬਿਆਨੀ ਦੀ ਸਜ਼ਾ ਦਿਤੀ। ਇਸ ਮਗਰੋਂ ਅਕਬਰ ਗੁਰੂ ਸਾਹਿਬ ਨੂੰ ਮਿਲਣ ਵਾਸਤੇ, 1571 ਵਿਚ, ਗੋਇੰਦਵਾਲ ਵੀ ਆਇਆ।

ਜਿਥੇ ਅਕਬਰ ਨੇ ਗੋਇੰਦਵਾਲ ਵਿਚ ਆ ਕੇ ਗੁਰੂ ਅਮਰ ਦਾਸ ਸਾਹਿਬ ਦੇ ਦਰਬਾਰ ਦੀ ਹਾਜ਼ਰੀ ਭਰੀ ਸੀ ਉੱਥੇ ਕਈ ਸਾਲ ਪਹਿਲੋਂ ਸ਼ੇਰ ਸ਼ਾਹ ਸੂਰ ਦੇ ਤੀਜੇ ਵਾਰਿਸ ਆਦਿਲ ਸ਼ਾਹ ਸੂਰ (1545-1553) ਨੇ ਵੀ ਆਪਣੇ ਅਹਿਦ ਦੇ ਆਖ਼ਰੀ ਸਾਲ ਗੁਰੂ ਅਮਰ ਦਾਸ ਸਾਹਿਬ ਨਾਲ ਨੇੜਤਾ ਬਣਾਉਣ ਦੀ ਕੋਸ਼ਿਸ਼ ਕੀਤੀ ਸੀ । ਉਸ ਨੇ ਗੁਰੂ ਸਾਹਿਬ ਦੇ ਆਖਣ 'ਤੇ ਸਿੱਖਾਂ 'ਤੇ ਜਜ਼ੀਆ ਵਰਗਾ 'ਯਾਤਰਾ ਟੈਕਸ' ਲਾਉਣਾ ਬੰਦ ਕਰ ਦਿਤਾ ਸੀ। ਇੰਜ ਉਸ ਬਾਦਸ਼ਾਹ ਨੇ ਵੀ ਸਿੱਖਾਂ ਨੂੰ ਇਕ ਵਖਰੇ ਧਰਮ ਵਜੋਂ ਕਬੂਲ ਕਰ ਲਿਆ ਸੀ। ਇਹ ਗੱਲ ਉਦੋਂ ਦੀ ਹੈ ਜਦ ਗੁਰੂ ਅਮਰ ਦਾਸ ਸਾਹਿਬ ਜਨਵਰੀ 1553 ਵਿਚ ਕੁਰੂਕਸ਼ੇਤਰ, ਹਰਿਦੁਆਰ ਤੇ ਅਜੋਕੇ ਯੂ.ਪੀ. ਦੇ ਇਲਾਕੇ ਦੇ ਧਾਰਮਿਕ ਦੌਰੇ 'ਤੇ ਗਏ ਸਨ ਤੇ ਉਨ੍ਹਾਂ ਤੋਂ ਦਰਿਆ ਪਾਰ ਕਰਨ ਵੇਲੇ ਯਾਤਰਾ-ਟੈਕਸ ਮੰਗਿਆ ਗਿਆ ਸੀ ਤਾਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਦਸਿਆ ਸੀ ਕਿ ਸਿੱਖ ਹਿੰਦੂ ਨਹੀਂ ਬਲਕਿ ਇਕ ਆਜ਼ਾਦ ਧਰਮ ਹਨ ਤੇ ਸਿੱਖਾਂ ਦਾ ਹਿੰਦੂ ਤੀਰਥਾਂ ਨਾਲ ਕੋਈ ਸਬੰਧ ਨਹੀਂ ਹੈ ਤੇ ਉਹ ਉਸ ਇਲਾਕੇ ਵਿਚ ਹਿੰਦੂਆਂ ਦੇ ਤੀਰਥਾਂ ਦੀ ਯਾਤਰਾ ਵਾਸਤੇ ਨਹੀਂ ਬਲਕਿ ਸਿੱਖ ਧਰਮ ਦੇ ਪਰਚਾਰ ਵਾਸਤੇ ਉਸ ਇਲਾਕੇ ਵਲ ਆਏ ਹਨ। ਗੁਰੂ ਅਮਰ ਦਾਸ ਸਾਹਿਬ ਪੰਥ ਦੀ ਸੇਵਾ ਕਰਦੇ ਹੋਏ ਪਹਿਲੀ ਸਤੰਬਰ 1574 ਦੇ ਦਿਨ ਜੋਤੀ-ਜੋਤਿ ਸਮਾਏ।

ਗੁਰੂ ਅਮਰ ਦਾਸ ਸਾਹਿਬ ਨੇ ਬਹੁਤ ਸਾਰੀ ਬਾਣੀ ਵੀ ਰਚੀ। ਇਸ ਵਿਚ 'ਅਨੰਦ ਸਾਹਿਬ' ਵੀ ਹੈ ਜਿਸ ਨੂੰ ਸਿੱਖ ਹਰ ਰੋਜ਼ ਪੜ੍ਹਦੇ ਹਨ ਤੇ ਇਸ ਦੀਆਂ ਛੇ ਪਉੜੀਆਂ ਹਰ ਵਾਰ ਅਰਦਾਸਿ ਤੋਂ ਪਹਿਲਾਂ ਪੜ੍ਹੀਆਂ ਜਾਂਦੀਆਂ ਹਨ।

## ਗੁਰੂ ਸਾਹਿਬ ਬਾਰੇ ਮਗਰੋਂ ਘੜੀਆਂ ਗਈਆਂ ਕੁਝ ਸਾਖੀਆਂ

1. ਜੋਤਸ਼ੀ ਦੁਰਗੋ ਵੱਲੋਂ ਉਨ੍ਹਾਂ ਦੇ ਪੈਰ ਵਿਚ ਅਖੌਤੀ 'ਪਦਮ' ਦਾ ਨਿਸ਼ਾਨ ਵੇਖ ਕੇ ਉਨ੍ਹਾਂ ਬਾਰੇ ਪੇਸ਼ੀਨਗੋਈ ਕਰਨਾ ਕਿ ਉਹ ਜਾਂ ਤਾਂ ਚਕਰਵਰਤੀ ਰਾਜਾ ਜਾਂ ਕੋਈ ਮਹਾਨ ਰੂਹਾਨੀ ਹਸਤੀ ਬਣਨਗੇ (ਸਿੱਖ ਧਰਮ ਵਿਚ ਅਖੌਤੀ ਜੋਤਿਸ਼ ਨੂੰ ਰੱਦ ਕੀਤਾ ਗਿਆ ਹੈ। ਅਜਿਹਾ ਜਾਪਦਾ ਹੈ ਕਿ ਕਿਸੇ ਬ੍ਰਾਹਮਣ ਜਾਂ ਜੋਤਸ਼ੀ ਨੇ ਆਪਣਾ ਪ੍ਰਚਾਰ ਕਰਨ ਵਾਸਤੇ ਇਹ ਕਹਾਣੀ ਘੜੀ ਹੋਵੇ)

2. ਗੁਰੂ ਅਮਰ ਦਾਸ ਸਾਹਿਬ ਵੱਲੋਂ ਗੁਰੂ ਅੰਗਦ ਸਾਹਿਬ ਦੇ ਨਹਾਉਣ ਵਾਸਤੇ ਪਾਣੀ ਬਿਆਸ ਤੋਂ, ਜੋ ਉੱਥੋਂ 10 ਕਿਲੋਮੀਟਰ ਹੈ ਲਿਆਉਣਾ। (ਉਸ ਵੇਲੇ 'ਬੀਬੀ ਅਮਰੋ ਦਾ ਖੂਹ' ਖਡੂਰ ਸਾਹਿਬ ਵਿਚ ਮੌਜੂਦ ਸੀ ਤੇ ਪਾਣੀ ਉਸ ਖੂਹ ਵਿਚੋਂ ਭਰ ਕੇ ਲਿਆਉਣ ਦੀ ਗੱਲ ਸਹੀ ਹੋ ਸਕਦੀ ਹੈ ਨਾ ਕਿ ਬਿਆਸ ਦਰਿਆ ਤੋਂ। ਉਂਵ ਜੇ ਦਰਿਆ ਤੋਂ ਪਾਣੀ ਲਿਆਉਣ ਵਾਲੀ ਗੱਲ ਮੰਨ ਲਈਏ ਤਾਂ ਇਸ ਹਿਸਾਬ ਨਾਲ ਪਿੰਡ ਦੇ ਬਾਕੀ ਲੋਕ ਤਾਂ ਨਹਾਉਂਦੇ ਹੀ ਨਹੀਂ ਹੋਣਗੇ ਤੇ ਸਾਰਾ ਦਿਨ ਪੀਣ ਦਾ ਪਾਣੀ ਢੋਂਦੇ ਹੀ ਰਹਿ ਜਾਂਦੇ ਹੋਣਗੇ। ਕੁਝ ਲੋਕਾਂ ਨੇ ਇਹ ਕਹਾਣੀ ਗੁਰੂ ਅਮਰ ਦਾਸ ਸਾਹਿਬ ਦੀ ਸੇਵਾ ਭਾਵਨਾ ਦਾ ਇਜ਼ਹਾਰ ਕਰਨ ਵਾਸਤੇ ਘੜੀ ਹੋ ਸਕਦੀ ਹੈ ਪਰ ਸਿੱਖੀ ਅਜਿਹੀ ਸੇਵਾ ਭਾਵਨਾ ਨੂੰ ਮਨਜ਼ੂਰ ਨਹੀਂ ਕਰਦੀ ਕਿ ਇਕ ਸੇਵਕ ਗੁਰੂ ਸਾਹਿਬ ਵਾਸਤੇ ਸਾਲਾਂ ਬੱਧੀ ਪਾਣੀ ਹੀ ਢੋਂਦਾ ਰਹੇ। ਉਂਵ ਸਿੱਖ ਤਵਾਰੀਖ਼ ਵਿਚ ਸਾਫ਼ ਪੜ੍ਹਿਆ ਜਾ ਸਕਦਾ ਹੈ ਕਿ ਸਾਰੇ ਗੁਰੂ ਆਪਣੇ ਹੱਥੀਂ ਆਪ ਸੇਵਾ (ਕਾਰ ਸੇਵਾ ਤੇ ਸੰਗਤ ਦੀ ਸੇਵਾ) ਕਰਿਆ ਕਰਦੇ ਸਨ ਨਾ ਕਿ ਆਪਣੀ ਸੇਵਾ ਕਰਵਾਉਂਦੇ ਸਨ। ਗੁਰੂ ਅੰਗਦ ਸਾਹਿਬ ਤਾਂ ਰੋਟੀ ਵੀ ਲੰਗਰ ਚੋਂ ਛਕਣ ਦੀ ਬਜਾਇ ਹੱਥੀਂ ਕਿਰਤ ਕਰ ਕੇ ਖਾਇਆ ਕਰਦੇ ਸਨ। ਇਹ ਕਹਾਣੀ ਕਿਸੇ ਸਾਧ ਨੇ ਆਪਣੀ ਸੇਵਾ ਕਰਵਾਉਣ ਵਾਸਤੇ ਘੜੀ ਹੋ ਸਕਦੀ ਹੈ।

3. ਜੁਲਾਹੇ ਦੀ ਖੱਡੀ ਨਾਲ ਠੁੱਡਾ ਖਾ ਕੇ ਡਿਗਣ ਮਗਰੋਂ ਉਸ ਦੀ ਘਰ ਵਾਲੀ ਨੂੰ 'ਕਮਲੀ' ਕਹਿਣਾ ਜਾਂ ਇਕ ਤਰ੍ਹਾਂ ਦਾ ਸਰਾਪ ਦੇਣਾ ਗ਼ਲਤ ਹੈ (ਇਕ ਤਾਂ ਸਿੱਖ ਧਰਮ ਵਿਚ ਵਰ/ਸਰਾਪ ਨੂੰ ਰੱਦ ਕੀਤਾ ਗਿਆ ਹੈ। ਦੂਜਾ, ਗੁਰੂ ਸਾਹਿਬ ਵੱਲੋਂ ਇਹੋ ਜਿਹੇ ਬੋਲ ਬੋਲਣਾ ਜਾਂ ਉਨ੍ਹਾਂ ਦੇ ਬੋਲਣ ਨਾਲ ਕਿਸੇ ਦਾ 'ਕਮਲੀ' ਹੋ ਜਾਣਾ, ਸਿੱਖ ਫ਼ਲਸਫ਼ੇ ਮੁਤਾਬਿਕ ਗ਼ਲਤ ਹੈ)।

4. ਅਖੌਤੀ ਭਗਤੀ/ਤਪ ਵਾਸਤੇ ਕਿੱਲੀ ਨਾਲ ਕੇਸ ਬੰਨ੍ਹਣਾ ਜਾਂ ਉਸ ਨੂੰ ਫੜ ਕੇ ਖੜੇ ਹੋ ਕੇ ਅਖੌਤੀ ਭਗਤੀ ਕਰਨਾ ਗ਼ਲਤ ਹੈ (ਸਿੱਖ ਧਰਮ ਅਜਿਹੇ ਅਖੌਤੀ 'ਤਪ' ਨੂੰ ਮਨਜ਼ੂਰ ਨਹੀਂ ਕਰਦਾ ਕਿਉਂ ਕਿ ਇਹ ਸਭ ਕਰਮ-ਕਾਂਡ ਤੇ ਪਾਖੰਡ ਦਾ ਹਿੱਸਾ ਹਨ)। ਇਹ ਅਤੇ ਇਹੋ ਜਿਹੀਆਂ ਕਈ ਹੋਰ 'ਕਹਾਣੀਆਂ' (ਜੋ ਹੋਰ ਗੁਰੂ ਸਾਹਿਬਾਨ ਬਾਰੇ ਵੀ ਮਿਲਦੀਆਂ ਹਨ) ਬ੍ਰਾਹਮਣੀ ਲੇਖਕਾਂ ਦੇ ਦਿਮਾਗ਼ ਦੀ ਕਾਰਵਾਈ ਹਨ ਕਿਉਂ ਕਿ ਇਹ ਸਾਰੀਆਂ ਸਿੱਖੀ ਦੇ ਮੁਢਲੇ ਅਸੂਲਾਂ ਦੇ ਉਲਟ ਹਨ। ਉਂਵ ਇਸ ਕਹਾਣੀ ਵਿਚ ਕੇਸਾਂ ਦੀ ਵੀ ਬੇਅਦਬੀ ਹੈ।

5. ਇੰਞ ਹੀ ਬਾਈ ਮੰਜੀਆਂ ਵਿਚ ਹੰਦਾਲ ਦਾ ਨਾਂ ਸ਼ਾਮਿਲ ਕੀਤਾ ਜਾਣਾ ਵੀ ਜੰਡਿਆਲਾ ਦੇ ਬਿਧੀਚੰਦੀਆਂ ਦੇ ਟੋਲੇ ਦੀ ਸ਼ਰਾਰਤ ਹੈ। ਇਹ ਗੱਲ ਬੜੀ ਦਿਲਚਸਪ ਹੈ ਕਿ ਹੰਦਾਲ ਦਾ ਜਨਮ 1573 ਦਾ ਹੈ ਤੇ ਗੁਰੂ ਅਮਰ ਦਾਸ ਸਾਹਿਬ ਦਾ ਜੋਤੀ-ਜੋਤਿ ਸਮਾਉਣਾ 1574 ਦਾ ਹੈ ਯਾਨਿ ਜਿਸ ਵੇਲੇ ਗੁਰੂ ਸਾਹਿਬ ਜੋਤੀ-ਜੋਤਿ ਸਮਾਏ ਹੰਦਾਲ ਸਿਰਫ਼ ਇਕ ਸਾਲ ਦਾ ਸੀ । ਇਸ ਕਰ ਕੇ ਉਸ ਨੂੰ 'ਮੰਜੀ' ਸੌਂਪਣ ਦੀ ਗੱਲ ਖ਼ਾਲਿਸ ਗੱਪ ਹੈ।

6. ਤਪੇ ਦੀ ਕਹਾਣੀ: (ਗੁਰੂ ਅੰਗਦ ਸਾਹਿਬ ਦੀ ਜੀਵਨੀ ਵਿਚ ਇਸ ਦਾ ਜ਼ਿਕਰ ਕੀਤਾ ਜਾ ਚੁਕਾ ਹੈ)।

7. ਇੰਞ ਹੀ ਗੁਰੂ ਅੰਗਦ ਸਾਹਿਬ ਦੇ ਪੈਰ ਦੇ ਅੰਗੂਠੇ ਵਿਚ ਕੋਹੜ ਹੋਣ ਅਤੇ ਗੁਰੂ ਅਮਰ ਦਾਸ ਜੀ ਵੱਲੋਂ ਉਨ੍ਹਾਂ ਦੇ ਪੈਰ ਦਾ ਅੰਗੂਠਾ ਚੂਸ ਕੇ ਕੋਹੜ ਖ਼ਤਮ ਕਰਨ ਦੀ ਗੱਪ ਵੀ ਕਿਸੇ ਲੇਖਕ ਨੇ ਘੜੀ ਹੈ।

# ਗੁਰੂ ਰਾਮ ਦਾਸ ਸਾਹਿਬ

*ਗੁਰ ਨਾਨਕ ਨਿਕਟਿ ਬਸੈ ਬਨਵਾਰੀ ।*
*ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ।*
*ਲਹਣੈ ਪੰਥੁ ਧਰਮ ਕਾ ਕੀਆ ।*
*ਅਮਰ ਦਾਸ ਭਲੇ ਕਉ ਦੀਆ ।*
*ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪੵਉ ।* *(ਗਯੰਦ ਭੱਟ)*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕਰਿਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥*
*(ਕੀਰਤ ਭੱਟ)*
*ਬੈਠਾ ਸੋਢੀ ਪਾਤਸ਼ਾਹ ਰਾਮਦਾਸੁ ਸਤਿਗੁਰੂ ਕਹਾਵੈ ।*
*ਪੂਰਨ ਤਾਲਿ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ।*
*(ਭਾਈ ਗੁਰਦਾਸ)*

# ਗੁਰੂ ਰਾਮਦਾਸ ਸਾਹਿਬ

ਗੁਰੂ ਰਾਮਦਾਸ ਸਾਹਿਬ ਦਾ ਜਨਮ 24 ਸਤੰਬਰ 1534 ਦੇ ਦਿਨ ਮਾਤਾ ਦਯਾ ਕੌਰ ਤੇ ਬਾਬਾ ਹਰੀ ਦਾਸ {ਪੁਤਰ ਠਾਕਰ ਦਾਸ ਤੇ ਪੋਤਰਾ ਬਾਬਾ ਗੁਰਦਿਆਲ} ਦੇ ਘਰ ਮੌਜੂਦਾ ਚੂਨਾ ਮੰਡੀ ਲਾਹੌਰ (ਹੁਣ ਪਾਕਿਸਤਾਨ) ਦੇ ਇਕ ਘਰ ਵਿਚ ਹੋਇਆ ਸੀ। (ਇਸ ਥਾਂ 'ਤੇ ਇਕ ਗੁਰਦੁਆਰਾ ਬਣਿਆ ਹੋਇਆ ਹੈ)। ਆਪ ਦਾ ਬਚਪਨ ਦਾ ਨਾਂ 'ਜੇਠਾ' ਸੀ। ਆਪ ਅਜੇ ਸਿਰਫ਼ ਸਾਢੇ ਸੱਤ ਸਾਲ ਦੇ ਸਨ ਕਿ ਆਪ ਦੇ ਪਿਤਾ ਬਾਬਾ ਹਰੀ ਦਾਸ (1496-1542) ਚੜ੍ਹਾਈ ਕਰ ਗਏ। ਇਸ ਮਗਰੋਂ ਆਪ ਦੇ ਮਾਤਾ ਜੀ ਆਪ ਨੂੰ ਪਿੰਡ ਬਾਸਰਕੇ (ਹੁਣ ਬਾਸਰਕੇ ਗਿੱਲਾਂ) ਲੈ ਆਏ। ਆਪ ਨੇ ਅਗਲੇ ਤਿੰਨ ਚਾਰ ਸਾਲ ਬਾਸਰਕੇ ਗਿੱਲਾਂ ਵਿਚ ਹੀ ਬਿਤਾਏ। ਇੱਥੇ ਰਹਿੰਦਿਆਂ ਆਪ ਦੀ ਨੇੜਤਾ ਭਾਈ ਅਮਰ ਦਾਸ ਸਾਹਿਬ (ਮਗਰੋਂ ਗੁਰੂ ਅਮਰ ਦਾਸ ਸਾਹਿਬ) ਨਾਲ ਹੋ ਗਈ। ਉਨ੍ਹਾਂ ਨੇ ਭਾਈ ਜੇਠਾ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਹੋਣ ਵਿਚ ਬੜੀ ਮਦਦ ਕੀਤੀ। 1544 ਵਿਚ (ਗੁਰੂ) ਅਮਰ ਦਾਸ ਸਾਹਿਬ ਖਡੂਰ ਸਾਹਿਬ ਵਿਚ ਗੁਰੂ ਅੰਗਦ ਸਾਹਿਬ ਨੂੰ ਮਿਲੇ ਅਤੇ ਤੇ ਕੁਝ ਚਿਰ ਮਗਰੋਂ ਉੱਥੇ ਹੀ ਰਹਿਣ ਲਗ ਪਏ। ਇਸ ਤੋਂ ਕੁਝ ਚਿਰ ਮਗਰੋਂ ਭਾਈ ਜੇਠਾ ਵੀ ਖਡੂਰ ਜਾਣ ਲਗ ਪਏ। ਭਾਈ ਜੇਠਾ ਨੇ ਵੀ ਖਡੂਰ ਸਾਹਿਬ ਵਿਚ ਕਾਫ਼ੀ ਸਮਾਂ ਬਿਤਾਇਆ। 1552 ਵਿਚ ਜਦ ਗੁਰੂ ਅਮਰ ਦਾਸ ਸਾਹਿਬ ਨੇ ਗੁਰਗੱਦੀ ਸੰਭਾਲੀ ਤਾਂ ਆਪ ਵੀ ਉਨ੍ਹਾਂ ਦੇ ਨਾਲ ਗੋਇੰਦਵਾਲ ਜਾ ਕੇ ਰਹਿਣ ਲਗ ਪਏ। ਭਾਈ ਜੇਠਾ ਦਾ ਗੁਰੂ ਅਮਰ ਦਾਸ ਸਾਹਿਬ ਨਾਲ ਏਨਾ ਪਿਆਰ ਸੀ ਕਿ ਉਹ ਉਨ੍ਹਾਂ ਨੂੰ ਆਪਣੇ ਘਰ ਦਾ ਇਕ ਜੀਅ ਹੀ ਸਮਝਦੇ ਸਨ। ਗੁਰੂ ਸਾਹਿਬ ਜਿੱਥੇ ਵੀ ਜਾਂਦੇ ਸਨ ਆਪ ਨੂੰ ਵੀ ਨਾਲ ਹੀ ਰਖਦੇ ਸਨ। ਜਦ ਗੁਰੂ ਅਮਰ ਦਾਸ ਸਾਹਿਬ ਕੁਰੂਕਸ਼ੇਤਰ ਜਾਂ ਹਰਿਦੁਆਰ ਜਾਂ ਕਿਤੇ ਹੋਰ ਵੀ ਗਏ ਤਾਂ ਵੀ ਭਾਈ ਜੇਠਾ ਉਨ੍ਹਾਂ ਦੇ ਨਾਲ ਸਨ।

ਗੁਰੂ ਰਾਮ ਦਾਸ ਸਾਹਿਬ ਨੂੰ ਸਿੱਖ ਫ਼ਲਸਫ਼ੇ ਦੀ ਡੂੰਘੀ ਜਾਣਕਾਰੀ ਸੀ। ਇਸ ਤੋਂ ਇਲਾਵਾ ਉਹ ਬੜੇ ਸੂਝਵਾਨ ਵੀ ਸਨ। ਗੁਰੂ ਅਮਰ ਦਾਸ ਸਾਹਿਬ ਨੇ ਸਿੱਖਾਂ ਵਿਚ ਇਕ ਵਿਲੱਖਣ ਹਸਤੀ ਦਾ ਅਹਿਸਾਸ ਭਰਨ ਵਾਸਤੇ ਸਿੱਖਾਂ ਦੇ ਰੋਜ਼ਮੱਰਾ ਦੀਆਂ ਰਸਮਾਂ ਨੂੰ ਨੇਮਬੱਧ ਕੀਤਾ। ਗੁਰੂ ਸਾਹਿਬ ਦੀਆਂ ਇਨ੍ਹਾਂ ਹਦਾਇਤਾਂ ਤੋਂ ਖਿਝ ਕੇ 1566 ਵਿਚ ਹਿੰਦੂਆਂ ਦੇ ਪੁਰੋਹਿਤਾਂ ਨੇ ਅਕਬਰ ਕੋਲ ਸ਼ਿਕਾਇਤ ਕੀਤੀ। ਉਸ ਨੇ ਗੁਰੂ ਸਾਹਿਬ ਨੂੰ ਆਪਣੇ ਦਰਬਾਰ ਵਿਚ ਬੁਲਾਇਆ। ਗੁਰੂ ਸਾਹਿਬ ਨੇ ਆਪ ਜਾਣ ਦੀ ਥਾਂ ਭਾਈ ਜੇਠਾ ਨੂੰ ਉਸ ਕੋਲ ਭੇਜ ਦਿਤਾ ਜਿਸ ਨੇ ਅਕਬਰ ਨੂੰ ਸਚਾਈ ਦੱਸੀ ਤੇ ਸਿੱਖਾਂ ਦੇ ਲਾਸਾਨੀ ਕੌਮ ਹੋਣ ਬਾਰੇ ਸਮਝਾਇਆ। ਜਦ ਅਕਬਰ ਨੂੰ ਹਕੀਕਤ ਪਤਾ

ਲਗੀ ਤਾਂ ਉਸ ਨੇ ਹਿੰਦੂਆਂ ਨੂੰ ਕਿਹਾ ਕਿ ਜਦ ਸਿੱਖ ਹਿੰਦੂ ਹਨ ਹੀ ਨਹੀਂ ਤਾਂ ਉਹ ਹਿੰਦੂ ਰਸਮਾਂ ਕਿਉਂ ਨਿਭਾਉਣ? ਉਸ ਨੇ ਸ਼ਿਕਾਇਤਾਂ ਕਰਨ ਵਾਲੇ ਹਿੰਦੂਆਂ ਨੂੰ ਖ਼ੂਬ ਝਿੜਕਾਂ ਮਾਰੀਆਂ ਤੇ ਗ਼ਲਤ ਬਿਆਨੀ ਦੀ ਸਜ਼ਾ ਦਿਤੀ। ਜਦ ਭਾਈ ਜੇਠਾ ਲਾਹੌਰ ਤੋਂ ਗੋਇੰਦਵਾਲ ਪੁੱਜੇ ਤਾਂ ਗੁਰੂ ਅਮਰ ਦਾਸ ਸਾਹਿਬ ਉਨ੍ਹਾਂ ਤੇ ਬੜੇ ਵਿਗਸੇ ਤੇ ਉਨ੍ਹਾਂ ਦੀ ਸਿਆਣਪ ਦੀ ਬੜੀ ਦਾਦ ਦਿਤੀ।

ਭਾਈ ਜੇਠਾ ਦੀ ਸ਼ਖ਼ਸੀਅਤ, ਉਨ੍ਹਾਂ ਦੀ ਈਮਾਨਦਾਰੀ, ਉਨ੍ਹਾਂ ਦੇ ਇਖ਼ਲਾਕ, ਉਨ੍ਹਾਂ ਦੀ ਸੇਵਾ ਭਾਵਨਾ, ਉਨ੍ਹਾਂ ਦੀ ਸੂਝ-ਬੂਝ ਵੇਖ ਕੇ ਗੁਰੂ ਅਮਰ ਦਾਸ ਸਾਹਿਬ ਨੇ ਆਪਣੀ ਬੇਟੀ ਬੀਬੀ ਭਾਨੀ ਦਾ ਵਿਆਹ 16 ਫ਼ਰਵਰੀ 1554 ਦੇ ਦਿਨ ਆਪ ਨਾਲ ਕਰ ਦਿਤਾ। ਆਪ ਜੀ ਦੇ ਘਰ 1558 ਵਿਚ ਵੱਡੇ ਪੁਤਰ ਪ੍ਰਿਥੀ ਚੰਦ ਨੇ, 1560 ਵਿਚ ਦੂਜੇ ਪੁੱਤਰ ਮਹਾਂਦੇਵ ਨੇ ਤੇ 15 ਅਪਰੈਲ 1563 ਦੇ ਦਿਨ (ਗੁਰੂ) ਅਰਜਨ ਸਾਹਿਬ ਨੇ ਜਨਮ ਲਿਆ। 1574 ਵਿਚ ਗੁਰੂ ਅਮਰ ਦਾਸ ਸਾਹਿਬ ਨੇ ਆਪ ਨੂੰ ਗੁਰਗੱਦੀ ਦੀ ਸੇਵਾ ਸੌਂਪੀ ਤੇ ਆਪ ਜੋਤੀ-ਜੋਤਿ ਸਮਾ ਗਏ। ਗੁਰੂ ਰਾਮ ਦਾਸ ਸਾਹਿਬ ਨੂੰ 32 ਸਾਲ (1542 ਤੋਂ 1574) ਗੁਰੂ ਅਮਰ ਦਾਸ ਸਾਹਿਬ ਦਾ ਸਾਥ ਮਾਣਨ ਦਾ ਸ਼ਰਫ਼ ਹਾਸਿਲ ਸੀ। ਗੁਰੂ ਰਾਮ ਦਾਸ ਸਾਹਿਬ ਨੇ ਸੱਤ ਸਾਲ ਗੁਰਗੱਦੀ ਦੀ ਸੇਵਾ ਸੰਭਾਲੀ ਤੇ 1581 ਵਿਚ ਜੋਤੀ-ਜੋਤਿ ਸਮਾ ਗਏ। ਇੰਜ ਆਪ ਨੇ ਕੁਲ 39 ਸਾਲ ਸਿੱਖ ਪੰਥ ਦੀ ਸੇਵਾ ਕੀਤੀ।

ਗੁਰੂ ਰਾਮ ਦਾਸ ਸਾਹਿਬ ਦੇ ਅਹਿਦ ਦਾ ਇਕ ਬੜਾ ਵੱਡਾ ਕਦਮ ਗੁਰੂ ਦਾ ਚੱਕ (ਹੁਣ ਅੰਮ੍ਰਿਤਸਰ) ਨਗਰ ਨੂੰ ਕਾਇਮ ਕਰਨਾ ਸੀ। 1552-53 ਵਿਚ ਜਦ ਗੁਰੂ ਅਮਰ ਦਾਸ ਸਾਹਿਬ ਨੇ ਗੋਇੰਦਵਾਲ ਨਗਰ ਵਸਾਇਆ ਤਾਂ ਗੁਰੂ ਰਾਮ ਦਾਸ ਸਾਹਿਬ (ਉਦੋਂ ਭਾਈ ਜੇਠਾ) ਵੀ ਉਨ੍ਹਾਂ ਦੇ ਨਾਲ ਅੱਗੇ ਵਧ ਕੇ ਹੱਥ ਵੰਡਾਉਂਦੇ ਰਹੇ ਸਨ। ਇਸ ਕਰ ਕੇ ਉਨ੍ਹਾਂ ਨੂੰ ਇਕ ਨਵਾਂ ਨਗਰ ਵਸਾਉਣ ਦਾ ਬੜਾ ਤਜਰਬਾ ਸੀ ਜਿਸ ਨੂੰ ਉਨ੍ਹਾਂ ਨੇ ਗੁਰੂ ਦਾ ਚੱਕ ਵਸਾਉਣ ਵਾਸਤੇ ਬਖ਼ੂਬੀ ਵਰਤਿਆ। ਕੁਝ ਸੋਮਿਆਂ ਮੁਤਾਬਿਕ ਗੁਰੂ ਦਾ ਚੱਕ ਵਸਾਉਣ ਦਾ ਫ਼ੈਸਲਾ ਗੁਰੂ ਰਾਮ ਦਾਸ ਅਤੇ ਗੁਰੂ ਅਮਰ ਦਾਸ ਸਾਹਿਬ ਦਾ ਸਾਂਝਾ ਸੀ। ਇਸ ਸੋਮੇ ਮੁਤਾਬਿਕ ਗੁਰੂ ਅਮਰ ਦਾਸ ਸਾਹਿਬ ਨੇ ਗੁਰੂ ਰਾਮ ਦਾਸ ਸਾਹਿਬ ਨੂੰ ਇਹ ਨਗਰ ਵਸਾਉਣ ਵਾਸਤੇ ਆਪ ਭੇਜਿਆ ਸੀ। ਇਸ ਨਗਰ ਵਾਸਤੇ ਭਾਈ ਜੇਠਾ (ਗੁਰੂ ਰਾਮ ਦਾਸ ਸਾਹਿਬ) ਨੇ 1564 ਵਿਚ ਤੁੰਗ, ਸੁਲਤਾਨਵਿੰਡ ਤੇ ਗੁਮਟਾਲੀ ਪਿੰਡਾਂ ਦੀ ਜ਼ਮੀਨ 700 ਅਕਬਰੀ ਰੁਪੈ ਦੇ ਕੇ ਖ਼ਰੀਦੀ ਅਤੇ ਸਭ ਤੋਂ ਪਹਿਲਾਂ ਸੰਤੋਖਸਰ ਸਰੋਵਰ ਦੀ ਪੁਟਾਈ ਸ਼ੁਰੂ ਕੀਤੀ। ਪਰ, ਇਸ ਦੀ ਪੁਟਾਈ ਅਜੇ ਪੂਰੀ ਤਰ੍ਹਾਂ ਨਹੀਂ ਸੀ ਹੋਈ ਕਿ ਗੁਰੂ ਅਮਰ ਦਾਸ ਸਾਹਿਬ ਨੇ ਭਾਈ ਜੇਠਾ ਨੂੰ ਵਾਪਿਸ ਗੋਇੰਦਵਾਲ ਬੁਲਾ ਲਿਆ ਕਿਉਂ ਕਿ ਗੁਰੂ ਦਰਬਾਰ ਅਤੇ ਨਗਰ ਦਾ ਇੰਤਜ਼ਾਮ ਉਨ੍ਹਾਂ ਕੋਲੋਂ ਇਕੱਲਿਆਂ ਨਹੀਂ ਸੀ ਹੋ ਰਿਹਾ। ਇਸ ਕਰ ਕੇ 1564 ਵਿਚ ਗੁਰੂ ਦਾ ਚੱਕ ਨਗਰ ਦੀ ਕਾਇਮੀ ਅੱਧ-ਵਿਚਕਾਰ ਹੀ ਰੁਕ ਗਈ ਅਤੇ ਅਗਲੇ ਦਸ ਸਾਲ ਤਕ ਇਹ ਨਗਰ ਵੱਸ ਨਾ ਸਕਿਆ। 1574 ਵਿਚ ਗੁਰੂ ਅਮਰ ਦਾਸ ਸਾਹਿਬ ਜੋਤੀ-ਜੋਤਿ

ਸਮਾ ਗਏ ਤੇ ਭਾਈ ਜੇਠਾ ਚੌਥੇ ਗੁਰੂ ਨਾਨਕ ਬਣੇ। ਗੁਰੂ ਅਮਰ ਦਾਸ ਸਾਹਿਬ ਦੇ ਬਿੰਦੀ ਪੁੱਤਰਾਂ ਮੋਹਨ ਤੇ ਮੋਹਰੀ ਨੂੰ ਗੋਇੰਦਵਾਲ ਦੀ ਜਾਇਦਾਦ ਸੰਭਾਲ ਕੇ ਗੁਰੂ ਰਾਮ ਦਾਸ ਸਾਹਿਬ ਗੁਰੂ ਦਾ ਚੱਕ ਆ ਗਏ ਅਤੇ ਇੱਥੇ ਅਜੋਕੇ ਗੁਰਦੁਆਰਾ 'ਗੁਰੂ ਦੇ ਮਹਿਲ' ਵਾਲੀ ਥਾਂ 'ਤੇ ਘਰ ਬਣਾ ਕੇ ਰਹਿਣ ਲਗ ਪਏ। ਹਾਲਾਂ ਕਿ 10 ਸਾਲ ਪਹਿਲਾਂ ਉਨ੍ਹਾਂ ਨੇ ਸੰਤੋਖਸਰ ਸਰੋਵਰ ਦੀ ਪੁਟਾਈ ਸ਼ੁਰੂ ਕਰ ਦਿਤੀ ਸੀ ਪਰ ਕੁਝ ਕਾਰਨਾਂ ਨੂੰ ਮੁਖ ਰਖ ਕੇ ਉਨ੍ਹਾਂ ਪਹਿਲਾਂ ਅੰਮ੍ਰਿਤਸਰ ਸਰੋਵਰ ਦੀ ਪੁਟਾਈ ਸ਼ੁਰੂ ਕਰ ਦਿਤੀ ਤਿੰਨ ਸਾਲ ਵਿਚ ਹੀ (1577 ਵਿਚ) ਸਰੋਵਰ ਤਿਆਰ ਹੋ ਗਿਆ। ਕਿਸੇ ਵੀ ਨਵੇਂ ਨਗਰ ਦੀ ਸਭ ਤੋਂ ਪਹਿਲੀ ਜ਼ਰੂਰਤ ਪਾਣੀ ਦੀ ਹੁੰਦੀ ਹੈ ਇਸ ਕਰ ਕੇ ਗੁਰੂ ਸਾਹਿਬ ਨੇ ਪਹਿਲਾਂ ਅੰਮ੍ਰਿਤਸਰ ਤੇ ਫਿਰ 1578 ਵਿਚ ਸੰਤੋਖਸਰ ਸਰੋਵਰ ਵੀ ਤਿਆਰ ਕਰਵਾ ਲਿਆ। ਇਸ ਦੇ ਨਾਲ ਹੀ ਸ਼ਹਿਰ ਵਿਚ ਕਈ ਧਰਮਸਾਲਾ (ਅਜੋਕੀ ਬੋਲੀ ਵਿਚ ਸਰਾਵਾਂ) ਵੀ ਬਣ ਗਈਆਂ।

*ਬ੍ਰਾਹਮਣ ਲੇਖਕਾਂ ਨੇ ਦਰਬਾਰ ਸਾਹਿਬ (ਗੁਰੂ ਦਾ ਚੱਕ, ਹੁਣ ਅੰਮ੍ਰਿਤਸਰ) ਦੇ ਸਰੋਵਰ ਨੂੰ ਇਕ ਹਿੰਦੂ 'ਤੀਰਥ' ਸਾਬਿਤ ਕਰਨ ਵਾਸਤੇ ਇੱਥੇ ਮੌਜੂਦ ਛੱਪੜ ਵਿਚ ਕਾਂਵਾਂ ਦਾ ਨਹਾ ਕੇ ਹੰਸ ਬਣਨ ਅਤੇ ਬੀਬੀ ਰਜਨੀ ਦੇ ਪਤੀ ਦਾ ਇਸ ਛੱਪੜ ਦੇ ਪਾਣੀ ਵਿਚ ਡਿੱਗਣ ਨਾਲ ਉਸ ਦਾ ਪਿੰਗਲਾਪਣ ਦੂਰ ਹੋਣ ਦੀਆਂ ਗੱਪ-ਕਹਾਣੀਆਂ ਵੀ ਘੜੀਆਂ ਹਨ। ਦਰਬਾਰ ਸਾਹਿਬ ਵਿਚਲੀਆਂ ਥਾਂਵਾਂ ਨੂੰ 'ਅਠਸਠ' (ਬ੍ਰਾਹਮਣਾਂ ਦੇ 68 ਤੀਰਥਾਂ ਦੀ ਮਹਾਨਤਾ ਦੱਸਣ ਵਾਸਤੇ), 'ਹਰਿ ਕੀ ਪੌੜੀ' (ਹਰਦੁਆਰ ਵਿਚ ਗੰਗਾ ਦੇ ਕੰਢੇ ਦੀ ਮਹਾਨਤਾ ਦੱਸਣ ਵਾਸਤੇ) ਅਤੇ ਦਰਬਾਰ ਸਾਹਿਬ ਕੰਪਲੈਕਸ ਵਿਚਲੀ ਇਕ ਬੇਰੀ ਵਾਸਤੇ 'ਦੁਖਭੰਜਨੀ ਬੇਰੀ' ਵਰਗੇ ਹਿੰਦੂ-ਨਾਂ ਵੀ ਬ੍ਰਾਹਮਣ ਲਿਖਾਰੀਆਂ ਦੇ ਦਿੱਤੇ ਹੋਏ ਹਨ। ਇੰਵ ਹੀ ਸੰਤੋਖਸਰ ਸਰੋਵਰ ਦੀ ਖੁਦਾਈ ਵੇਲੇ ਇਕ ਅਖੌਤੀ 'ਰਿਸ਼ੀ' ਦੇ ਜ਼ਮੀਨ ਹੇਠੋਂ ਨਿਕਲਣ ਵਾਲੀ ਮਨਘੜਤ ਕਹਾਣੀ ਵੀ ਬ੍ਰਾਹਮਣਾਂ ਵੱਲੋਂ ਇਸ ਨੂੰ 'ਪੁਰਾਣਾ.ਹਿੰਦੂ ਤੀਰਥ' ਸਾਬਿਤ ਕਰਨ ਵਾਸਤੇ ਘੜੀ ਗਈ ਸੀ।*

ਜਦ 1578 ਵਿਚ ਦੋਵੇਂ ਸਰੋਵਰ ਬਣ ਕੇ ਤਿਆਰ ਹੋ ਗਏ ਤਾਂ ਗੁਰੂ ਸਾਹਿਬ ਨੇ ਸਾਰੇ ਪਾਸਿਓਂ ਸਿੱਖਾਂ ਨੂੰ ਸੱਦੇ ਭੇਜ ਕੇ ਨਵੇਂ ਨਗਰ ਵਿਚ ਵਸਣ ਵਾਸਤੇ ਕਿਹਾ। ਗੁਰੂ ਸਾਹਿਬ ਨੇ ਪੂਰੀ ਪਲਾਨਿੰਗ ਨਾਲ ਹਰ ਕਿੱਤੇ ਦੇ ਸਿੱਖ ਉਸ ਨਗਰ ਵਿਚ ਵਸਾਏ ਤਾਂ ਜੋ ਇਹ ਮਾਡਲ ਨਗਰ ਆਪਣੇ ਆਪ ਵਿਚ ਇਕ ਮੁਕੰਮਲ 'ਸਿਟੀ ਸਟੇਟ' ਬਣ ਜਾਵੇ। ਹੁਣ ਨਗਰ ਵਿਚ ਧਾਰਮਿਕ ਕਾਰਵਾਈਆਂ ਵਾਸਤੇ ਇਕ ਗੁਰਦੁਆਰਾ, ਯਾਤਰੂਆਂ ਅਤੇ ਮੁਕਾਮੀ ਲੋਕਾਂ ਦੇ ਨਹਾਉਣ ਦਾ ਮਸਲਾ ਹੱਲ ਕਰਨ ਵਾਸਤੇ ਦੋ ਸਰੋਵਰ, ਪੀਣ ਦਾ ਪਾਣੀ ਮੁਹੱਈਆ ਕਰਨ ਵਾਸਤੇ ਦਰਜਨਾਂ ਖੂਹ, ਯਾਤਰੂਆਂ ਵਾਸਤੇ ਬਹੁਤ ਸਾਰੀਆਂ ਧਰਮਸਾਲਵਾਂ (ਸਰਾਵਾਂ), ਹਰ ਤਰ੍ਹਾਂ ਦਾ ਸਾਮਾਨ ਖ਼ਰੀਦਣ ਵਾਸਤੇ ਦੁਕਾਨਾਂ ਤੇ ਹਰ ਹੁਨਰ ਦੇ ਕਾਰੀਗਰ ਇਸ ਨਗਰ ਵਿਚ ਮੌਜੂਦ ਸਨ। ਇਸ ਤੋਂ ਪਤਾ ਲਗਦਾ ਹੈ ਕਿ ਗੁਰੂ ਰਾਮ ਦਾਸ ਸਾਹਿਬ ਉਸ ਜ਼ਮਾਨੇ ਦੇ ਸਭ ਤੋਂ ਵੱਡੇ ਸਿਟੀ ਪਲਾਨਰ ਸਨ। ਜਦ ਉਨ੍ਹਾਂ ਨੇ 'ਗੁਰੂ ਦਾ ਚੱਕ' ਵਸਾਇਆ ਤਾਂ (ਗੁਰੂ) ਅਰਜਨ

ਸਾਹਿਬ ਵੀ ਉਨ੍ਹਾਂ ਨਾਲ ਹੱਥ ਵੰਡਾਇਆ ਕਰਦੇ ਸਨ ਤੇ ਇਸ ਤਜਰਬੇ ਨੂੰ ਉਨ੍ਹਾਂ ਨੇ ਹੋਰ ਨਗਰ ਵਸਾਉਣ ਵੇਲੇ ਬਖ਼ੂਬੀ ਵਰਤਿਆ।

ਗੁਰੂ ਰਾਮ ਦਾਸ ਸਾਹਿਬ ਸਿਰਫ਼ ਇਕ ਸਿਟੀ ਪਲਾਨਰ ਹੀ ਨਹੀਂ ਸਨ ਬਲਕਿ ਇਕ ਬੜੇ ਵੱਡੇ ਕੌਮੀ ਆਰਗੇਨਾਈਜ਼ਰ ਵੀ ਸਨ। ਜਿੱਥੇ ਗੁਰੂ ਅਮਰ ਦਾਸ ਸਾਹਿਬ ਨੇ ਸਿੱਖ ਮਿਸ਼ਨ ਨੂੰ ਬਾਈ ਵੱਡੇ ਸੈਂਟਰ (ਮੰਜੀਆਂ) ਤੇ 52 ਨਿੱਕੇ ਸੈਂਟਰ (ਪੀੜ੍ਹੇ) ਬਣਾ ਕੇ ਧਰਮ ਪ੍ਰਚਾਰ ਦਾ ਕੰਮ ਜਥੇਬੰਦਕ ਤਰੀਕੇ ਨਾਲ ਚਲਾਇਆ ਸੀ ਅਤੇ ਉੱਥੇ ਗੁਰੂ ਰਾਮ ਦਾਸ ਸਾਹਿਬ ਨੇ ਇਸ ਤੋਂ ਅਗਲੇਰਾ ਕਦਮ ਪੁੱਟਿਆ। ਉਨ੍ਹਾਂ ਨੇ ਇਨ੍ਹਾਂ ਮੰਜੀਆਂ ਅਤੇ ਪੀੜ੍ਹੀਆਂ ਵਾਲੇ ਸੈਂਟਰਾਂ ਵਿਚ ਇਕ-ਇਕ ਪੱਕਾ ਨੁਮਾਇੰਦਾ ਨਾਮਜ਼ਦ ਕਰ ਦਿਤਾ। ਉਨ੍ਹਾਂ ਇਨ੍ਹਾਂ ਨੁਮਾਇੰਦਿਆਂ ਨੂੰ '**ਮਸੰਦ**' *(ਮਸੰਦ ਦਾ ਲਫ਼ਜ਼ੀ ਮਤਲਬ ਹੈ ਉਹ ਜੋ ਗੱਦੀ 'ਤੇ ਬੈਠਦਾ ਹੈ ਪਰ ਸਿੱਖ ਧਰਮ ਵਿਚ ਇਹ ਉਹ ਨੁਮਾਇੰਦਾ ਹੈ ਜੋ ਪ੍ਰਬੰਧ ਕਰਦਾ ਹੈ)* ਦਾ ਨਾਂ ਦਿਤਾ। ਇਨ੍ਹਾਂ ਮਸੰਦਾਂ ਦਾ ਕੰਮ ਸਿੱਖ ਸੰਗਤਾਂ ਵਿਚ ਧਰਮ ਪਰਚਾਰ ਕਰਨਾ, ਗੁਰੂ ਸਾਹਿਬ ਤੇ ਸਿੱਖਾਂ ਵਿਚ ਰਾਬਤਾ ਬਣਾਉਣਾ, ਸਿੱਖਾਂ ਦਾ ਆਪਸੀ ਤਾਲਮੇਲ ਕਰਵਾਉਣਾ, ਸਿੱਖਾਂ ਦਾ ਦਸਵੰਧ ਤੇ ਹੋਰ ਭੇਟਾ ਗੁਰੂ ਸਾਹਿਬ ਤਕ ਪਹੁੰਚਾਉਣਾ ਤੇ ਹੋਰ ਪੰਥਕ ਕਾਰਵਾਈਆਂ ਕਰਨਾ ਸੀ। ਇਹ ਮਸੰਦ ਦਰਅਸਲ ਉਹ ਸਨ ਜਿਹੜੇ ਆਪਣੀ ਈਮਾਨਦਾਰੀ, ਸੇਵਾ ਤੇ ਸਿੱਖੀ ਦੇ ਗਿਆਨ ਕਾਰਨ ਜਾਣੇ ਜਾਂਦੇ ਸਨ। ਮਸੰਦ ਜਮਾਤ ਦੇ ਕਾਇਮ ਹੋਣ ਨਾਲ 'ਗੁਰੂ ਦਾ ਚੱਕ' ਇਕ 'ਸਿਟੀ ਸਟੇਟ' ਹੀ ਨਹੀਂ ਬਲਕਿ ਇਕ ਕੌਮ ਦਾ ਹੈੱਡਕੁਆਰਟਰ ਵੀ ਬਣ ਗਿਆ।

ਗੁਰੂ ਰਾਮ ਦਾਸ ਸਾਹਿਬ ਵੇਲੇ ਭੱਟ ਕਵੀ ਸਿੱਖ ਦਰਬਾਰ ਦਾ ਪੂਰਾ ਹਿੱਸਾ ਬਣ ਚੁਕੇ ਸਨ। ਭੱਟਾਂ ਤੋਂ ਇਲਾਵਾ ਉਸ ਵੇਲੇ ਸੱਤਾ ਤੇ ਬਲਵੰਡ ਵਰਗੇ ਢਾਡੀ ਵੀ ਗੁਰੂ ਦਰਬਾਰ ਵਿਚ ਸੇਵਾ ਨਿਭਾਅ ਰਹੇ ਸਨ। ਗੁਰੂ ਸਾਹਿਬ ਨੇ ਹੋਰ ਵਿਦਵਾਨਾਂ ਨੂੰ ਵੀ ਗੁਰੂ ਦਰਬਾਰ ਦੀ ਸੇਵਾ ਸੌਂਪੀ। ਇਸ ਨਾਲ ਸਿੱਖਾਂ ਵਿਚ ਰੂਹਾਨੀਅਤ ਤੇ ਸੇਵਾ ਦੇ ਨਾਲ-ਨਾਲ ਵਿਦਵਤਾ ਦਾ ਪੱਖ ਵੀ ਕੌਮੀ ਸੋਚ ਦਾ ਹਿੱਸਾ ਬਣਨਾ ਸ਼ੁਰੂ ਹੋ ਗਿਆ।

ਗੁਰੂ ਰਾਮ ਦਾਸ ਸਾਹਿਬ ਇਕ ਮਹਾਨ ਬਾਣੀ-ਰਚਨਹਾਰ ਵੀ ਸਨ । ਆਪ ਨੇ 30 ਰਾਗਾਂ ਵਿਚ ਬਾਣੀ ਲਿਖੀ। ਆਪ ਦੀ ਬਾਣੀ ਵਿਚ 638 ਸ਼ਬਦ, 8 ਵਾਰਾਂ, 246 ਪਦੇ, 31 ਅਸ਼ਟਪਦੀਆਂ ਤੇ 138 ਸਲੋਕ ਸ਼ਾਮਿਲ ਹਨ। ਇਸ ਬਾਣੀ ਵਿਚ ਸਿੱਖ ਅਨੰਦ ਕਾਰਜ ਵੇਲੇ ਪੜ੍ਹੀ ਜਾਣ ਵਾਲੀ ਬਾਣੀ ਲਾਵਾਂ ਅਤੇ ਵਡਹੰਸ ਰਾਗ ਵਿਚ ਘੋੜੀਆਂ ਦੀ ਧਾਰਨਾ 'ਤੇ (ਧਾਰਮਿਕ) ਘੋੜੀਆਂ ਅਤੇ ਛੰਦ ਵੀ ਸ਼ਾਮਿਲ ਹਨ। ਭਾਵੇਂ ਗੁਰੂ ਸਾਹਿਬ ਨੇ ਇਹ ਬਾਣੀਆਂ ਸਿਰਫ਼ ਅਨੰਦ ਕਾਰਜ ਜਾਂ ਵਿਆਹ ਦੀਆਂ ਰਸਮ ਵਾਸਤੇ ਨਹੀਂ ਲਿਖੀਆਂ ਸਨ, ਪਰ ਇਨ੍ਹਾਂ ਵਿਚੋਂ ਇਕ ਸਿੱਖ ਵਿਆਹ ਨੂੰ ਰੂਹਾਨੀਅਤ ਦੀ ਨਜ਼ਰ ਨਾਲ ਵੇਖਣ ਦਾ ਸਬਕ ਜ਼ਰੂਰ ਮਿਲਦਾ ਹੈ। ਇਸੇ ਤਰ੍ਹਾ ਹੀ ਆਪ ਜੀ ਦੇ ਸ਼ਬਦ "*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ...*" ਨੂੰ ਇਕ ਸੱਚੇ ਸਿੱਖ ਦਾ ਰੋਜ਼ਨਾਮਚਾ ਮੰਨਿਆ ਜਾਂਦਾ ਹੈ:

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ।***

*ਉਦਮੁ ਕਰੇ ਭਲਕੇ ਪਰਭਾਤੀ, ਇਸ਼ਨਾਨ ਕਰੇ ਅੰਮ੍ਰਿਤ ਸਰ ਨਾਵੈ ।*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ।*
*ਜੋ ਸਾਸਿ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖ ਗੁਰੂ ਮਨਿ ਭਾਵੈ*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ।*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ, ਜੋ ਆਪ ਜਪੈ ਅਵਰਹ ਨਾਮੁ ਜਪਾਵੈ।*

**(ਸਫ਼ਾ 305)**

ਗੁਰੂ ਰਾਮ ਦਾਸ ਸਾਹਿਬ ਨੇ ਸਿਰਫ਼ ਸੱਤ ਸਾਲ ਗੁਰਗੱਦੀ ਦੀ ਸੇਵਾ ਕੀਤੀ ਪਰ ਏਨੇ ਥੋੜ੍ਹੇ ਸਮੇਂ ਵਿਚ ਆਪ ਨੇ ਏਨੇ ਮਹਾਨ ਕਾਰਨਾਮੇ ਕੀਤੇ ਕਿ ਇਕ ਆਮ ਬੰਦਾ ਦੰਗ ਰਹਿ ਜਾਂਦਾ ਹੈ। ਗੁਰੂ ਰਾਮ ਦਾਸ ਸਾਹਿਬ ਇਸ ਦੁਨੀਆਂ ਵਿਚ ਸਿਰਫ਼ 47 ਸਾਲ ਹੀ ਰਹੇ। ਇਸ ਵਿਚੋਂ 39 ਸਾਲ ਉਨ੍ਹਾਂ ਨੇ ਪੰਥ ਦੀ ਸੇਵਾ ਦੇ ਲੇਖੇ ਲਾਏ। ਪੰਥ ਦੀ ਸੇਵਾ ਕਰਦੇ ਹੋਏ ਆਪ ਪਹਿਲੀ ਸਤੰਬਰ 1581 ਦੇ ਦਿਨ ਗੋਇੰਦਵਾਲ ਵਿਚ ਜੋਤੀ-ਜੋਤਿ ਸਮਾ ਗਏ।

## ਗੁਰੂ ਰਾਮਦਾਸ ਸਾਹਿਬ ਨਾਲ ਸਬੰਧਤ ਕੁਝ ਮਨਘੜਤ ਕਹਾਣੀਆਂ:

1. ਇਹ ਸਾਖੀ ਕਿ ਗੁਰੂ ਰਾਮ ਦਾਸ ਸਾਹਿਬ ਨੂੰ ਗੁਰਗੱਦੀ ਬੀਬੀ ਭਾਨੀ ਵੱਲੋਂ ਵਰ ਮੰਗਣ ਕਰ ਕੇ ਮਿਲੀ ਸੀ। ਸਿੱਖੀ ਅਸੂਲਾਂ ਦੇ ਉਲਟ ਹੈ ਕਿਉਂਕਿ ਗੁਰਗੱਦੀ ਸਿਰਫ਼ ਖ਼ੂਬੀਆਂ (ਫ਼ਲਸਫ਼ੇ ਦੀ ਸੂਝ, ਸੇਵਾ, ਜਥੇਬੰਦਕ ਖ਼ੂਬੀਆਂ, ਅਗਵਾਈ ਦੀ ਕਾਬਲੀਅਤ ਵਗ਼ੈਰਾ) ਕਰ ਕੇ ਹੀ ਦਿੱਤੀ ਜਾਂਦੀ ਸੀ।

2. ਸਰੋਵਰ ਇਕ ਅਜਿਹੇ ਛੱਪੜ 'ਤੇ ਬਣਾਇਆ ਗਿਆ ਜਿੱਥੋਂ ਕਾਂ ਡੁਬਕੀ ਲਾ ਕੇ ਹੰਸ ਬਣ ਜਾਂਦੇ ਸਨ।

3. ਸਰੋਵਰ ਨੂੰ ਮਨੋਕਲਪਿਤ ਰਜਨੀ ਨਾਲ ਜੋੜਨਾ ਜਿਸ ਦੇ ਪਿੰਗਲੇ ਪਤੀ ਦਾ ਕੋਹੜ ਤੇ ਅਪਾਹਜ-ਪੁਣਾ ਅਖੌਤੀ ਤੌਰ 'ਤੇ ਦੂਰ ਹੋਇਆ ਸੀ। ਉਪਰਲੀ ਅਤੇ ਇਹ ਗੱਪ ਯਕੀਨਨ ਕਿਸੇ ਬ੍ਰਾਹਮਣ ਲੇਖਕ ਨੇ ਇਹ ਸੋਚ ਕੇ ਘੜੀ ਹੋਵੇਗੀ ਕਿ ਇਸ ਨੂੰ ਕਿਸੇ 'ਪ੍ਰਾਚੀਨ' ਹਿੰਦੂ ਮੰਦਰ ਜਾਂ ਮਿਥਹਾਸ ਨਾਲ ਜੋੜ ਕੇ ਇਸ 'ਤੇ ਹਿੰਦੂਆਂ ਦਾ ਹੱਕ ਬਣਾ ਦਿੱਤਾ ਜਾਵੇ (ਅਤੇ ਦੁਖਭੰਜਨੀ ਬੇਰੀ ਜਾਂ ਹਰਿਦੁਆਰ ਦੀ ਤਰਜ਼ 'ਤੇ ਘੜੀ ਅਖੌਤੀ 'ਹਰਿ ਕੀ ਪੌੜੀ' ਨੂੰ ਹੀ ਹਿੰਦੂਆਂ ਦੀ ਬਣਾ ਦਿੱਤਾ ਜਾਵੇ)।

3. ਸੰਤੋਖਸਰ ਸਰੋਵਰ ਦੀ ਪੁਟਾਈ ਵੇਲੇ ਇੱਥੋਂ ਇਕ 'ਜੋਗੀ' ਨਿਲਿਆ ਜੋ 'ਸਮਾਧੀ ਵਿਚ ਲੀਨ' ਸੀ। ਇਹ ਗੱਪ ਵੀ ਯਕੀਨਨ ਕਿਸੇ ਬ੍ਰਾਹਮਣ ਲੇਖਕ ਨੇ ਇਹ ਸੋਚ ਕੇ ਘੜੀ ਹੋਵੇਗੀ ਕਿ ਇਸ ਨੂੰ ਕਿਸੇ 'ਪ੍ਰਾਚੀਨ' ਹਿੰਦੂ ਮੰਦਰ ਜਾਂ ਮਿਥਹਾਸ ਨਾਲ ਜੋੜ ਕੇ ਇਸ 'ਤੇ ਹਿੰਦੂਆਂ ਦਾ ਹੱਕ ਬਣਾ ਦਿੱਤਾ ਜਾਵੇ।

4. ਗੁਰੂ ਰਾਮ ਦਾਸ ਸਾਹਿਬ ਜੀ ਦਾ ਸ੍ਰੀਚੰਦ ਨੂੰ ਇਹ ਕਹਿਣਾ ਕਿ ਇਹ ਦਾੜ੍ਹੀ ਤੁਹਾਡੇ ਚਰਨ (ਪੈਰ) ਝਾੜਨ ਵਾਸਤੇ ਹੈ। ਇਹ ਕਹਾਣੀ ਕਿਸੇ ਗੁਰੂ ਸਾਹਿਬ ਦੇ ਬਿੰਦੀ

ਵਾਰਿਸ ਨੇ ਆਪਣੇ ਖ਼ਾਨਦਾਨ ਦੀ ਪੂਜਾ ਕਰਵਾਉਣ ਵਾਸਤੇ ਘੜੀ ਹੋਵੇਗੀ (ਇਹ ਸ਼ਾਇਦ ਮਿਹਰਬਾਨ ਦਾ ਕੰਮ ਹੋ ਸਕਦਾ ਹੈ)। ਉਂਞ ਇਹ ਦਾੜ੍ਹੀ ਦੀ ਬੇਅਦਬੀ ਵੀ ਹੈ।

5. ਗੁਰੂ ਅਰਜਨ ਸਾਹਿਬ ਨੇ ਲਾਹੌਰ ਤੋਂ ਚਾਰ ਚਿੱਠੀਆਂ ਲਿਖੀਆਂ (*ਮੇਰਾ ਮਨ ਲੋਚੈ... ਵਾਲੇ ਸ਼ਬਦਾਂ ਵਾਲੀਆਂ*) ਜਿਨ੍ਹਾਂ ਦੇ ਅਧਾਰ 'ਤੇ ਉਨ੍ਹਾਂ ਨੂੰ ਗੁਰਗੱਦੀ ਦੇ ਦਿੱਤੀ ਗਈ। ਹੋਰ ਵਿਦਵਾਨ ਵੀ ਇਹ ਸਾਬਿਤ ਕਰ ਚੁਕੇ ਹਨ ਕਿ ਇਹ ਸ਼ਬਦ ਗੁਰਗੱਦੀ ਮਿਲਣ ਤੋਂ ਪਹਿਲਾਂ ਨਹੀਂ ਸਨ ਲਿਖੇ ਜਾ ਸਕਦੇ ਕਿਉਂ ਕਿ ਇਨ੍ਹਾਂ ਵਿਚ 'ਨਾਨਕ' ਛਾਪ ਹੈ। ਇਹ ਕਹਾਣੀ ਵੀ ਗੁਰਗੱਦੀ ਨੂੰ ਬਿਨਾਂ ਖ਼ੂਬੀਆਂ ਵੇਖੇ ਦੇਣ ਦਾ ਨੁਕਤਾ ਪ੍ਰਚਾਰਨ ਵਾਸਤੇ ਘੜੀ ਜਾਪਦੀ ਹੈ।

# ਗੁਰੂ ਅਰਜਨ ਸਾਹਿਬ

*ਭਨਿ ਮਥਰਾ, ਮੂਰਤਿ ਸਦਾ, ਥਿਰੁ ਲਾਇ ਚਿਤੁ, ਸਨਮੁਖ ਰਹਹੁ ।*
*ਕਲਜੁਗਿ ਜਹਾਜੁ, ਅਰਜਨ ਗੁਰੂ, ਸਗਲ ਸ੍ਰਿਸਿਟ ਲਗਿਬਿ ਤਰਹੁ ।*
*ਜਪ੍ਉ ਜਿਨ ਅਰਜਨ, ਦੇਵ ਗੁਰੂ, ਫਿਰਿ ਸੰਕਟ, ਜੋਨਿ ਗਰਭ, ਨ ਆਯਉ।*
*(ਮਥਰਾ ਭੱਟ)*

*ਤਖ਼ਤ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ।*
*ਉਗਵਣਹ ਤੇ ਆਥਵਣਹੁ, ਚਹੁ ਚਕੀ ਕੀਅਨੁ ਲੋਆ । (ਸੱਤਾ ਤੇ ਬਲਵੰਡ)*

# ਗੁਰੂ ਅਰਜਨ ਸਾਹਿਬ

ਗੁਰੂ ਅਰਜਨ ਸਾਹਿਬ ਦਾ ਜਨਮ 15 ਅਪ੍ਰੈਲ 1563 (ਇਕ ਸੋਮੇ ਵਿਚ 1553 ਵੀ ਲਿਖਿਆ ਮਿਲਦਾ ਹੈ) ਦੇ ਦਿਨ ਮਾਤਾ ਭਾਨੀ ਅਤੇ ਭਾਈ ਜੇਠਾ (ਮਗਰੋਂ ਗੁਰੂ ਰਾਮ ਦਾਸ ਸਾਹਿਬ) ਦੇ ਘਰ ਗੋਇੰਦਵਾਲ ਵਿਚ ਹੋਇਆ। *(ਇਸ ਵੇਲੇ ਤਕ ਗੁਰੂ ਰਾਮ ਦਾਸ ਸਾਹਿਬ ਦਾ ਨਾਂ ਭਾਈ ਜੇਠਾ ਸੀ ਕਿਉਂ ਕਿ ਉਨ੍ਹਾਂ ਅਜੇ ਗੁਰਗੱਦੀ ਦੀ ਸੇਵਾ ਨਹੀਂ ਸੰਭਾਲੀ ਸੀ)*। ਗੁਰੂ ਅਰਜਨ ਸਾਹਿਬ ਗੁਰੂ ਰਾਮ ਦਾਸ ਸਾਹਿਬ ਦੇ ਤਿੰਨਾਂ ਪੁਤਰਾਂ ਵਿਚੋਂ ਸਭ ਤੋਂ ਛੋਟੇ ਸਨ।

ਗੁਰੂ ਅਰਜਨ ਸਾਹਿਬ ਦਾ ਬਚਪਨ ਗੋਇੰਦਵਾਲ ਵਿਚ ਆਪਣੇ ਪਿਤਾ ਗੁਰੂ ਰਾਮ ਦਾਸ ਸਾਹਿਬ ਅਤੇ ਨਾਨਾ ਗੁਰੂ ਅਮਰ ਦਾਸ ਸਾਹਿਬ ਦੀ ਸੰਗਤ ਵਿਚ ਗੁਜ਼ਰਿਆ। ਇਸ ਕਰ ਕੇ ਉਨ੍ਹਾਂ ਅੰਦਰ ਪਿਤਾ ਜੀ ਅਤੇ ਨਾਨਾ ਜੀ ਵਾਲੀਆਂ ਸਾਰੀਆਂ ਖ਼ੂਬੀਆਂ ਦਾ ਪਰਸਾਰ ਹੁੰਦਾ ਰਿਹਾ। ਸੇਵਾ, ਸਿਆਣਪ, ਇੰਤਜ਼ਾਮ ਦੇ ਗੁਣ ਸਿੱਖਣ ਦੇ ਨਾਲ-ਨਾਲ ਗੁਰੂ ਅਰਜਨ ਸਾਹਿਬ ਨੇ ਹਰ ਤਰ੍ਹਾਂ ਦੀ ਤਾਲੀਮ ਵੀ ਹਾਸਿਲ ਕੀਤੀ। ਉਨ੍ਹਾਂ ਨੇ ਸਾਰੀ ਗੁਰਬਾਣੀ, ਭਗਤਾਂ ਦੀ ਬਾਣੀ ਅਤੇ ਫ਼ਲਸਫ਼ੇ ਦੀਆਂ ਜਿੰਨੀਆਂ ਵੀ ਕਿਤਾਬਾਂ ਗੁਰੂ ਅਮਰ ਦਾਸ ਸਾਹਿਬ ਕੋਲ ਮੌਜੂਦ ਸਨ, ਸਾਰੀਆਂ ਪੜ੍ਹ ਲਈਆਂ। ਇੰਜ ਸਾਢੇ ਯਾਰ੍ਹਾਂ ਸਾਲ ਦੀ ਉਮਰ ਵਿਚ ਹੀ ਸਾਹਿਬਜ਼ਾਦਾ ਅਰਜਨ ਇਕ ਕਮਾਲ ਦੇ ਨੌਜਵਾਨ ਬਣ ਚੁਕੇ ਸਨ।

ਪਹਿਲੀ ਸਤੰਬਰ 1574 ਦੇ ਦਿਨ ਗੁਰੂ ਅਮਰ ਦਾਸ ਸਾਹਿਬ ਜੋਤੀ-ਜੋਤਿ ਸਮਾ ਗਏ ਤੇ ਗੁਰਗੱਦੀ ਦੀ ਸੇਵਾ ਗੁਰੂ ਰਾਮ ਦਾਸ ਸਾਹਿਬ ਨੂੰ ਸੌਂਪ ਗਏ। ਇਸ ਤੋਂ ਛੇਤੀ ਹੀ ਬਾਅਦ ਗੁਰੂ ਰਾਮ ਦਾਸ ਸਾਹਿਬ ਗੁਰੂ ਦਾ ਚੱਕ (ਅੰਮ੍ਰਿਤਸਰ) ਆ ਗਏ ਤੇ ਨਾਲ ਹੀ 11 ਸਾਲ ਦੇ ਸਾਹਿਬਜ਼ਾਦਾ ਅਰਜਨ ਵੀ। ਗੁਰੂ ਦਾ ਚੱਕ ਆ ਕੇ ਗੁਰੂ ਅਰਜਨ ਸਾਹਿਬ ਨੇ ਪਿਤਾ ਨਾਲ ਰਲ ਕੇ ਨਗਰ ਦੀ ਉਸਾਰੀ ਤੇ ਪਲਾਨਿੰਗ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ। ਉਨ੍ਹਾਂ ਨੂੰ ਇਸ ਦਾ ਤਜਰਬਾ ਗੁਰੂ ਅਮਰ ਦਾਸ ਸਾਹਿਬ ਦੀ ਸੰਗਤ ਤੋਂ ਹੋਇਆ ਸੀ ਜਿਨ੍ਹਾਂ ਨੂੰ ਉਨ੍ਹਾਂ ਨੇ ਗੋਇੰਦਵਾਲ ਨਗਰ ਦੀ ਪਲਾਨਿੰਗ ਵੇਲੇ ਵਿਚਾਰਾਂ ਕਰਦੇ ਕਈ ਵਾਰ ਸੁਣਿਆ ਸੀ। ਇਸ ਤਰ੍ਹਾਂ ਗੁਰੂ ਅਰਜਨ ਸਾਹਿਬ ਛੋਟੀ ਉਮਰ ਤੋਂ ਹੀ ਗੁਰੂ ਦਰਬਾਰ, ਸਿੱਖ ਨਗਰ (ਗੁਰੂ ਦਾ ਚੱਕ) ਤੇ ਸਾਰੀਆਂ ਪੰਥਕ ਕਾਰਵਾਈਆਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਸਨ, ਤੇ ਇਕ ਜ਼ਿੰਮੇਦਾਰ ਸ਼ਖ਼ਸ ਬਣ ਚੁਕੇ ਸਨ।

ਆਪ ਅਜੇ ਛੋਟੇ ਹੀ ਸਨ ਕਿ ਆਪ ਦੇ ਨਾਨਾ ਗੁਰੂ ਅਮਰ ਦਾਸ ਸਾਹਿਬ ਆਪ ਦੀ ਕੁੜਮਾਈ ਮਊ (ਮੌ) ਪਿੰਡ (ਤਹਿਸੀਲ ਫ਼ਿਲੌਰ, ਜ਼ਿਲ੍ਹਾ ਜਲੰਧਰ) ਦੇ ਭਾਈ ਕਿਸ਼ਨ ਚੰਦ ਸੂਰੀ ਦੀ ਬੇਟੀ ਰਾਮ ਦੇਈ ਨਾਲ ਹੀ ਕਰ ਗਏ ਸਨ। ਪਰ ਆਪ ਦੀ ਸ਼ਾਦੀ ਦੀ

# ਅੰਮ੍ਰਿਤਸਰ ਦੇ 12 ਦਰਵਾਜ਼ੇ



ਰਸਮ 20 ਜੂਨ 1579 ਦੇ ਦਿਨ ਪੂਰੀ ਕੀਤੀ ਗਈ ਸੀ। ਪਰ ਕਈ ਸਾਲ ਆਪਣੀ ਸਿਹਤ ਖ਼ਰਾਬ ਰਹਿਣ ਕਾਰਨ ਮਾਤਾ ਰਾਮ ਦੇਈ ਬਿਸਤਰ ਨਾਲ ਹੀ ਬੱਝ ਗਏ ਇਸ ਕਰ ਕੇ ਉਨ੍ਹਾਂ ਨੇ ਬਾਬਾ ਬੁੱਢਾ ਜੀ ਨੂੰ ਬਜ਼ੁਰਗ ਜਾਣ ਕੇ ਗੁਰੂ ਸਾਹਿਬ ਕੋਲ ਭੇਜਿਆ ਅਤੇ ਦੂਜਾ ਵਿਆਹ ਕਰਵਾਉਣ ਵਾਸਤੇ ਜ਼ੋਰ ਪਾਇਆ। ਪਹਿਲਾਂ ਤਾਂ ਗੁਰੂ ਸਾਹਿਬ ਨੇ ਨਾਂਹ ਕੀਤੀ ਪਰ ਬਾਬਾ ਬੁੱਢਾ ਜੀ ਦੇ ਵਾਰ-ਵਾਰ ਜ਼ੋਰ ਦੇਣ 'ਤੇ ਉਨ੍ਹਾਂ ਨੂੰ ਹਾਂ ਕਰਨੀ ਪਈ। ਆਪ ਦਾ ਦੂਜਾ ਵਿਆਹ 19 ਜੂਨ 1589 ਦੇ ਦਿਨ ਲਾਹੌਰ ਦੇ ਭਾਈ ਸੰਗਤ ਰਾਓ ਦੀ ਬੇਟੀ (ਮਾਤਾ) ਗੰਗਾ ਨਾਲ ਹੋਇਆ (ਮਾਤਾ ਗੰਗਾ ਨੇ ਰਾਮ ਦੇਈ ਦੀ ਬਹੁਤ ਸੇਵਾ ਕੀਤੀ ਪਰ ਉਹ ਠੀਕ ਨਾ ਹੋ ਸਕੇ ਤੇ ਛੇਤੀ ਹੀ ਚੜ੍ਹਾਈ ਕਰ ਗਏ)। ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਬਾਬਾ ਬੁੱਢਾ ਦੇ ਵਰ ਨਾਲ ਹੋਣ ਦੀ (ਝੂਠੀ) ਕਹਾਣੀ ਇਸੇ ਘਟਨਾ ਵਿਚੋਂ ਘੜੀ ਗਈ ਜਾਪਦੀ ਹੈ ਇਸ ਵਿਆਹ ਵਿਚੋਂ 19 ਜੂਨ 1590 ਦੇ ਦਿਨ (ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ ਸੀ। ਕੁਝ ਲੇਖਕ ਆਪ ਦਾ ਜਨਮ 1595 ਵਿਚ ਮੰਨਦੇ ਹਨ, ਜੋ ਸਹੀ ਨਹੀਂ ਹੈ।

ਇਹ ਕਹਿਣਾ ਕਿ ਗੁਰੂ ਅਰਜਨ ਸਾਹਿਬ ਬਾਬਾ ਬੁੱਢਾ ਨੂੰ (ਗੁਰੂ ਹਰਗੋਬਿੰਦ ਸਾਹਿਬ ਦੇ ਜਨਮ ਦਾ 'ਵਰ' ਦੇਣ ਦਾ) 'ਮਾਣ ਦੇਣਾ' ਚਾਹੁੰਦੇ ਸਨ ਦਾ ਮਤਲਬ ਇਹ ਨਿਕਲਦਾ ਹੈ ਕਿ ਗੁਰੂ ਅਰਜਨ ਸਾਹਿਬ ਆਪ ਗੁਰਬਾਣੀ 'ਤੇ ਯਕੀਨ ਨਹੀਂ ਕਰਦੇ ਸਨ ਤੇ ਬਾਬਾ ਬੁ'ਢਾ ਨੂੰ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਉਲਟ 'ਵਰ ਦੇਣ ਵਾਲਾ' ਸਾਬਿਤ ਕਰਨਾ ਚਾਹੁੰਦੇ ਸਨ। ਇਸ ਕਹਾਣੀ ਮੁਤਾਬਿਕ ਤਾਂ ਗੁਰੂ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਉਲਟ ਕਾਰਵਾਈ ਕਰਦਾ ਦ'ਸਿਆ ਗਿਆ ਹੈ। (ਸੁਣਨ ਨੂੰ ਸੁਹਣੀਆਂ ਜਾਪਣ ਵਾਲੀਆਂ ਪਰ ਗੁਰੂ-ਨਿੰਦਾ ਦੀਆਂ ਤੇ ਗੁਰਬਾਣੀ-ਵਿਰੋਧੀ ਇਹੋ ਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਬ੍ਰਾਹਮਣ ਤੇ ਹੋਰ ਸਿ'ਖ-ਵਿਰੋਧੀ ਲੇਖਕਾਂ ਨੇ ਘੜੀਆਂ ਹੋਈਆਂ ਹਨ)।

ਗੁਰੂ ਅਰਜਨ ਸਾਹਿਬ ਨੂੰ ਗੁਰਗੱਦੀ ਸੰਭਾਲਣ ਮਗਰੋਂ ਬਹੁਤ ਸਾਰੇ ਮਸਲਿਆਂ ਨਾਲ ਦੋ-ਚਾਰ ਹੋਣਾ ਪਿਆ। ਸਭ ਤੋਂ ਵੱਡਾ ਮਸਲਾ ਸੀ ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ। ਗੁਰੂ ਅਰਜਨ ਸਾਹਿਬ ਨੂੰ ਗੁਰਗੱਦੀ ਸੌਂਪੇ ਜਾਣ 'ਤੇ ਉਨ੍ਹਾਂ ਦਾ ਵੱਡਾ ਭਰਾ ਪ੍ਰਿਥੀ ਚੰਦ ਬਹੁਤ ਹੀ ਔਖਾ ਸੀ। ਘਰ ਵਿਚ ਵੱਡਾ ਹੋਣ ਕਾਰਨ, ਗੁਰੂ ਰਾਮਦਾਸ ਸਾਹਿਬ ਦੇ ਹੁੰਦਿਆਂ ਹੀ ਉਸ ਨੇ ਬਹੁਤ ਸਾਰੇ ਸਿੱਖਾਂ ਨਾਲ ਬੜੇ ਸਬੰਧ ਬਣਾਏ ਹੋਏ ਸਨ। ਉਹ ਆਪਣੇ ਆਪ ਲੰਗਰ ਦਾ ਇੰਚਾਰਜ ਬਣਿਆ ਹੋਇਆ ਸੀ। ਗੁਰੂ ਰਾਮ ਦਾਸ ਸਾਹਿਬ ਦੇ ਜੋਤੀ-ਜੋਤਿ ਸਮਾਉਣ ਮਗਰੋਂ ਗੁਰੂ ਅਰਜਨ ਸਾਹਿਬ ਨੂੰ ਗੁਰੂ ਦਰਬਾਰ ਦੀ ਸਾਰੀ ਸੇਵਾ ਵੀ ਇਕੱਲਿਆਂ ਕਰਨੀ ਪੈ ਰਹੀ ਸੀ ਕਿਉਂ ਕਿ ਭਾਈ ਗੁਰਦਾਸ ਆਗਰਾ ਗਏ ਹੋਏ ਸਨ ਤੇ ਬਾਬਾ ਬੁੱਢਾ ਵੀ ਉਨ੍ਹੀਂ ਦਿਨੀਂ ਗੁਰੂ ਦਾ ਚੱਕ ਵਿਚ ਨਹੀਂ ਸਨ। ਇਸ ਹਾਲਤ ਵਿਚ ਪ੍ਰਿਥੀ ਚੰਦ ਨੇ ਸਾਜ਼ਿਸ਼ ਰਚ ਕੇ ਗੁਰੂ ਦਾ ਲੰਗਰ ਦੀ ਸਾਰੀ ਰਸਦ ਬਾਹਰੋ-ਬਾਹਰ ਆਪ ਕਬਜ਼ੇ ਵਿਚ ਲੈਣੀ ਸ਼ੁਰੂ ਕਰ ਦਿਤੀ। ਇੰਞ ਹੀ ਉਸ ਨੇ ਲੰਗਰ ਦੀ ਮਾਇਆ ਵੀ ਸੰਭਾਲਣੀ ਸ਼ੁਰੂ ਕਰ ਦਿਤੀ। ਲੰਗਰ ਕਿਉਂ ਕਿ

ਸੰਗਤਾਂ ਦੀਆਂ ਭੇਟਾ ਨਾਲ ਹੀ ਚਲਦਾ ਸੀ ਇਸ ਕਰ ਕੇ ਲੰਗਰ ਦੀ ਹਾਲਤ ਹੌਲੀ-ਹੌਲੀ ਕਮਜ਼ੋਰ ਹੋਣ ਲਗ ਪਈ। ਅਖ਼ੀਰ ਗੁਰੂ ਅਰਜਨ ਸਹਿਬ ਨੂੰ ਵੀ ਇਸ ਦਾ ਪਤਾ ਲਗ ਗਿਆ, ਪਰ ਇਸ ਦੇ ਬਾਵਜੂਦ ਉਨ੍ਹਾਂ ਚੁਪ ਹੀ ਧਾਰੀ ਰੱਖੀ। ਛੇ ਕੁ ਮਹੀਨੇ ਮਗਰੋਂ ਜਦ ਭਾਈ ਗੁਰਦਾਸ ਜੀ ਵਾਪਿਸ ਗੁਰੂ ਦਾ ਚੱਕ ਮੁੜ ਆਏ ਤਾਂ ਉਨ੍ਹਾਂ ਨੂੰ ਪੂਰੀ ਹਾਲਤ ਦਾ ਪਤਾ ਲਗਿਆ। ਉਨ੍ਹਾਂ ਨੇ ਬਾਬਾ ਬੁੱਢਾ, ਭਾਈ ਸਾਹਲੋ, ਭਾਈ ਪੈੜਾ, ਭਾਈ ਜੇਠਾ ਅਤੇ ਹੋਰ ਸੰਜੀਦਾ ਸਿੱਖਾਂ ਨੂੰ ਗੁਰੂ ਦਾ ਚੱਕ ਬੁਲਾ ਭੇਜਿਆ। ਉਨ੍ਹਾਂ ਨੇ ਇਕੱਠ ਕਰ ਕੇ ਫੈਸਲਾ ਕੀਤਾ ਕਿ ਸੰਗਤਾਂ ਨੂੰ ਪ੍ਰਿਥੀ ਚੰਦ ਦੀਆਂ ਕਰਤੂਤਾਂ ਬਾਰੇ ਜਾਣਕਾਰੀ ਦਿਤੀ ਜਾਵੇ। ਬਾਬਾ ਬੁੱਢਾ, ਭਾਈ ਗੁਰਦਾਸ ਤੇ ਚੋਣਵੇਂ ਸਿੱਖ ਵੱਖ-ਵੱਖ ਇਲਾਕਿਆਂ ਵਿਚ ਗਏ ਤੇ ਉਨ੍ਹਾਂ ਨੇ ਸੰਗਤਾਂ ਨੂੰ ਪ੍ਰਿਥੀ ਚੰਦ ਦੀ ਸਾਜ਼ਿਸ਼ ਬਾਰੇ ਖ਼ਬਰਦਾਰ ਕੀਤਾ। ਇਸ ਦੇ ਨਾਲ ਹੀ ਉਨ੍ਹਾਂ ਗੁਰੂ ਦਾ ਚੱਕ ਨੂੰ ਆਉਣ ਵਾਲੇ ਰਸਤਿਆਂ 'ਤੇ ਮੁਖੀ ਸਿੱਖਾਂ ਨੂੰ ਬਿਠਾ ਦਿਤਾ ਤਾਂ ਜੋ ਪ੍ਰਿਥੀ ਚੰਦ ਤੇ ਉਸ ਦੇ ਸਾਥੀ ਸਿੱਖ ਸੰਗਤਾਂ ਨੂੰ ਧੋਖਾ ਨਾ ਦੇ ਸਕਣ। ਇਸ ਨਾਲ ਗੁਰੂ ਦਰਬਾਰ ਅਤੇ ਗੁਰੂ ਦੇ ਲੰਗਰ ਦਾ ਕੰਮ ਫੇਰ ਵਧੀਆ ਹੋ ਗਿਆ। ਹੁਣ ਪ੍ਰਿਥੀ ਚੰਦ ਨੇ ਸਰਕਾਰੀ ਅਹਿਲਕਾਰਾਂ ਨੂੰ ਭੜਕਾ ਕੇ ਤੇ ਬ੍ਰਾਹਮਣਾਂ ਨੂੰ ਵੱਢੀ ਦੇ ਕੇ ਗੁਰੂ ਸਹਿਬ ਅਤੇ ਸਿੱਖਾਂ ਦੇ ਖ਼ਿਲਾਫ਼ ਝੂਠੀਆਂ ਅਫ਼ਵਾਹਾਂ ਤੇ ਸ਼ਿਕਾਇਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਤਾਂ ਜੋ ਗੁਰੂ ਸਾਹਿਬ ਨੂੰ ਮੁਸ਼ਕਿਲਾਂ ਵਿਚ ਪਾਇਆ ਜਾ ਸਕੇ।

ਪ੍ਰਿਥੀ ਚੰਦ ਦਾ ਸਭ ਤੋਂ ਵੱਡਾ ਮੁਹਰਾ ਇਕ ਮੁਗ਼ਲ ਜਰਨੈਲ ਸੁਲਹੀ ਖ਼ਾਨ ਸੀ। ਪ੍ਰਿਥੀ ਚੰਦ ਵੱਲੋਂ ਕੰਨ ਭਰਨ ਅਤੇ ਰਿਸ਼ਵਤ ਮਿਲਣ ਮਗਰੋਂ ਉਹ ਗੁਰੂ ਦਾ ਚੱਕ 'ਤੇ ਹਮਲਾ ਕਰਨ ਵਾਸਤੇ ਤਿਆਰ ਹੋ ਗਿਆ। ਪਰ ਇਸ ਤੋਂ ਪਹਿਲਾਂ ਕਿ ਉਹ ਗੁਰੂ ਦਾ ਚੱਕ ਪਹੁੰਚਦਾ ਰਸਤੇ ਵਿਚ ਹੀ ਘੋੜੇ ਦੇ ਬੇਕਾਬੂ ਹੋਣ 'ਤੇ ਇਕ ਬਲਦੇ ਭੱਠੇ ਵਿਚ ਡਿਗ ਕੇ ਉਹ ਜਿਊਂਦਾ ਸੜ ਕੇ ਮਰ ਗਿਆ (ਇਕ ਮੁਸਲਮਾਨ ਵਾਸਤੇ ਅੱਗ ਵਿਚ ਜਿਊਂਦੇ ਸੜ ਕੇ ਮਰਨਾ ਬੜੀ ਵੱਡੀ ਬਦਕਿਸਮਤੀ ਮੰਨਿਆ ਜਾਂਦਾ ਹੈ)। ਪਰ ਪ੍ਰਿਥੀ ਚੰਦ ਅਜੇ ਵੀ ਨਾ ਸਮਝਿਆ। ਹੁਣ ਉਸ ਨੇ ਸੁਲਹੀ ਖ਼ਾਨ ਦੇ ਭਤੀਜੇ ਸੁਲਭੀ ਖ਼ਾਨ ਨੂੰ ਨਾਲ ਗੰਢਿਆ। ਉਸ ਦੀ ਮੌਤ ਗੁਰੂ ਦਾ ਚੱਕ ਵਲ ਫ਼ੌਜ ਲੈ ਕੇ ਆਉਂਦਿਆਂ, ਆਪਣੇ ਹੀ ਇਕ ਸਿਪਾਹੀ ਨਾਲ ਝਗੜਾ ਹੋਣ ਕਾਰਨ, ਰਾਹ ਵਿਚ ਹੀ ਹੋ ਗਈ। ਪ੍ਰਿਥੀ ਚੰਦ ਨੇ ਇਸ ਦੇ ਬਾਵਜੂਦ ਵੀ ਆਪਣੀਆਂ ਹਰਕਤਾਂ ਨਾ ਛੱਡੀਆਂ ਤੇ ਮਰਨ ਤਕ ਸਾਜ਼ਿਸ਼ਾਂ ਕਰਦਾ ਰਿਹਾ।

ਉਸ ਨੇ 1585 ਵਿਚ ਅਕਬਰ ਦੇ ਇਕ ਵਜ਼ੀਰ ਮਹੇਸ਼ ਚੰਦਰ ਭੱਟ ਨਾਲ ਵੀ ਗੰਢ-ਸੰਢ ਕੀਤੀ। (ਮਹੇਸ਼ ਚੰਦਰ ਭੱਟ ਨੂੰ ਬੀਰਬਲ ਵਜੋਂ ਵੀ ਯਾਦ ਕੀਤਾ ਜਾਂਦਾ ਹੈ। ਇਹ ਬੀਰਬਲ ਉਹੀ ਸੀ ਜਿਹੜਾ ਅਕਬਰ ਦੀ ਰਾਜਪੂਤ ਬੀਵੀ, ਜੋ ਜੋਧਪੁਰ ਦੇ ਹਿੰਦੂ-ਰਾਜਪੂਤ ਰਾਜੇ ਦੀ ਧੀ ਸੀ, ਨਾਲ 'ਦਾਜ' ਵਿਚ ਆਇਆ ਸੀ)। ਪ੍ਰਿਥੀ ਚੰਦ ਨੇ ਉਸ ਰਾਹੀਂ ਵੀ ਗੁਰੂ ਅਰਜਨ ਸਾਹਿਬ ਨੂੰ ਮੁਸ਼ਕਿਲ ਵਿਚ ਪਾਉਣ ਦੀ ਕੋਸ਼ਿਸ਼ ਕੀਤੀ। ਉਨ੍ਹੀਂ ਦਿਨੀਂ ਅਕਬਰ ਨੇ ਬੀਰਬਲ ਨੂੰ ਦਿੱਲੀ ਤੋਂ ਸਰਹੱਦੀ ਸੂਬੇ ਦੀ ਮੁਹਿੰਮ 'ਤੇ ਭੇਜ

ਦਿਤਾ। ਸਰਹੱਦੀ ਸੂਬੇ ਵਿਚ ਪਠਾਣਾਂ ਨੇ ਬਗ਼ਾਵਤ ਕੀਤੀ ਹੋਈ ਸੀ। ਦਿੱਲੀ ਤੋਂ ਕੂਚ ਕਰਨ ਤੋਂ ਪਹਿਲਾਂ ਬੀਰਬਲ ਨੇ ਅਕਬਰ ਤੋਂ ਇਹ ਪਰਵਾਨਾ ਲੈ ਲਿਆ ਕਿ ਉਹ ਰਸਤੇ ਵਿਚ ਸਾਰੇ ਖਤਰੀਆਂ ਤੋਂ ਟੈਕਸ ਵਸੂਲ ਕਰ ਸਕੇਗਾ, ਜਿਸ ਨਾਲ ਉਸ ਦੀ ਮੁਹਿੰਮ ਦਾ ਖ਼ਰਚਾ ਨਿਕਲ ਆਏ। ਪ੍ਰਿਥੀ ਚੰਦ ਦੀ ਸਾਜ਼ਿਸ਼ ਸਦਕਾ, ਜਦ ਉਹ ਗੋਇੰਦਵਾਲ ਦੇ ਪੱਤਣ ਤੋਂ ਲੰਘ ਰਿਹਾ ਸੀ ਤਾਂ ਉਸ ਨੇ ਆਪਣੇ ਏਲਚੀ ਗੁਰੂ ਦਾ ਚੱਕ ਵਿਚ ਭੇਜੇ ਤੇ ਗੁਰੂ ਸਾਹਿਬ ਨੂੰ ਟੈਕਸ ਦੇਣ ਵਾਸਤੇ ਕਿਹਾ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਜਵਾਬ ਦਿਤਾ ਕਿ ਸਿੱਖ ਹਿੰਦੂ ਨਹੀਂ ਹਨ ਤੇ ਨਾ ਹੀ ਸਿੱਖਾਂ ਵਿਚ ਜ਼ਾਤ-ਪਾਤ ਹੁੰਦੀ ਹੈ, ਇਸ ਕਰ ਕੇ ਖਤਰੀਆਂ ਵਾਲਾ ਟੈਕਸ ਸਿੱਖਾਂ 'ਤੇ ਲਾਗੂ ਨਹੀਂ ਹੁੰਦਾ। ਇਨ੍ਹਾਂ ਏਲਚੀਆਂ ਨੇ ਬੀਰਬਲ ਨੂੰ ਗੁਰੂ ਸਾਹਿਬ ਦੇ ਜਵਾਬ ਬਾਰੇ ਦਸਿਆ ਤਾਂ ਉਸ ਨੇ ਅਮਾਨਤ ਖ਼ਾਨ ਦੀ ਸਰਾਂ ਤੋਂ ਆਪਣੇ ਏਲਚੀ ਦੋਬਾਰਾ ਭੇਜ ਕੇ ਗੁਰੂ ਸਾਹਿਬ ਨੂੰ ਧਮਕੀ ਦਿਤੀ ਕਿ ਜਾਂ ਤਾਂ ਟੈਕਸ ਦਿਓ ਜਾਂ ਮੈਂ ਵਾਪਸੀ 'ਤੇ ਹਮਲਾ ਕਰ ਦਿਆਂਗਾ। ਪਰ ਬੀਰਬਲ ਪਠਾਣਾਂ ਨਾਲ ਲੜਾਈ ਵਿਚ ਫ਼ਰਵਰੀ 1586 ਵਿਚ ਮਾਰਿਆ ਗਿਆ। ਇੰਞ ਪ੍ਰਿਥੀ ਚੰਦ ਦੀ ਇਹ ਸਾਜ਼ਿਸ਼ ਵੀ ਨਾਕਾਮ ਰਹੀ। ਇਸ ਤੋਂ ਕੁਝ ਚਿਰ ਮਗਰੋਂ ਹੀ ਅਕਬਰ ਨੇ ਗ਼ੈਰ-ਮੁਸਲਮਾਨਾਂ ਨਾਲ ਸੁਲਹ-ਕੁਲ ਪਾਲਿਸੀ ਵਰਤਣੀ ਸ਼ੁਰੂ ਕਰ ਦਿਤੀ ਤੇ ਇਕ ਨਵਾਂ ਅਕੀਦਾ (ਧਰਮ) "ਦੀਨ-ਇ-ਇਲਾਹੀ" ਵੀ ਸ਼ੁਰੂ ਕੀਤਾ ਜਿਸ ਨਾਲ ਗ਼ੈਰ-ਮੁਸਲਮਾਨਾਂ ਨੂੰ ਕੁਝ ਰਾਹਤ ਮਹਿਸੂਸ ਹੋਈ। ਇਸ ਨਾਲ ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ ਵੀ ਇਕ ਵਾਰ ਤਾਂ ਰੁਕ ਗਈਆਂ ਤੇ ਉਹ ਆਪਣੇ ਸਹੁਰਿਆਂ ਦੇ ਪਿੰਡ ਹੇਰ (ਜ਼ਿਲ੍ਹਾ ਲਾਹੌਰ) ਚਲਾ ਗਿਆ।

## ਗੁਰੂ ਸਾਹਿਬ ਇਕ ਮਹਾਨ ਆਰਕੀਟੈਕਟ

ਗੁਰੂ ਅਰਜਨ ਸਾਹਿਬ ਨੇ 1581 ਵਿਚ ਗੁਰਗੱਦੀ ਦੀ ਸੇਵਾ ਸੰਭਾਲੀ ਸੀ। ਕੁਝ ਸਾਲ ਤਾਂ ਉਨ੍ਹਾਂ ਨੂੰ ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ ਦਾ ਮੁਕਾਬਲਾ ਕਰਨਾ ਪਿਆ। ਜਦ ਉਸ ਦੀਆਂ ਸਾਜ਼ਿਸ਼ਾਂ ਬੇਨਕਾਬ ਹੋ ਗਈਆਂ ਤਾਂ ਗੁਰੂ ਸਾਹਿਬ ਨੇ ਪੰਥਕ ਸੇਵਾ ਨੂੰ ਜਥੇਬੰਦਕ ਤਰੀਕੇ ਨਾਲ ਵਿਊਂਤਣਾ ਸ਼ੁਰੂ ਕਰ ਦਿਤਾ। ਉਨ੍ਹਾਂ ਨੇ 1586 ਵਿਚ ਅੰਮ੍ਰਿਤਸਰ ਸਰੋਵਰ ਨੂੰ ਪੱਕਿਆਂ ਕਰਵਾਇਆ। ਦੋ ਸਾਲ ਮਗਰੋਂ ਸੰਤੋਖਸਰ ਸਰੋਵਰ ਵੀ ਪੱਕਾ ਹੋ ਗਿਆ। 3 ਜਨਵਰੀ 1588 ਦੇ ਦਿਨ ਆਪ ਨੇ ਅੰਮ੍ਰਿਤਸਰ ਸਰੋਵਰ ਵਿਚ ਦਰਬਾਰ ਸਹਿਬ ਦੀ ਨੀਂਹ ਰੱਖੀ (*ਮਗਰੋਂ ਉਨੀਵੀਂ ਸਦੀ ਵਿਚ ਇਕ ਸਾਜ਼ਸ਼ੀ ਮੁਸਲਮਾਨ ਲਿਖਾਰੀ ਬੂਟੇ ਸ਼ਾਹ ਨੇ ਇਹ ਪ੍ਰਚਾਰ ਕੀਤਾ ਕਿ ਦਰਬਾਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਨੇ ਰੱਖੀ ਸੀ। ਕਈ ਬੇਸਮਝ ਸਿੱਖ ਲੇਖਕਾਂ ਨੇ ਵੀ ਇਸ ਐਂਟੀ-ਸਿੱਖ ਪ੍ਰਾਪੇਗੰਡੇ ਨੂੰ ਅੱਖਾਂ ਮੀਟ ਕੇ ਕਬੂਲ ਕਰ ਲਿਆ। ਬੂਟੇ ਸ਼ਾਹ ਤੋਂ ਪਹਿਲਾਂ ਕਿਸੇ ਵੀ ਸਿੱਖ ਸੋਮੇ ਵਿਚ ਮੀਆਂ ਮੀਰ ਦਾ ਜ਼ਿਕਰ ਤਕ ਨਹੀਂ ਹੈ*)।

1590 ਵਿਚ ਆਪ ਨੇ ਤਰਨ ਤਾਰਨ ਸਰੋਵਰ ਦੀ ਪੁਟਾਈ ਸ਼ੁਰੂ ਕੀਤੀ। 1592 ਵਿਚ ਆਪ ਨੇ ਗੁਰੂ ਦੀ ਵਡਾਲੀ ਪਿੰਡ ਦੇ ਨੇੜੇ ਇਕ ਛੇ ਹਰਟਾਂ ਵਾਲਾ ਖੂਹ

ਲਵਾਇਆ ਤਾਂ ਜੋ ਲੋਕਾਂ ਦਾ ਪਾਣੀ ਦਾ ਮਸਲਾ ਹੱਲ ਕੀਤਾ ਜਾ ਸਕੇ। ਹੁਣ ਇਸ ਥਾਂ 'ਤੇ ਵਸੀ ਹੋਈ ਆਬਾਦੀ ਦਾ ਨਾਂ ਹੀ ਛੇਹਰਟਾ ਸਾਹਿਬ ਹੈ। 1593 ਵਿਚ ਆਪ ਨੇ ਕਰਤਾਰਪੁਰ (ਜਲੰਧਰ) ਦੀ ਨੀਂਹ ਰੱਖੀ। 1597 ਵਿਚ ਆਪ ਨੇ ਪਿੰਡ ਰੁਹੀਲਾ ਦੀ ਥੇਹ 'ਤੇ ਗੋਬਿੰਦਪੁਰ (ਹੁਣ ਹਰਿਗੋਬਿੰਦਪੁਰ) ਨਗਰ ਦੀ ਨੀਂਹ ਰੱਖੀ। 1599 ਵਿਚ ਆਪ ਨੇ ਲਾਹੌਰ (ਗੁਰੂ ਰਾਮ ਦਾਸ ਸਾਹਿਬ ਜੀ ਦੇ ਜਨਮ ਅਸਥਾਨ ਚੂਨਾ ਮੰਡੀ) ਵਿਚ ਇਕ ਬਾਉਲੀ ਬਣਵਾਈ। ਗੁਰੂ ਦਾ ਚੱਕ ਵਿਚ ਸੰਗਤਾਂ ਦੀ ਆਵਾਜਾਈ ਵਧ ਜਾਣ ਕਰ ਕੇ ਲੋਕਾਂ ਦੇ ਇਸ਼ਨਾਨ ਦਾ ਮਸਲਾ ਹੱਲ ਕਰਨ ਵਾਸਤੇ 1602 ਵਿਚ ਆਪ ਨੇ ਰਾਮਸਰ ਸਰੋਵਰ (ਗੁਰੂ ਦਾ ਚੱਕ ਦਾ ਤੀਜਾ ਸਰੋਵਰ) ਤਿਆਰ ਕਰਵਾਇਆ। ਇੰਜ ਹੀ ਪਿੰਡ ਘੁੱਕੇਵਾਲੀ ਵਿਚ ਇਕ ਬਾਗ ਵੀ ਲੁਆਇਆ (ਜਿਸ ਨੂੰ ਹੁਣ 'ਗੁਰੂ ਦਾ ਬਾਗ਼' ਕਿਹਾ ਜਾਂਦਾ ਹੈ ਤੇ 1922 ਵਿਚ ਇਸ ਦੀ ਆਜ਼ਾਦੀ ਵਾਸਤੇ ਮੋਰਚਾ ਵੀ ਲਗਾ ਸੀ)। ਯਾਨਿ ਤਕਰੀਬਨ 15 ਸਾਲ ਲਗਾਤਾਰ ਆਪ ਨਗਰ, ਸਰੋਵਰ, ਬਾਉਲੀਆਂ ਬਣਾਉਂਦੇ ਰਹੇ ਅਤੇ ਅਜਿਹੇ ਕਈ ਹੋਰ ਪਰਾਜੈਕਟ ਸਿਰੇ ਚਾੜ੍ਹਦੇ ਰਹੇ।

## ਲੋਕ ਸੇਵਾ ਦੇ ਹੋਰ ਕਈ ਪ੍ਰਾਜੈਕਟ

ਗੁਰੂ ਸਾਹਿਬ ਨੇ ਨਗਰ ਵਸਾਉਣ ਦੇ ਨਾਲ-ਨਾਲ ਲੋਕ ਸੇਵਾ ਦੇ ਹੋਰ ਕਈ ਪ੍ਰਾਜੈਕਟ ਵੀ ਨੇਪਰੇ ਚਾੜ੍ਹੇ। ਗੁਰੂ ਸਾਹਿਬ ਨੇ ਕਈ ਇਲਾਕਿਆਂ ਵਿਚ ਪਾਣੀ ਦੀ ਕਿੱਲਤ ਦੂਰ ਕਰਨ ਵਾਸਤੇ ਖੂਹ ਅਤੇ ਬਾਉਲੀਆਂ ਬਣਵਾਈਆਂ। ਇੰਜ ਹੀ ਆਪ ਨੇ ਤਰਨ ਤਾਰਨ ਵਿਚ ਕੋਹੜੀਆਂ ਦਾ ਇਕ ਆਸ਼ਰਮ ਵੀ ਬਣਵਾਇਆ ਜਿੱਥੇ ਕੋਹੜੀਆਂ ਦਾ ਇਲਾਜ ਵੀ ਹੁੰਦਾ ਸੀ ਅਤੇ ਉਨ੍ਹਾਂ ਨੂੰ ਰੋਟੀ-ਪਾਣੀ ਤੇ ਰਿਹਾਇਸ਼ ਦੀ ਸਹੂਲਤ ਵੀ ਹਾਸਿਲ ਸੀ। ਇਕ ਵਾਰ 1595 ਵਿਚ ਨੱਕੇ ਦੇ ਇਲਾਕੇ (ਰਾਵੀ ਤੇ ਝਨਾਂ ਦੇ ਵਿਚਕਾਰ) ਕਾਲ ਪੈਣ 'ਤੇ ਉਨ੍ਹਾਂ ਨੇ ਉਸ ਇਲਾਕੇ ਵਿਚ ਕਈ ਥਾਈਂ ਲੰਗਰ ਵੀ ਚਲਾਏ ਤੇ ਲੋਕਾਂ ਦੀ ਬੜੀ ਮਦਦ ਕੀਤੀ । ਗੁਰੂ ਸਾਹਿਬ ਅਕਸਰ ਇਲਾਕੇ ਦੇ ਪਿੰਡਾਂ ਦਾ ਦੌਰਾ ਕਰਿਆ ਕਰਦੇ ਸਨ ਤੇ ਲੋਕਾਂ ਤੋਂ ਉਨ੍ਹਾਂ ਦੀਆਂ ਮੁਸ਼ਕਿਲਾਂ ਸੁਣ ਕੇ ਉਨ੍ਹਾਂ ਦਾ ਹੱਲ ਕੱਢਣ ਵਿਚ ਮਦਦ ਦਿਆ ਕਰਦੇ ਸਨ। ਗੁਰੂ ਸਾਹਿਬ ਤਕਰੀਬਨ ਅੱਠ ਮਹੀਨੇ ਇਸ ਇਲਾਕੇ ਵਿਚ ਰਹੇ ਅਤੇ ਲੋਕਾਂ ਦੀ ਹੱਥੀਂ ਮਦਦ ਕਰਦੇ ਰਹੇ। ਇਨ੍ਹਾਂ ਦਿਨਾਂ ਵਿਚ ਹੀ ਅਕਬਰ ਵੀ ਲਾਹੌਰ ਆਇਆ ਤੇ ਗੁਰੂ ਸਾਹਿਬ ਦਾ ਸ਼ੁਕਰੀਆ ਕੀਤਾ। ਉਸ ਨੇ ਗੁਰੂ ਸਾਹਿਬ ਦੇ ਕਹਿਣ 'ਤੇ ਕਿਸਾਨਾਂ ਦਾ ਕੁਝ ਹਿੱਸੇ ਮਾਲੀਆ ਵੀ ਮੁਆਫ਼ ਕਰ ਦਿਤਾ। ਗੁਰੂ ਸਾਹਿਬ ਦੀ ਇਹ ਸੇਵਾ ਹੀ ਸੀ ਜਿਸ ਕਾਰਨ ਸਾਰਾ ਮਾਝਾ ਇਲਾਕਾ, ਜੋ ਪਹਿਲਾਂ ਸਖੀ ਸਰਵਰ, ਗੁੱਗੇ ਤੇ ਹੋਰ ਮੁਸਲਮ ਪੀਰਾਂ-ਫਕੀਰਾਂ ਅਤੇ ਹਿੰਦੂ ਮਿਥਹਾਸਕ ਦੇਵਤਿਆਂ ਦਾ ਪੈਰੋਕਾਰ ਸੀ ਤੇ ਉਨ੍ਹਾਂ ਦੀ ਪਕੜ ਵਿਚ ਬੁਰੀ ਤਰ੍ਹਾਂ ਜਕੜਿਆ ਹੋਇਆ ਸੀ, ਹੁਣ ਗੁਰੂ ਦਾ ਮਾਝਾ ਬਣ ਗਿਆ। ਇਸ ਸਮੇਂ ਦੌਰਾਨ ਗੁਰੂ ਸਾਹਿਬ ਨੇ ਖਡੂਰ ਸਾਹਿਬ, ਗੋਇੰਦਵਾਲ, ਸਰਹਾਲੀ, ਖਾਨਪੁਰ, ਡੇਰਾ ਬਾਬਾ ਨਾਨਕ, ਕਰਤਾਰਪੁਰ (ਰਾਵੀ ਕੰਢੇ ਵਾਲਾ), ਕਲਾਨੌਰ, ਬਾਰਠ (ਯਾਨਿ ਸਾਰੇ ਮਾਝੇ) ਵਿਚ ਸਿੱਖੀ ਦੇ ਪ੍ਰਚਾਰ ਦੀ ਵੱਡੀ ਮੁਹਿੰਮ ਚਲਾਈ।

ਗੁਰੂ ਸਾਹਿਬ ਨੇ ਸਿੱਖਾਂ ਵਿਚ ਆਪਣਾ ਦਸਵੰਧ (ਆਮਦਨ ਦਾ ਤਕਰੀਬਨ ਦਸਵਾਂ ਹਿੱਸਾ) ਕੱਢਣ ਤੇ ਇਸ ਨੂੰ ਭਲੇ ਕੰਮਾਂ ਵਿਚ ਵਰਤਣ ਦੀ ਰਿਵਾਇਤ ਸ਼ੁਰੂ ਕਰਵਾਈ ਜਿਸ ਨੇ ਮਗਰੋਂ ਧਾਰਮਿਕ, ਜਥੇਬੰਦਕ ਅਤੇ ਸਮਾਜਿਕ ਖੇਤਰ ਵਿਚ ਅਹਿਮ ਰੋਲ ਅਦਾ ਕੀਤਾ। ਮਗਰੋਂ ਦਸਵੇਂ ਪਾਤਿਸ਼ਾਹ ਨੇ ਇਸ ਨੂੰ ਸਿੱਖ ਵਾਸਤੇ ਇਕ ਲਾਜ਼ਮੀ ਫ਼ਰਜ਼ ਕਰਾਰ ਦੇ ਦਿਤਾ।

ਗੁਰੂ ਸਾਹਿਬ ਦੀ ਲੋਕ ਸੇਵਾ ਤੇ ਰੂਹਾਨੀਅਤ ਨੇ ਹੋਰ ਧਾਰਮਕਿ ਆਗੂਆਂ ਅਤੇ ਸੀਨੀਅਰ ਸਰਕਾਰੀ ਅਹਿਲਕਾਰਾਂ ਨੂੰ ਵੀ ਕੀਲਿਆ ਹੋਇਆ ਸੀ। ਹੋਰ ਤਾਂ ਹੋਰ ਮੁਗ਼ਲ ਬਾਦਸ਼ਾਹ ਅਕਬਰ ਵੀ ਗੁਰੂ ਸਾਹਿਬ ਦੀ ਇੱਜ਼ਤ ਕਰਦਾ ਸੀ। ਅਕਬਰ 24 ਨਵੰਬਰ 1598 ਦੇ ਦਿਨ ਪਿਸ਼ਾਵਰ ਵਲ ਜਾਣ ਸਮੇਂ ਗੋਇੰਦਵਾਲ ਵਿਚ ਰੁਕਿਆ ਅਤੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਅਕਬਰ ਦੇ ਨਾਲ ਉਸ ਦਾ ਵਜ਼ੀਰ ਅਬੂ ਫ਼ਜ਼ਲ ਵੀ ਸੀ। ਜਦ ਅਕਬਰ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਿਰ ਹੋਇਆ ਤਾਂ ਉਸ ਦੇ ਅਹਿਲਕਾਰਾਂ ਨੇ ਉਸ ਦੇ ਬੈਠਣ-ਟੁਰਨ ਵਾਸਤੇ ਗਲੀਚੇ ਵਿਛਾਏ ਜਿਸ ਨੂੰ ਬਾਦਸ਼ਾਹ ਨੇ ਆਪਣੇ ਹੱਥੀਂ ਪਰ੍ਹੇ ਕਰ ਦਿਤਾ ਤੇ ਕਿਹਾ ਕਿ ਰੂਹਾਨੀ ਦਰਬਾਰ ਵਿਚ ਗਲੀਚਿਆਂ ’ਤੇ ਨਹੀਂ ਬੈਠਿਆ ਜਾਂਦਾ। ਬਾਦਸ਼ਾਹ ਨੇ ਇਸ ਮੌਕੇ ’ਤੇ ਆਮ ਲੋਕਾਂ ਨਾਲ ਬੈਠ ਕੇ ਲੰਗਰ ਵੀ ਛਕਿਆ। ਟੁਰਨ ਵੇਲੇ ਅਕਬਰ ਨੇ ਗੁਰੂ ਸਾਹਿਬ ਨੂੰ ਜਾਂ ਲੰਗਰ ਵਾਸਤੇ ਕੁਝ ਜ਼ਮੀਨ ਦਾ ਪਟਾ ਵੀ ਦੇਣਾ ਚਾਹਿਆ ਤਾਂ ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਗੁਰੂ ਦਾ ਲੰਗਰ ਸੰਗਤਾਂ ਦੇ ਦਸਵੰਧ ਨਾਲ ਚਲਣਾ ਹੀ ਠੀਕ ਹੈ। ਅਕਬਰ ਇਸ ਤੋਂ ਹੋਰ ਵੀ ਮੁਤਾਸਿਰ (ਪ੍ਰਭਾਵਿਤ) ਹੋਇਆ। ਇਸ ਮੌਕੇ ’ਤੇ ਗੁਰੂ ਸਾਹਿਬ ਨੇ ਅਕਬਰ ਤੋਂ ਇਹ ਐਲਾਨ ਜ਼ਰੂਰ ਕਰਵਾਇਆ ਕਿ ਸਿੱਖਾਂ ਤੇ ਜਜ਼ੀਆ ਨਾ ਲਾਗੂ ਹੋਵੇ ਕਿਉਂ ਕਿ ਸਿੱਖ ਹਿੰਦੂ ਨਹੀਂ ਹਨ ’ਤੇ ਜਜ਼ੀਆ ਸਿਰਫ਼ ਹਿੰਦੂਆਂ ’ਤੇ ਹੀ ਲਾਗੂ ਹੁੰਦਾ ਸੀ (ਮਗਰੋਂ ਅਕਬਰ ਨੇ ਹਿੰਦੂਆਂ ਨੂੰ ਵੀ ਜਜ਼ੀਆ ਟੈਕਸ ਤੋਂ ਆਜ਼ਾਦ ਕਰ ਦਿੱਤਾ)।

**ਦੂਜੇ ਧਰਮਾਂ ਦੇ ਆਗੂਆਂ ਨਾਲ ਸਬੰਧ**

ਗੁਰੂ ਅਰਜਨ ਸਾਹਿਬ ਨੇ ਹੋਰ ਧਰਮਾਂ ਤੇ ਅਕੀਦਿਆਂ ਦੇ ਲੋਕਾਂ ਨਾਲ ਵੀ ਬੜੇ ਨੇੜਲੇ ਸਬੰਧ ਕਾਇਮ ਕੀਤੇ ਹੋਏ ਸਨ। ਸਾਈਂ ਮੀਆਂ ਮੀਰ (1550-11.8.1635), ਜੋ ਇਸਲਾਮ ਦੇ ਖ਼ਲੀਫ਼ੇ ਉਮਰ ਦੇ ਖ਼ਾਨਦਾਨ ਨਾਲ ਸਬੰਧ ਰਖਦਾ ਸੀ, ਤੇ ਜਿਸ ਦਾ ਪਿਛੋਕੜ ਸੀਸਤਾਨ (ਈਰਾਨ) ਦਾ ਸੀ, ਉਨ੍ਹੀਂ ਦਿਨੀਂ ਲਾਹੌਰ ਦਾ ਵਾਸੀ ਸੀ, ਨਾਲ ਗੁਰੂ ਸਾਹਿਬ ਦੇ ਨਜ਼ਦੀਕੀ ਸਬੰਧ ਸਨ। ਦੋਹਾਂ ਵਿਚ ਅਕਸਰ ਰੂਹਾਨੀ ਨੁਕਤਿਆਂ ਬਾਰੇ ਵਿਚਾਰਾਂ ਹੋਇਆ ਕਰਦੀਆਂ ਸਨ। *ਇਹ ਮੀਆਂ ਮੀਰ ਉਹੀ ਸ਼ਖ਼ਸ ਸੀ ਜਿਸ ਦੀ ਮੁਗ਼ਲ ਬਾਦਸ਼ਾਹ ਵੀ ਬੜੀ ਇੱਜ਼ਤ ਕਰਿਆ ਕਰਦੇ ਸਨ। ਹੋਰ ਤਾਂ ਹੋਰ ਬਾਦਸ਼ਾਹ ਅਕਬਰ ਵੀ ਉਨ੍ਹਾਂ ਦੀ ਬੜੀ ਦੀਦ ਕਰਦਾ ਸੀ। ਜਦ ਜਹਾਂਗੀਰ ਬਾਦਸ਼ਾਹ ਬਣਿਆ ਤਾਂ ਉਸ ਦੇ ਦੁਆਲੇ ਕੁਝ ਚਿਰ ਫ਼ਿਰਕੂ ਮੌਲਾਣਿਆਂ ਦਾ ਘੇਰਾ ਪਿਆ ਰਿਹਾ ਤੇ ਇਸ*

*ਨਾਲ ਉਹ ਮੀਆਂ ਮੀਰ ਵਰਗੀਆਂ ਹਸਤੀਆਂ ਤੋਂ ਦੂਰ ਹੋ ਗਿਆ। ਪਰ 1618 ਤੋਂ ਬਾਅਦ ਜਹਾਂਗੀਰ ਦੀ ਸੋਚ ਵਿਚ ਫਿਰ ਮੋੜਾ ਪਿਆ ਤੇ ਉਹ ਮੁੜ ਸਾਈਂ ਮੀਆਂ ਮੀਰ ਦੇ ਨੇੜੇ ਆ ਗਿਆ (ਤੇ ਇਸੇ ਕਰ ਕੇ ਹੀ ਉਸ ਨੇ ਗੁਰੂ ਹਰਿਗੋਬਿੰਦ ਸਹਿਬ ਨੂੰ ਗਵਾਲੀਅਰ ਚੋਂ ਰਿਹਾ ਕੀਤਾ ਤੇ ਫਿਰ ਗੁਰੂ ਹਰਿਗੋਬਿੰਦ ਸਹਿਬ ਨਾਲ ਵੀ ਉਸ ਨੇ ਦੋਸਤੀ ਪਾਈ ਰੱਖੀ)।* ਮੀਆਂ ਮੀਰ ਤੋਂ ਇਲਾਵਾ ਗੁਰੂ ਸਾਹਿਬ ਦੇ ਕਈ ਸੂਫ਼ੀਆਂ ਨਾਲ ਵੀ ਸਬੰਧ ਸਨ ਜੋ ਅਕਸਰ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਇਆ ਕਰਦੇ ਸਨ।

## ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕਰਨਾ

ਗੁਰੂ ਅਰਜਨ ਸਾਹਿਬ ਨੇ ਆਪਣਾ ਬਚਪਨ ਗੁਰੂ ਅਮਰ ਦਾਸ ਸਾਹਿਬ ਦੀ ਸੰਗਤ ਵਿਚ ਬਿਤਾਇਆ ਸੀ। ਇਸ ਕਰ ਕੇ ਉਨ੍ਹਾਂ ਦਾ ਬਾਣੀ ਦਾ ਬੜਾ ਮੁਤਾਲੀਆ ਸੀ। ਉਨ੍ਹਾਂ ਆਪ ਵੀ ਬਹੁਤ ਸਾਰੀ ਬਾਣੀ ਦੀ ਰਚਨਾ ਕੀਤੀ ਸੀ। ਗੁਰੂ ਗ੍ਰੰਥ ਸਾਹਿਬ ਵਿਚ 6000 ਤੋਂ ਵਧ ਸਲੋਕ ਹਨ ਜਿਨਾਂ ਵਿਚੋਂ 2312 ਗੁਰੂ ਅਰਜਨ ਸਾਹਿਬ ਦੇ ਹਨ। ਇਨ੍ਹਾਂ ਵਿਚ ਛੇ ਵਾਰਾਂ (ਗਉੜੀ, ਗੁਜਰੀ, ਜੈਤਸਰੀ, ਬਸੰਤ, ਮਾਰੂ ਅਤੇ ਰਾਮਕਲੀ ਦੀਆਂ ਵਾਰਾਂ) ਤੇ ਸੁਖਮਨੀ ਸਾਹਿਬ ਵੀ ਸ਼ਾਮਿਲ ਹਨ। ਉਨ੍ਹਾਂ ਨੇ 30 ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ। ਉਨ੍ਹਾਂ ਕੋਲ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ, ਗੁਰੂ ਅਮਰ ਦਾਸ ਸਾਹਿਬ ਤੇ ਗੁਰੂ ਰਾਮਦਾਸ ਸਾਹਿਬ ਦੀ ਸਾਰੀ ਬਾਣੀ ਪਈ ਹੋਈ ਸੀ। ਉਹ ਚਾਹੁੰਦੇ ਸੀ ਕਿ ਇਸ ਸਾਰੀ ਬਾਣੀ ਨੂੰ ਇਕ ਗ੍ਰੰਥ ਦਾ ਰੂਪ ਦੇ ਦਿਤਾ ਜਾਵੇ ਪਰ ਹੋਰ ਰੁਝੇਵਿਆਂ ਕਾਰਨ ਉਨ੍ਹਾਂ ਨੂੰ ਵਿਹਲ ਨਾ ਮਿਲ ਸਕਿਆ। 1601 ਵਿਚ ਜਦ ਉਨ੍ਹਾਂ ਰਾਮਸਰ ਸਰੋਵਰ ਤਿਆਰ ਕਰ ਲਿਆ ਤਾਂ ਉਨ੍ਹਾਂ ਨੇ ਇਸ ਦੇ ਕੰਢੇ ਇਕ ਨਿਵੇਕਲਾ ਕਮਰਾ ਤਿਆਰ ਕਰਵਾਇਆ ਜਿੱਥੇ ਉਨ੍ਹਾਂ ਨੇ ਗੁਰਬਾਣੀ ਨੂੰ ਇਕ ਜਿਲਦ ਵਿਚ ਇਕੱਠਿਆਂ ਕਰਨਾ ਸ਼ੁਰੂ ਕਰ ਦਿਤਾ। ਗੁਰੂ ਸਾਹਿਬ ਨੇ ਇਸ ਵਿਚ ਸਭ ਤੋਂ ਪਹਿਲਾਂ ਗੁਰੂ ਰਾਮਦਾਸ ਸਾਹਿਬ ਦਾ ਹੱਥ ਲਿਖਤ ਜਪੁਜੀ ਸਾਹਿਬ ਦਾ ਉਤਾਰਾ ਸ਼ਾਮਿਲ ਕੀਤਾ ਅਤੇ ਬਾਕੀ ਦੀ ਲਿਖਾਈ ਦੀ ਸੇਵਾ ਭਾਈ ਗੁਰਦਾਸ ਤੋਂ ਲਈ। ਗੁਰੂ ਸਾਹਿਬ ਅਤੇ ਭਾਈ ਗੁਰਦਾਸ ਨੇ ਇਹ ਗ੍ਰੰਥ 31 ਜੁਲਾਈ 1604 ਦੇ ਦਿਨ ਤਕ ਮੁਕੰਮਲ ਕਰ ਲਿਆ ਅਤੇ ਇਸ ਦਾ ਪਹਿਲਾ ਪ੍ਰਕਾਸ਼ 16 ਅਗਸਤ 1604 ਦੇ ਦਿਨ ਦਰਬਾਰ ਸਾਹਿਬ ਵਿਚ ਕੀਤਾ। ਇਸ ਦਾ ਪਹਿਲਾ ਪਾਠ ਕਰਨ ਦਾ ਮਾਣ ਬਾਬਾ ਬੁੱਢਾ ਜੀ ਨੂੰ ਹਾਸਿਲ ਹੋਇਆ (ਇਹ ਗ੍ਰੰਥ 1757 ਵਿਚ ਅਫ਼ਗਾਨ ਹਮਲੇ ਸਮੇਂ ਕਰਤਾਰਪੁਰ ਵਿਚ ਅਗਨਬੂਦ ਹੋ ਗਿਆ ਸੀ ਪਰ ਉਦੋਂ ਤਕ ਇਸ ਦੇ ਬਹੁਤ ਸਾਰੇ ਉਤਾਰੇ ਹੋ ਚੁਕੇ ਸਨ)।

ਪਹਿਲੇ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਗੁਰੂ ਸਾਹਿਬ ਦੀ ਬਾਣੀ ਤੋਂ ਇਲਾਵਾ ਭੱਟਾਂ, ਭਗਤਾਂ ਅਤੇ ਸੂਫ਼ੀਆਂ (ਮੁਸਲਮਾਨਾਂ) ਦੀ ਬਾਣੀ ਵੀ ਸ਼ਾਮਿਲ ਕੀਤੀ ਗਈ ਸੀ। ਗੁਰੂ ਸਾਹਿਬ ਕੋਲ ਭਗਤਾਂ ਦੀ ਸਾਰੀ ਬਾਣੀ ਇਕ ਵਖਰੀ ਕਿਤਾਬ ਵਿਚ ਮੌਜੂਦ ਸੀ। ਇਸ ਵਿਚੋਂ ਬਹੁਤੀ ਬਾਣੀ ਗੁਰੂ ਨਾਨਕ ਸਾਹਿਬ ਆਪਣੀਆਂ ਉਦਾਸੀਆਂ ਦੌਰਾਨ ਇਕੱਠੀ ਕਰ ਕੇ ਲਿਆਏ ਸਨ। ਗੁਰੂ ਸਾਹਿਬ ਨੇ ਕਿਸੇ ਵੀ ਭਗਤ ਦੀ ਸਾਰੀ ਰਚਨਾ

ਇਸ ਵਿਚ ਸ਼ਾਮਿਲ ਨਹੀਂ ਕੀਤੀ ਬਲਕਿ ਸਿਰਫ਼ ਉਹ ਬਾਣੀ ਹੀ ਸ਼ਾਮਿਲ ਕੀਤੀ ਜਿਹੜੀ ਸਿੱਖ ਫ਼ਲਸਫ਼ੇ ਨਾਲ ਕੁਝ ਮੇਲ ਖਾਂਦੀ ਸੀ। ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਸਾਰੀ ਬਾਣੀ ਨੂੰ ਰਾਗਾਂ ਦੇ ਹਿਸਾਬ ਨਾਲ ਤਰਤੀਬ ਦੇ ਕੇ ਵੰਡਿਆ, ਹਰ ਇਕ ਵਾਰ ਵਿਚ ਪਉੜੀਆਂ ਤੇ ਉਨ੍ਹਾਂ ਨਾਲ ਢੁਕਵੇਂ ਸਲੋਕ ਸ਼ਾਮਿਲ ਕੀਤੇ। ਇਸ ਮਗਰੋਂ ਜਿਹੜੇ ਸਲੋਕ ਬਚ ਗਏ ਉਨ੍ਹਾਂ ਨੂੰ 'ਸਲੋਕ ਵਾਰਾਂ ਤੋਂ ਵਧੀਕ' ਸਿਰਲੇਖ ਹੇਠ ਵਖਰਿਆਂ ਦਰਜ ਕਰ ਦਿਤਾ। ਉਨ੍ਹਾਂ ਨੇ (ਗੁਰੂ) ਗ੍ਰੰਥ ਸਾਹਿਬ ਦੇ ਅਖ਼ੀਰ ਵਿਚ 'ਮੁੰਦਾਵਣੀ' (ਮੁਹਰ) ਲਾ ਕੇ ਪੂਰਨ ਕਰ ਦਿੱਤਾ।

*ਮਗਰੋਂ ਗ੍ਰੰਥ ਸਾਹਿਬ ਦੇ ਸਰੂਪ ਦਾ ਉਤਾਰਾ ਕਰਨ ਵਾਲੇ ਕਿਸੇ ਲਿਖਾਰੀ ਨੇ ਕਵੀ ਆਲਮ ਦੀ ਰਚਨਾ 'ਮਾਧਵ ਨਲ ਕਾਮ ਕੰਦਲਾ' ਵਿਚੋਂ ਕੁਝ ਬੰਦ 'ਰਾਗ ਮਾਲਾ' ਦੇ ਨਾਂ ਹੇਠ ਇਕ ਬੀੜ ਵਿਚ ਲਿਖ ਦਿੱਤੇ। ਕਈ ਹੋਰ ਉਤਾਰਿਆਂ ਵਿਚ ਸਿਆਹੀ ਬਣਾਉਣ ਦਾ ਫ਼ਾਰਮੂਲਾ ਤੇ ਹੋਰ ਕਈ ਕੁਝ ਵੀ ਸ਼ਾਮਿਲ ਕਰ ਦਿੱਤਾ। ਪਰ 'ਰਾਗਮਾਲਾ' ਜਾਂ ਹੋਰ ਕਵਿਤਾਵਾਂ ਦਾ ਗੁਰੂ ਗ੍ਰੰਥ ਸਾਹਿਬ ਜਾਂ ਸਿੱਖੀ ਨਾਲ ਕੋਈ ਸਬੰਧ ਨਹੀਂ ਹੈ। ਇੰਞ ਹੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਵਾਸਤੇ ਗੁਰੂ ਅਰਜਨ ਸਾਹਿਬ ਵੱਲੋਂ ਗੋਇੰਦਵਾਲ ਜਾ ਕੇ ਮੋਹਨ ਤੋਂ ਦੋ ਪੋਥੀਆਂ ਲਿਆਉਣ ਵਾਲੀ ਕਹਾਣੀ ਵੀ ਨਿਰੀ ਗੱਪ ਹੈ। ਇਹ ਪ੍ਰਚਾਰ ਗੁਰੂ ਅਮਰ ਦਾਸ ਸਾਹਿਬ ਦੇ ਪੁੱਤਰ ਮੋਹਨ (ਜਿਹੜਾ ਗੁਰਗੱਦੀ ਨਾ ਮਿਲਣ ਕਰ ਕੇ ਔਖਾ ਸੀ) ਦੇ ਵਾਰਿਸਾਂ ਨੇ ਮੋਹਨ ਦੀ ਸ਼ਾਨ ਬਣਾਉਣ ਵਾਸਤੇ ਕੀਤਾ ਹੋਵੇਗਾ ਜਾਂ ਇਨ੍ਹਾਂ ਪੋਥੀਆਂ ਦੀ ਮਹਾਨਤਾ ਬਣਾ ਕੇ ਲੋਕਾਂ ਤੋਂ ਇਨ੍ਹਾਂ ਅੱਗੇ ਮੱਥੇ ਟਿਕਾ ਕੇ ਚੜ੍ਹਾਵਾ ਇਕੱਠਾ ਕਰਨ ਵਾਸਤੇ ਕੀਤਾ ਹੋਵੇਗਾ।*

ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਹੋਣ ਮਗਰੋਂ ਗੁਰੂ ਸਾਹਿਬ ਨੇ ਬਾਕਾਇਦਾ ਇਸ ਦਾ ਪ੍ਰਕਾਸ਼ ਕਰਨਾ ਸ਼ੁਰੂ ਕਰ ਦਿਤਾ ਤੇ ਹਰ ਰੋਜ਼ ਇਸ ਦਾ ਪਾਠ ਅਤੇ ਕਥਾ ਹੋਣ ਲਗ ਪਈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਸ਼ਬਦ ਗੁਰੂ ਦੇ ਲੜ ਲਗਣ ਅਤੇ ਸਿਰਫ਼ ਇਸ ਅੱਗੇ ਹੀ ਸਿਰ ਝੁਕਾਉਣ ਵਾਸਤੇ ਕਿਹਾ।

### ਸੱਤਾ ਤੇ ਬਲਵੰਡ

ਸੱਤਾ ਤੇ ਬਲਵੰਡ ਬਾਰੇ **ਇਕ ਸਾਖੀ ਮਸ਼ਹੂਰ ਹੈ** ਕਿ: *ਗੁਰੂ ਸਾਹਿਬ ਦੇ ਦਰਬਾਰ ਵਿਚ ਕਈ ਭੱਟ ਕਵੀ, ਕੀਰਤਨੀਏ ਤੇ ਢਾਡੀ ਹਾਜ਼ਿਰ ਰਿਹਾ ਕਰਦੇ ਸਨ। ਇਨ੍ਹਾਂ ਵਿਚ ਹੀ ਸਨ: ਸੱਤਾ ਤੇ ਬਲਵੰਡ, ਦੋ ਰਬਾਬੀ, ਜੋ ਗੁਰੂ ਦਰਬਾਰ ਵਿਚ ਰਬਾਬ ਵਜਾਇਆ ਤੇ ਕੀਰਤਨ ਕਰਿਆ ਕਰਦੇ ਸਨ। ਇਕ ਲੇਖਕ ਮੁਤਾਬਿਕ ਇਕ ਵਾਰ ਸੱਤੇ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਮੇਰੀ ਧੀ ਦੀ ਸ਼ਾਦੀ ਹੈ ਤੇ ਜੇ ਗੁਰੂ ਦਰਬਾਰ ਦਾ ਇਕ ਦਿਨ ਦਾ ਪੂਰਾ ਚੜ੍ਹਾਵਾ ਮੈਨੂੰ ਮਿਲ ਜਾਵੇ ਤਾਂ ਮੈਂ ਆਪਣੀ ਧੀ ਦਾ ਵਿਆਹ ਸੌਖਿਆਂ ਕਰ ਸਕਾਂਗਾ। ਗੁਰੂ ਸਾਹਿਬ ਨੇ ਉਸ ਦੀ ਅਰਜ਼ ਕਬੂਲ ਕਰ ਲਈ। ਪਰ ਇੱਤਫ਼ਾਕਨ ਉਸ ਦਿਨ ਸੰਗਤ ਘਟ ਆਈ ਅਤੇ ਚੜ੍ਹਾਵਾ ਘਟ ਹੋਇਆ। ਇਸ 'ਤੇ ਸੱਤਾ ਵਿੱਟਰ ਗਿਆ ਅਤੇ ਹੋਰ ਰਕਮ ਮੰਗਣ ਲਗ ਪਿਆ। ਜਦ ਗੁਰੂ ਸਾਹਿਬ ਨੇ ਉਸ*

*ਦੀ ਗੱਲ ਨਾ ਮੰਨੀ ਤਾਂ ਸੱਤਾ ਤੇ ਬਲਵੰਡ ਰੁਸ ਕੇ ਚਲੇ ਗਏ ਤੇ ਫੇਰ ਮੁੜ ਕੇ ਨਾ ਆਏ। ਗੁਰੂ ਸਾਹਿਬ ਦੇ ਸੱਦਣ 'ਤੇ ਵੀ ਉਹ ਦਰਬਾਰ ਵਿਚ ਹਾਜ਼ਿਰ ਨਾ ਹੋਏ। ਇਕ ਵਾਰ ਤਾਂ ਗੁਰੂ ਸਾਹਿਬ ਖ਼ੁਦ ਉਨ੍ਹਾਂ ਨੂੰ ਬੁਲਾਉਣ ਗਏ ਪਰ ਉਨ੍ਹਾਂ ਆਉਣਾ ਤਾਂ ਕੀ ਸੀ ਉਲਟਾ ਉਨ੍ਹਾਂ ਨੇ ਤਾਂ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਵੀ ਇਹ ਆਖ ਕੇ ਗੁਸਤਾਖ਼ੀ ਕੀਤੀ ਕਿ 'ਜੇ ਮਰਦਾਨਾ ਕੀਰਤਨ ਨਾ ਕਰਦਾ ਤਾਂ ਗੁਰੂ ਨਾਨਕ ਸਾਹਿਬ ਨੂੰ ਵੀ ਕਿਸ ਨੇ ਜਾਣਨਾ ਸੀ?' ਸੱਤਾ ਤੇ ਬਲਵੰਡ ਦੀ ਇਹ ਹਿਮਾਕਤ ਵੇਖ ਕੇ ਗੁਰੂ ਸਾਹਿਬ ਵਾਪਿਸ ਮੁੜ ਆਏ। ਦੂਜੇ ਪਾਸੇ ਗੁਰੂ ਦਰਬਾਰ ਦਾ ਕੰਮ ਪਹਿਲਾਂ ਵਾਂਗ ਚਲਦਾ ਰਿਹਾ। ਗੁਰੂ ਸਾਹਿਬ ਨੇ ਸੰਗਤਾਂ ਨੂੰ ਸਮਝਾਇਆ ਕਿ ਸਿੱਖ ਪੰਥ ਇਕ ਇੱਤਹਾਦ ਹੈ ਤੇ ਇਸ ਵਿਚ ਕੋਈ ਵੀ ਸ਼ਖ਼ਸ ਵਧੇਰੇ ਅਹਿਮ (ਜਾਂ ਘਟ ਅਹਿਮ) ਨਹੀਂ। ਐਸਾ ਕੋਈ ਵੀ ਸ਼ਖ਼ਸ ਨਹੀਂ ਹੈ ਜਿਸ ਬਿਨਾ ਪੰਥ ਦਾ ਕਾਫ਼ਲਾ ਰੁਕ ਜਾਵੇਗਾ। ਗੁਰੂ ਸਾਹਿਬ ਨੇ ਹੁਣ ਕੀਰਤਨ ਦੀ ਸੇਵਾ ਭਾਈ ਹਰੀ ਰਾਮ, ਭਾਈ ਗੁਰਸ਼ਰਨ ਅਤੇ ਭਾਈ ਸਾਹਿਬ ਰਾਮ ਨੂੰ ਸੌਂਪ ਦਿਤੀ। ਇਹ ਤਿੰਨੇ ਬਹੁਤ ਸੁਹਣਾ ਕੀਰਤਨ ਕਰਨ ਲਗ ਪਏ। ਸੰਗਤਾਂ ਨੂੰ ਹੌਲੀ-ਹੌਲੀ ਇਹ ਵੀ ਭੁੱਲ ਗਿਆ ਕਿ ਸੱਤਾ ਤੇ ਬਲਵੰਡ ਦੀ ਕਦੇ ਹੋਂਦ ਵੀ ਸੀ ਜਾਂ ਨਹੀਂ। ਉਧਰ, ਸੱਤਾ ਤੇ ਬਲਵੰਡ ਦੀ ਆਕੜ ਬੜੀ ਛੇਤੀ ਭੱਜ ਗਈ। ਉਨ੍ਹਾਂ ਦੋਹਾਂ ਦੇ ਘਰਾਂ ਦਾ ਖ਼ਰਚਾ ਗੁਰੂ ਦਰਬਾਰ ਚੋਂ ਮਿਲਣ ਵਾਲੀ ਭੇਟਾ ਦੇ ਆਸਰੇ 'ਤੇ ਹੀ ਚਲਦਾ ਸੀ। ਹੁਣ ਉਨ੍ਹਾਂ ਨੂੰ ਰੋਟੀ ਮਿਲਣੀ ਵੀ ਔਖੀ ਹੋ ਗਈ। ਜਦ ਉਹ ਭੁੱਖੇ ਮਰਨ ਲਗ ਪਏ ਤਾਂ ਉਨ੍ਹਾਂ ਨੇ ਇਕ ਸਿੱਖ ਭਾਈ ਲੱਧਾ ਦੇ ਪੈਰ ਫੜੇ ਅਤੇ ਉਨ੍ਹਾਂ ਰਾਹੀਂ ਗੁਰੂ ਸਾਹਿਬ ਤੋਂ ਮੁਆਫ਼ੀ ਮੰਗੀ। ਜਦ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਮੁਆਫ਼ ਕਰ ਦਿਤਾ ਤਾਂ ਉਹ ਖ਼ੁਦ ਦਰਬਾਰ ਵਿਚ ਹਾਜ਼ਰ ਹੋਏ ਤੇ ਸੰਗਤਾਂ ਤੋਂ ਵੀ ਵਾਰ-ਵਾਰ ਮੁਆਫ਼ੀ ਮੰਗੀ। ਸੱਤੇ ਤੇ ਬਲਵੰਡ ਦੀ ਇਕ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।*

**ਸੱਤਾ ਤੇ ਬਲਵੰਡ ਗੁਰੂ ਦਰਬਾਰ ਦੇ ਬੜੇ ਅਹਿਮ ਦਰਬਾਰੀ ਸਨ ਬਹੁਤ ਪਿਆਰ ਤੇ ਸ਼ਰਧਾ ਨਾਲ ਕੀਰਤਨ ਕਰਿਆ ਕਰਦੇ ਸਨ। ਉਨ੍ਹਾਂ ਦੀ ਸ਼ਖ਼ਸੀਅਤ ਨੂੰ ਡੇਗਣ ਵਾਸਤੇ ਕਿਸੇ ਨੇ ਉਨ੍ਹਾਂ ਦੇ ਗੁਰੂ ਸਾਹਿਬ ਨਾਲ 'ਰੁਸ ਜਾਣ' ਤੇ ਫਿਰ ਮੁਆਫ਼ੀ ਮੰਗਣ ਦੀ ਕਹਾਣੀ ਘੜੀ ਸੀ। ਸੱਤਾ ਤੇ ਬਲਵੰਡ ਨੇ ਗੁਰੂ ਗ੍ਰੰਥ ਸਾਹਿਬ ਵਿਚਲੀ ਆਪਣੀ 'ਵਾਰ' ਇਕ 'ਮੁਆਫ਼ੀਨਾਮੇ' ਵਜੋਂ ਨਹੀਂ ਲਿਖੀ ਸੀ।(ਅਜਿਹੀਆਂ ਕਹਾਣੀਆਂ ਪਹਿਲੋਂ ਜਨਮਸਾਖੀਆਂ ਦੇ ਲੇਖਕਾਂ ਨੇ ਭਾਈ ਮਰਦਾਨਾ ਵਾਸਤੇ ਵੀ ਘੜੀਆਂ ਸਨ)।**

## ਗੁਰੂ ਸਾਹਿਬ ਦੀ ਸ਼ਹੀਦੀ

ਗੁਰੂ ਅਰਜਨ ਸਾਹਿਬ ਨੇ 1581 ਵਿਚ ਗੁਰਗੱਦੀ ਦੀ ਸੇਵਾ ਸੰਭਾਲੀ ਸੀ। 25 ਸਾਲ ਦੇ ਆਪਣੇ ਅਹਿਦ (ਸਮੇਂ) ਵਿਚ ਉਨ੍ਹਾਂ ਨੇ ਚਾਰ ਨਵੇਂ ਨਗਰ ਵਸਾਏ, ਬਹੁਤ ਸਾਰੀਆਂ ਬਾਉਲੀਆਂ ਅਤੇ ਖੂਹ ਲਵਾਏ, ਸਮਾਜ ਸੇਵਾ ਦੇ ਕਈ ਪ੍ਰਾਜੈਕਟ ਸਰਅੰਜਾਮ ਕੀਤੇ, ਸਿੱਖ ਧਰਮ ਦਾ ਪ੍ਰਚਾਰ ਤੇ ਪਰਸਾਰ ਕੀਤਾ, ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕੀਤਾ ਤੇ ਸਿੱਖਾਂ ਨੂੰ 'ਸ਼ਬਦ ਗੁਰੂ" ਦੇ ਲੜ ਲਾਇਆ। ਇਸ ਸਮੇਂ ਵਿਚ

ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਿੱਖ ਧਰਮ ਵਿਚ ਸ਼ਾਮਿਲ ਹੋਏ। ਇਸ ਸਾਰੇ ਨੂੰ ਵੇਖ ਕੇ ਸਿਰਫ਼ ਪ੍ਰਿਥੀ ਚੰਦ ਤੇ ਫ਼ਿਰਕਾਪ੍ਰਸਤ ਹਿੰਦੂ ਹੀ ਨਹੀਂ ਬਲਕਿ ਮੁਤੱਸਬੀ ਮੁਸਲਮਾਨ ਵੀ ਸਿੱਖਾਂ ਤੋਂ ਖਾਰ ਖਾਣ ਲਗ ਪਏ ਸਨ। ਇਨ੍ਹਾਂ ਮੁਸਲਮਾਨਾਂ ਵਿਚੋਂ ਸਭ ਤੋਂ ਸਿਖਰ ਦਾ ਫ਼ਿਰਕੂ ਸੀ ਸਾਹਰਿੰਦ (ਹੁਣ ਸਰਹਿੰਦ) ਦਾ ਸ਼ੈਖ਼ ਅਹਿਮਦ, ਜੋ ਨਕਸ਼ਬੰਦੀ ਫ਼ਿਰਕੇ ਦਾ ਆਗੂ ਸੀ। ਉਸ ਦੀ ਫ਼ਿਰਕੂ ਸੋਚ ਨਵੀਂ ਨਹੀਂ ਸੀ ਉਭਰੀ ਪਰ ਅਕਬਰ ਉਸ ਦੇ ਜ਼ਹਿਰੀਲੇ ਅਸਰ ਹੇਠਾਂ ਨਹੀਂ ਸੀ ਆ ਸਕਿਆ ਇਸ ਕਰ ਕੇ ਉਸ ਸ਼ੈਖ਼ ਦੀਆਂ ਚਾਲਾਂ ਕਾਮਯਾਬ ਨਾ ਹੋ ਸਕੀਆਂ। 16 ਅਕਤੂਬਰ 1605 ਦੇ ਦਿਨ ਅਕਬਰ ਦੀ ਮੌਤ ਹੋ ਗਈ। ਉਸ ਦੀ ਥਾਂ ਜਹਾਂਗੀਰ ਬਾਦਸ਼ਾਹ ਬਣਿਆ। ਜਹਾਂਗੀਰ ਦੇ ਆਲੇ ਦੁਆਲੇ ਕੱਟੜ ਮੌਲਵੀਆਂ ਦਾ ਘੇਰਾ ਪਿਆ ਹੋਇਆ ਸੀ। ਇਸ ਕਾਰਨ ਉਹ ਸ਼ੈਖ਼ ਅਹਿਮਦ ਦੇ ਅਸਰ ਹੇਠਾਂ ਵੀ ਆ ਗਿਆ ਅਤੇ ਅਕਬਰ ਦੀ ਸੁਲਹਕੁਲ ਪਾਲਿਸੀ ਛੱਡ ਕੇ ਗ਼ੈਰ-ਮੁਸਲਮਾਨਾਂ ਨਾਲ ਧੱਕਾ ਕਰਨਾ ਸ਼ੁਰੂ ਕਰ ਦਿਤਾ । ਉਸ ਨੇ ਜਜ਼ੀਆ ਵੀ ਦੋਬਾਰਾ ਲਾ ਦਿਤਾ ਤੇ ਮੰਦਰ ਵੀ ਢਾਹੁਣੇ ਸ਼ੁਰੂ ਕਰ ਦਿਤੇ। ਸਿਰਫ਼ ਆਪਣੇ ਰਾਜਪੂਤ ਨਾਨਕਿਆਂ ਨੂੰ ਛੱਡ ਕੇ ਉਹ ਹਰ ਗ਼ੈਰ-ਮੁਸਲਮ ਨੂੰ ਤਰ੍ਹਾਂ-ਤਰ੍ਹਾਂ ਨਾਲ ਤੰਗ ਕਰਨ ਲਗ ਪਿਆ।

ਇਨ੍ਹਾਂ ਦਿਨਾਂ ਵਿਚ ਹੀ ਜਹਾਂਗੀਰ ਦੇ ਪੁਤਰ ਖੁਸਰੋ ਨੇ ਮੁਗ਼ਲ ਸਲਤਨਤ ਦਾ ਹਾਕਮ ਆਪ ਬਣਨ ਵਾਸਤੇ ਜਹਾਂਗੀਰ ਤੋਂ ਬਗ਼ਾਵਤ ਕਰ ਦਿਤੀ *(ਜਹਾਂਗੀਰ ਇਕ ਅੱਯਾਸ਼ ਸ਼ਹਿਜ਼ਾਦਾ ਸੀ, ਇਸ ਕਰ ਕੇ ਅਕਬਰ ਵੀ ਚਾਹੁੰਦਾ ਸੀ ਕਿ ਉਸ ਦੀ ਮੌਤ ਪਿੱਛੋਂ ਜਹਾਂਗੀਰ ਦੀ ਥਾਂ 'ਤੇ ਉਸ ਦਾ ਪੋਤਾ ਖੁਸਰੋ ਤਖ਼ਤ 'ਤੇ ਬੈਠੇ)*। ਖੁਸਰੋ ਮਥਰਾ ਤੋਂ ਹੁੰਦਾ ਹੋਇਆ, ਹਜ਼ਾਰਾਂ ਫ਼ੌਜਾਂ ਨਾਲ, ਲਾਹੌਰ ਵਲ ਚਲ ਪਿਆ। ਰਸਤੇ ਵਿਚ ਉਸ ਨੇ ਗੋਇੰਦਵਾਲ ਕੋਲ ਬਿਆਸ ਦਰਿਆ ਦਾ ਪੱਤਣ ਪਾਰ ਕੀਤਾ। ਇਸ ਮੌਕੇ 'ਤੇ ਉਹ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰਨ ਵੀ ਗਿਆ ਹੋਵੇਗਾ। ਗੋਇੰਦਵਾਲ ਤੋਂ ਖੁਸਰੋ ਲਾਹੌਰ ਪੁੱਜਾ ਪਰ ਉਹ ਲਾਹੌਰ ਦੇ ਕਿਲ੍ਹੇ 'ਤੇ ਕਬਜ਼ਾ ਨਾ ਕਰ ਸਕਿਆ। ਉਸ ਨੂੰ ਹੋਰ ਕਿਸੇ ਪਾਸਿਓਂ ਵੀ ਮਦਦ ਨਾ ਮਿਲ ਸਕੀ। ਅਖ਼ੀਰ ਪਹਿਲੀ ਮਈ 1606 ਦੇ ਦਿਨ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਖੁਸਰੋ ਦੀ ਗ੍ਰਿਫ਼ਤਾਰੀ ਤੋਂ ਬਾਅਦ ਜਹਾਂਗੀਰ ਲਾਹੌਰ ਵਿਚ ਆ ਗਿਆ। ਉਸ ਨੇ ਹਰ ਉਸ ਸ਼ਖ਼ਸ, ਜਿਸ ਨੇ ਖੁਸਰੋ ਨਾਲ ਜ਼ਰਾ ਮਾਸਾ ਵੀ ਮਿਲਵਰਤਣ ਕੀਤਾ ਸੀ, ਨੂੰ ਗ੍ਰਿਫ਼ਤਾਰ ਕਰਨ ਦੇ ਹੁਕਮ ਜਾਰੀ ਕਰ ਦਿਤੇ। ਇਸ ਮੌਕੇ 'ਤੇ ਜਹਾਂਗੀਰ ਨੂੰ ਝੂਠੀਆਂ ਸ਼ਿਕਾਇਤਾਂ ਵੀ ਕੀਤੀਆਂ ਗਈਆਂ ਤੇ ਕਈ ਬੇਦੋਸ਼ੇ ਵੀ ਜਹਾਂਗੀਰ ਦੇ ਬਦਲੇ ਤੇ ਜ਼ੁਲਮ ਦਾ ਸ਼ਿਕਾਰ ਹੋ ਗਏ। ਇਨ੍ਹੀਂ ਦਿਨੀਂ ਹੀ ਕਲਾਨੌਰ ਦਾ ਇਕ ਖਤਰੀ ਚੰਦੂ ਨਾਂ ਦਾ ਬੰਦਾ ਵੀ ਮੁਗ਼ਲਾਂ ਦਾ ਜੀਅ ਹਜ਼ੂਰ ਸੀ। ਉਸ ਬਾਰੇ ਇਕ ਗੱਲ ਆਮ ਸਿੱਖ ਸੋਮਿਆਂ ਵਿਚ ਮਿਲਦੀ ਹੈ ਕਿ ਗੁਰੂ ਅਰਜਨ ਸਾਹਿਬ ਨੇ ਆਪਣੇ ਸਪੁੱਤਰ (ਗੁਰੂ) ਹਰਿਗੋਬਿੰਦ ਸਾਹਿਬ ਵਾਸਤੇ ਉਸ ਦੀ ਧੀ ਦਾ ਰਿਸ਼ਤਾ ਸੰਗਤਾਂ ਦੇ ਆਖਣ 'ਤੇ ਮੋੜ ਦਿਤਾ ਸੀ। ਉਹ ਉਸ ਦਿਨ ਤੋਂ ਹੀ ਗੁਰੂ ਸਾਹਿਬ ਅਤੇ ਸਿੱਖਾਂ ਨਾਲ ਖ਼ਾਰ ਖਾਂਦਾ ਸੀ ਤੇ ਬਦਲਾ ਲੈਣ ਵਾਸਤੇ ਮੌਕੇ ਲਭਦਾ ਰਹਿੰਦਾ ਸੀ। ਇਨ੍ਹਾਂ ਸਿੱਖ ਸੋਮਿਆਂ ਮੁਤਾਬਿਕ ਇਸ ਚੰਦੂ ਨੇ ਹੀ ਸ਼ਿਕਾਇਤਾਂ ਲਾ ਕੇ ਗੁਰੂ ਸਾਹਿਬ

ਦੀ ਗ੍ਰਿਫ਼ਤਾਰੀ ਕਰਵਾਈ ਸੀ। ਪਰ ਦੂਜੇ ਪਾਸੇ ਜਹਾਂਗੀਰ ਖ਼ੁਦ ਆਪਣੀ ਲਿਖਤ ਵਿਚ ਇਹ ਮੰਨਦਾ ਹੈ ਕਿ ਉਸ ਨੇ ਗੁਰੂ ਸਾਹਿਬ ਨੂੰ ਇਸ ਕਰ ਕੇ ਸ਼ਹੀਦ ਕਰਵਾਇਆ ਸੀ ਕਿ ਉਨ੍ਹਾਂ ਨੇ ਖੁਸਰੋ ਨੂੰ 'ਅਸ਼ੀਰਵਾਦ' ਦਿੱਤਾ ਸੀ ਅਤੇ ਆਪਣੇ ਪ੍ਰਚਾਰ ਨਾਲ ਕਈ ਮੁਸਲਮਾਨਾਂ ਨੂੰ ਵੀ ਸਿੱਖ ਧਰਮ ਵਿਚ ਸ਼ਾਮਿਲ ਕਰ ਲਿਆ ਸੀ। ਇਹ ਹੋ ਸਕਦਾ ਹੈ ਕਿ ਜਹਾਂਗੀਰ ਨੂੰ ਇਸ ਚੰਦੂ, ਸ਼ੈਖ਼ ਅਹਿਮਦ ਸਾਹਰਿੰਦੀ ਤੇ ਹੋਰ ਕਈਆਂ ਨੇ ਝੂਠੀਆਂ ਸ਼ਿਕਾਇਤਾਂ ਕਰ ਕੇ ਭੜਕਾਇਆ ਹੋਵੇ ਤੇ ਇਨ੍ਹਾਂ ਸਾਰੇ ਕਾਰਨਾਂ ਕਰ ਕੇ ਉਸ ਨੇ ਗੁਰੂ ਸਾਹਿਬ ਨੂੰ ਸ਼ਹੀਦ ਕੀਤਾ ਹੋਵੇ। ਪਰ, ਜਹਾਂਗੀਰ *'ਤੁਜ਼ਕਿ- ਜਹਾਂਗੀਰੀ'* ਵਿਚ ਗੁਰੂ ਅਰਜਨ ਸਾਹਿਬ ਦੇ ਖੁਸਰੋ ਨਾਲ ਮੇਲ ਅਤੇ ਮੁਸਲਮਾਨਾਂ ਨੂੰ ਸਿੱਖ ਬਣਾਉਣ ਦਾ ਜ਼ਿਕਰ ਜ਼ਰੂਰ ਕਰਦਾ ਹੈ।

ਪਹਿਲੀ ਮਈ 1606 ਦੇ ਦਿਨ ਖੁਸਰੋ ਦੀ ਗ੍ਰਿਫ਼ਤਾਰੀ ਮਗਰੋਂ ਜਹਾਂਗੀਰ ਲਾਹੌਰ ਆ ਗਿਆ ਸੀ। ਉਹ ਲਾਹੌਰ ਜਾਂਦਿਆਂ 26 ਅਪ੍ਰੈਲ 1606 ਦੇ ਦਿਨ ਗੋਇੰਦਵਾਲ ਤੋਂ ਦਰਿਆ ਬਿਆਸ ਦਾ ਪੱਤਣ ਪਾਰ ਕਰ ਕੇ ਰਾਤ ਵੇਲੇ ਝਬਾਲ ਦੀ ਸਰਾਂ ਵਿਚ ਰੁਕਿਆ ਸੀ। ਇਸ ਵੇਲੇ ਤਕ ਉਸ ਨੇ ਗੁਰੂ ਅਰਜਨ ਸਾਹਿਬ ਦੇ ਖ਼ਿਲਾਫ਼ ਕੋਈ ਗੱਲ ਨਹੀਂ ਸੀ ਸੁਣੀ, ਹਾਲਾਂ ਕਿ ਉਹ ਖੁਸਰੋ ਦੀ ਜ਼ਰਾ-ਮਾਸਾ ਵੀ ਮਦਦ ਕਰਨ ਵਾਲੇ ਹਰ ਇਕ ਸ਼ਖ਼ਸ ਨੂੰ ਸਜ਼ਾ ਸੁਣਾ ਰਿਹਾ ਸੀ। ਅਜਿਹਾ ਜਾਪਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਖ਼ਿਲਾਫ਼ ਜਹਾਂਗੀਰ ਦੇ ਕੰਨ ਮੌਲਵੀਆਂ ਅਤੇ ਬ੍ਰਾਹਮਣਾਂ ਨੇ ਭਰੇ ਹੋਣਗੇ। ਇਸ ਅਸਰ ਹੇਠਾਂ ਜਹਾਂਗੀਰ ਨੇ 22 ਮਈ ਨੂੰ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ। ਗੁਰੂ ਸਾਹਿਬ ਨੂੰ ਇਸ ਦਾ ਪਤਾ ਅਗਲੇ ਦਿਨ ਹੀ ਲਗ ਗਿਆ। ਉਨ੍ਹਾਂ ਨੇ 25 ਮਈ ਨੂੰ ਗੁਰੂ ਹਰਿਗੋਬੰਦ ਸਾਹਿਬ ਨੂੰ ਗੁਰਗੱਦੀ ਦੀ ਸੇਵਾ ਸੰਭਾਲ ਦਿਤੀ ਤੇ ਆਪ ਹੀ ਲਾਹੌਰ ਚਲੇ ਪਏ। ਉਨ੍ਹਾਂ ਨੂੰ 26 ਮਈ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਜਹਾਂਗੀਰ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਜਹਾਂਗੀਰ ਨੇ ਗੁਰੂ ਜੀ ਨੂੰ 'ਯਾਸਾ-ਓ-ਸਿਆਸਤ' ਦੇ ਘੋਰ ਤਸੀਹੇ ਦੇ ਕੇ ਮਾਰਨ ਦੀ ਸਜ਼ਾ ਸੁਣਾਈ।

ਚਾਰ ਦਿਨ ਉਨ੍ਹਾਂ ਨੂੰ ਰਾਵੀ ਦੇ ਕੰਢੇ 'ਤੱਤੀ ਤਵੀ ਵਾਂਗ' ਤਪਦੀ ਹੋਈ ਰੇਤ ਵਿਚ ਤਰ੍ਹਾਂ-ਤਰ੍ਹਾਂ ਦੇ ਤਸੀਹੇ ਗਏ। ਮਗਰੋਂ, ਉਨ੍ਹਾਂ ਦੇ ਜਿਸਮ ਨੂੰ ਪੱਥਰਾਂ ਨਾਲ ਬੰਨ੍ਹ ਕੇ ਬੰਨ੍ਹ ਕੇ ਰਾਵੀ ਦਰਿਆ ਵਿਚ ਰੋੜ੍ਹ ਦਿਤਾ ਗਿਆ (ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਦਾ*, ਚੈਪਟਰ 5, ਬੰਦ 137-39))।

ਕੁਝ ਸੋਮਿਆਂ ਵਿਚ ਗੁਰੂ ਅਰਜਨ ਸਾਹਿਬ ਨੂੰ ਤੱਤੀ ਤਵੀ 'ਤੇ ਬਿਠਾਉਣ ਦ ਜ਼ਿਕਰ ਹੈ। ਦਰਅਸਲ ਉਦੋਂ ਰਾਵੀ ਦਰਿਆ ਦੇ ਕੰਢੇ 'ਤੇ ਤਪਦੀ ਰੇਤ ਨੂੰ "ਤੱਤੀ ਤਵੀ" ਨਾਲ ਤਸ਼ਬੀਹ ਦਿੱਤੀ ਜਾਂਦੀ ਸੀ। ਇਹੋ ਜਿਹੀ "ਤਵੀ" ਲਾਹੌਰ ਹੀ ਨਹੀਂ ਜੰਮੂ ਵਿਚ ਝਨਾਂ/ਚਨਾਬ ਦਰਿਆ ਦੇ ਕੰਢੇ ਨੂੰ ਵੀ ਕਹਿੰਦੇ ਸਨ। ਅੱਜ ਵੀ ਜੰਮੂ ਦਾ ਇਕ ਇਲਾਕਾ ਤਵੀ ਅਖਵਾਉਂਦਾ ਹੈ। ਇਸ ਤੋਂ ਕਈ ਕਵੀਆਂ ਨੇ *ਤੱਤੀ ਤਵੀ* 'ਤੇ ਬਿਠਾ ਕੇ ਸਿਰ ਵਿਚ ਰੇਤ ਪੁਆਉਣ ਦੀ ਕਲਪਨਾ ਵਾਲੀਆਂ ਕਵਿਤਾਵਾਂ ਵੀ ਲਿਖ ਦਿੱਤੀਆਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਨੂੰ ਤਪਦੀ ਰੇਤ ਵਿਚ ਬਿਠਾ ਕੇ ਉਨ੍ਹਾਂ ਦੇ

ਨੰਗੇ ਜਿਸਮ 'ਤੇ ਤੱਤੀ ਰੇਤ ਪਾਈ ਗਈ ਸੀ ਤੇ ਨਾਲ ਹੀ ਹੋਰ ਤਸ਼ੱਦਦ ਵੀ ਕੀਤਾ ਗਿਆ ਸੀ ਜਿਸ ਨਾਲ ਉਨ੍ਹਾਂ ਦਾ ਜਿਸਮ ਛਾਲੇ ਪੈਣ ਮਗਰੋਂ ਸੜ-ਗਲ ਗਿਆ ਤੇ ਅਖ਼ੀਰ ਉਨ੍ਹਾਂ ਨੂੰ ਰੱਸਿਆਂ ਨਾਲ ਬੰਨ੍ਹ ਕੇ ਦਰਿਆ ਵਿਚ ਰੋੜ੍ਹ ਦਿੱਤਾ ਗਿਆ। (ਮਊਬਾਦ ਜ਼ੁਲਫ਼ਿਕਾਰ ਅਰਦਸਤਾਨੀ, *ਦਬਿਸਤਾਨ-ਇ-ਮਜ਼ਾਹਿਬ*, ਸਫ਼ਾ 35)। ਰਾਵੀ ਦਰਿਆ ਵਿਚ ਰੋੜ੍ਹਨ ਸਬੰਧੀ ਵੀ ਕੁਝ ਕਵੀਆਂ ਨੇ ਇਹ ਗੱਪ ਵੀ ਜੋੜ ਦਿੱਤੀ ਕਿ ਗੁਰੂ ਸਾਹਿਬ ਨੂੰ ਰੱਸਿਆਂ ਨਾਲ ਬੰਨ੍ਹ ਕੇ ਦਰਿਆ ਵਿਚ ਨਹੀਂ ਸੀ ਸੁੱਟਿਆ ਗਿਆ ਬਲਕਿ ਉਨ੍ਹਾਂ ਨੇ ਖ਼ੁਦ ਇਸ਼ਨਾਨ ਕਰਨ ਦੀ ਖ਼ਾਹਿਸ਼ ਕਰ ਕੇ ਦਰਿਆ ਵਿਚ ਛਲਾਂਗ ਮਾਰੀ ਸੀ ਤੇ ਵਾਪਿਸ ਮੁੜ ਕੇ ਨਹੀਂ ਆਏ ਸਨ (ਯਾਨਿ ਗ਼ਾਇਬ ਹੋ ਗਏ ਸਨ ਤਾਂ ਜੋ ਉਹ ਮੁੜ ਜ਼ਾਲਮ ਹਾਕਮਾਂ ਦੇ ਹੱਥ ਨਾ ਆਉਣ)।

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਸਬੰਧ ਵਿਚ ਕਵੀਆਂ, ਹੋਰ ਲੇਖਕਾਂ ਅਤੇ ਸਾਕੇ ਨਾਲ ਸਬੰਧ ਰੱਖਣ ਵਾਲੇ ਲੋਕਾਂ ਜਾਂ ਉਨ੍ਹਾਂ ਦੇ ਮੁਰੀਦਾਂ ਨੇ ਕਈ ਕਹਾਣੀਆਂ ਘੜ ਲਈਆਂ ਸਨ: ਜਿਵੇਂ ਕਿ ਮੀਆਂ ਮੀਰ ਵੱਲੋਂ 'ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾਉਣ ਵਾਸਤੇ ਇਜਾਜ਼ਤ ਮੰਗਣਾ'। ਇਹ ਕਹਾਣੀ ਮੀਆਂ ਮੀਰ ਦੇ ਕਿਸੇ ਮੁਰੀਦ ਜਾਂ ਕਿਸੇ ਮੁਸਲਮਾਨ ਲੇਖਕ ਦੀ ਘੜੀ ਜਾਪਦੀ ਹੈ। ਮੀਆਂ ਮੀਰ ਇਸ ਸ਼ਹੀਦੀ ਨੂੰ ਰੋਕਣ ਵਾਸਤੇ ਗੁਰੂ ਸਾਹਿਬ ਤੋਂ ਇਜਾਜ਼ਤ ਮੰਗਣ ਕਿਉਂ ਆਇਆ ਤੇ ਸਿੱਧਾ ਹੀ ਜਹਾਂਗੀਰ ਕੋਲ ਕਿਉਂ ਨਾ ਗਿਆ? ਇੰਞ ਹੀ ਚੰਦੂ ਦੀ ਨੂੰਹ/ਧੀ ਦਾ ਗੁਰੂ ਸਾਹਿਬ ਦੇ ਜਿਸਮ 'ਤੇ ਸੜਦੀ ਹੋਈ ਰੇਤ ਪੈਂਦੀ ਵੇਖਣ ਆਉਣਾ ਤੇ ਦੁਖੀ ਹੋਣਾ ਵਾਲੀ ਕਹਾਣੀ ਵੀ ਚੰਦੂ ਦੇ ਪਰਿਵਾਰ ਨੂੰ ਸੁਰਖ਼ਰੂ ਕਰਨ ਵਾਸਤੇ ਘੜੀ ਗਈ ਹੋ ਸਕਦੀ ਹੈ।

*(ਕੁਝ ਬੇਸਮਝ ਲੋਕ ਇਸ ਪੁਰਬ 'ਤੇ ਇਸ ਸੋਚ ਨਾਲ ਛਬੀਲਾਂ ਲਾਉਂਦੇ ਹਨ ਕਿ ਇਸ ਨਾਲ ਸਵਰਗਾਂ ਵਿਚ ਗੁਰੂ ਜੀ ਦੇ ਜਿਸਮ ਨੂੰ ਕੁਝ ਠੰਢ ਪਹੁੰਚੇਗੀ। ਇਹ ਸਿੱਖੀ ਦੇ ਉਲਟ ਸੋਚ ਹੈ। ਉਂਞ ਤਾਂ ਛਬੀਲ ਲਾਉਣ ਦਾ ਇਸ ਗੁਰਪੁਰਬ ਨਾਲ ਕੋਈ ਸਬੰਧ ਨਹੀਂ ਪਰ ਜੇ ਕਿਸੇ ਨੇ ਗਰਮੀ ਦੇ ਮੌਸਮ ਵਿਚ ਛਬੀਲ ਲਾਉਣੀ ਹੀ ਹੈ ਤਾਂ ਉਸ ਦੀ ਨੁਮਾਇਸ਼ ਅਤੇ 'ਸੁੱਖਨਾ ਸੁੱਖਣ' ਦੀ ਮਨਮਤਿ ਵਾਂਗ ਨਹੀਂ ਕਰਨਾ ਚਾਹੀਦਾ)।*

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਸਬੰਧ ਵਿਚ ਇਕ ਹੋਰ ਗ਼ਲਤ ਪੇਸ਼ਕਾਰੀ ਵੀ ਮਿਲਦੀ ਹੈ ਕਿ ਉਨ੍ਹਾਂ ਨੂੰ ਭਾਰੀ ਜੁਰਮਾਨਾ (ਇਕ ਸੋਮੇ ਮੁਤਾਬਿਕ ਇਕ ਲੱਖ ਰੁਪਏ) ਅਦਾ ਕਰਨ ਦੀ ਸੂਰਤ ਵਿਚ ਰਿਹਾਈ ਦੀ ਪੇਸ਼ਕਸ਼ ਕੀਤੀ ਗਈ ਸੀ। ਦਰਅਸਲ ਇਹ ਗਲਤੀ ਅਜਿਹਾ ਲਿਖਣ ਵਾਲੇ ਲੇਖਕਾਂ (ਫ਼ਾਦਰ ਜ਼ੀਰੋਮ ਜ਼ੇਵੀਅਰ ਦੀ ਚਿੱਠੀ ਡਾ: ਗੰਡਾ ਸਿੰਘ ਦੀ ਕਿਤਾਬ *ਅਰਲੀ ਯੂਰਪੀਨ ਅਕਾਊਂਟ ਆਫ਼ ਦ ਸਿੱਖਜ਼*, ਸਫ਼ੇ 48-49 'ਤੇ, ਅਤੇ *ਦਬਿਸਤਾਨ-ਇ-ਮਜ਼ਾਹਿਬ*, ਸਫ਼ਾ 35) ਨੇ ਜਹਾਂਗੀਰ ਵੱਲੋਂ ਕੀਤੇ ਗਏ ਇਕ ਹੋਰ ਹੁਕਮ ਨਾਲ ਰਲਗੱਡ ਕਰ ਜਾਣ ਕਰ ਕੇ ਕਰ ਲਈ ਹੋਵੇਗੀ। ਜਹਾਂਗੀਰ ਦੀ ਆਪਣੀ ਲਿਖਤ ਵਿਚ ਬੜਾ ਸਾਫ਼ ਲਿਖਿਆ ਮਿਲਦਾ ਹੈ ਕਿ ਉਸ ਦਾ ਹੁਕਮ ਯਾਸਾ ਦੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਸੀ ਨਾ ਕਿ ਜੁਰਮਾਨਾ ਵਸੂਲਣ ਦਾ।

ਇੰਞ ਹੀ ਇਕ ਲੇਖਕ ਲਿਖਦਾ ਹੈ ਕਿ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦਾ ਕਾਰਨ ਉਨ੍ਹਾਂ ਵੱਲੋਂ ਜਹਾਂਗੀਰ ਦੇ ਬਾਗ਼ੀ ਪੁੱਤਰ ਖੁਸਰੋ ਨੂੰ ਤਿਲਕ ਲਾ ਕੇ ਅਸ਼ੀਰਵਾਦ ਦੇਣਾ ਸੀ ਤੇ ਧਾਰਮਿਕ ਨਹੀਂ ਸੀ (ਜਾਦੂ ਨਾਥ ਸਰਕਾਰ, *ਹਿਸਟਰੀ ਆਫ਼ ਔਰੰਗਜ਼ੇਬ*, ਜਿਲਦ ਤੀਜੀ, ਸਫ਼ਾ 205)। *{ਜਾਦੂ ਨਾਥ ਸਰਕਾਰ ਸਿੱਖਾਂ ਬਾਰੇ ਲਿਖਦਿਆਂ ਅਕਸਰ ਸਿੱਖ-ਵਿਰੋਧੀ ਸੋਚ ਦਾ ਇਜ਼ਹਾਰ ਕਰਦਾ ਹੈ}*। ਜਹਾਂਗੀਰ ਦੀ ਆਪਣੀ ਲਿਖਤ ਵਿਚ ਵੀ ਭਾਵੇਂ ਖੁਸਰੋ ਦੀ ਗੁਰੂ ਸਾਹਿਬ ਨਾਲ ਮੁਲਾਕਾਤ ਦਾ ਜ਼ਿਕਰ ਹੈ ਪਰ ਉਹ ਗੁਰੂ ਸਾਹਿਬ ਨੂੰ 'ਝੂਠ ਦੀ ਦੁਕਾਨ' ਦੇ ਨਾਂ 'ਤੇ ਸ਼ਹੀਦ ਕਰਨ (ਜਾਂ ਮੁਸਲਮਾਨ ਬਣਨ) ਦਾ ਹੁਕਮ ਦੇਂਦਾ ਹੈ। ਜੇ ਸਿਰਫ਼ ਸਿਆਸੀ ਕਾਰਨ (ਖੁਸਰੋ ਦੀ ਮਦਦ) ਹੁੰਦਾ ਤਾਂ ਜਹਾਂਗੀਰ ਹੋਰਨਾਂ ਸਿਆਸੀ ਕੈਦੀਆਂ ਵਾਂਗ ਗੁਰੂ ਅਰਜਨ ਸਾਹਿਬ ਨੂੰ ਵੀ ਕੈਦ ਕਰਦਾ। ਜਹਾਂਗੀਰ ਨੇ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਵੀ ਕਿਲ੍ਹਾ ਬਣਾਉਣ, ਫ਼ੌਜ ਰੱਖਣ ਅਤੇ ਤਖ਼ਤ ਪਰਗਟ ਕਰਨ ਦੇ (ਸਿਆਸੀ) 'ਜੁਰਮ' ਵਿਚ ਜਨਵਰੀ 1613 ਵਿਚ 12 ਸਾਲ ਵਾਸਤੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਦਾ ਹੁਕਮ ਦੇ ਕੇ ਕੀਤਾ ਸੀ।

ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕਰਨ ਦਾ ਹੁਕਮ ਜਹਾਂਗੀਰ ਬਾਦਸ਼ਾਹ ਨੇ ਆਪ ਦਿੱਤਾ ਸੀ। ਇਸ ਦਾ ਇੰਕਸ਼ਾਫ਼ ਉਹ ਆਪਣੀ ਸਵੈ-ਜੀਵਨੀ 'ਤੁਜ਼ਕੇ ਜਹਾਂਗੀਰੀ' ਵਿਚ (ਜਿਲਦ ਪਹਿਲੀ, ਸਫ਼ਾ 72 'ਤੇ) ਵੀ ਕਰਦਾ ਹੈ: *"ਬਿਆਸ ਦਰਿਆ ਦੇ ਕੰਢੇ ਗਇੰਦਵਾਲ ਵਿਚ ਅਰਜਨ ਨਾਂ ਦਾ ਇਕ ਹਿੰਦੂ ਪੀਰ ਤੇ ਸ਼ੈਖ਼ ਦੇ ਲਿਬਾਸ ਵਿਚ ਰਹਿੰਦਾ ਸੀ। ਏਥੋਂ ਤਕ ਕਿ ਉਸ ਨੇ ਆਪਣੀਆਂ ਗੱਲਾਂ ਤੇ ਕਾਰਵਾਈਆਂ ਨਾਲ ਬਹੁਤ ਸਾਰੇ ਸਿੱਧੇ-ਸਾਧੇ ਹਿੰਦੂਆਂ ਹੀ ਨਹੀਂ ਬਲਕਿ ਬੇਵਕੂਫ਼ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਮੁਰੀਦ ਬਣਾ ਲਿਆ ਸੀ ਤੇ ਆਪਣੇ ਆਪ ਦੇ ਇਕ ਮੀਰ ਤੇ ਵਲੀ ਹੋਣ ਦਾ ਢੌਂਗ ਵੀ ਰਚਿਆ ਹੋਇਆ ਸੀ। ਉਹ ਉਸ ਨੂੰ ਗੁਰੂ ਕਹਿੰਦੇ ਸਨ ਅਤੇ ਕਈ ਪਾਸਿਆਂ ਤੋਂ ਜਾਹਲ ਗਵਾਰ ਤੇ ਜਹਾਲਤ ਪਸੰਦ ਲੋਕ ਉਸ ਵੱਲ ਖਿੱਚੇ ਆਉਂਦੇ ਸਨ ਤੇ ਉਸ ਵਿਚ ਪੂਰਾ ਅਕੀਦਾ ਜ਼ਾਹਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਨੇ ਇਹ ਦੁਕਾਨ-ਇ-ਬਾਤਿਲ (ਝੂਠ ਦੀ ਦੁਕਾਨ) ਚਲਾਈ ਹੋਈ ਸੀ। ਬੜੀ ਵਾਰ ਮੇਰੇ ਦਿਲ ਵਿਚ ਇਹ ਖ਼ਿਆਲ ਆਇਆ ਕਿ ਮੈਂ ਇਸ ਝੂਠ ਦੇ ਸਿਲਸਿਲੇ ਨੂੰ ਬੰਦ ਕਰਵਾ ਦਿਆਂ ਜਾਂ ਉਸ ਨੂੰ ਇਸਲਾਮ ਵਿਚ ਲੈ ਆਵਾਂ।*

*ਗੱਲ ਇੱਥੋਂ ਤਕ ਵਧੀ ਕਿ ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਇਸ ਰਸਤੇ ਤੋਂ ਗੁਜ਼ਰ ਰਿਹਾ ਸੀ। ਇਸ ਬੇਇਲਮੇ ਸ਼ਖ਼ਸ ਨੇ ਉਸ ਨੂੰ ਮਿਲਣ ਦਾ ਵਿਚਾਰ ਬਣਾਇਆ। ਉਸ ਦੀ ਰਿਹਾਇਸ਼ ਦੇ ਨੇੜੇ ਹੀ ਖੁਸਰੋ ਦਾ ਠਿਕਾਣਾ ਹੋਇਆ। ਉਹ ਉਥੇ ਆਇਆ ਤੇ ਖੁਸਰੋ ਨੂੰ ਮਿਲਿਆ ਤੇ ਉਸ ਨੂੰ ਕੁਝ ਪਹਿਲੋਂ ਹੀ ਘੜੀਆਂ ਹੋਈਆਂ ਗੱਲਾਂ ਆਖੀਆਂ ਤੇ ਉਸ ਦੇ ਮੱਥੇ 'ਤੇ ਕੇਸਰ ਵਾਲੀ ਉਂਗਲ ਦਾ ਨਿਸ਼ਾਨ ਲਾਇਆ ਜਿਸ ਨੂੰ ਹਿੰਦੂ ਬੋਲੀ ਵਿਚ ਕਸ਼ਕਾ (ਤਿਲਕ, ਟਿੱਕਾ) ਕਹਿੰਦੇ ਹਨ ਤੇ ਇਸ ਨੂੰ ਪਵਿੱਤਰ ਮੰਨਦੇ ਹਨ। ਜਦੋਂ ਇਸ ਦੀ ਸੋਅ ਮੇਰੇ ਕੰਨਾਂ ਤਕ ਪੁੱਜੀ ਤਾਂ ਮੈਂ ਹੁਕਮ ਜਾਰੀ ਕੀਤਾ ਕਿ ਉਸ ਨੂੰ ਲਿਆ ਕੇ ਮੇਰੇ ਹਜ਼ੂਰ ਪੇਸ਼ ਕੀਤਾ ਜਾਵੇ। ਉਸ ਦਾ ਘਰ ਤੇ ਰਿਹਾਇਸ਼ ਜ਼ਬਤ ਕਰ ਕੇ ਉਸ*

*ਦਾ ਬਾਲ ਬੱਚਾ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤਾ ਜਾਵੇ ਤੇ ਮੈਂ ਹੁਕਮ ਜਾਰੀ ਕੀਤਾ ਕਿ ਉਸ ਨੂੰ ਯਾਸਾ-ਓ-ਸਿਆਸਤ ਦੇ ਤਸੀਹੇ ਦੇ ਕੇ ਖ਼ਤਮ ਕਰ ਦਿੱਤਾ ਜਾਵੇ।"* (*ਨਵਲ ਕਿਸ਼ੋਰ ਪ੍ਰੈਸ ਲਖਨਊ ਦੀ ਛਪੀ ਤੁਜ਼ਕ-ਇ ਜਹਾਂਗੀਰੀ* ਵਿਚ ਸਫ਼ਾ 35 'ਤੇ 22 ਸਫ਼ਰ ਹਿਜਰੀ 1015, ਯਾਨਿ 19 ਜੂਨ 1606 ਦੀ ਐਂਟਰੀ)।

ਕੁਝ ਸਿੱਖ ਸੋਮਿਆਂ ਵਿਚ ਚੰਦੂ (ਜਿਸ ਦੀ ਧੀ ਦਾ ਰਿਸ਼ਤਾ ਗੁਰੂ ਸਾਹਿਬ ਨੇ ਠੁਕਰਾਇਆ ਸੀ) ਵੱਲੋਂ ਗੁਰੂ ਸਾਹਿਬ ਨੂੰ ਤਸੀਹੇ ਦੇਣ ਦਾ ਜ਼ਿਕਰ ਤਫ਼ਸੀਲ ਨਾਲ ਮਿਲਦਾ ਹੈ। ਇਸਲਾਮੀ ਜਾਂ ਸਿਆਸੀ-ਤਵਾਰੀਖ਼ੀ ਸੋਮਿਆਂ ਵਿਚ ਇਸ ਸਬੰਧੀ ਕੋਈ ਜ਼ਿਕਰ ਨਹੀਂ ਹੈ। ਕਿਉਂ ਕਿ ਸਿੱਖ ਤਵਾਰੀਖ਼ ਵਿਚ ਇਸ ਦਾ ਬੜਾ ਜ਼ਿਕਰ ਹੈ, ਇਸ ਕਰ ਕੇ, ਬੇਸ਼ਕ ਗ਼ੈਰ-ਸਿੱਖ ਸੋਮਿਆਂ ਵਿਚ ਇਸ ਦਾ ਇਸ਼ਾਰਾ ਨਹੀਂ ਹੈ, ਪਰ ਇਸ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਅਜਿਹਾ ਵੀ ਹੋ ਸਕਦਾ ਹੈ ਕਿ ਜਦ ਜਹਾਂਗੀਰ ਨੇ ਲਾਹੌਰ ਦੇ ਫ਼ੌਜਦਾਰ ਸ਼ੈਖ਼ ਫ਼ਰੀਦ ਬੁਖ਼ਾਰੀ ਮੁਰਤਜ਼ਾ ਖ਼ਾਨ (ਜੋ ਮਗਰੋਂ ਲਾਹੌਰ ਦਾ ਗਵਰਨਰ ਵੀ ਬਣਿਆ ਤੇ ਇਸ ਦੀ ਮੌਤ 1616 ਵਿਚ ਪੈਥਾਨ, ਹੁਣ ਪਠਾਨਕੋਟ, ਵਿਚ ਹੋਈ ਸੀ) ਨੂੰ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕਰਨ ਦਾ ਹੁਕਮ ਦਿਤਾ ਤਾਂ ਚੰਦੂ ਨੇ ਸਰਕਾਰੀ ਅਹਿਲਕਾਰ ਹੋਣ ਕਰ ਕੇ ਜਾਂ ਰਿਸ਼ਵਤ ਦੇ ਕੇ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਦੀ ਜ਼ਿੰਮੇਵਾਰੀ ਲੈ ਲਈ ਹੋਵੇ (ਇਹ ਵੀ ਜ਼ਿਕਰ ਮਿਲਦਾ ਹੈ ਕਿ ਚੰਦੂ ਲਾਹੌਰ ਦੇ ਸੂਬੇਦਾਰ ਦਾ ਦੀਵਾਨ, ਸੀਨੀਅਰ ਅਹਿਲਕਾਰ, ਸੀ)।

ਸਿਰਦਾਰ ਕਪੂਰ ਸਿੰਘ ਮੁਤਾਬਿਕ ਗੁਰੂ ਸਾਹਿਬ ਦੀ ਸ਼ਹੀਦੀ ਮਗਰੋਂ ਸ਼ੈਖ਼ ਅਹਿਮਦ ਸਾਹਰਿੰਦੀ ਨੇ ਜਹਾਂਗੀਰ ਨੂੰ ਸ਼ੁਕਰਾਨੇ ਤੇ 'ਮੁਬਾਰਕਾਂ' ਦੀ ਚਿੱਠੀ ਲਿਖੀ। ਸਿਰਦਾਰ ਕਪੂਰ ਸਿੰਘ ਨੇ *ਸਾਚੀ ਸਾਖੀ* ਕਿਤਾਬ ਵਿਚ ਸ਼ੈਖ਼ ਅਹਿਮਦ ਸਰਹਿੰਦੀ ਦੀ ਇਕ ਲਿਖਤ ਦਾ ਹਵਾਲਾ ਵੀ ਦਿੱਤਾ ਹੈ ਜਿਸ ਵਿਚ ਉਹ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਤੇ ਖ਼ੁਸ਼ੀ ਦਾ ਇਜ਼ਹਾਰ ਕਰਦਾ ਹੋਇਆ ਇਸ ਨੂੰ ਇਸਲਾਮ ਦੀ ਬੜੀ ਵੱਡੀ ਜਿੱਤ ਗਰਦਾਨਦਾ ਹੈ:

*"ਇਨ੍ਹਾਂ ਦਿਨਾਂ ਵਿਚ ਹੀ ਜੋ ਗੋਇੰਦਵਾਲ ਦੇ ਲਾਅਨਤੀ ਕਾਫ਼ਰ ਨੂੰ ਕਤਲ ਕਰ ਦਿੱਤਾ ਗਿਆ ਹੈ, ਇਹ ਬੜੀ ਮੁਬਾਰਕ ਘਟਨਾ ਹੋਈ ਹੈ ਅਤੇ ਇਸ ਨਾਲ ਹਿੰਦੂਆਂ ਨੂੰ ਇਕ ਵੱਡੀ ਸ਼ਿਕਸਤ ਹੋਈ ਹੈ। ਉਸ ਨੂੰ ਕਿਸੇ ਕਾਰਨ ਅਤੇ ਕਿਸੇ ਬਹਾਨੇ ਨਾਲ ਮਾਰ ਮੁਕਾਉਣ ਨਾਲ ਕਾਫ਼ਰਾਂ ਦਾ ਵੱਡਾ ਨੁਕਸਾਨ ਹੋਇਆ ਹੈ ਅਤੇ ਮੁਸਲਮਾਨਾਂ ਵਾਸਤੇ ਇਹ ਮਹਾਨ ਫ਼ਾਇਦੇ ਦੀ ਗੱਲ ਬਣੀ ਹੈ। ਇਸ ਬੇਈਮਾਨ ਦੇ ਕਤਲ ਹੋਣ ਤੋਂ ਪਹਿਲਾਂ ਮੈਨੂੰ ਇਕ ਦਿੱਬ ਖ਼ੁਆਬ ਆਇਆ ਸੀ ਕਿ ਪਾਤਸ਼ਾਹ ਨੇ ਲਾਅਨਤੀ ਮਜ਼ਹਬ ਦਾ ਸਿਰ ਕੁਚਲ ਦਿੱਤਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ (ਗੁਰੂ ਅਰਜਨ) ਕਾਫ਼ਰ ਹਿੰਦੂਆਂ ਦਾ ਪੀਰ ਸੀ ਤੇ ਅਧਾਰਮਿਕ ਰੁਚੀਆਂ ਰੱਖਣ ਵਾਲਿਆਂ ਦਾ ਸ਼ਹਿਨਸ਼ਾਹ ਸੀ।"* ਸਿਰਦਾਰ ਕਪੂਰ ਸਿੰਘ ਇਸ ਪੈਰੇ ਨੂੰ ਸ਼ੈਖ਼ ਅਹਿਮਦ ਸਰਹਿੰਦੀ ਦੇ *ਮਕਤੂਬਾਤ ਨੰਬਰ 193* ਵਿਚੋਂ ਲਈ ਗਈ ਦਸਦੇ ਹਨ ਪਰ ਮੌਲਵੀ ਆਲਮ-ਉਲ-ਦੀਨ ਤੇ ਹਾਫ਼ਜ਼ ਮੁਹੰਮਦ ਅਬਦੁਲ ਕਰੀਮ ਇਸ ਚਿੱਠੀ ਦੇ ਤਰਜਮੇ ਵਿਚ ਗੁਰੂ

ਅਰਜਨ ਸਾਹਿਬ ਦੀ ਜਗਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬੱਚਿਆਂ ਦੀ ਸ਼ਹਾਦਤ ਦਾ ਜ਼ਿਕਰ ਮੰਨਦੇ ਹਨ।

ਗੁਰੂ ਸਾਹਿਬ ਦੀ ਸ਼ਹੀਦੀ ਨੂੰ ਕੁਝ ਯੂਰਪੀਨਾਂ ਨੇ ਵੀ ਆਪਣੇ ਅੱਖੀਂ ਦੇਖਿਆ ਸੀ। ਇਸ ਸਬੰਧੀ ਫ਼ਾਦਰ ਜ਼ੀਰੋਮ ਜ਼ੇਵੀਅਰ ਨੇ 25 ਸਤੰਬਰ 1606 ਨੂੰ ਇਕ ਖ਼ਤ ਵਿਚ ਗੁਰੂ ਸਾਹਿਬ ਦੀ ਸ਼ਹੀਦੀ ਦਾ ਜ਼ਿਕਰ ਕਰਦਿਆਂ ਲਿਖਿਆ ਕਿ *"ਇਸ ਤਰੀਕੇ ਨਾਲ ਉਨ੍ਹਾਂ (ਸਿੱਖਾਂ) ਦਾ ਪੋਪ ਦੁਖ ਤਸੀਹੇ ਤੇ ਅਪਮਾਨ ਸਹਿੰਦਾ ਸ਼ਹੀਦ ਹੋਇਆ।"* ਇੰਞ ਗੁਰੂ ਅਰਜਨ ਸਾਹਿਬ ਇਕ ਮੁਤਸੱਬੀ ਹਾਕਮ ਅਤੇ ਉਸ ਦੇ ਸਿੱਖ ਦੁਸ਼ਮਣ ਸਲਾਹਕਾਰਾਂ ਦੀ ਸਿੱਖ ਦੁਸ਼ਮਣੀ ਕਾਰਨ ਸ਼ਹੀਦ ਕਰ ਦਿਤੇ ਗਏ। ਗੁਰੂ ਅਰਜਨ ਸਾਹਿਬ ਏਸ਼ੀਆ ਦੇ ਸ਼ਾਇਦ ਸਭ ਤੋਂ ਪਹਿਲੇ ਸ਼ਹੀਦ ਸਨ। ਉਨ੍ਹਾਂ ਦੀ ਸਾਰੀ ਜ਼ਿੰਦਗੀ ਧਰਮ ਦੀ ਸਿੱਖਿਆ ਦੇਣ, ਸਮਾਜ ਸੇਵਾ ਕਰਨ ਅਤੇ ਰੂਹਾਨੀਅਤ ਦਾ ਛੱਟਾ ਦੇਣ ਵਿਚ ਬੀਤੀ।

ਗੁਰੂ ਅਰਜਨ ਸਾਹਿਬ ਨੇ ਸ਼ਹੀਦੀ ਵਾਸਤੇ ਜਾਣ ਤੋਂ ਪਹਿਲਾਂ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਨੂੰ ਫ਼ੌਜ ਬਣਾਉਣ ਵਾਸਤੇ ਆਖ ਦਿੱਤਾ ਸੀ। ਉਨ੍ਹਾਂ ਦਾ ਪੈਗ਼ਾਮ ਸੀ ਕਿ ਹੁਣ ਧਰਮ ਬਣਾਉਣ ਵਾਸਤੇ ਜ਼ਾਲਮ ਨਿਜ਼ਾਮ ਦਾ ਹਥਿਆਰਬੰਦ ਟਾਕਰਾ ਲਾਜ਼ਮੀ ਹੋ ਜਾਵੇਗਾ।

# ਗੁਰੂ ਹਰਿਗੋਬਿੰਦ ਸਾਹਿਬ ਜੀ

***ਪੰਜ ਪਿਆਲੇ, ਪੰਜ ਪੀਰ, ਛਟਮ ਪੀਰ ਬੈਠਾ ਗੁਰ ਭਾਰੀ।***
***ਅਰਜਨ ਕਾਇਆ ਪਲਟ ਕੈ, ਮੂਰਤਿ ਹਰਿਗੋਬਿੰਦ ਸਵਾਰੀ।***

(ਭਾਈ ਗੁਰਦਾਸ)

ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਮਾਤਾ ਗੰਗਾ ਜੀ ਦੀ ਕੁਖ ਤੋਂ ਗੁਰੂ ਅਰਜਨ ਸਾਹਿਬ ਦੇ ਘਰ 19 ਜੂਨ 1590 ਦੇ ਦਿਨ, ਪਿੰਡ ਵਡਾਲੀ, ਨੇੜੇ ਛੇਹਰਟਾ ਸਾਹਿਬ (ਅੰਮ੍ਰਿਤਸਰ), ਵਿਚ ਹੋਇਆ ਸੀ। *(ਇਕ ਲੇਖਕ ਵੱਲੋਂ ਗ਼ਲਤ ਸੰਮਤ ਲਿਖਣ ਕਾਰਨ ਪਹਿਲਾਂ ਇਹ ਸਾਲ 1595 ਮੰਨਿਆ ਜਾਂਦਾ ਰਿਹਾ ਸੀ। ਕੁਝ ਕੂ ਪੁਰਾਣੇ ਲੇਖਕ ਅਜੇ ਵੀ ਲਕੀਰ ਦੇ ਫਕੀਰ ਹਨ)*। ਕੀਰਤ ਭੱਟ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ ਅਤੇ ਜਿਹੜੇ 13 ਅਪਰੈਲ 1634 ਦੇ ਦਿਨ ਗੁਰੂ ਦਾ ਚੱਕ (ਅੰਮ੍ਰਿਤਸਰ) ਦੀ ਲੜਾਈ ਵਿਚ ਸ਼ਹੀਦ ਹੋਏ ਸਨ, ਇਸ ਮੌਕੇ 'ਤੇ ਹਾਜ਼ਿਰ ਸਨ, ਨੇ ਗੁਰੂ ਸਾਹਿਬ ਦੇ ਜਨਮ ਦੀ ਘਟਨਾ ਨੂੰ ਆਪਣੀ ਵਹੀ ਵਿਚ ਇਨ੍ਹਾਂ ਲਫ਼ਜ਼ਾਂ ਨਾਲ ਰਿਕਾਰਡ ਕੀਤਾ ਸੀ:

*"ਬਧਾਈ ਲੀ ਹਰਿਗੋਬਿੰਦ ਕੀ, ਬੇਟਾ ਗੁਰੂ ਅਰਜਨ ਜੀ ਮਹਲ ਪੰਚਮ ਕਾ, ਪੋਤਾ ਗੁਰੂ ਰਾਮਦਾਸ ਜੀ ਕਾ, ਸੰਮਤ ਸਤਰਾਂ ਸੈ ਸੰਤਾਲੀਸ, ਮਾਹ ਅਸਾੜ, ਦਿਹੁੰ ਇਕੀਸ ਗਿਆਂ, ਸਵਾ ਪਹਿਰ ਰੈਣ ਰਹੀ, ਮਾਤਾ ਗੰਗਾ ਜੀ ਕੇ ਉਦਰ ਥੀਂ, ਗਾਮ ਬਡਾਲੀ, ਪਰਗਣਾ ਗੁਰੂ ਦਾ ਚੱਕ ਮੇਂ ਏਕ ਚਮਕਾਰੀ ਬਾਲਕ ਪੈਦਾ ਹੂਆ, ਨਾਉਂ ਹਰਿਗੋਬਿੰਦ ਜੀ ਰਾਖਾ...।"* (ਭੱਟ ਵਹੀ ਮੁਲਤਾਨੀ ਸਿੰਧੀ)।

ਇਸ ਇੰਦਰਾਜ ਤੋਂ ਸਾਫ਼ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਦਾ ਜਨਮ ਬਿਕਰਮੀ ਸੰਮਤ 1747, ਯਾਨਿ 1690 ਵਿਚ ਹੋਇਆ ਸੀ ।

ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਬਾਰੇ ਇਕ ਹੋਰ ਗ਼ਲਤ ਪ੍ਰਾਪੇਗੰਡਾ ਇਹ ਵੀ ਕੀਤਾ ਜਾਂਦਾ ਹੈ ਕਿ ਆਪ ਦਾ ਜਨਮ ਬਾਬਾ ਬੁੱਢਾ ਦੇ ਵਰ ਨਾਲ ਹੋਇਆ ਸੀ। ਅਜਿਹਾ ਜਾਪਦਾ ਹੈ ਕਿ ਇਸ ਪਿੱਛੇ ਸਿੱਖ ਪੰਥ ਦੇ ਦੁਸ਼ਮਣਾਂ ਦੀ ਸਾਜ਼ਿਸ਼ ਹੈ ਜੋ ਇਕ ਤਾਂ ਗੁਰੂ ਅਰਜਨ ਸਾਹਿਬ ਨੂੰ 'ਦੀਨ' (ਕਮਜ਼ੋਰ, ਨਿਤਾਣਾ) ਤੇ ਬਾਬਾ ਬੁੱਢਾ ਨੂੰ "ਵੱਡਾ" (ਗੁਰੂ ਤੋਂ ਵਧ ਤਾਕਤ ਵਾਲਾ) ਸਾਬਿਤ ਕਰਨਾ ਚਾਹੁੰਦੇ ਸਨ। ਦੂਜਾ ਇਹ ਕਿ ਸਿੱਖੀ ਵਿਚ ਕੋਈ ਵਰ (ਜਾਂ ਸਰਾਪ) ਦੀ ਕੋਈ ਥਾਂ ਹੈ ਅਤੇ ਤੀਜਾ ਇਹ ਕਿ ਹਰ ਇਕ ਦੇ ਘਰ ਵਿਚ ਪੁੱਤਰ ਦਾ ਹੋਣਾ ਜ਼ਰੂਰੀ ਹੈ ਤੇ (ਹਿੰਦੂਆਂ ਮੁਤਾਬਿਕ) ਪੁੱਤਰ ਬਿਨਾਂ ਮਾਪਿਆਂ ਦੀ 'ਮੁਕਤੀ' ਨਹੀਂ ਹੁੰਦੀ। ਬਾਬਾ ਬੁੱਢਾ ਜੀ ਵਾਲੀ 'ਕਹਾਣੀ' ਦਾ ਪਿਛੋਕੜ ਇਹ ਜ਼ਰੂਰ ਹੈ ਕਿ ਗੁਰੂ ਅਰਜਨ ਸਾਹਿਬ ਦੀ ਸ਼ਾਦੀ 20 ਜੂਨ 1579 ਦੇ ਦਿਨ ਹੋਈ

ਸੀ। ਪਰ ਕਈ ਸਾਲ ਆਪਣੀ ਸਿਹਤ ਖ਼ਰਾਬ ਰਹਿਣ ਅਤੇ ਸਦਾ ਵਾਸਤੇ ਮੰਜੀ ਨਾਲ ਜੁੜ ਜਾਣ ਕਾਰਨ ਮਾਤਾ ਰਾਮ ਦੇਈ ਨੇ ਬਾਬਾ ਬੁੱਢਾ ਜੀ ਨੂੰ ਗੁਰੂ ਸਾਹਿਬ ਕੋਲ ਭੇਜਿਆ ਤੇ ਦੂਜਾ ਵਿਆਹ ਕਰਵਾਉਣ ਵਾਸਤੇ ਮੰਨਵਾ ਲਿਆ। ਆਪ ਦਾ ਦੂਜਾ ਵਿਆਹ 19 ਜੂਨ 1589 ਦੇ ਦਿਨ ਲਾਹੌਰ ਦੇ ਭਾਈ ਸੰਗਤ ਰਾਓ ਦੀ ਬੇਟੀ (ਮਾਤਾ) ਗੰਗਾ ਨਾਲ ਹੋਇਆ। ਇਸ ਵਿਆਹ ਵਿਚੋਂ 19 ਜੂਨ 1590 ਦੇ ਦਿਨ (ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਬਾਬਾ ਬੁੱਢਾ ਦੇ ਵਰ ਨਾਲ ਹੋਣ ਦੀ (ਝੂਠੀ) ਕਹਾਣੀ ਇਸੇ ਘਟਨਾ ਵਿਚੋਂ ਘੜੀ ਗਈ ਹੋ ਸਕਦੀ ਹੈ।

ਗੁਰੂ ਸਾਹਿਬ ਨੇ ਆਪਣਾ ਬਚਪਨ (ਗੁਰੂ ਦੀ) ਵਡਾਲੀ, ਤਰਨ ਤਾਰਨ ਅਤੇ ਗੁਰੂ ਦਾ ਚੱਕ (ਅੰਮ੍ਰਿਤਸਰ) ਵਿਚ ਬਿਤਾਇਆ। ਆਪ ਕੁਝ ਚਿਰ ਲਾਹੌਰ ਵਿਚ ਵੀ ਰਹੇ। ਆਪ ਨੇ ਭਾਈ ਗੁਰਦਾਸ ਤੋਂ ਪੜ੍ਹਾਈ ਅਤੇ ਬਾਬਾ ਬੁੱਢਾ ਤੋਂ ਘੋੜਸਵਾਰੀ ਅਤੇ ਸ਼ਸਤਰ ਸਿਖਲਾਈ ਹਾਸਿਲ ਕੀਤੀ। ਇਕ ਤਵਾਰੀਖ਼ੀ ਸੋਮੇ ਮੁਤਾਬਿਕ ਆਪ 13 ਸਾਲ ਦੀ ਉਮਰ ਵਿਚ ਹੀ ਸਾਰੀਆਂ ਮਾਰਸ਼ਲ ਖੇਡਾਂ ਵਿਚ ਮਾਹਿਰ ਹੋ ਚੁਕੇ ਸਨ। ਆਪ ਦਾ ਵਿਆਹ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਦਿਨ (16 ਅਗਸਤ 1604) ਤੋਂ ਸਿਰਫ਼ ਪੰਜ ਦਿਨ ਬਾਅਦ, 21 ਅਗਸਤ 1604 ਦੇ ਦਿਨ ਪਿੰਡ ਡੱਲਾ (ਜ਼ਿਲ੍ਹਾ ਕਪੂਰਥਲਾ) ਦੇ ਭਾਈ ਨਾਰਾਇਣ ਦਾਸ ਜੁਲਕਾ ਅਤੇ ਮਾਤਾ ਭਾਗਭਰੀ ਦੀ ਬੇਟੀ ਦਮੋਦਰੀ ਨਾਲ ਹੋਇਆ। ਇਸ ਵੇਲੇ ਆਪ ਦੀ ਉਮਰ 14 ਸਾਲ ਦੀ ਸੀ *(ਅਤੇ ਜੇ ਆਪ ਦਾ ਜਨਮ 1590 ਦੀ ਥਾਂ 1595 ਦਾ ਮੰਨ ਲਈਏ ਤਾਂ ਆਪ ਦਾ ਵਿਆਹ 9 ਸਾਲ ਦੀ ਉਮਰ ਵਿਚ ਹੋਇਆ ਮੰਨਣਾ ਪਵੇਗਾ)*। ਗੁਰੂ ਸਾਹਿਬ ਦੀ ਬਾਰਾਤ ਵਿਚ ਹੋਰਨਾਂ ਤੋਂ ਇਲਾਵਾ ਬਾਬਾ ਬੁੱਢਾ, ਭਾਈ ਗੁਰਦਾਸ, ਭਾਈ ਕੀਰਤ ਭੱਟ, ਭਾਈ ਮਥਰਾ ਭੱਟ, ਭਾਈ ਜੇਠਾ, ਭਾਈ ਪਿਰਾਣਾ ਵੀ ਸ਼ਾਮਿਲ ਹੋਏ ਸਨ। ਵਿਆਹ ਤੋਂ ਬਾਅਦ ਗੁਰੂ ਸਾਹਿਬ ਗੁਰੂ ਦਾ ਚੱਕ (ਅੰਮ੍ਰਿਤਸਰ) ਹੀ ਰਹੇ।

16 ਅਕਤੂਬਰ 1605 ਦੇ ਦਿਨ ਅਕਬਰ ਦੀ ਮੌਤ ਹੋ ਗਈ ਤੇ ਜਹਾਂਗੀਰ ਬਾਦਸ਼ਾਹ ਬਣਿਆ। ਇਨ੍ਹਾਂ ਦਿਨਾਂ ਵਿਚ ਹੀ ਜਹਾਂਗੀਰ ਦੇ ਪੁਤਰ ਖੁਸਰੋ ਨੇ ਮੁਗ਼ਲ ਸਲਤਨਤ ਦਾ ਹਾਕਮ ਆਪ ਬਣਨ ਵਾਸਤੇ ਜਹਾਂਗੀਰ ਤੋਂ ਬਗ਼ਾਵਤ ਕਰ ਦਿਤੀ। ਅਖ਼ੀਰ ਪਹਿਲੀ ਮਈ 1606 ਦੇ ਦਿਨ ਉਹ ਗ੍ਰਿਫ਼ਤਾਰ ਕਰ ਲਿਆ ਗਿਆ। ਖੁਸਰੋ ਦੀ ਗ੍ਰਿਫ਼ਤਾਰੀ ਤੋਂ ਬਾਅਦ ਜਹਾਂਗੀਰ ਕਾਫ਼ੀ ਸਮਾਂ ਲਾਹੌਰ ਵਿਚ ਆ ਰਿਹਾ। ਉਸ ਨੇ ਖੁਸਰੋ ਨਾਲ ਹਮਦਰਦੀ ਦਾ ਦੋਸ਼ ਲਾ ਕੇ ਗੁਰੂ ਅਰਜਨ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ। ਗੁਰੂ ਸਾਹਿਬ ਨੂੰ ਇਸ ਦਾ ਪਤਾ ਅਗਲੇ ਦਿਨ ਹੀ ਲਗ ਗਿਆ। ਉਨ੍ਹਾਂ 25 ਮਈ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਗੱਦੀ ਦੀ ਸੇਵਾ ਸੰਭਾਲ ਦਿਤੀ। ਉਨ੍ਹਾਂ ਨੂੰ 25-26 ਮਈ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਤਿੰਨ ਦਿਨ ਰਾਵੀ ਦੇ ਕੰਢੇ ਤਪਦੀ ਰੇਤ ਵਿਚ ਤਸੀਹੇ ਦੇਣ ਮਗਰੋਂ, 30 ਮਈ 1605 ਦੇ ਦਿਨ ਉਨ੍ਹਾਂ ਦੇ ਜਿਸਮ ਨੂੰ ਪੱਥਰਾਂ ਨਾਲ ਬੰਨ੍ਹ ਕੇ ਰਾਵੀ ਦਰਿਆ ਵਿਚ ਰੋੜ੍ਹ ਦਿਤਾ ਗਿਆ। ਜਹਾਂਗੀਰ ਨੇ ਇਹ ਵੀ ਹੁਕਮ ਕੀਤਾ ਸੀ ਕਿ ਗੁਰੂ ਸਾਹਿਬ ਦੀ ਸਾਰੀ ਜਾਇਦਾਦ

ਜ਼ਬਤ ਕਰ ਲਈ ਜਾਵੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਵੀ ਲਾਹੌਰ ਸ਼ਹਿਰ ਦੇ ਫ਼ੌਜਦਾਰ ਮੁਰਤਜ਼ਾ ਖ਼ਾਨ (ਜੋ ਮਗਰੋਂ 1611 ਵਿਚ ਲਾਹੌਰ ਸੂਬੇ ਦਾ ਗਵਰਨਰ ਬਣ ਗਿਆ ਸੀ) ਦੀ ਕੈਦ ਵਿਚ ਪਾ ਦਿਤਾ ਜਾਵੇ। ਸਮੇਂ ਦੀ ਨਜ਼ਾਕਤ ਨੂੰ ਸਾਹਵੇਂ ਰਖਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਪਹਿਲਾਂ ਗੋਇੰਦਵਾਲ ਤੇ ਉਥੋਂ 4 ਜੂਨ 1606 ਦੇ ਦਿਨ ਡਰੋਲੀ (ਹੁਣ ਡਰੋਲੀ ਭਾਈ), ਜ਼ਿਲ੍ਹਾ ਮੋਗਾ, ਵਿਚ ਆਪਣੇ ਸਾਂਢੂ ਭਾਈ ਸਾਈਂ ਦਾਸ ਕੋਲ ਪਹੁੰਚ ਗਏ। ਆਪ ਜੀ ਦੇ ਨਾਲ ਮਾਤਾ ਗੰਗਾ ਜੀ ਅਤੇ ਪਤਨੀ ਦਮੋਦਰੀ ਵੀ ਸਨ। ਗੁਰੂ ਸਾਹਿਬ ਇਸ ਪਿੰਡ ਵਿਚ ਤਕਰੀਬਨ ਡੇਢ ਸਾਲ ਰਹੇ ਅਤੇ ਦਸੰਬਰ 1607 ਦੇ ਅਖ਼ੀਰ ਵਿਚ ਉੱਥੋਂ ਗੋਇੰਦਵਾਲ ਵਾਪਿਸ ਮੁੜੇ। ਇਸ ਸਬੰਧੀ 'ਭੱਟ ਵਹੀ ਮੁਲਤਾਨੀ ਸਿੰਧੀ' ਵਿਚ ਇੰਜ ਲਿਖਿਆ ਮਿਲਦਾ ਹੈ:

*"ਗੁਰੂ ਹਰਿਗੋਬਿੰਦ ਮਹਲ ਛਟਾ, ਬੇਟਾ ਗੁਰੂ ਅਰਜਨ ਜੀ ਕਾ, ਬਾਸੀ ਗੁਰੂ ਦਾ ਚੱਕ, ਪਰਗਣਾ ਨਿਝਰਿਆਲਾ, ਸੰਮਤ ਸੋਲਾਂ ਸੈ ਤ੍ਰੈਸਠਾ, ਜੇਠ ਮਾਸੇ ਸੁਦੀ ਅਸਟਮੀ ਕੇ ਦਿਹੁੰ, ਗੋਇੰਦਵਾਲ ਸੇ ਜੰਗਲ ਦੇਸ ਗਾਮ ਡਰੋਲੀ ਪਰਗਣਾ ਡਗਰੂ, ਭਾਈ ਸਾਈਂ ਦਾਸ ਕੇ ਗ੍ਰਿਹਿ ਮੇਂ ਆਏ। ਗੈਲੋਂ ਮਾਤਾ ਗੰਗਾ ਦੇਈ ਤੇ ਇਸਤਰੀ ਦਮੋਦਰੀ ਜੀ ਆਈ। ਏਕ ਬਰਖ ਛੇ ਮਾਸ ਗਾਮ ਮੇਂ ਬਸ ਕੇ ਗੋਇੰਦਵਾਲ ਆਏ।"*

ਅਜਿਹਾ ਜਾਪਦਾ ਹੈ ਕਿ ਦਸੰਬਰ 1607 ਵਿਚ ਗੁਰੂ ਹਰਿਗੋਬਿੰਦ ਸਾਹਿਬ ਭਾਵੇਂ ਆਪ ਗੋਇੰਦਵਾਲ ਮੁੜ ਆਏ ਪਰ ਆਪ ਦਾ ਪਰਿਵਾਰ ਅਜੇ ਉੱਥੇ ਹੀ ਰਿਹਾ ਤੇ ਜਾਂ ਇਹ ਵੀ ਹੋ ਸਕਦਾ ਹੈ ਕਿ ਬਾਬਾ ਗੁਰਦਿਤਾ ਦੇ ਜਨਮ ਵੇਲੇ ਪਰਿਵਾਰ ਦੋਬਾਰਾ ਡਰੋਲੀ ਚਲਾ ਗਿਆ ਹੋਵੇ। ਉੱਥੇ ਹੀ ਮਾਤਾ ਦਮੋਦਰੀ ਨੇ 13 ਅਕਤੂਬਰ 1608 ਦੇ ਦਿਨ (ਬਾਬਾ) ਗੁਰਦਿਤਾ ਨੂੰ ਜਨਮ ਦਿਤਾ।

**ਅਕਾਲ ਤਖ਼ਤ ਸਾਹਿਬ ਪਰਗਟ ਕਰਨਾ ਤੇ ਮੀਰੀ-ਪੀਰੀ ਦਾ ਫ਼ਲਸਫ਼ਾ**

ਗੁਰੂ ਹਰਿਗੋਬਿੰਦ ਸਾਹਿਬ ਇਸ ਮਗਰੋਂ ਕੁਝ ਮਹੀਨੇ ਗੋਇੰਦਵਾਲ ਰਹੇ ਤੇ ਫੇਰ ਗੁਰੂ ਦਾ ਚੱਕ ਆ ਗਏ। ਜੂਨ 1608 (ਹਾੜ 1665) ਵਿਚ ਆਪ ਨੇ ਅਕਾਲ ਤਖ਼ਤ ਸਾਹਿਬ ਪਰਗਟ ਕੀਤਾ। *ਗੁਰਬਿਲਾਸ ਪਾਤਸਾਹੀ ਛੇਵੀਂ* ਦਾ ਲਿਖਾਰੀ ਇਸ ਨੂੰ ਪਰਗਟ ਕਰਨ ਦੀ ਤਾਰੀਖ਼ 15 ਜੂਨ 1606 ਲਿਖਦਾ ਹੈ ਜੋ ਕਿ ਬਿਲਕੁਲ ਹੀ ਨਾਮੁਮਕਿਨ ਹੈ ਕਿਉਂਕਿ ਉਸ ਵਕਤ ਗੁਰੂ ਸਾਹਿਬ ਡਰੋਲੀ ਵਿਚ ਸਨ। *ਗੁਰਬਿਲਾਸ ਪਾਤਸਾਹੀ ਛੇਵੀਂ* ਦੇ ਲਿਖਾਰੀ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਦਿਨ ਵਿਚ ਸਤਾਰਾਂ ਦਿਨ (ਹਿੰਦੂਆਂ ਦੀ ਮੌਤ ਦੀ ਰਸਮ ਸਤਾਰ੍ਹੀਆ) ਸ਼ਾਮਿਲ ਕਰ ਕੇ ਇਹ ਤਾਰੀਖ਼ ਬਣਾਈ ਜਾਪਦੀ ਹੈ।

ਅਕਾਲ ਤਖ਼ਤ ਸਾਹਿਬ ਪਰਗਟ ਕਰਨ ਦਾ ਮਕਸਦ ਇਹ ਸੀ ਕਿ ਸਿੱਖ ਸਿਰਫ਼ ਅਕਾਲ ਪੁਰਖ ਨੂੰ ਹੀ "ਸੱਚਾ ਪਾਤਿਸ਼ਾਹ" ਮੰਨਦਾ ਹੈ ਤੇ ਆਪਣੇ ਆਪ ਨੂੰ ਸਿਰਫ਼ ਉਸ ਵਾਹਿਗੁਰੂ ਦੀ ਹੀ ਰਿਆਇਆ ਮੰਨਦਾ ਹੈ (ਵਧੇਰੇ ਤਫ਼ਸੀਲ ਵਾਸਤੇ ਵੇਖੋ, ਲੇਖਕ ਦੀ ਕਿਤਾਬ "*ਸਿੱਖ ਤਵਾਰੀਖ਼ 'ਚ ਅਕਾਲ ਤਖ਼ਤ ਸਾਹਿਬ ਦਾ ਰੋਲ*', ਸੰਨ 2005 ਦੀ ਐਡੀਸ਼ਨ)। ਅਕਾਲ ਤਖ਼ਤ ਸਾਹਿਬ ਉਸ ਵਕਤ ਸਿਰਫ਼ ਇਕ

ਨਿੱਕਾ ਜਿਹਾ ਥੜ੍ਹਾ ਸੀ ਜਿਸ ਦੀ ਨੀਂਹ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਰੱਖੀ ਸੀ ਅਤੇ ਬਾਕੀ ਦਾ ਢਾਂਚਾ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਨੇ ਬਣਾਇਆ ਸੀ। ਅਕਾਲ ਤਖ਼ਤ ਸਾਹਿਬ ਪਰਗਟ ਕਰਨ ਮਗਰੋਂ ਗੁਰੂ ਸਾਹਿਬ ਨੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਣ ਕੇ ਐਲਾਨ ਕੀਤਾ ਕਿ ਸਿੱਖ ਧਰਮ ਵਿਚ ਮੀਰੀ ਤੇ ਪੀਰੀ ਇਕ ਹਨ। ਢਾਢੀ ਨੱਥਾ ਤੇ ਅਬਦੁੱਲਾ ਇਸ ਸਬੰਧੀ ਲਿਖਦੇ ਹਨ;

***ਦੋ ਤਲਵਾਰਾਂ ਬੱਧੀਆਂ, ਇਕ ਮੀਰ ਦੀ ਇਕ ਪੀਰ ਦੀ...***

ਕੁਝ ਲਿਖਾਰੀ ਸਿਰਫ਼ ਆਪ ਨੂੰ "ਮੀਰੀ-ਪੀਰੀ ਦਾ ਪਾਤਸ਼ਾਹ" ਵੀ ਲਿਖਦੇ ਹਨ ਜੋ ਸਹੀ ਨਹੀਂ। ਸਿਰਫ਼ ਛੇਵੇਂ ਗੁਰੂ ਹੀ ਨਹੀਂ ਬਲਕਿ ਸਾਰੇ ਗੁਰੂ ਹੀ ਮੀਰੀ-ਪੀਰੀ ਦੇ ਪਾਤਸ਼ਾਹ ਸਨ। ਗੁਰੂ ਨਾਨਕ ਸਾਹਿਬ ਤਾਂ ਖ਼ੁਦ ਰਾਜਾ-ਜੋਗੀ ਸਨ:

***ਕਬਿ ਕਲ ਸੁਜਸੁ ਗਾਵਉ ਗੁਰ ਨਾਨਕ***
***ਰਾਜੁ ਜੋਗੁ ਜਿਨਿ ਮਾਣਿਓ॥*** **(ਕਲਸਹਾਰ ਭੱਟ)**
***ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ।*** **(ਸੱਤਾ ਤੇ ਬਲਵੰਡ)**

## ਪਹਿਲੀ ਸਿੱਖ ਫ਼ੌਜ ਦੀ ਕਾਇਮੀ

ਅਕਾਲ ਤਖ਼ਤ ਸਾਹਿਬ ਪਰਗਟ ਕਰਨ ਮਗਰੋਂ ਗੁਰੂ ਸਾਹਿਬ ਨੇ 'ਇਨਸਾਫ਼ ਦੀ ਫ਼ੌਜ' ਬਣਾਉਣ ਦਾ ਵੀ ਫ਼ੈਸਲਾ ਕੀਤਾ। (ਗੁਰੂ ਨਾਨਕ ਸਾਹਿਬ ਨੇ 'ਪਾਪ ਦੀ ਜੰਞ' ਦੇ ਜ਼ੁਲਮ ਦਾ ਟਾਕਰਾ ਕਰਨ ਵਾਸਤੇ ਇਨਸਾਫ਼ ਦੀ ਫ਼ੌਜ, ਨਾ ਕਿ ਸਾਕਤ ਫ਼ੌਜ, ਦਾ ਫ਼ਲਸਫ਼ਾ ਦਿੱਤਾ ਸੀ)। ਗੁਰੂ ਸਾਹਿਬ ਨੇ ਕਿਹਾ ਕਿ ਹਾਲਾਤ ਅਜਿਹੇ ਹਨ ਕਿ ਧਰਮ ਨੂੰ ਬਾਹਰੀ ਹਮਲਿਆਂ ਤੋਂ ਬਚਾਉਣ ਵਾਸਤੇ ਫ਼ੌਜ ਦੀ ਜ਼ਰੂਰਤ ਪੈਣੀ ਹੈ ਕਿਉਂਕਿ ਮੁਲਕ ਦੇ ਹਾਕਮਾਂ ਦੇ ਦਰਬਾਰ ਵਿੱਚੋਂ ਇਨਸਾਫ਼ ਖੰਭ ਲਾ ਕੇ ਉਡ ਗਿਆ ਹੈ। ਉਨ੍ਹਾਂ ਨੇ ਸਿੱਖਾਂ ਨੂੰ ਸੁਨੇਹੇ ਭੇਜੇ ਕਿ ਉਹ ਇਸ ਫ਼ੌਜ ਵਿਚ ਸ਼ਾਮਿਲ ਹੋਣ ਵਾਸਤੇ ਆਪਣੇ ਆਪ ਨੂੰ ਪੇਸ਼ ਕਰਨ। ਕੁਝ ਹੀ ਸਮੇਂ ਵਿਚ ਇਸ ਫ਼ੌਜ ਵਿਚ ਇਕ ਹਜ਼ਾਰ ਤੋਂ ਵਧ ਜਵਾਨ ਸ਼ਾਮਿਲ ਹੋ ਚੁਕੇ ਸਨ। ਗੁਰੂ ਸਾਹਿਬ ਨੇ ਆਪਣੀ ਫ਼ੌਜ ਨੂੰ ਜੱਥਿਆਂ ਵਿਚ ਵੰਡ ਦਿਤਾ। ਇਨ੍ਹਾਂ ਜਥਿਆਂ ਨੂੰ ਭਾਈ ਬਿਧੀ ਚੰਦ, ਭਾਈ ਪਿਰਾਣਾ, ਭਾਈ ਜੇਠਾ, ਭਾਈ ਪਰਾਗਾ ਤੇ ਭਾਈ ਲੰਗਾਹ ਦੀ ਜਥੇਦਾਰੀ ਹੇਠ ਸ਼ਸਤਰਾਂ ਦੀ ਸਿਖਲਾਈ ਦਿਤੀ ਗਈ।

ਗੁਰੂ ਸਾਹਿਬ ਨੇ ਇਕ ਹੁਕਮਨਾਮਾ ਵੀ ਜਾਰੀ ਕੀਤਾ ਕਿ ਜਿਹੜਾ ਸਿੱਖ ਗੁਰੂ ਸਾਹਿਬ ਜਾਂ ਦਰਬਾਰ ਵਾਸਤੇ ਕੋਈ ਭੇਟ ਲਿਆਉਣੀ ਚਾਹੇ ਤਾਂ ਉਹ ਕੋਈ ਹੋਰ ਕੀਮਤੀ ਤੋਹਫ਼ਾ ਲਿਆਉਣ ਦੀ ਬਜਾਇ ਚੰਗੇ ਘੋੜੇ ਤੇ ਚੰਗੇ ਸ਼ਸਤਰ ਲੈ ਕੇ ਆਵੇ। ਹੌਲੀ-ਹੌਲੀ ਗੁਰੂ ਦਾ ਚੱਕ ਵਿਚ ਬਹੁਤ ਸਾਰੇ ਘੋੜੇ ਤੇ ਹਥਿਆਰ ਪੁੱਜ ਗਏ। ਗੁਰੂ ਸਾਹਿਬ ਨੇ ਇਹ ਹਥਿਆਰ ਸਿੱਖ ਫ਼ੌਜ ਵਿਚ ਵੰਡ ਦਿਤੇ। ਗੁਰੂ ਸਾਹਿਬ ਨੇ ਆਪ ਵੀ ਹਥਿਆਰ ਖ਼ਰੀਦੇ ਅਤੇ ਹਰ ਸਿੱਖ ਫ਼ੌਜੀ ਨੂੰ ਚੰਗੀ ਤਰ੍ਹਾਂ ਸ਼ਸਤਰਾਂ ਨਾਲ ਲੈਸ ਕੀਤਾ।

## ਕਿਲ੍ਹਾ ਲੋਹਗੜ੍ਹ ਤੇ ਅੰਮ੍ਰਿਤਸਰ ਦੀ ਫ਼ਸੀਲ

1609 ਦੇ ਅਖ਼ੀਰ ਵਿਚ ਹੀ ਗੁਰੂ ਸਾਹਿਬ ਨੇ ਗੁਰੂ ਦਾ ਚੱਕ ਵਿਚ ਇਕ ਕਿਲ੍ਹਾ

ਬਣਾਉਣਾ ਵੀ ਸ਼ੁਰੂ ਕੀਤਾ। ਇਹ ਕਿਲ੍ਹਾ ਲਾਹੌਰ ਵੱਲੋਂ ਆਉਣ ਵਾਲੇ ਰਾਹ 'ਤੇ ਮੌਜੂਦਾ ਗੁਰਦੁਆਰਾ ਕਿਲ੍ਹਾ ਲੋਹਗੜ੍ਹ ਵਾਲੀ ਥਾਂ 'ਤੇ ਸੀ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਗੁਰੂ ਦਾ ਚੱਕ ਨਗਰ ਦੀ ਫ਼ਸੀਲ (ਚਾਰ ਦੀਵਾਰੀ) ਵੀ ਬਣਾ ਲਈ। 1612 ਤਕ ਕਿਲ੍ਹਾ ਅਤੇ ਚਾਰਦੀਵਾਰੀ ਦਾ ਕੰਮ ਮੁਕੰਮਲ ਹੋ ਚੁਕਾ ਸੀ।

## ਗਵਾਲੀਅਰ ਕਿਲ੍ਹੇ ਵਿਚ ਕੈਦ

ਉਧਰ ਜਹਾਂਗੀਰ ਨੇ ਜੁਲਾਈ 1611 ਵਿਚ ਲਾਹੌਰ ਸ਼ਹਿਰ ਦੇ ਫ਼ੌਜਦਾਰ ਮੁਰਤਜ਼ਾ ਖ਼ਾਨ ਨੂੰ ਲਾਹੌਰ ਸੂਬੇ ਦਾ ਗਵਰਨਰ ਲਾ ਦਿਤਾ (ਮੁਰਤਜ਼ਾ ਖ਼ਾਨ ਪਹਿਲਾਂ ਵੀ ਜਨਵਰੀ 1608 ਤਕ ਇਸ ਅਹੁਦੇ 'ਤੇ ਰਿਹਾ ਸੀ ਪਰ ਜਨਵਰੀ 1608 ਤੋਂ ਜੁਲਾਈ 1611 ਤਕ ਕੁਤਲੀਜ ਖ਼ਾਨ ਨੂੰ ਲਾਹੌਰ ਦੀ ਸੂਬੇਦਾਰ ਸੌਂਪੀ ਗਈ ਸੀ)। ਮੁਰਤਜ਼ਾ ਖ਼ਾਨ ਇਕ ਕੱਟੜ ਮੁਸਲਮਾਨ ਸੀ। ਇਸ ਦੇ ਨਾਲ ਹੀ ਫ਼ਿਰਕੂ ਮੁਸਲਮਾਨਾਂ, ਬ੍ਰਾਹਮਣਾਂ ਤੇ ਹੋਰ ਸਿੱਖ ਦੁਸ਼ਮਣਾਂ ਨੇ ਉਸ ਦੇ ਕੰਨ ਭਰਨੇ ਸ਼ੁਰੂ ਕਰ ਦਿਤੇ। ਇਸ 'ਤੇ ਉਸ ਨੇ ਸੂਹੀਏ ਭੇਜ ਕੇ ਗੁਰੂ ਦਾ ਚੱਕ ਦੀਆਂ ਸਰਗਰਮੀਆਂ ਦੀ ਪੂਰੀ ਰਿਪੋਰਟ ਲਈ। ਮੁਰਤਜ਼ਾ ਖ਼ਾਨ ਨੇ ਆਪ ਐਕਸ਼ਨ ਲੈਣ ਦੀ ਬਜਾਇ ਇਸ ਸਬੰਧੀ ਜਹਾਂਗੀਰ ਨੂੰ ਖ਼ਬਰ ਕਰ ਦਿਤੀ। ਜਹਾਂਗੀਰ ਨੇ ਗੁਰੂ ਸਾਹਿਬ ਨੂੰ ਦਿੱਲੀ ਆਉਣ ਵਾਸਤੇ ਸੰਮਨ ਜਾਰੀ ਕਰ ਦਿਤੇ। ਗੁਰੂ ਸਾਹਿਬ 31 ਦਸੰਬਰ 1612 ਦੇ ਦਿਨ ਘੋੜੇ 'ਤੇ ਸਵਾਰ ਹੋ ਕੇ, ਕੁਝ ਦਰਬਾਰੀ ਸਿੱਖਾਂ ਨੂੰ ਨਾਲ ਲੈ ਕੇ, ਅੰਮ੍ਰਿਤਸਰ ਤੋਂ ਦਿੱਲੀ ਵਲ ਚਲ ਪਏ। ਰਸਤੇ ਵਿਚ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ ਗੁਰੂ ਸਾਹਿਬ ਜਨਵਰੀ 1613 ਵਿਚ ਦਿੱਲੀ ਪੁੱਜੇ ਅਤੇ ਪਿੰਡ ਚੰਦਰਾਵਲ ਖੇੜਾ (ਗੁਰਦੁਆਰਾ ਮਜਨੂੰ ਟਿੱਲਾ ਵਾਲੀ ਥਾਂ) ਵਿਚ ਠਹਿਰੇ। ਗੁਰੂ ਸਾਹਿਬ ਇਸ ਪਿੰਡ ਵਿਚ ਵੀ ਦੀਵਾਨ ਸਜਾਉਂਦੇ ਰਹੇ। ਜਦ ਜਹਾਂਗੀਰ ਨੂੰ ਆਪ ਦੇ ਆਉਣ ਦਾ ਪਤਾ ਲਗਾ ਤਾਂ ਉਸ ਨੇ ਆਪ ਦੀ ਗ੍ਰਿਫ਼ਤਾਰੀ ਦਾ ਫ਼ੁਰਮਾਨ ਜਾਰੀ ਕਰ ਦਿਤਾ। ਉਸ ਨੇ ਗੁਰੂ ਸਾਹਿਬ ਨੂੰ 12 ਸਾਲ ਵਾਸਤੇ ਗਵਾਲੀਅਰ ਕਿਲ੍ਹੇ ਵਿਚ ਕੈਦ ਕਰਨ ਦੀ ਸਜ਼ਾ ਦੇ ਦਿਤੀ। ਗਵਾਲੀਅਰ ਕਿਲ੍ਹੇ ਵਿਚ ਗੁਰੂ ਸਾਹਿਬ ਤੋਂ ਇਲਾਵਾ ਇਕ ਸੌ ਤੋਂ ਵਧ ਰਾਜੇ ਸਿਆਸੀ ਕੈਦਾਂ ਭੁਗਤ ਰਹੇ ਸਨ। ਇਹ ਸ਼ਾਹੀ ਜੇਲ੍ਹ ਸਿਰਫ਼ ਰਾਜਿਆਂ ਅਤੇ ਹੋਰ ਅਹਿਮ ਤੇ ਖ਼ਾਸ ਸ਼ਖ਼ਸੀਅਤਾਂ ਨੂੰ ਕੈਦ ਕਰਨ ਵਾਸਤੇ ਵਰਤੀ ਜਾਂਦੀ ਸੀ।

ਜਦੋਂ ਗੁਰੂ ਸਾਹਿਬ ਗਵਾਲੀਅਰ ਕਿਲ੍ਹੇ ਵਿਚ ਬੰਦ ਸਨ ਤਾਂ ਬਾਬਾ ਬੁੱਢਾ, ਭਾਈ ਜੇਠਾ ਤੇ ਬਹੁਤ ਸਾਰੇ ਹੋਰ ਸਿੱਖ ਗੁਰੂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਗਵਾਲੀਅਰ ਜਾਂਦੇ ਰਹਿੰਦੇ ਸਨ। ਕਿਉਂਕਿ ਜੇਲ੍ਹ ਵਿਚ ਨਜ਼ਰਬੰਦ ਹਸਤੀਆਂ ਨਾਲ ਮੁਲਾਕਾਤ ਦੀ ਇਜਾਜ਼ਤ ਨਹੀਂ ਸੀ ਇਸ ਕਰ ਕੇ ਇਹ ਸਿੱਖ ਕਿਲ੍ਹੇ ਦੀ ਦੀਵਾਰ ਦੀ ਪ੍ਰਿਕਰਮਾ ਕਰ ਕੇ ਮੁੜ ਜਾਇਆ ਕਰਦੇ ਸਨ। ਉਂਞ ਇਹ ਵੀ ਜਾਪਦਾ ਹੈ ਕਿ ਇਸ ਕਿਲ੍ਹੇ ਦਾ ਦਰੋਗਾ ਭਾਈ ਹਰੀ ਦਾਸ ਯਾਦਵ ਗੁਰੂ ਸਾਹਿਬ ਦਾ ਸ਼ਰਧਾਲੂ ਬਣ ਗਿਆ ਸੀ ਅਤੇ ਉਹ ਸ਼ਾਇਦ ਸਿੱਖਾਂ ਨੂੰ ਗੁਰੂ ਸਾਹਿਬ ਨਾਲ ਮਿਲਾ ਵੀ ਦੇਂਦਾ ਹੋਵੇ। ਜੇਲ੍ਹ ਵਿਚ ਗੁਰੂ ਸਾਹਿਬ ਗੁਰਬਾਣੀ ਦਾ ਕੀਰਤਨ ਅਤੇ ਕਥਾ ਕਰਿਆ ਕਰਦੇ ਸਨ। ਗੁਰੂ ਸਾਹਿਬ ਦੀ ਸੰਗਤ

ਕਰਨ ਕਰ ਕੇ ਸਾਰੇ ਕੈਦੀ ਰਾਜੇ ਤੇ ਸ਼ਹਿਜ਼ਾਦੇ, ਜੋ ਗੁਰੂ ਸਾਹਿਬ ਦੇ ਆਉਣ ਤੋਂ ਪਹਿਲਾਂ ਨਿੰਮੋਝੂਣਤਾ ਅਤੇ ਮਾਨਸਿਕ ਰੋਗਾਂ ਦੇ ਮਰੀਜ਼ ਸਨ, ਚੜ੍ਹਦੀ ਕਲਾ ਵਿਚ ਰਹਿਣ ਲਗ ਪਏ ਤੇ ਗੁਰੂ ਸਾਹਿਬ ਦੇ ਮੁਰੀਦ ਬਣ ਗਏ।

## ਗੁਰੂ ਸਾਹਿਬ ਦੀ ਰਿਹਾਈ

1618 ਵਿਚ ਲਾਹੌਰ ਦੇ ਸੂਬੇਦਾਰ ਮੁਰਤਜ਼ਾ ਖ਼ਾਨ ਦੀ ਮੌਤ ਹੋ ਗਈ। ਇਨ੍ਹੀਂ ਦਿਨੀਂ ਹੀ ਸ਼ਾਹਜਹਾਨ ਦੇ ਸਬੰਧ ਵਜ਼ੀਰ ਖ਼ਾਨ ਨਾਂ ਦੇ ਇਕ ਅਹਿਮ ਦਰਬਾਰੀ ਨਾਲ ਸੁਖਾਵੇਂ ਬਣ ਗਏ ਜਿਸ ਨੇ ਜਹਾਂਗੀਰ ਨੂੰ ਗੁਰੂ ਸਾਹਿਬ ਨੂੰ ਰਿਹਾਅ ਕਰਨ ਵਾਸਤੇ ਸਿਫ਼ਾਰਸ਼ ਕੀਤੀ। ਇਹ ਵੀ ਜਾਪਦਾ ਹੈ ਕਿ ਸਾਈਂ ਮੀਆਂ ਮੀਰ ਅਤੇ ਮਲਿਕਾ ਨੂਰ ਜਹਾਂ ਨੇ ਵੀ ਇਸ ਸਬੰਧੀ ਰੋਲ ਅਦਾ ਕੀਤਾ ਹੋਵੇਗਾ। ਦੂਜੇ ਪਾਸੇ ਜਹਾਂਗੀਰ ਹੁਣ ਮੁਤੱਸਬੀ ਮੌਲਵੀਆਂ ਤੋਂ ਦੂਰ ਹੋ ਰਿਹਾ ਸੀ ’ਤੇ ਸਾਹਰਿੰਦ ਦੇ ਸ਼ੈਖ਼ ਅਹਿਮਦ ਵਰਗਿਆਂ ਦਾ ਅਸਰ ਵੀ ਘਟ ਗਿਆ ਸੀ। ਇਨ੍ਹਾਂ ਸਾਰਿਆਂ ਕਾਰਨਾਂ ਕਰ ਕੇ ਜਹਾਂਗੀਰ ਨੇ ਗੁਰੂ ਸਾਹਿਬ ਨੂੰ ਰਿਹਾਅ ਕਰਨ ਵਾਸਤੇ ਹੁਕਮ ਜਾਰੀ ਕਰ ਦਿਤੇ। ਇਸ ਮੌਕੇ ’ਤੇ ਗੁਰੂ ਸਾਹਿਬ ਨੇ ਜਹਾਂਗੀਰ ਤੋਂ ਇਹ ਵੀ ਮੰਨਵਾ ਲਿਆ ਕਿ ਉਹ ਕਿਲ੍ਹੇ ਵਿਚ ਕੈਦ ਪਹਾੜੀ ਤੇ ਦੂਜੇ ਰਾਜਿਆਂ ਨੂੰ ਵੀ ਰਿਹਾਅ ਕਰ ਦੇਵੇ। ਜਹਾਂਗੀਰ ਨੇ ਅਸਿੱਧੇ ਤਰੀਕੇ ਨਾਲ ਇਹ ਗੱਲ ਮਨਜ਼ੂਰ ਕਰ ਲਈ ਤੇ ਕਿਲ੍ਹੇ ਵਿਚ ਕੈਦ ਛੋਟੀਆਂ ਕੈਦਾਂ ਵਾਲੇ 49 ਰਾਜੇ (ਜੋ ਸਾਰੇ ਹੀ ਹਿੰਦੂ ਸਨ) ਰਿਹਾਅ ਕਰ ਦਿਤੇ ਅਤੇ ਗੁਰੂ ਸਾਹਿਬ ਦਾ ਇਮਤਿਹਾਨ ਲੈਣ ਵਾਸਤੇ ਸ਼ਰਤ ਰੱਖੀ ਕਿ ਲੰਬੀਆਂ ਕੈਦਾਂ ਵਾਲੇ 52 ਰਾਜਿਆਂ ਵਿਚੋਂ ਜਿੰਨੇ ਰਾਜੇ ਗੁਰੂ ਸਾਹਿਬ ਦੇ ਚੋਗੇ ਦੀਆਂ ਕਲੀਆਂ (ਕੰਨੀਆਂ/ਨੁੱਕਰਾਂ/ਤਣੀਆਂ) ਫੜ ਕੇ ਕਿਲ੍ਹੇ ਵਿਚੋਂ ਬਾਹਰ ਆ ਸਕਣ ਰਿਹਾ ਹੋ ਜਾਣਗੇ। ਜਹਾਂਗੀਰ ਸੋਚਦਾ ਸੀ ਕਿ ਗੁਰੂ ਜੀ ਇਹ ਫ਼ੈਸਲਾ ਨਹੀਂ ਕਰ ਸਕਣਗੇ ਕਿ 52 ਰਾਜਿਆਂ ਵਿਚੋਂ ਉਹ ਕਿਹੜੇ-ਕਿਹੜੇ ਰਾਜੇ ਨੂੰ ਰਿਹਾਅ ਕਰਵਾਉਣਗੇ। ਇਸ ’ਤੇ ਗੁਰੂ ਸਾਹਿਬ ਨੇ ਹਰੀ ਦਾਸ ਯਾਦਵ ਦਰੋਗੇ ਕੋਲੋਂ 52 ਕਲੀਆਂ ਵਾਲਾ ਚੋਗਾ ਸਿਲਵਾ ਕੇ ਸਾਰੇ ਰਾਜੇ ਕਿਲ੍ਹੇ ਵਿਚੋਂ ਰਿਹਾਅ ਕਰਵਾ ਲਏ (ਗੁਰੂ ਜੀ ਦੇ ਇਸ ਕਦਮ ਨੂੰ ਵੇਖ ਕੇ ਜਹਾਂਗੀਰ ਨੇ ਉਨ੍ਹਾਂ ਦੀ ਅਜ਼ਮਤ ਅੱਗੇ ਸਿਰ ਝੁਕਾਇਆ)। ਗੁਰੂ ਸਾਹਿਬ ਤੇ ਹਿੰਦੂ ਰਾਜਿਆਂ ਦੀ ਰਿਹਾਈ 26 ਅਕਤੂਬਰ 1619 ਦੇ ਦਿਨ ਹੋਈ। ਰਿਹਾਈ ਮਗਰੋਂ ਗੁਰੂ ਸਾਹਿਬ ਅਤੇ ਬਾਕੀ ਰਾਜੇ ਹਰੀ ਦਾਸ ਯਾਦਵ ਦਰੋਗੇ ਦੀ ਹਵੇਲੀ ਵਿਚ ਰਹੇ ਜਿੱਥੇ ਹਰੀ ਦਾਸ ਨੇ ਦੀਪਮਾਲਾ ਕੀਤੀ।

ਇਸ ਦੇ ਨਾਲ ਹੀ ਜਹਾਂਗੀਰ ਨੇ ਸ਼ੈਖ਼ ਅਹਿਮਦ ਸਾਹਰਿੰਦੀ (ਜਿਸ ਦੇ ਭੜਕਾਉਣ ਕਾਰਨ ਉਸ ਨੇ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕੀਤਾ ਸੀ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਕੈਦ ਕੀਤਾ ਸੀ) ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਵੀ ਦੇ ਦਿਤਾ। ਉਸ ਨੂੰ ਕੈਦ ਵੀ ਇਸੇ ਹੀ ਕਿਲ੍ਹੇ ਵਿਚ ਹੀ ਕੀਤਾ ਗਿਆ। (*ਤੁਜ਼ਕਿ ਜਹਾਂਗੀਰੀ*, ਸਫ਼ੇ 274-75, 312)।

ਗਵਾਲੀਅਰ ਕਿਲ੍ਹੇ ’ਚੋਂ ਰਿਹਾਈ ਮਗਰੋਂ ਗੁਰੂ ਸਾਹਿਬ ਵੱਖ-ਵੱਖ ਨਗਰਾਂ ’ਚੋਂ

ਹੁੰਦੇ ਹੋਏ ਗੋਇੰਦਵਾਲ ਪੁੱਜੇ। ਉਨ੍ਹੀਂ ਦਿਨੀਂ ਮੁਗ਼ਲ ਬਾਦਸ਼ਾਹ ਜਹਾਂਗੀਰ ਵੀ ਪੰਜਾਬ ਵਿਚ ਅਇਆ ਹੋਇਆ ਸੀ। ਇੱਥੇ 27 ਜਨਵਰੀ 1620 ਦੇ ਦਿਨ ਉਨ੍ਹਾਂ ਦੀ ਮੁਲਾਕਾਤ ਜਹਾਂਗੀਰ ਨਾਲ ਹੋਈ। ਇਸ ਮਗਰੋਂ 8 ਫ਼ਰਵਰੀ 1620 ਦੇ ਦਿਨ ਕਲਾਨੌਰ ਵਿਚ ਵੀ ਦੋਹਾਂ ਵਿਚਾਂ ਇਕ ਵਾਰ ਫਿਰ ਮੁਲਾਕਾਤ ਹੋਈ। ਇਸ ਮੌਕੇ 'ਤੇ ਜਹਾਂਗੀਰ ਨੇ (ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦੇਣ ਵਾਲੇ) ਚੰਦੂ ਨੂੰ ਸਿੱਖਾਂ ਦੇ ਹਵਾਲੇ ਕਰਨ ਦਾ ਹੁਕਮ ਜਾਰੀ ਕੀਤਾ। (ਸਿੱਖਾਂ ਨੇ ਚੰਦੂ ਨੂੰ ਗ੍ਰਿਫ਼ਤਾਰ ਕਰ ਕੇ ਮੁਨਾਸਿਬ ਸਜ਼ਾ ਦਿਤੀ)। ਇੱਥੋਂ ਜਹਾਂਗੀਰ ਅਤੇ ਗੁਰੂ ਸਾਹਿਬ ਇਕੱਠੇ ਲਾਹੌਰ ਗਏ ਅਤੇ ਦੋਹਾਂ ਨੇ ਇਕੱਠਿਆਂ 16 ਫ਼ਰਵਰੀ 1620 ਦੇ ਦਿਨ ਮੀਆਂ ਮੀਰ ਨਾਲ ਮੁਲਾਕਾਤ ਕੀਤੀ।

1620 ਦੀਆਂ ਗਰਮੀਆਂ ਵਿਚ ਜਹਾਂਗੀਰ ਅਤੇ ਗੁਰੂ ਸਾਹਿਬ ਇਕੱਠੇ ਕਸ਼ਮੀਰ ਦੇ ਦੌਰੇ 'ਤੇ ਗਏ। ਇਸ ਮਗਰੋਂ ਗੁਰੂ ਸਾਹਿਬ ਜਹਾਂਗੀਰ ਤੋਂ ਵਖਰੇ ਹੋ ਕੇ ਕਸ਼ਮੀਰ ਵਿਚ ਧਰਮ ਪਰਚਾਰ ਦੇ ਦੌਰੇ 'ਤੇ ਨਿਕਲ ਗਏ। ਕਸ਼ਮੀਰ ਤੋਂ ਵਾਪਸੀ ਮਗਰੋਂ ਗੁਰੂ ਸਾਹਿਬ 28 ਦਸੰਬਰ 1620 ਦੇ ਦਿਨ ਗੁਰੂ ਦਾ ਚੱਕ (ਅੰਮ੍ਰਿਤਸਰ) ਵੀ ਆਏ। ਰਿਹਾਈ ਮਗਰੋਂ ਗੁਰੂ ਸਾਹਿਬ ਦਾ ਅੰਮ੍ਰਿਤਸਰ ਦਾ ਇਹ ਪਹਿਲਾ ਦੌਰਾ ਸੀ। ***ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਜਿਸ ਦਿਨ ਅੰਮ੍ਰਿਤਸਰ ਪੁੱਜੇ ਉਸ ਦਿਨ ਹਿੰਦੂਆਂ ਦਾ ਦੀਵਾਲੀ ਦਾ ਤਿਉਹਾਰ ਨਹੀਂ ਸੀ। ਅੰਮ੍ਰਿਤਸਰ ਵਿਚ ਦੀਵਾਲੀ ਮਹੰਤਾਂ ਦੇ ਵੇਲੇ ਮਨਾਉਣੀ ਸ਼ੁਰੂ ਹੋਈ ਸੀ।***

ਇਸ ਸਬੰਧੀ ਇਕ ਇੰਦਰਾਜ ਭੱਟ ਵਹੀ ਤਲਾਉਂਡਾ, ਪਰਗਣਾ ਜੀਂਦ ਵਿਚ ਇੰਞ ਮਿਲਦਾ ਹੈ:

*"ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ,* ***ਸੰਮਤ ਸੋਲਾਂ ਸੈ ਸਤੱਤ੍ਰਾ ਮਾਘ ਪ੍ਰਵਿਸ਼ਟੇ ਪਹਿਲੀ*** *ਕੇ ਦਿਹੁੰ ਹੇਹਰ ਮਗਰੀ ਸੇ ਚਲ ਕਰ ਗਾਮ ਗੁਰੂ ਕੇ ਚਕ ਪਰਗਣਾ ਨਿਝਰਆਲਾ ਆਏ। ਗੈਲੋਂ ਅਰਜਾਨੀ ਬੇਟਾ ਮੋਹਰੀ ਜੀ ਕਾ, ਮੇਹਰਬਾਨ ਬੇਟਾ ਪ੍ਰਿਥੀ ਚੰਦ ਜੀ ਕਾ, ਬਾਬਾ ਬੁਢਾ ਰਾਮਦਾਸ ਬੇਟਾ ਸੁਘੇ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰ ਦਾਸ ਭੱਲੇ ਕਾ, ਬਲੂ ਰਾਏ ਬੇਟਾ ਮੂਲ ਚੰਦ ਜਲ੍ਹਾਨੇ ਕਾ, ਕੌਲ ਜੀ ਦਾਸ ਬੇਟਾ ਅੰਬੀਏ ਰਜਾਵਤ ਕਾ, ਹੋਰ ਸਿਖ ਫਕੀਰ ਆਏ।* ***ਗੁਰੂ ਜੀ ਕੇ ਆਨੇ ਕੀ ਖ਼ੁਸ਼ੀ ਮੇਂ ਦੀਪਮਾਲਾ ਕੀ ਗਈ।*** *ਹਰਿਮੰਦਰ ਸਾਹਿਬ ਜੀ ਮੇਂ ਦੀਆ ਬਾਤੀ ਕੀ ਸੇਵਾ ਮਿਹਰਬਾਨ ਕੀ ਲਾਈ। ਗੁਰੂ ਜੀ ਤੀਜੇ ਦਿਹੁੰ ਗੁਰੂ ਚਕ ਸੇ ਵਿਦਾ ਹੋਇ ਗੋਇੰਦਵਾਲ ਮੇਂ ਆਇ ਬਿਰਾਜੇ।"*

ਕੁਝ ਦਿਨ ਗੋਇੰਦਵਾਲ ਰਹਿਣ ਤੋਂ ਬਾਅਦ ਆਪ ਫੇਰ ਗੁਰੂ ਦਾ ਚੱਕ (ਅੰਮ੍ਰਿਤਸਰ) ਆ ਗਏ ਤੇ ਇੱਥੇ ਰਹਿਣਾ ਸ਼ੁਰੂ ਕਰ ਦਿਤਾ। ਇੱਥੇ ਹੀ 18 ਅਕਤੂਬਰ 1621 ਦੇ ਦਿਨ ਗੁਰੂ ਤੇਗ਼ ਬਹਾਦਰ ਸਾਹਿਬ ਦਾ ਜਨਮ ਹੋਇਆ ਸੀ।

## ਗੁਰੂ ਸਾਹਿਬ 'ਤੇ ਪਹਿਲਾ ਹਮਲਾ

ਗੁਰੂ ਦਾ ਚੱਕ (ਅੰਮ੍ਰਿਤਸਰ) ਰਹਿੰਦਿਆਂ ਗੁਰੂ ਸਾਹਿਬ ਨੇ ਰੁਹੀਲਾ ਦੀ ਸਾਰ

ਵੀ ਲਈ (*ਇਸ ਨੂੰ ਗੁਰੂ ਅਰਜਨ ਸਾਹਿਬ ਨੇ ਵਸਾਇਆ ਸੀ ਤੇ ਇਸ ਦਾ ਨਾਂ ਗੋਬਿੰਦਪੁਰ ਰੱਖਿਆ ਸੀ ਤੇ ਹੁਣ ਇਸ ਨੂੰ ਹਰਿਗੋਬਿੰਦਪੁਰ ਆਖਦੇ ਹਨ*)। ਗੁਰੂ ਸਾਹਿਬ ਦੀ ਗਵਾਲੀਅਰ ਕੈਦ ਦੌਰਾਨ ਇਸ ਥਾਂ 'ਤੇ ਭਗਵਾਨ ਦਾਸ ਘੇਰੜ (ਚੰਦੂ ਦਾ ਕੁੜਮ) ਨੇ ਨਾਜਾਇਜ਼ ਕਬਜ਼ਾ ਕਰ ਲਿਆ ਸੀ। ਗੁਰੂ ਸਾਹਿਬ ਨੇ ਭਗਵਾਨ ਦਾਸ ਤੋਂ ਇਸ ਦਾ ਕਬਜ਼ਾ ਵਾਪਿਸ ਖੋਹਿਆ ਅਤੇ ਇਸ ਥਾਂ ਨੂੰ ਫੇਰ ਸੰਵਾਰਿਆ ਤੇ ਵਸਾਇਆ। ਕੁਝ ਦਿਨਾਂ ਮਗਰੋਂ ਭਗਵਾਨ ਦਾਸ ਘੇਰੜ ਨੇ ਚੰਦੂ ਦੇ ਪੁੱਤਰ ਕਰਮ ਚੰਦ ਦੀ ਮਦਦ ਨਾਲ ਇਕ ਫ਼ੌਜ ਇਕੱਠੀ ਕੀਤੀ ਅਤੇ 27 ਸਤੰਬਰ 1621 ਦੇ ਦਿਨ ਰੁਹੀਲਾ 'ਤੇ ਹਮਲਾ ਕਰ ਦਿਤਾ। ਇਸ ਹਮਲੇ ਵਿਚ ਬੁਰੀ ਤਰ੍ਹਾਂ ਹਾਰ ਖਾਣ ਮਗਰੋਂ ਭਗਵਾਨ ਦਾਸ ਘੇਰੜ ਨੇ ਜਲੰਧਰ ਦੇ ਮੁਸਲਮਾਨ ਹਾਕਮ ਨੂੰ ਪੈਸੇ ਦੇ ਕੇ ਉਸ ਦੀ ਫ਼ੌਜ ਨੂੰ ਚੜ੍ਹਾ ਲਿਆਂਦਾ। 3 ਅਕਤੂਬਰ 1621 ਦੇ ਦਿਨ ਫੇਰ ਬੜੀ ਘਮਸਾਨ ਦੀ ਲੜਾਈ ਹੋਈ। ਇਸ ਲੜਾਈ ਵਿਚ ਭਗਵਾਨ ਦਾਸ ਘੇਰੜ, ਉਸ ਦਾ ਪੁੱਤਰ ਰਤਨ ਚੰਦ ਤੇ ਚੰਦੂ ਦਾ ਪੁੱਤਰ ਕਰਮ ਚੰਦ ਤਿੰਨੇ ਹੀ ਮਾਰੇ ਗਏ। ਇਸ ਹਾਰ ਮਗਰੋਂ ਕਿਸੇ ਹੋਰ ਨੂੰ ਗੁਰੂ ਸਾਹਿਬ 'ਤੇ ਹਮਲਾ ਕਰਨ ਦਾ ਹੌਸਲਾ ਨਾ ਪਿਆ।

3 ਅਕਤੂਬਰ ਦੀ ਲੜਾਈ ਵਿਚ ਹੋਰਨਾਂ ਦੇ ਨਾਲ-ਨਾਲ ਭਾਈ ਨਾਨੂ (ਭਾਈ ਮਨੀ ਸਿੰਘ ਦੇ ਦਾਦੇ ਦੇ ਭਰਾ), ਭਾਈ ਪਰਾਗਾ (ਭਾਈ ਮਤੀ ਦਾਸ ਤੇ ਸਤੀ ਦਾਸ ਦੇ ਪੜਦਾਦਾ), ਭਾਈ ਮਥਰਾ ਭੱਟ (ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ) ਨੇ ਵੀ ਲੜਾਈ ਵਿਚ ਬਹਾਦਰੀ ਦੇ ਖ਼ੂਬ ਜੌਹਰ ਦਿਖਾਏ ਅਤੇ ਇਸ ਲੜਾਈ ਵਿਚ ਉਸ ਨੇ ਸ਼ਹੀਦੀ ਜਾਮ ਵੀ ਪੀਤਾ। ਇਸ ਲੜਾਈ ਵਿਚ ਉਸ ਨੇ ਹੋਰਨਾਂ ਤੋਂ ਇਲਾਵਾ ਮੁਗ਼ਲ ਜਰਨੈਲਾਂ ਬੈਰਮ ਖਾਂ ਤੇ ਈਮਾਮ ਬਖ਼ਸ਼ ਨੂੰ ਵੀ ਮਾਰਿਆ ਸੀ। ਇਸ ਸਬੰਧੀ ਇਕ ਅੰਦਰਾਜ **ਭੱਟ ਵਹੀਆਂ** ਵਿਚ ਇਸ ਤਰ੍ਹਾਂ ਮਿਲਦਾ ਹੈ।

*"ਨਾਨੂ ਬੇਟਾ ਮੂਲੇ ਕਾ, ਪੋਤਾ ਰਾਊ ਕਾ, ਪੜਪੋਤਾ ਚਾਹੜ ਕਾ, ਬੰਸ ਬੀਝੇ ਕਾ, ਬੰਝਰਾਊਤ, ਸਾਲ ਸੋਲਾਂ ਸੈ ਅਠੱਤ੍ਰਾ, ਕੱਤਕ ਪ੍ਰਵਿਸ਼ਟੇ ਤੀਜ ਕੇ ਦਿਹੁੰ, ਗਾਮ ਰੁਹੀਲਾ ਪਰਗਣਾ ਬਟਾਲਾ ਕੇ ਮਲ੍ਹਾਨ, ਗੁਰੂ ਕਾ ਬਚਨ ਪਾਇ ਰਤਨਾ ਬੇਟਾ ਭਗਵਾਨੇ ਕਾ, ਕਰਮਾ ਬੇਟਾ ਚੰਦੂ ਕਾ, ਬਾਸੀ ਕਲਾਨੌਰ ਕੋ ਮਾਰ ਕੇ ਮਰਾ। ਗੈਲੋਂ ਮਥਰਾ, ਬੇਟਾ ਭਿਖੇ ਕਾ, ਪੋਤਾ ਰਈਏ ਕਾ, ਪੜਪੋਤਾ ਨਰਸੀ ਕਾ, ਬੰਸ ਭਗੀਰਥ ਕਾ, ਕੌਸ਼ਿਸ਼ ਗੋਤ੍ਰ ਗੌੜ ਬ੍ਰਾਹਮਣ, ਪਰਾਗਾ ਬੇਟਾ ਗੋਤਮ ਕਾ, ਭਾਰਗਵ ਗੋਤ੍ਰ, ਛਿੱਬਰ ਬ੍ਰਾਹਮਣ, ਹੋਰ ਰਣ ਜੁਝੰਤੇ ਗੁਰੂ ਕੇ ਜੋਧੇ ਸਾਮ੍ਹੇ ਮਾਥੇ ਰਣ ਮੇਂ ਜੂਝ ਕਰ ਮਰੇ।"*

***(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਬੰਝਰਊਤੋਂ ਕਾ)***

ਇਸ ਲੜਾਈ ਤੋਂ 15 ਦਿਨ ਬਾਅਦ 18 ਅਕਤੂਬਰ 1621 ਦੇ ਦਿਨ ਗੁਰੂ ਤੇਗ਼ ਬਹਾਦਰ ਸਾਹਿਬ ਦਾ ਜਨਮ ਹੋਇਆ। ਰੁਹੀਲਾ ਦੀ ਲੜਾਈ ਸਿੱਖਾਂ ਵੱਲੋਂ ਦਿਖਾਏ ਗਏ ਤੇਗ਼ਾਂ ਦੇ ਜੌਹਰ ਨੂੰ ਸਾਹਵੇਂ ਰੱਖਦਿਆਂ ਗੁਰੂ ਹਰਿਗੋਬਿੰਦ ਸਾਹਿਬ ਨੇ ਬੇਟੇ ਦਾ ਨਾਂ ਤੇਗ਼ ਬਹਾਦਰ ਰੱਖਿਆ।

## ਕੀਰਤਪੁਰ ਵਾਸਤੇ ਜ਼ਮੀਨ ਖ਼ਰੀਦਣਾ

28 ਮਾਰਚ 1624 ਦੇ ਦਿਨ ਗੁਰੂ ਦਾ ਚੱਕ (ਅੰਮ੍ਰਿਤਸਰ) ਵਿਚ ਸਿੱਖਾਂ ਦਾ ਇਕ ਭਾਰੀ ਇਕੱਠ ਹੋਇਆ। ਇਸ ਵਿਚ ਬਿਲਾਸਪੁਰ, ਹੰਡੂਰ ਅਤੇ ਹੋਰ ਕਈ ਰਿਆਸਤਾਂ ਦੇ ਰਾਜੇ, ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਰਿਹਾ ਕਰਵਾਇਆ ਸੀ, ਵੀ ਪੁੱਜੇ। ਬਿਲਾਸਪੁਰ ਦਾ ਰਾਜਾ ਕਲਿਆਣ ਚੰਦ ਉੱਥੇ ਕਈ ਦਿਨ ਠਹਿਰਿਆ। 11 ਅਪਰੈਲ ਦੇ ਦਿਨ ਵਾਪਿਸ ਜਾਣ ਤੋਂ ਪਹਿਲਾਂ ਉਸ ਨੇ ਗੁਰੂ ਸਾਹਿਬ ਨੂੰ ਅਰਜ਼ ਕੀਤੀ ਕਿ ਉਹ ਉਸ ਦੀ ਰਿਆਸਤ ਵਿਚ ਆਪਣਾ ਹੈੱਡਕੁਆਰਟਰ ਬਣਾਉਣ। ਕਲਿਆਣ ਚੰਦ ਨੂੰ ਰੁਹੀਲਾ ਦੀ ਲੜਾਈ ਵਿਚ ਗੁਰੂ ਸਾਹਿਬ ਦੀ ਜਿੱਤ ਦਾ ਅਹਿਸਾਸ ਸੀ 'ਤੇ ਉਸ ਚਾਹੁੰਦਾ ਸੀ ਕਿ ਜੇ ਗੁਰੂ ਸਾਹਿਬ ਉਸ ਦੀ ਰਿਆਸਤ ਵਿਚ ਆ ਗਏ ਤਾਂ ਛੇਤੀ ਕੀਤਿਆਂ ਕੋਈ ਉਸ 'ਤੇ ਹਮਲਾ ਨਹੀਂ ਕਰੇਗਾ ਅਤੇ ਜੇ ਫਿਰ ਵੀ ਕਿਸੇ ਨੇ ਹਮਲਾ ਕਰਨ ਦੀ ਹਰਕਤ ਕੀਤੀ ਤਾਂ ਉਸ ਨੂੰ ਗੁਰੂ ਸਾਹਿਬ ਦੀ ਮਦਦ ਮਿਲ ਸਕੇਗੀ। ਗੁਰੂ ਸਾਹਿਬ ਨੇ ਗੁਰੂ ਦਾ ਚੱਕ (ਅੰਮ੍ਰਿਤਸਰ) ਦੀ ਥਾਂ ਬਿਲਾਸਪੁਰ ਜਾਣਾ ਤਾਂ ਨਾ ਮੰਨਿਆ ਪਰ ਇਹ ਵਾਅਦਾ ਜ਼ਰੂਰ ਕੀਤਾ ਕਿ ਉਹ ਉਸ ਦੀ ਰਿਆਸਤ ਵਿਚ ਇਕ ਸਿੱਖ ਨਗਰ ਜ਼ਰੂਰ ਵਸਾਉਣਗੇ।

ਇਸ ਮਗਰੋਂ ਗੁਰੂ ਸਾਹਿਬ ਨੇ ਕਲਿਆਣ ਚੰਦ ਨਾਲ ਉਸ ਦੀ ਰਿਆਸਤ ਦੇ ਦਰਿਆ ਸਤਲੁਜ ਨਾਲ ਲਗਦੇ ਇਲਾਕਿਆਂ ਦਾ ਦੌਰਾ ਕੀਤਾ ਅਤੇ ਨਵੇਂ ਨਗਰ ਵਾਸਤੇ ਕਲਿਆਣਪੁਰ, ਭਟੌਲੀ ਤੇ ਜੀਊਵਾਲ ਪਿੰਡਾਂ ਵਿਚਕਾਰ ਕੁਝ ਜ਼ਮੀਨ ਖ਼ਰੀਦਣ ਦੀ ਪੇਸ਼ਕਸ਼ ਕੀਤੀ। ਪਹਿਲਾਂ ਤਾਂ ਕਲਿਆਣ ਚੰਦ ਨੇ ਇਸ ਜ਼ਮੀਨ ਦੇ ਪੈਸੇ ਲੈਣ ਤੋਂ ਨਾਂਹ ਕਰ ਦਿਤੀ ਪਰ ਜਦ ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ ਉਹ (ਗੁਰੂ ਸਾਹਿਬ) ਦਾਨ ਦੀ ਜ਼ਮੀਨ 'ਤੇ ਸਿੱਖ ਪੰਥ ਦਾ ਨਗਰ ਨਹੀਂ ਵਸਾਉਣਗੇ ਤਾਂ ਮਜਬੂਰਨ ਕਲਿਆਣ ਚੰਦ ਨੂੰ ਇਸ ਜ਼ਮੀਨ ਦੀ ਕੀਮਤ ਲੈਣੀ ਪਈ। ਮੌਜੂਦਾ ਕੀਰਤਪੁਰ ਵਿਚ ਇਨ੍ਹਾਂ ਸਾਰਿਆਂ ਪਿੰਡਾਂ ਦੀ ਜ਼ਮੀਨ ਦਾ ਕੁਝ-ਕੁਝ ਹਿੱਸਾ ਸ਼ਾਮਿਲ ਹੈ। ਗੁਰੂ ਸਾਹਿਬ ਨੇ ਕੀਰਤਪੁਰ ਸਾਹਿਬ ਦੀ ਜ਼ਮੀਨ ਨਵਾਂ ਨਗਰ ਵਸਾਉਣ ਵਾਸਤੇ ਆਪਣੇ ਪੁੱਤਰ ਬਾਬਾ ਗੁਰਦਿੱਤਾ ਨੂੰ ਦੇ ਦਿਤੀ। ਬਾਬਾ ਗੁਰਦਿੱਤਾ ਨੇ ਪਹਿਲੀ ਮਈ 1624 ਦੇ ਦਿਨ ਨਵੇਂ ਨਗਰ ਦੀ ਮੋੜ੍ਹੀ ਗਡਵਾਈ।

## ਕੁਝ ਹੋਰ ਅਹਿਮ ਘਟਨਾਵਾਂ

1624 ਤੋਂ 1631 ਤਕ ਗੁਰੂ ਸਾਹਿਬ ਗੁਰੂ ਦਾ ਚੱਕ ਵਿਚ ਹੀ ਰਹੇ ਸਨ। ਸੰਗਤਾਂ ਦੀ ਗਿਣਤੀ ਵਿਚ ਵਾਧਾ ਹੋਣ ਕਰ ਕੇ 1628 ਵਿਚ ਗੁਰੂ ਸਾਹਿਬ ਨੇ ਇਕ ਹੋਰ ਸਰੋਵਰ, ਬਿਬੇਕਸਰ, ਬਣਵਾਇਆ। ਜੁਲਾਈ 1628 ਵਿਚ ਮਾਤਾ ਕੌਲਾਂ ਦੀ ਮੌਤ ਹੋ ਗਈ (ਕੌਲਾਂ ਮਈ 1621 ਵਿਚ ਗੁਰੂ ਸਾਹਿਬ ਦੀ ਪਨਾਹ ਵਿਚ ਆਈ ਸੀ)। 27 ਮਾਰਚ 1629 ਦੇ ਦਿਨ ਆਪ ਦੇ ਮਾਤਾ ਗੰਗਾ ਜੀ ਚੜ੍ਹਾਈ ਕਰ ਗਏ। ਇਸ ਤੋਂ ਇਕ ਮਹੀਨੇ ਬਾਅਦ 23 ਅਪਰੈਲ 1629 ਦੇ ਦਿਨ ਆਪ ਨੇ ਆਪਣੇ ਬੇਟੇ ਸੂਰਜ

ਮੱਲ ਦਾ ਵਿਆਹ ਕਰ ਦਿਤਾ। 16 ਜਨਵਰੀ 1630 ਦੇ ਦਿਨ ਬਾਬਾ ਗੁਰਦਿੱਤਾ ਦੇ ਘਰ ਉਸ ਦੇ ਦੂਜੇ ਪੁੱਤਰ (ਗੁਰੂ) ਹਰਿ ਰਾਇ ਸਾਹਿਬ ਦਾ ਜਨਮ ਹੋਇਆ।

18 ਮਾਰਚ 1631 ਦੇ ਦਿਨ ਗੁਰੂ ਸਾਹਿਬ ਮਾਲਵੇ ਦੇ ਦੌਰੇ 'ਤੇ ਗਏ। ਸਭ ਤੋਂ ਪਹਿਲਾਂ ਆਪ ਡਰੋਲੀ ਗਏ ਤੇ ਪ੍ਰਵਾਰ ਨੂੰ ਆਪਣੇ ਸਾਂਢੂ ਭਾਈ ਸਾਂਈਂ ਦਾਸ ਕੋਲ ਛੱਡਿਆ। ਇੱਥੋਂ ਆਪ ਪ੍ਰਚਾਰ ਵਾਸਤੇ ਵੱਖ-ਵੱਖ ਪਿੰਡਾਂ ਵਿਚ ਜਾਂਦੇ ਰਹੇ। ਇੱਥੇ ਹੀ 13 ਜੁਲਾਈ 1631 ਦੇ ਦਿਨ (ਆਪ ਦੀ ਪਹਿਲੀ ਪਤਨੀ) ਮਾਤਾ ਦਮੋਦਰੀ ਦੀ ਮੌਤ ਹੋ ਗਈ। ਅਕਾਲ ਪੁਰਖ ਦਾ ਭਾਣਾ ਕਿ ਕੁਝ ਹੀ ਹਫ਼ਤਿਆਂ ਵਿਚ ਹੀ ਇਸੇ ਹੀ ਥਾਂ ਆਪ ਦੀ ਸੱਸ, ਸਹੁਰਾ, ਸਾਲੀ ਤੇ ਸਾਂਢੂ ਵੀ ਚੜ੍ਹਾਈ ਕਰ ਗਏ। ਕਿਹਾ ਜਾਂਦਾ ਹੈ ਕਿ ਕਿਸੇ ਲਾਇਲਾਜ ਬੀਮਾਰੀ ਨੇ ਉਨ੍ਹਾਂ ਦਿਨਾਂ ਵਿਚ ਇਸ ਇਲਾਕੇ ਦੇ ਸੈਂਕੜੇ ਲੋਕਾਂ ਦੀਆਂ ਜਾਨਾਂ ਲਈਆਂ ਸਨ। ਇਨ੍ਹਾਂ ਸਾਰਿਆਂ ਦੇ ਸਸਕਾਰ ਮਗਰੋਂ ਆਪ ਕਰਤਾਰਪੁਰ (ਜਲੰਧਰ) ਚਲੇ ਗਏ ਤੇ (ਗੁਰੂ) ਗ੍ਰੰਥ ਸਾਹਿਬ ਦਾ ਸਰੂਪ ਵੀ ਇੱਥੇ ਹੀ ਪਹੁੰਚ ਗਿਆ। ਇੱਥੇ ਹੀ ਆਪ ਨੂੰ ਬਾਬਾ ਬੁੱਢਾ ਦੀ ਸਿਹਤ ਢਿੱਲੀ ਹੋਣ ਦੀ ਖ਼ਬਰ ਮਿਲੀ ਤੇ ਆਪ ਉਨ੍ਹਾਂ ਦੇ ਪਿੰਡ ਰਮਦਾਸ ਗਏ। 17 ਨਵੰਬਰ 1631 ਦੇ ਦਿਨ ਬਾਬਾ ਬੁੱਢਾ ਚੜ੍ਹਾਈ ਕਰ ਗਏ। ਬਾਬਾ ਬੁੱਢਾ ਜੀ ਦਾ ਸਸਕਾਰ ਆਪ ਨੇ ਆਪਣੇ ਹੱਥੀਂ ਕੀਤਾ। ਇਸ ਮਗਰੋਂ ਆਪ ਫਿਰ ਕਰਤਾਰਪੁਰ ਵਾਪਿਸ ਆ ਗਏ। 14 ਸਤੰਬਰ 1632 ਦੇ ਦਿਨ ਆਪ ਦੇ ਬੇਟੇ (ਗੁਰੂ) ਤੇਗ਼ ਬਹਾਦਰ ਦਾ ਵਿਆਹ (ਮਾਤਾ) ਗੁਜਰੀ ਨਾਲ ਇਸੇ ਹੀ ਨਗਰ ਵਿਚ ਹੋਇਆ।

## ਗੁਰੂ ਸਾਹਿਬ 'ਤੇ ਮੁਗ਼ਲਾਂ ਦੇ ਹਮਲੇ

ਉਧਰ 28 ਅਕਤੂਬਰ 1627 ਦੇ ਦਿਨ ਜਹਾਂਗੀਰ ਦੀ ਮੌਤ ਹੋ ਗਈ ਸੀ। ਜਹਾਂਗੀਰ ਦਾ ਪੁੱਤਰ ਸ਼ਾਹਜਹਾਨ ਵੀ ਹੌਲੀ-ਹੌਲੀ ਮੁਤੱਸਬੀ ਮੁਸਲਮਾਨਾਂ ਦੇ ਅਸਰ ਹੇਠ ਆ ਗਿਆ। ਇਸ ਹਾਲਤ ਵਿਚ ਸਿੱਖਾਂ ਅਤੇ ਮੁਗ਼ਲਾਂ ਵਿਚ ਅਮਨ (ਸ਼ਾਂਤੀ) ਦੇ ਆਸਾਰ ਘਟਣਾ ਲਾਜ਼ਮੀ ਸੀ। ਉਸ ਨੇ ਗ਼ੈਰ-ਮੁਸਲਮਾਨਾਂ ਦੇ ਧਾਰਮਿਕ ਅਦਾਰਿਆਂ ਨੂੰ ਢਾਹੁਣਾ ਵੀ ਸ਼ੁਰੂ ਕਰ ਦਿਤਾ। ਇਨ੍ਹਾਂ ਵਿਚ ਲਾਹੌਰ ਦੇ ਡੱਬੀ ਬਜ਼ਾਰ ਵਿਚ ਬਣਿਆ ਹੋਇਆ ਬਾਉਲੀ ਸਾਹਿਬ ਵੀ ਸੀ। ਇਸ ਵੇਲੇ ਤਕ ਗੁਰੂ ਸਾਹਿਬ ਗੁਰੂ ਦਾ ਚੱਕ ਵਿਚ ਰਹਿ ਰਹੇ ਸਨ। ਗੁਰੂ ਸਾਹਿਬ ਨੇ ਆਪਣੀ ਬੇਟੀ ਵੀਰੋ ਦਾ ਵਿਆਹ 14 ਅਪਰੈਲ 1634 ਦੇ ਦਿਨ ਦਾ ਰਖਿਆ ਹੋਇਆ ਸੀ। ਇਸ ਮੌਕੇ 'ਤੇ ਵੱਖ-ਵੱਖ ਇਲਾਕਿਆਂ ਤੋਂ ਬਹੁਤ ਸੰਗਤਾਂ ਪੁੱਜੀਆਂ ਹੋਈਆਂ ਸਨ। ਪਰ ਅਚਾਨਕ 13 ਅਪਰੈਲ ਦੇ ਦਿਨ ਮੁਗ਼ਲ ਫ਼ੌਜਾਂ ਨੇ ਮੁਖ਼ਲਸ ਖ਼ਾਨ ਗੋਰਖਪੁਰੀ ਦੀ ਕਮਾਂਡ ਹੇਠ ਹਮਲਾ ਕਰ ਦਿਤਾ। ਗੁਰੂ ਸਾਹਿਬ ਨੇ ਪਰਿਵਾਰ ਨੂੰ ਝਬਾਲ ਪਹੁੰਚਾਇਆ ਅਤੇ ਦੂਜੇ ਪਾਸੇ ਹਮਲੇ ਦਾ ਟਾਕਰਾ ਵੀ ਕੀਤਾ। ਇਸ ਹਮਲੇ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਹੋਏ ਪਰ ਮੈਦਾਨ ਸਿੰਘਾਂ ਦੇ ਹੱਥ ਵਿਚ ਹੀ ਰਿਹਾ। ਇਸ ਲੜਾਈ ਵਿਚ ਹੋਰਨਾਂ ਤੋਂ ਇਲਾਵਾ ਭਾਈ ਬੱਲੂ (ਦਾਦਾ ਭਾਈ ਮਨੀ ਸਿੰਘ), ਭਾਈ ਸਿੰਘਾ ਪੋਰੋਹਿਤ, ਭਾਈ ਪਿਰਾਣਾ, ਭਾਈ ਕੀਰਤ ਭੱਟ

(ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ) ਵੀ ਸ਼ਹੀਦ ਹੋਏ। ਇਸ ਦਾ ਜ਼ਿਕਰ ਭੱਟ ਵਹੀਆਂ ਵਿਚ ਇੰਞ ਮਿਲਦਾ ਹੈ:

*"ਬਲੂ ਬੇਟਾ ਮੂਲੇ ਕਾ ਪੋਤਾ ਰਾਊ ਕਾ, ਪੜਪੋਤਾ ਚਾਹੜ ਕਾ ਰਉਦਤ ਜਲ੍ਹਾਨਾ, ਸਾਲ ਸੋਲਾਂ ਸੈ ਇਕਾਨਮੇ ਵਿਸਾਖ ਪ੍ਰਵਿਸ਼ਟੇ ਸਤਾਰਾਂ, ਗੁਰੂ ਚੱਕ ਕੇ ਮਲ੍ਹਾਨ ਗੁਰੂ ਕਾ ਬਚਨ ਪਾਇ ਸਾਮ੍ਹੇ ਮਾਥੇ ਰਣ ਮੇਂ ਮੁਰਤਜ਼ਾ ਖਾਂ ਕੋ ਮਾਰ ਮਰਾ। ਗੈਲੋਂ ਕੀਰਤ ਬੇਟਾ ਭਿਖੇ ਕਾ ਪੋਤਾ ਰਈਏ ਕਾ, ਪੜਪੋਤਾ ਨਰਸੀ ਕਾ ਕੌਸ਼ਿਸ਼ ਗੋਤ੍ਰ ਬ੍ਰਾਹਮਣ ਮਾਰਾ ਗਿਆ।"*

***(ਭੱਟ ਵਹੀ ਮੁਲਤਾਨ ਸਿੰਧੀ)***

ਜੰਗ ਜਿੱਤਣ ਤੋਂ ਬਾਅਦ ਗੁਰੂ ਸਾਹਿਬ ਝਬਾਲ ਗਏ ਅਤੇ ਅਗਲੇ ਦਿਨ ਬੀਬੀ ਵੀਰੋ ਦਾ ਵਿਆਹ ਕੀਤਾ ਗਿਆ। (ਗੁਰੂ ਸਾਹਿਬ 'ਤੇ ਇਹ ਹਮਲਾ ਸ਼ਾਹਜਹਾਨ ਦੇ ਹੁਕਮ ਹੇਠ ਨਹੀਂ ਸੀ ਕੀਤਾ ਗਿਆ ਤੇ ਨਾ ਹੀ ਇਹ ਮੁਗ਼ਲਾਂ ਦਾ ਬਾਜ਼ ਗੁਰੂ ਸਾਹਿਬ ਵੱਲ ਉੱਡ ਆਉਣ ਅਤੇ ਸਿੱਖਾਂ ਵੱਲੋਂ ਬਾਜ਼ ਮੋੜਨ ਤੋਂ ਨਾਂਹ ਕਰਨ 'ਤੇ ਕੀਤਾ ਗਿਆ ਸੀ। ਇਹ ਕਹਾਣੀਆਂ ਲਾਹੌਰ ਦੇ ਮੁਸਲਮਾਨਾਂ ਨੇ ਪ੍ਰਚਾਰੀਆਂ ਹੋਣਗੀਆਂ। ਦਰਅਸਲ ਲਾਹੌਰ ਅਤੇ ਪੱਟੀ ਦੇ ਹਾਕਮ, ਗੁਰੂ ਸਾਹਿਬ ਦੀ ਵਧ ਰਹੀ ਸਿੱਖ-ਸੰਗਤ ਅਤੇ ਉਨ੍ਹਾਂ ਦੀ ਫ਼ੌਜ 'ਤੇ ਔਖੇ ਸਨ। ਉਨ੍ਹਾਂ ਨੂੰ ਇਹ ਪਤਾ ਸੀ ਕਿ ਸ਼ਾਹਜਹਾਨ ਨੇ ਅਜਿਹੇ ਐਕਸ਼ਨ 'ਤੇ ਕੋਈ ਇਤਰਾਜ਼ ਨਹੀਂ ਕਰਨਾ ਇਸ ਕਰ ਕੇ ਉਨ੍ਹਾਂ ਨੇ ਗੁਰੂ ਸਾਹਿਬ 'ਤੇ ਹਮਲਾ ਕਰ ਦਿੱਤਾ)।

ਗੁਰੂ ਸਾਹਿਬ ਮਹਿਸੂਸ ਕਰਦੇ ਸਨ ਕਿ ਬਿਨਾ ਵਜਹ ਫ਼ੌਜੀ ਲੜਾਈਆਂ ਦਾ ਕੋਈ ਫ਼ਾਇਦਾ ਨਹੀਂ ਇਸ ਕਰ ਕੇ ਇਕ ਹੋਰ ਲੜਾਈ ਤੋਂ ਬਚਣ ਵਾਸਤੇ ਉਹ ਕੁਝ ਚਿਰ ਵਾਸਤੇ ਉਤਰਾਂਖੰਡ ਦੇ ਪਹਾੜਾਂ ਦੇ ਦੌਰੇ 'ਤੇ ਚਲੇ ਗਏ। ਇਸ ਦੌਰੇ ਦੌਰਾਨ ਸ੍ਰੀਨਗਰ (ਗੜ੍ਹਵਾਲ) ਵਿਚ ਇਕ ਮਰਹੱਟਾ ਉਸਤਾਦ ਸਮਰੱਥ ਰਾਮਦਾਸ ਆਪ ਜੀ ਨੂੰ ਮਿਲਿਆ। ਉਸ ਨੇ ਗੁਰੂ ਨਾਨਕ ਸਾਹਿਬ ਬਾਰੇ ਸੁਣਿਆ ਹੋਇਆ ਸੀ। ਜਦ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਸ਼ਾਹੀ ਲਿਬਾਸ ਵਿਚ ਵੇਖਿਆ ਤਾਂ ਉਸ ਨੇ ਪੁੱਛਿਆ ਕਿ *'ਸੁਣਿਆ ਹੈ ਕਿ ਗੁਰੂ ਨਾਨਕ ਸਾਹਿਬ ਤਾਂ ਉਦਾਸੀ ਪਹਿਰਾਵਾ ਪਹਿਣਦੇ ਸਨ ਪਰ ਤੁਸੀ ਤਾਂ ਸ਼ਾਹੀ ਪਹਿਰਾਵੇ ਵਿਚ ਹੋ'* ਤਾਂ ਗੁਰੂ ਸਾਹਿਬ ਨੇ ਉਸ ਨੂੰ ਜਵਾਬ ਦਿੱਤਾ ਕਿ *'ਗੁਰੂ ਨਾਨਕ ਸਾਹਿਬ ਨੇ ਮਾਇਆ ਤਿਆਗੀ ਸੀ, ਦੁਨੀਆਂ ਨਹੀਂ।'* ਇਸ 'ਤੇ ਉਹ ਫਿਰ ਕਹਿਣ ਲੱਗਾ *'ਤੁਸੀਂ ਸ਼ਸਤਰ ਕਿਉਂ ਪਹਿਣੇ ਹਨ?'* ਗੁਰੂ ਸਾਹਿਬ ਨੇ ਜਵਾਬ ਦਿੱਤਾ *'ਸ਼ਸਤਰ ਗਰੀਬ ਦੀ ਰੱਖਿਆ ਜਰਵਾਣੇ ਦੀ ਭੱਖਿਆ।'* ਇਸ 'ਤੇ ਸਮਰੱਥ ਰਾਮਦਾਸ ਬੋਲ ਉਠਿਆ ***'ਇਹ ਬਾਤ ਹਮਾਰੇ ਮਨ ਭਾਵਤੀ ਹੈ।'*** ਸਮਰੱਥ ਰਾਮਦਾਸ ਗੁਰੂ ਸਾਹਿਬ ਦਾ ਮੁਰੀਦ ਬਣ ਗਿਆ। ਮਗਰੋਂ **ਇਸੇ ਸਮਰੱਥ ਰਾਮਦਾਸ ਨੇ ਸ਼ਿਵਾਜੀ ਮਰਹੱਟਾ ਨੂੰ ਮੁਗ਼ਲਾਂ ਨਾਲ ਟੱਕਰ ਲੈਣ ਵਾਸਤੇ ਤਿਆਰ ਕੀਤਾ। ਪਰ ਸ਼ਿਵਾਜੀ ਦੀ ਸੋਚ ਕਦੇ ਵੀ ਲੋਕ ਭਲਾਈ ਵਾਲੀ (*ਗਰੀਬ ਦੀ ਰੱਖਿਆ* ਵਾਲੀ ਸੋਚ) ਨਹੀਂ ਸੀ ਬਣ ਸਕੀ ਤੇ ਸਿਰਫ਼ ਤਾਕਤ ਹਾਸਿਲ ਕਰਨ ਤਕ ਸੀਮਤ ਸੀ। ਉਹ ਤਾਂ ਕਿਸਾਨਾਂ ਤੋਂ ਚੌਥ (ਫ਼ਸਲ ਦਾ ਚੌਥਾ ਹਿੱਸਾ) ਲੈ ਕੇ ਵੀ ਉਨ੍ਹਾਂ ਨੂੰ ਬਦਲੇ ਵਿਚ ਕੁਝ ਨਹੀਂ ਸੀ ਦੇਂਦਾ।**

ਇਸ ਦੌਰੇ ਦੌਰਾਨ ਗੁਰੂ ਹਰਿਗੋਬਿੰਦ ਸਾਹਿਬ ਨਾਨਕ ਮੱਤਾ ਵੀ ਗਏ ਅਤੇ ਗੁਰੂ ਨਾਨਕ ਸਾਹਿਬ ਦੀ ਯਾਦ 'ਚ ਬਣੇ ਮੰਜੀ ਸਾਹਿਬ (ਗੁਰਦੁਆਰੇ) ਤੋਂ ਜੋਗੀਆਂ ਦਾ ਕਬਜ਼ਾ ਖ਼ਤਮ ਕਰਵਾਇਆ। ਇਸ ਮਗਰੋਂ ਆਪ ਫਿਰ ਪੰਜਾਬ ਵਾਪਿਸ ਆ ਗਏ।

ਕੁਝ ਹਫ਼ਤੇ ਗੁਰੂ ਦਾ ਚੱਕ (ਅੰਮ੍ਰਿਤਸਰ) ਰਹਿਣ ਮਗਰੋਂ, ਦਸੰਬਰ 1634 ਵਿਚ ਗੁਰੂ ਸਾਹਿਬ ਮਾਲਵੇ ਦੇ ਇਲਾਕੇ ਵਿਚ ਧਰਮ ਪਰਚਾਰ ਵਾਸਤੇ ਦੌਰੇ 'ਤੇ ਗਏ ਹੋਏ ਸਨ ਤਾਂ ਅਪ੍ਰੈਲ ਦੀ ਹਾਰ ਦਾ ਬਦਲਾ ਲੈਣ ਵਾਸਤੇ ਇਕ ਵਾਰ ਫੇਰ ਮੁਗ਼ਲ ਫ਼ੌਜਾਂ ਨੇ ਲੱਲਾ ਬੇਗ਼ ਅਤੇ ਕਮਰ ਬੇਗ਼ ਦੀ ਅਗਵਾਈ ਵਿਚ ਇਕ ਵੱਡੀ ਫ਼ੌਜ ਨਾਲ ਗੁਰੂ ਸਾਹਿਬ 'ਤੇ ਹਮਲਾ ਕਰ ਦਿਤਾ। 17 ਦਸੰਬਰ 1634 ਦੇ ਦਿਨ ਪਿੰਡ ਮਹਿਰਾਜ ਦੇ ਮੈਦਾਨ ਵਿਚ ਹੋਈ ਲੜਾਈ ਵਿਚ ਮੁਗ਼ਲਾਂ ਦੇ ਦੋਵੇਂ ਕਮਾਂਡਰ ਮਾਰੇ ਗਏ ਪਰ ਇਸ ਮੌਕੇ 'ਤੇ ਬਹੁਤ ਸਾਰੇ ਸਿੰਘਾਂ ਨੇ ਵੀ ਸ਼ਹੀਦੀਆਂ ਪਾਈਆਂ। ਇਨ੍ਹਾਂ ਸਾਰਿਆਂ ਦਾ ਸਸਕਾਰ ਗੁਰੂ ਸਾਹਿਬ ਨੇ ਆਪਣੇ ਹੱਥੀਂ ਕੀਤਾ।

ਅਪਰੈਲ 1635 ਵਿਚ ਗੁਰੂ ਸਾਹਿਬ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਚ ਰਹਿ ਰਹੇ ਸਨ। ਇਨ੍ਹਾਂ ਦਿਨਾਂ ਵਿਚ ਆਪ ਦੇ ਇਕ ਮੁਲਾਜ਼ਮ ਪੈਂਦੇ ਖ਼ਾਨ ਦੇ ਜੁਆਈ ਨੇ ਗੁਰੂ ਦਰਬਾਰ ਦੀਆਂ ਕੁਝ ਕੀਮਤੀ ਚੀਜ਼ਾਂ ਚੋਰੀ ਕਰ ਲਈਆਂ। ਜਦ ਉਸ ਦੀ ਚੋਰੀ ਫੜੀ ਗਈ ਤਾਂ ਪੈਂਦੇ ਖ਼ਾਨ ਮੁਆਫ਼ੀ ਮੰਗਣ ਦੀ ਥਾਂ ਜਲੰਧਰ ਤੋਂ ਮੁਗ਼ਲ ਫ਼ੌਜਾਂ ਚੜ੍ਹਾ ਲਿਆਇਆ। 26 ਤੋਂ 28 ਅਪਰੈਲ 1635 ਤਕ, ਤਿੰਨ ਦਿਨ ਹੋਈ ਇਸ ਲੜਾਈ ਵਿਚ ਪੈਂਦੇ ਖ਼ਾਨ, ਮੁਗ਼ਲ ਫ਼ੌਜਾਂ ਦਾ ਕਮਾਂਡਰ ਅਤੇ ਬਹੁਤ ਸਾਰੇ ਹੋਰ ਮੁਗ਼ਲ ਸਿਪਾਹੀ ਮਾਰੇ ਗਏ। ਬਹੁਤ ਸਾਰੇ ਸਿੱਖ ਵੀ ਇਸ ਵਿਚ ਸ਼ਹੀਦ ਹੋਏ। ਗੁਰੂ ਸਾਹਿਬ ਨੇ ਇਨ੍ਹਾਂ ਸਾਰਿਆਂ ਦਾ ਸਸਕਾਰ ਕੀਤਾ ਅਤੇ ਨਾਲ ਹੀ ਐਲਾਨ ਕਰ ਦਿਤਾ ਕਿ ਮੁਗ਼ਲਾਂ ਨਾਲ ਰੋਜ਼-ਰੋਜ਼ ਦੀ ਟੱਕਰ ਨਾਲ ਧਰਮ ਪਰਚਾਰ 'ਤੇ ਅਸਰ ਪੈਂਦਾ ਹੈ ਇਸ ਕਰ ਕੇ ਉਹ ਕਰਤਾਰਪੁਰ ਛੱਡ ਕੇ ਕੀਰਤਪੁਰ ਸਾਹਿਬ ਚਲੇ ਜਾਣਗੇ।

29 ਅਪਰੈਲ ਦੇ ਦਿਨ ਤੜਕਸਾਰ ਗੁਰੂ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਵਲ ਚਲ ਪਏ। ਇਸ ਮੌਕੇ 'ਤੇ ਬਹੁਤ ਸਾਰੇ ਸਿੱਖ ਪਰਿਵਾਰ ਵੀ ਕੀਰਤਪੁਰ ਜਾਣ ਵਾਸਤੇ ਤਿਆਰ ਹੋ ਗਏ। ਆਪ ਰਸਤੇ ਵਿਚ ਕੁਝ ਪਲ ਜਲੰਧਰ ਦੀ ਬਸਤੀ ਸ਼ੇਖ਼ ਦਰਵੇਸ਼ (ਹੁਣ ਬਸਤੀ ਸ਼ੇਖ਼) ਵਿਚ ਵੀ ਰੁਕੇ ਤੇ ਸ਼ੇਖ਼ ਨਾਲ ਧਰਮ ਚਰਚਾ ਕੀਤਾ। ਸ਼ਾਮ ਵੇਲੇ ਆਪ ਸ਼ਾਹਜਹਾਨਾਬਾਦ (ਹੁਣ ਫਗਵਾੜਾ) ਵਿਚੋਂ ਲੰਘ ਰਹੇ ਸਨ ਤਾਂ ਇੱਥੇ ਤਾਇਨਾਤ ਮੁਗ਼ਲ ਫ਼ੌਜਾਂ ਨੇ ਸਿੱਖਾਂ 'ਤੇ ਹਮਲਾ ਕਰ ਦਿਤਾ। ਸਿੱਖ ਭਾਵੇਂ ਤਿੰਨ ਦਿਨ ਦੀ ਲਗਾਤਾਰ ਲੜਾਈ ਕਾਰਨ ਥੱਕੇ ਹੋਏ ਸਨ ਪਰ ਉਨ੍ਹਾਂ ਨੇ ਹਮਲਾਵਰਾਂ ਨੂੰ ਖ਼ੂਬ ਸਬਕ ਦਿਤਾ ਤੇ ਕਈ ਮੁਗ਼ਲਾਂ ਨੂੰ ਮੌਤ ਦੇ ਘਾਟ ਉਤਾਰਿਆ। ਇਸ ਮੌਕੇ 'ਤੇ ਕੁਝ ਸਿੱਖ ਵੀ ਸ਼ਹੀਦ ਹੋ ਗਏ। ਰਸਤੇ ਵਿਚ ਪੜਾਅ ਕਰਦੇ-ਕਰਦੇ ਗੁਰੂ ਜੀ ਤਿੰਨ ਮਈ 1635 ਦੇ ਦਿਨ ਕੀਰਤਪੁਰ ਪਹੁੰਚ ਗਏ।

ਕੀਰਤਪੁਰ ਸਾਹਿਬ ਵਿਚ ਰਹਿੰਦਿਆਂ ਗੁਰੂ ਸਾਹਿਬ ਕੋਲ ਬਿਲਾਸਪੁਰ, ਹੰਡੂਰ (ਨਾਲਾਗੜ੍ਹ) ਅਤੇ ਕਈ ਹੋਰ ਰਿਆਸਤਾਂ ਦੇ ਰਾਜੇ ਆਉਣ ਲਗ ਪਏ। ਇਨ੍ਹਾਂ ਦਿਨਾਂ

ਵਿਚ ਹੀ ਰੂਪੜ (ਹੁਣ ਰੋਪੜ) ਦੇ ਨਵਾਬ ਨੇ ਹੰਡੂਰ ਦੇ ਰਾਜੇ 'ਤੇ ਹਮਲਾ ਕਰਨ ਦੀ ਧਮਕੀ ਦਿਤੀ ਤਾਂ ਉਹ ਗੁਰੂ ਸਾਹਿਬ ਕੋਲ ਅਰਜ਼ ਕਰਨ ਆ ਪੁੱਜਾ। ਗੁਰੂ ਸਾਹਿਬ ਨੇ ਉਸ ਦੀ ਮਦਦ ਕਰਨ ਵਾਸਤੇ ਆਪਣੇ ਬੇਟੇ (ਬਾਬਾ) ਗੁਰਦਿੱਤਾ ਦੀ ਅਗਵਾਈ ਵਿਚ 100 ਸਿੱਖਾਂ ਦਾ ਜੱਥਾ ਭੇਜ ਦਿਤਾ। ਪਹਿਲੀ ਜੁਲਾਈ 1635 ਦੇ ਦਿਨ ਨੰਗਲ ਗੁਜਰਾਂ (ਹੁਣ ਨੰਗਲ ਸਰਸਾ) ਪਿੰਡ ਵਿਚ ਹੋਈ ਲੜਾਈ ਵਿਚ ਰੋਪੜ ਦੀਆਂ ਫ਼ੌਜਾਂ ਦਾ ਬੜਾ ਨੁਕਸਾਨ ਹੋਇਆ। ਇਸ 'ਤੇ ਰੋਪੜ ਦੇ ਨਵਾਬ ਨੇ ਕੋਟਲਾ ਸ਼ਮਸ ਖ਼ਾਨ (ਹੁਣ ਕੋਟਲਾ ਨਿਹੰਗ ਖ਼ਾਨ) ਦੇ ਮਾਲਿਕ ਸ਼ਮਸ ਖ਼ਾਨ ਰਾਹੀਂ ਗੁਰੂ ਸਾਹਿਬ ਦੀ ਸਰਦਾਰੀ ਕਬੂਲ ਕਰ ਲਈ 'ਤੇ ਉਸ ਨੇ ਗੁਰੂ ਸਾਹਿਬ ਨੂੰ ਆਪਣੇ ਮਹਿਲ ਵਿਚ ਦਾਅਵਤ 'ਤੇ ਬੁਲਾਇਆ। ਗੁਰੂ ਸਾਹਿਬ 18 ਜੁਲਾਈ 1635 ਦੇ ਦਿਨ ਰੋਪੜ ਪੁੱਜੇ ਤੇ ਇਕ ਰਾਤ ਉਹ ਨਵਾਬ ਦੇ ਮਹਿਲ ਵਿਚ ਮਹਿਮਾਨ ਬਣ ਕੇ ਰਹੇ। 19 ਤੇ 20 ਤਾਰੀਖ਼ ਨੂੰ ਗੁਰੂ ਸਾਹਿਬ ਕੋਟਲਾ ਸ਼ਮਸ ਖ਼ਾਨ ਵਿਚ ਖ਼ਾਨ ਦੇ ਘਰ ਵਿਚ ਰਹੇ। ਇਸ ਮਗਰੋਂ ਜਦ ਤਕ ਗੁਰੂ ਸਾਹਿਬ ਕੀਰਤਪੁਰ ਸਾਹਿਬ ਵਿਚ ਰਹੇ ਕਿਸੇ ਵੀ ਮੁਗ਼ਲ ਨੇ ਕਿਸੇ ਵੀ ਹਿੰਦੂ ਰਿਆਸਤ 'ਤੇ ਹਮਲਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

## ਗੁਰੂ ਘਰ ਦੇ ਪਿਆਰਿਆਂ ਦੀਆਂ ਮੌਤਾਂ

ਅਗਸਤ ਵਿਚ ਗੁਰੂ ਸਾਹਿਬ ਫਿਰ ਮਾਝੇ ਦੇ ਦੌਰੇ 'ਤੇ ਗਏ। ਇਨ੍ਹਾਂ ਦਿਨਾਂ ਵਿਚ ਹੀ 11 ਅਗਸਤ 1635 ਦੇ ਦਿਨ ਮੀਆਂ ਮੀਰ ਦੀ ਮੌਤ ਹੋ ਗਈ। 25 ਅਗਸਤ 1636 ਦੇ ਦਿਨ ਭਾਈ ਗੁਰਦਾਸ ਚੜ੍ਹਾਈ ਕਰ ਗਏ। ਇਸ ਵੇਲੇ ਗੁਰੂ ਸਾਹਿਬ ਗੋਇੰਦਵਾਲ ਵਿਚ ਹੀ ਸਨ ਤੇ ਭਾਈ ਗੁਰਦਾਸ ਦਾ ਸਸਕਾਰ ਉਨ੍ਹਾਂ ਆਪਣੇ ਹੱਥੀਂ ਕੀਤਾ। ਕੁਝ ਮਹੀਨੇ ਮਾਝੇ ਵਿਚ ਪਰਚਾਰ ਕਰਨ ਮਗਰੋਂ ਗੁਰੂ ਸਾਹਿਬ ਫਿਰ ਕੀਰਤਪੁਰ ਮੁੜ ਆਏ। 12 ਫ਼ਰਵਰੀ 1637 ਦੇ ਦਿਨ ਬਿਲਾਸਪੁਰ ਦੇ ਰਾਜੇ ਕਲਿਆਣ ਚੰਦ ਦੀ ਮੌਤ ਹੋ ਗਈ। ਗੁਰੂ ਸਾਹਿਬ ਉਸ ਦੀ ਆਖ਼ਰੀ ਰਸਮ ਵਾਸਤੇ ਬਿਲਾਸਪੁਰ ਪੁੱਜੇ। ਇਸ ਤੋਂ ਇਕ ਸਾਲ ਮਗਰੋਂ 15 ਮਾਰਚ 1638 ਦੇ ਦਿਨ ਆਪ ਦੇ ਵੱਡੇ ਬੇਟੇ (ਬਾਬਾ) ਗੁਰਦਿੱਤਾ ਦੀ ਮੌਤ ਹੋ ਗਈ। ਇੰਜ ਹੀ 31 ਅਗਸਤ 1638 ਦੇ ਦਿਨ ਸਿਖ ਜਰਨੈਲ ਭਾਈ ਬਿਧੀ ਚੰਦ ਵੀ ਚੜ੍ਹਾਈ ਕਰ ਗਿਆ। 1643 ਵਿਚ ਭਾਈ ਜਾਤੀ ਮੱਲ (ਪੁੱਤਰ ਭਾਈ ਸਿੰਘਾ ਪੁਰੋਹਿਤ) ਵੀ ਇਸ ਫ਼ਾਨੀ ਦੁਨੀਆਂ ਨੂੰ ਛੱਡ ਕੇ ਟੁਰ ਗਿਆ।

ਇਨ੍ਹਾਂ ਦਿਨਾਂ ਵਿਚ ਬਹੁਤ ਸਾਰੇ ਹਿੰਦੂ ਰਾਜਪੂਤ ਰਾਜੇ ਗੁਰੂ ਸਾਹਿਬ ਕੋਲ ਕੀਰਤਪੁਰ ਸਾਹਿਬ ਵਿਚ ਪਨਾਹ ਲੈਣ ਵਾਸਤੇ ਆਏ। ਇਹ ਸਾਰੇ ਰਾਜੇ ਮੁਗ਼ਲਾਂ ਦੇ ਜ਼ੁਲਮ ਤੋਂ ਤੰਗ ਆ ਕੇ ਤੇ ਬਾਗ਼ੀ ਹੋ ਕੇ ਗੁਰੂ ਸਾਹਿਬ ਕੋਲ ਪਨਾਹਗੀਰ ਬਣੇ ਹੋਏ ਸਨ।

3 ਮਾਰਚ 1644 ਦੇ ਦਿਨ ਗੁਰੂ ਸਹਿਬ ਜੋਤੀ-ਜੋਤਿ ਸਮਾ ਗਏ ਤੇ ਜਾਣ ਤੋਂ ਪਹਿਲਾਂ ਗੁਰੂ ਹਰਿ ਰਾਏ ਸਾਹਿਬ (ਸਪੁਤਰ ਬਾਬਾ ਗੁਰਦਿੱਤਾ) ਨੂੰ ਗੁਰਗੱਦੀ ਸੌਂਪ ਗਏ। ਗੁਰੂ ਸਾਹਿਬ ਦੇ ਸਸਕਾਰ ਵੇਲੇ ਇਕ ਰਾਜਪੂਤ ਰਾਜੇ ਨੇ ਆਪ ਦੀ ਚਿਤਾ ਵਿਚ

ਛਲਾਂਗ ਮਾਰ ਕੇ ਆਪਣੀ ਜਾਨ ਦੇ ਦਿਤੀ ਤੇ ਇਕ ਹੋਰ ਨੇ ਆਪਣੇ ਸੀਨੇ ਵਿਚ ਕਟਾਰ ਮਾਰ ਲਈ। ਇਹ ਦੋਵੇਂ ਗੁਰੂ ਜੀ ਦਾ ਵਿਛੋੜਾ ਨਾ ਝੱਲ ਸਕੇ ਤੇ ਇਸ ਦੁਨੀਆਂ ਨੂੰ ਅਲਵਿਦਾ ਕਹਿ ਕੇ ਟੁਰ ਗਏ। ਗੁਰੂ ਹਰਿ ਰਾਏ ਸਾਹਿਬ ਨੇ ਇਸ ਨੂੰ ਗ਼ਲਤ ਕਿਹਾ ਤੇ ਰੱਦ ਕੀਤਾ ਅਤੇ ਸੰਗਤਾਂ ਨੂੰ ਸਮਝਾਇਆ ਕਿ ਇਹ ਕਾਰਵਾਈ ਸਿੱਖ ਫ਼ਲਸਫ਼ੇ ਮੁਤਾਬਿਕ ਸਹੀ ਨਹੀਂ ਹੈ।

ਗੁਰੂ ਹਰਿਗੋਬਿੰਦ ਸਾਹਿਬ ਇਸ ਦੁਨੀਆਂ ਵਿਚ ਪੌਣੇ ਚੁਰੰਜਾ ਸਾਲ ਰਹੇ ਜਿਸ ਵਿਚੋਂ ਉਨ੍ਹਾਂ ਨੇ ਪਹਿਲੇ ਸੋਲ੍ਹਾਂ ਸਾਲ (1606 ਤਕ) ਪਿਤਾ ਦੀ ਅਗਵਾਈ ਵਿਚ ਪੰਥ ਦੀ ਸੇਵਾ ਕੀਤੀ। ਇਸ ਮਗਰੋਂ ਉਹ ਛੇ ਸਾਲ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਰਹੇ ਉਨ੍ਹਾਂ ਨੇ 101 ਰਾਜਿਆਂ ਨੂੰ ਕੈਦ ਵਿਚੋਂ ਰਿਹਾ ਵੀ ਕਰਵਾਇਆ। ਉਨ੍ਹਾਂ ਨੂੰ ਚਾਰ ਵੱਡੀਆਂ ਅਤੇ ਦੋ ਛੋਟੀਆਂ ਲੜਾਈਆਂ ਲੜਨੀਆਂ ਪਈਆਂ। ਗੁਰੂ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਪਰਗਟ ਕੀਤਾ, ਮੀਰੀ-ਪੀਰੀ ਦੀ ਏਕਤਾ ਦਾ ਸਿੱਖ ਫ਼ਲਸਫ਼ਾ ਵੀ ਕੌਮ ਨੂੰ ਸਮਝਾਇਆ। ਉਨ੍ਹਾਂ ਨੇ ਧਰਮ ਪਰਚਾਰ ਵੀ ਕੀਤਾ, ਫ਼ੌਜ ਵੀ ਬਣਾਈ, ਰਾਜਿਆਂ ਨੂੰ ਸਿਆਸੀ ਸਰਪਰਸਤੀ ਵੀ ਦਿਤੀ ਅਤੇ ਮੁਗ਼ਲਾਂ ਦੇ ਸਤਾਏ ਰਾਜਿਆਂ ਨੂੰ ਪਨਾਹ ਵੀ ਦਿਤੀ। ਉਨ੍ਹਾਂ ਦੇ ਗ਼ੈਰ-ਸਿੱਖ ਧਾਰਮਿਕ ਹਸਤੀਆਂ ਨਾਲ ਵੀ ਦੋਸਤਾਨਾ ਸਬੰਧ ਸਨ। ਗੁਰੂ ਸਾਹਿਬ ਨੇ ਕੀਰਤਪੁਰ ਨਗਰ ਵੀ ਵਸਾਇਆ। ਉਨ੍ਹਾਂ ਨੇ ਸੈਂਕੜੇ ਪਿੰਡਾਂ ਵਿਚ ਜਾ ਕੇ ਧਰਮ ਪਰਚਾਰ ਵੀ ਕੀਤਾ। ਉਨ੍ਹਾਂ ਨੇ (ਗੁਰੂ) ਗ੍ਰੰਥ ਸਾਹਿਬ ਦੇ ਬਹੁਤ ਸਾਰੇ ਸਰੂਪ ਵੀ ਤਿਆਰ ਕਰਵਾਏ। ਉਨ੍ਹਾਂ ਨੇ ਸਾਰੇ ਮੁਲਕ ਦੇ ਸਿੱਖਾਂ ਨੂੰ ਇਕ ਲੜੀ ਵਿਚ ਵੀ ਪਰੋਇਆ। ਗੁਰੂ ਸਾਹਿਬ ਨੇ ਸਿੱਖਾਂ ਨੂੰ ਧਰਮ, ਸਿਆਸੀ ਫ਼ਿਲਾਸਫ਼ੀ, ਫ਼ੌਜੀ ਤਾਕਤ ਤੇ ਸੂਝ, ਡਿਪਲੋਮੇਸੀ, ਭਾਈਚਾਰਕ ਸਾਂਝ ਅਤੇ ਹੋਰ ਕਿੰਨਾ ਕੁਝ ਦਿਤਾ। ਇਕ ਆਮ ਸੋਚ ਵਾਲੇ ਇਨਸਾਨ ਵਾਸਤੇ ਇਹ ਮੰਨਣਾ ਮੁਸ਼ਕਿਲ ਹੋ ਜਾਂਦਾ ਹੈ ਕਿ ਕੀ ਇਹ ਸਾਰੀ ਸੇਵਾ ਇਕੋ ਹੀ ਹਸਤੀ ਨੇ ਕੀਤੀ ਸੀ।

# ਗੁਰੂ ਹਰਿਰਾਇ ਸਾਹਿਬ

ਗੁਰੂ ਹਰਿਰਾਇ ਸਾਹਿਬ ਦਾ ਜਨਮ ਬਾਬਾ ਗੁਰਦਿਤਾ ਅਤੇ ਮਾਤਾ ਕਿਸ਼ਨ ਕੌਰ (ਆਪ ਨੂੰ ਮਾਤਾ ਅਨੰਤੀ ਅਤੇ ਮਾਤਾ ਬਸੀ ਵੀ ਲਿਖਿਆ ਮਿਲਦਾ ਹੈ) ਦੇ ਘਰ 16 ਜਨਵਰੀ 1630 ਦੇ ਦਿਨ ਕੀਰਤਪੁਰ ਸਾਹਿਬ ਵਿੱਚ ਹੋਇਆ ਸੀ। (ਗੁਰੂ) ਹਰਿਰਾਇ ਸਾਹਿਬ ਦਾ ਬਚਪਨ ਕੀਰਤਪੁਰ ਵਿੱਚ ਹੀ ਬੀਤਿਆ। 1635 ਵਿਚ ਗੁਰੂ ਹਰਿਗੋਬਿੰਦ ਸਾਹਿਬ ਵੀ ਸਦਾ ਵਾਸਤੇ ਕੀਰਤਪੁਰ ਸਾਹਿਬ ਆ ਗਏ। ਆਪ ਅਜੇ 8 ਸਾਲ ਦੇ ਸਨ ਕਿ ਆਪ ਦੇ ਪਿਤਾ ਬਾਬਾ ਗੁਰਦਿਤਾ ਜੀ ਚੜ੍ਹਾਈ ਕਰ ਗਏ। ਇਸ ਮਗਰੋਂ ਆਪ ਨੇ ਅਗਲੇ 9 ਸਾਲ ਦਾ ਸਮਾਂ ਆਪਣੇ ਦਾਦਾ (ਗੁਰੂ ਹਰਿਗੋਬਿੰਦ ਸਾਹਿਬ) ਜੀ ਦੀ ਸੰਗਤ ਵਿਚ ਬਿਤਾਇਆ। ਇਸੇ ਕਰ ਕੇ ਆਪ ਦੀ ਸ਼ਖ਼ਸੀਅਤ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਵਾਲੀਆਂ ਕਈ ਖ਼ੂਬੀਆਂ ਮਿਲਦੀਆਂ ਹਨ। (ਗੁਰੂ) ਹਰਿਰਾਇ ਸਾਹਿਬ ਨੇ ਮੁਢਲੀ ਵਿਦਿਆ ਭਾਈ ਦਰਗਹ ਮੱਲ ਤੋਂ ਹਾਸਿਲ ਕੀਤੀ। ਇਸ ਸਮੇਂ ਦੌਰਾਨ ਭਾਈ ਅੜੂ ਰਾਮ ਦਤ (ਪਿਤਾ ਭਾਈ ਕਿਰਪਾ ਰਾਮ ਦਤ) ਵੀ ਕਈ ਵਾਰ ਕੀਰਤਪੁਰ ਸਾਹਿਬ ਆ ਕੇ ਰਿਹਾ ਕਰਦੇ ਸਨ। ਉਹ ਵੀ ਗੁਰੂ ਹਰਿਰਾਇ ਸਾਹਿਬ ਨੂੰ ਸੰਸਕ੍ਰਿਤ ਵਿਚ ਲਿਖੀਆਂ ਪੁਰਾਣੀਆਂ ਕਿਤਾਬਾਂ ਦਾ ਗਿਆਨ ਦਿਆ ਕਰਦੇ ਸਨ। ਪੁਰੋਹਤ ਜਾਤੀ ਮੱਲ ਵੀ ਆਪ ਜੀ ਦੇ ਉਸਤਾਦਾਂ ਵਿਚੋਂ ਇਕ ਸਨ।

ਵਿਦਿਆ ਦੇ ਨਾਲ-ਨਾਲ ਆਪ ਨੇ ਸ਼ਸਤਰ ਚਲਾਉਣ ਦੀ ਸਿਖਿਆ ਵੀ ਹਾਸਿਲ ਕੀਤੀ। ਤੇਰ੍ਹਾਂ ਸਾਲ ਦੀ ਉਮਰ ਤਕ ਆਪ ਸ਼ਸਤਰ ਅਤੇ ਸ਼ਾਸਤਰ ਦੋਹਾਂ ਦੇ ਮਾਹਿਰ ਹੋ ਚੁਕੇ ਸਨ। ਕੀਰਤਪੁਰ ਸਾਹਿਬ ਆਉਣ ਵਾਲੀਆਂ ਸੰਗਤਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਨਾਲ-ਨਾਲ (ਗੁਰੂ) ਹਰਿਰਾਇ ਸਾਹਿਬ ਦੀ ਸੰਗਤ ਵੀ ਕਰਿਆ ਕਰਦੀਆਂ ਸਨ। ਸਾਰੀ ਸੰਗਤ ਆਪ ਦੀ ਅਜ਼ਮਤ 'ਤੇ ਹੈਰਾਨ ਹੋਇਆ ਕਰਦੀ ਸੀ। ਸਾਰਿਆਂ ਦਾ ਵਿਚਾਰ ਸੀ ਕਿ ਗੁਰ-ਗੱਦੀ ਦੇ ਵਾਰਿਸ ਬਣਨ ਦੀਆਂ ਖ਼ੂਬੀਆਂ ਆਪ ਵਿਚ ਭਰਪੂਰ ਸਨ।

ਗੁਰੂ ਹਰਿਰਾਇ ਸਾਹਿਬ ਸੂਝ ਬੂਝ ਵਾਲੇ ਅਤੇ ਜਰਨੈਲ ਹੋਣ ਦੇ ਨਾਲ-ਨਾਲ ਬੜੇ ਮਿੱਠੇ, ਨਿੱਘੇ, ਨਿਮਰਤਾ ਵਾਲੇ ਅਤੇ ਮਿਹਰਬਾਨ ਸੁਭਾਅ ਵਾਲੀ ਸ਼ਖ਼ਸੀਅਤ ਵੀ ਸਨ। ਆਪ ਦਾ ਸੁਭਾ ਏਨਾ ਕੋਮਲ ਸੀ ਕਿ ਇਕ ਵਾਰ ਬਾਗ਼ ਵਿੱਚ ਸੈਰ ਕਰਦਿਆਂ ਆਪ ਦੇ ਚੋਲੇ ਨਾਲ ਅੜ ਕੇ ਇਕ ਫੁੱਲ ਦੀਆਂ ਪੱਤੀਆਂ ਟੁੱਟ ਕੇ ਜ਼ਮੀਨ 'ਤੇ ਆ ਡਿਗੀਆਂ। ਇਸ ਨਾਲ ਆਪ ਉਦਾਸ ਹੋ ਗਏ। ਉਸ ਵੇਲੇ ਆਪ ਦੇ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਵੀ ਆਪ ਦੇ ਨੇੜੇ ਸਨ। ਉਨ੍ਹਾਂ ਨੇ ਆਪ ਨੂੰ ਉਦਾਸ ਵੇਖ ਕੇ ਕਿਹਾ ਕਿ ਪੱਤੀਆਂ ਮੁੜ ਕੇ ਫੁੱਲ ਦੇ ਨਾਲ ਨਹੀਂ ਲਗ ਸਕਦੀਆਂ। ਇਸ ਕਰ ਕੇ

ਇਨ੍ਹਾਂ ਦਾ ਫਿਕਰ ਕਰਨ ਦੀ ਲੋੜ ਨਹੀਂ। ਹਾਂ ਇਸ ਘਟਨਾ ਨਾਲ ਅਗੋਂ ਵਧੇਰੇ ਸੰਭਲ ਕੇ ਚਲਣ ਵਾਸਤੇ ਇਸ਼ਾਰਾ ਜ਼ਰੂਰ ਮਿਲਦਾ ਹੈ ਕਿ ਜਿੰਨਾ ਮਰਜ਼ੀ ਵੱਡਾ ਚੋਲਾ ਪਾਈਏ ਓਨੀ ਹੀ ਵੱਡੀ ਜ਼ਿੰਮੇਦਾਰੀ ਤੇ ਸੰਭਾਲ ਕਰਨੀ ਪੈਂਦੀ ਹੈ।

ਗੁਰੂ ਹਰਿਰਾਇ ਸਾਹਿਬ ਨੇ ਇਹ ਸਿੱਖਿਆ ਪੱਲੇ ਬੰਨ੍ਹ ਲਈ ਅਤੇ ਜਦੋਂ ਗੁਰਗੱਦੀ ਸੰਭਾਲੀ ਤਾਂ ਸਾਰੀ ਜ਼ਿੰਦਗੀ ਪੰਥਕ ਲਹਿਰ ਦੀ ਜ਼ਿੰਮੇਦਾਰੀ ਨੂੰ ਜ਼ਬਤ ਅਤੇ ਸੂਝ ਨਾਲ ਚਲਾਇਆ। ਗੁਰੂ ਹਰਿਰਾਇ ਸਾਹਿਬ ਅਕਸਰ ਆਖਿਆ ਕਰਦੇ ਸਨ ਕਿ ਫੁੱਲਾਂ ਵਿਚ ਵੀ ਜਾਨ ਹੈ ਤੇ ਇਨ੍ਹਾਂ ਨੂੰ ਤੋੜਨ ਦੀ ਬਜਾਏ ਇਨ੍ਹਾਂ ਦੀ ਖ਼ੂਬਸੂਰਤੀ 'ਚੋਂ ਵਾਹਿਗੁਰੂ ਦੀ ਮਹਾਨ ਬਖ਼ਸ਼ਿਸ ਦਾ ਵਿਸਮਾਦੀ ਅਨੰਦ ਲੈਣਾ ਚਾਹੀਦਾ ਹੈ। ਉਹ "*ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ...*" ਸ਼ਬਦ ਵੀ ਅਕਸਰ ਗਾਇਆ ਕਰਦੇ ਸਨ।

3 ਮਾਰਚ 1644 ਦੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਗੱਦੀ (ਗੁਰੂ) ਹਰਿਰਾਇ ਸਾਹਿਬ ਨੂੰ ਸੌਂਪ ਦਿਤੀ ਸੀ। ਭਾਵੇਂ ਆਪ ਨੇ ਰਸਮੀ ਤੌਰ ਤੇ ਇਹ ਸੇਵਾ 3 ਮਾਰਚ 1644 ਨੂੰ ਸੌਂਪੀ ਪਰ ਗੁਰੂ ਹਰਿਗੋਬਿੰਦ ਸਾਹਿਬ ਇਸ ਦਾ ਐਲਾਨ ਤਿੰਨ ਸਾਲ ਪਹਿਲਾਂ, 27 ਫ਼ਰਵਰੀ 1641 ਦੇ ਦਿਨ, ਹੀ ਕਰ ਚੁਕੇ ਸਨ ਕਿਉਂਕਿ ਉਨ੍ਹਾਂ ਨੇ (ਗੁਰੂ) ਹਰਿ ਰਾਇ ਸਾਹਿਬ ਦੀਆਂ ਖ਼ੂਬੀਆਂ ਚੰਗੀ ਤਰ੍ਹਾਂ ਸਮਝ ਪਛਾਣ ਲਈਆਂ ਸਨ।

(ਗੁਰੂ) ਹਰਿਰਾਇ ਸਾਹਿਬ ਨੇ ਅਗਲੇ 17 ਸਾਲ ਵਧੇਰੇ ਕਰ ਕੇ ਕੀਰਤਪੁਰ ਸਾਹਿਬ ਵਿਚ ਹੀ ਬਿਤਾਏ। ਸਿਰਫ਼ 1645 ਦੇ ਕੁਝ ਮਹੀਨੇ ਆਪ ਪਿੰਡ ਥੱਪਲ (ਨਾਹਨ ਰਿਆਸਤ ਦੇ ਇਕ ਪਿੰਡ) ਵਿਚ ਅਤੇ 1659-60 ਦੇ ਕੁਝ ਮਹੀਨੇ ਕਸ਼ਮੀਰ ਦੇ ਦੌਰੇ 'ਤੇ ਰਹੇ ਤੇ ਬਾਕੀ ਸਮਾਂ ਕੀਰਤਪੁਰ ਸਾਹਿਬ ਵਿਚ ਹੀ ਨਿਵਾਸ ਰਖਦੇ ਰਹੇ ਅਤੇ ਇਥੋਂ ਹੀ ਉਹ ਧਰਮ ਪਰਚਾਰ ਦੇ ਦੌਰੇ 'ਤੇ ਜਾਂਦੇ ਰਹੇ। 1645 ਵਿਚ ਜਦੋਂ ਕਹਿਲੂਰ (ਬਿਲਾਸਪੁਰ) ਰਿਆਸਤ ਦੇ ਰਾਜਾ ਤਾਰਾ ਚੰਦ ਨੇ ਸ਼ਾਹਜਹਾਨ ਨੂੰ ਕਰ (ਲਗਾਨ) ਦੇਣਾ ਬੰਦ ਕਰ ਦਿਤਾ ਤਾਂ ਬਾਦਸ਼ਾਹ ਨੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਕੈਦ ਵਿਚ ਪਾ ਦਿਤਾ। ਮਗਰੋਂ ਗੁਰੂ ਹਰਿਰਾਇ ਸਾਹਿਬ ਨੇ ਤਾਰਾ ਚੰਦ ਅਤੇ ਸ਼ਾਹ ਜਹਾਨ ਦਾ ਸਮਝੌਤਾ ਕਰਵਾ ਦਿਤਾ ਜਿਸ ਪਿੱਛੋਂ ਤਾਰਾ ਚੰਦ ਨੂੰ ਰਿਹਾ ਕਰ ਦਿਤਾ ਗਿਆ। ਤਾਰਾ ਚੰਦ ਰਿਹਾਈ ਮਗਰੋਂ ਥੱਪਲ ਗਿਆ ਅਤੇ ਗੁਰੂ ਹਰਿਰਾਇ ਸਾਹਿਬ ਨੂੰ ਕੀਰਤਪੁਰ ਮੁੜ ਆਉਣ ਦੀ ਅਰਜ਼ ਕੀਤੀ।

ਕੀਰਤਪੁਰ ਆ ਕੇ ਆਪ ਨੇ ਇਕ ਖ਼ੂਬਸੂਰਤ ਬਾਗ਼ ਲਗਵਾਇਆ। ਇਸ ਵਿਚ ਆਪ ਨੇ ਤਰ੍ਹਾਂ ਤਰ੍ਹਾਂ ਦੇ ਫ਼ਲ, ਫ਼ੁੱਲ ਤੇ ਜੜੀਆਂ-ਬੂਟੀਆਂ ਲਗਵਾਈਆਂ। ਆਪ ਹਿਕਮਤ ਅਤੇ ਦਵਾਈਆਂ ਬਾਰੇ ਖ਼ੁਦ ਵੀ ਜਾਣਕਾਰੀ ਰਖਦੇ ਸਨ ਅਤੇ ਕਈ ਵੈਦ ਵੀ ਆਪ ਨੇ ਕੀਰਤਪੁਰ ਵਿਚ ਰੱਖੇ ਹੋਏ ਸਨ ਜੋ ਜੜੀਆਂ ਬੂਟੀਆਂ ਦੇ ਬੜੇ ਮਾਹਿਰ ਸਨ। ਇਕ ਸੋਮੇ ਮੁਤਾਬਿਕ ਆਪ ਦੇ ਬਾਗ ਵਿਚ ਪੈਦਾ ਹੋਈਆਂ ਜੜੀਆਂ ਬੂਟੀਆਂ ਦੀ ਵਰਤੋਂ ਨਾਲ ਹੀ ਸ਼ਾਹਜਹਾਨ ਬਾਦਸ਼ਾਹ ਦੇ ਵੱਡੇ ਪੁਤਰ ਦਾਰਾ ਸ਼ਿਕੋਹ ਦੀ ਇਕ ਪੁਰਾਣੀ ਬੀਮਾਰੀ ਠੀਕ ਹੋਈ ਸੀ।

## ਗੁਰੂ ਹਰਿਰਾਇ ਸਾਹਿਬ ਦੇ ਧਰਮ ਪਰਚਾਰ ਦੌਰੇ ਅਤੇ ਗੁਰਦੁਆਰੇ

ਗੁਰੂ ਹਰਿਰਾਇ ਸਾਹਿਬ ਕਈ ਵਾਰ ਕੀਰਤਪੁਰ ਸਾਹਿਬ ਤੋਂ ਕਰਤਾਰਪੁਰ (ਜਲੰਧਰ), ਗੋਇੰਦਵਾਲ, ਡਰੋਲੀ ਭਾਈ (ਜ਼ਿਲਾ ਮੋਗਾ), ਕੁਰੂਕਸ਼ੇਤਰ ਅਤੇ ਕਈ ਹੋਰ ਬਹੁਤ ਸਾਰੀਆਂ ਥਾਂਵਾਂ 'ਤੇ ਗਏ ਸਨ। ਇਨ੍ਹਾਂ ਦੌਰਿਆਂ ਦੌਰਾਨ ਉਹ ਮਾਝਾ, ਦੁਆਬਾ ਅਤੇ ਮਾਲਵਾ ਦੇ ਬਹੁਤ ਸਾਰੇ ਪਿੰਡਾਂ ਵਿਚ ਗਏ। ਇਨ੍ਹਾਂ ਵਿਚੋਂ ਬਹੁਤੀਆਂ ਜਗ੍ਹਾ 'ਤੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਹਨ। ਗੁਰੂ ਸਾਹਿਬ ਦੇ ਕੁਝ ਪਰਚਾਰ ਦੌਰੇ ਇਸ ਤਰ੍ਹਾਂ ਜਾਪਦੇ ਹਨ:

(1) ਕੀਰਤਪੁਰ ਸਾਹਿਬ ਤੋਂ ਰੋਪੜ, ਲਹਿਲ ਕਲਾਂ, ਬਜਰੌੜ (ਹਰੀਆਂ ਵੇਲਾਂ), ਹੁਸ਼ਿਆਰਪੁਰ, ਡਰੌਲੀ, ਜਲੰਧਰ, ਕਰਤਾਰਪੁਰ।

(2) ਕੀਰਤਪੁਰ, ਰਾਹੋਂ, ਫ਼ਿਲੌਰ, ਨੂਰਮਹਿਲ, ਪੁਆਦੜਾ, ਸਿਧਵਾਂ, ਮੋਗਾ, ਡਰੋਲੀ ਭਾਈ, ਭਾਈ ਰੂਪਾ, ਨਥਾਣਾ, ਜ਼ੈਦ ਪਰਾਨਾ, ਮਹਿਰਾਜ, ਜਸਵਾਲ ਭਾਈ ਕੇ, ਸਾਨ੍ਹੇਵਾਲ, ਸਮਰਾਲਾ, ਮਾਛੀਵਾੜਾ, ਚਮਕੌਰ, ਰੋਪੜ, ਕੀਰਤਪੁਰ।

(3) ਗੋਇੰਦਵਾਲ ਤੋਂ ਤਰਨਤਾਰਨ, ਅੰਬ ਮਾੜੀ (ਮੀਆਂ ਦੀ ਮੌੜ), ਲਾਹੌਰ ਤੇ ਫਿਰ ਵਾਪਿਸ ਗੋਇੰਦਵਾਲ।

(4) ਕੀਰਤਪੁਰ, ਕੋਟਲਾ ਨਿਹੰਗ ਖ਼ਾਨ, ਪੰਜੋਖੜਾ, ਪਿਹਵਾ, ਕੁਰੂਕਸ਼ੇਤਰ (ਥਾਨੇਸਰ)।

(5) ਗੋਇੰਦਵਾਲ, ਜਲਾਲਪੁਰ ਜੱਟਾਂ, ਦਬੁਰਜੀ, ਗਲੋਟੀਆਂ ਖੁਰਦ, ਸਿਆਲਕੋਟ, ਸ੍ਰੀ ਨਗਰ, ਮਟਨ, ਟਾਂਡਾ ਲੁਬਾਣਾ, ਅਖਨੂਰ, ਜੰਮੂ, ਰਾਮਗੜ੍ਹ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ, ਕੀਰਤਪੁਰ।

(6) ਕੀਰਤਪੁਰ, ਗੁਣਾਚੌਰ, ਰਾਹੋਂ, ਪਲਾਹੀ, ਫਗਵਾੜਾ, ਹਦੀਆਬਾਦ, ਨਕੋਦਰ, ਸੁਲਤਾਨਪੁਰ, ਬਕਾਲਾ, ਅੰਮ੍ਰਿਤਸਰ।

ਇਨ੍ਹਾਂ ਦੌਰਿਆਂ ਦੌਰਾਨ ਗੁਰੂ ਸਾਹਿਬ ਦਾ ਮੇਲ ਮੰਜੀਦਾਰਾਂ, ਮਸੰਦਾਂ ਅਤੇ ਕਈ ਅਹਿਮ ਸਿੱਖ ਪਰਵਾਰਾਂ ਨਾਲ ਹੋਇਆ ਜਿਨ੍ਹਾਂ ਵਿੱਚ ਹੇਠ ਲਿਖੇ ਵੀ ਸ਼ਾਮਿਲ ਸਨ: ਭਾਈ ਬਿੰਝੂ, ਬਿੰਦਾ, ਗਾਜਰ ਤੇ ਘੜੀਆ (ਰੋਪੜ ਨੇੜੇ ਕੋਟਲਾ ਨਿਹੰਗ ਖ਼ਾਨ ਵਿਚ), ਭਾਈ ਸੁਖੀਆ, ਚੌਧਰੀ ਸੂਦ (ਨੂਰਮਹਿਲ ਵਿਚ), ਭਾਈ ਰੂਪ ਚੰਦ (ਪਿੰਡ ਭਾਈ ਰੂਪਾ ਵਿਚ), ਕਿਰਪਾਲ, ਬਿਧੀ ਚੰਦ (ਜਰਨੈਲ ਨਹੀਂ, ਦੂਜਾ), ਭਾਈ ਤਾਰਾ ਤੇ ਗੁਰਦਾਸ (ਭਾਈ ਬਹਿਲੋ ਦੇ ਪੁੱਤਰ), ਬਿਹਾਰੀ (ਡਰੋਲੀ ਭਾਈ ਤੇ ਭਾਈ ਰੂਪਾ ਵਿਚ), ਜ਼ੈਦ ਪਰਾਨਾ ਤੇ ਕੌੜੇ ਅਤੇ ਭੁਲਰ ਪਰਵਾਰ (ਨਥਾਨਾ ਵਿਚ), ਚੌਧਰੀ ਕਾਲਾ, ਸੰਦਲੀ ਅਤੇ ਫੂਲ (ਫੂਲਕੀਆਂ ਬੰਸ ਦਾ ਮੋਢੀ) ਤੇ ਹੋਰ (ਮਹਿਰਾਜ ਵਿਚ), ਭਾਈ ਸੰਗਤੀਆ (ਮੀਆਂ ਦੀ ਮੌੜ, ਲਾਹੌਰ ਜ਼ਿਲ੍ਹਾ ਵਿਚ), ਭਾਈ ਸਬਲਾ (ਜਲਾਲਪੁਰ ਜੱਟਾਂ ਵਿਚ), ਭਾਈ ਪਦਮਾ ਚੌਹਾਨ, ਦੁਰਗਾ ਦਾਸ ਚੌਹਾਨ (ਦਬੁਰਜੀ ਉਦੈ ਕਰਨ ਵਾਲੀ ਵਿਚ), ਭਾਈ ਕੀਰਤੀਆ (ਗਲੋਟੀਆਂ ਖੁਰਦ ਵਿਚ), ਭਾਈ ਨੰਦ ਲਾਲ (ਦਾਦਾ ਵੀਰ ਹਕੀਕਤ ਸਿੰਘ) ਤੇ ਪੁਰੀ ਪਰਵਾਰ (ਸਿਆਲਕੋਟ ਵਿਚ), ਭਾਈ ਮੱਖਣ ਸ਼ਾਹ ਲੁਬਾਣਾ

(ਮੋਟਾ ਟਾਂਡਾ ਵਿਚ), ਭਾਈ ਅੜੂ ਰਾਮ ਦੱਤ (ਮੱਟਨ ਵਿਚ), ਬੀਬੀ ਸਰਸਵਤੀ ਤੇ ਭਾਈ ਗੌਤਮ ਛਿਬਰ ਦਾ ਪਰਵਾਰ (ਕੜਿਆਲਾ, ਜ਼ਿਲ੍ਹਾ ਜਿਹਲਮ ਵਿਚ) ਅਤੇ ਕਈ ਹੋਰ।

ਗੁਰੂ ਹਰਿਰਾਇ ਸਾਹਿਬ ਕੀਰਤਪੁਰ ਸਾਹਿਬ ਰਹਿੰਦਿਆਂ ਕਈ ਵਾਰ ਪੰਜਾਬ ਦੇ ਵੱਖ ਵੱਖ ਇਲਾਕਿਆਂ ਦੇ ਦੌਰੇ 'ਤੇ ਵੀ ਜਾਂਦੇ ਰਹਿੰਦੇ ਸਨ। ਆਪ ਕਈ ਵਾਰ ਕਰਤਾਰਪੁਰ (ਜਲੰਧਰ) ਵੀ ਗਏ। ਕਰਤਾਰਪੁਰ ਵਿਚਲੇ ਗੰਗਸਰ ਵਾਲੇ ਖੂਹ ਅਤੇ ਸਰੋਵਰ ਨੂੰ ਆਪ ਨੇ ਹੀ ਪੱਕਾ ਕਰਵਾਇਆ ਸੀ। ਕਰਤਾਰਪੁਰ ਨਗਰ ਗੁਰੂ ਅਰਜਨ ਸਾਹਿਬ ਨੇ ਵਸਾਇਆ ਸੀ ਅਤੇ ਇਹ ਸਾਰਾ ਨਗਰ ਸਿੱਖਾਂ ਦੀ ਜਾਇਦਾਦ ਸੀ। ਕਰਤਾਰਪੁਰ ਜਾਣ ਸਮੇਂ ਆਪ ਫ਼ਗਵਾੜਾ, ਪੁਆਦੜਾ, ਨੂਰਮਹਿਲ, ਨਕੋਦਰ, ਸੁਲਤਾਨਪੁਰ ਅਤੇ ਇਸ ਰੂਟ ਦੇ ਕਈ ਪਿੰਡਾਂ ਵਿਚ ਗਏ ਅਤੇ ਸੰਗਤਾਂ ਨੂੰ ਦਰਸ਼ਨ ਦਿੱਤੇ। ਇਸ ਪੁਰਾਣੀ ਜਰਨੈਲੀ ਸੜਕ 'ਤੇ ਕਈ ਪਿੰਡਾਂ ਵਿੱਚ ਗੁਰਦੁਆਰੇ ਬਣੇ ਹੋਏ ਹਨ। ਦੁਆਬੇ ਦੇ ਇਸ ਇਲਾਕੇ ਤੋਂ ਇਲਾਵਾ ਆਪ ਕਈ ਵਾਰ ਮਾਲਵੇ ਵਿਚ ਵੀ ਗਏ। ਮਾਲਵੇ ਵਿੱਚ ਡਰੋਲੀ (ਹੁਣ ਡਰੋਲੀ ਭਾਈ) ਆਪ ਦੀ ਮਾਸੀ ਦਾ ਪਿੰਡ ਸੀ। ਆਪ ਦੇ ਪਿਤਾ ਬਾਬਾ ਗੁਰਦਿੱਤਾ ਜੀ ਦਾ ਜਨਮ ਇਸੇ ਪਿੰਡ ਵਿੱਚ 1608 ਵਿਚ ਹੋਇਆ ਸੀ। ਡਰੋਲੀ ਤੋਂ ਇਲਾਵਾ ਆਪ ਭਾਈ ਰੂਪਾ ਦੇ ਪਿੰਡ, ਨਥਾਨਾ ਅਤੇ ਬਾਬਾ ਮਹਿਰਾਜ ਦੇ ਬੰਨ੍ਹੇ ਪਿੰਡ ਮਹਿਰਾਜ ਵਿਚ ਵੀ ਗਏ। ਇਸ ਤੋਂ ਇਲਾਵਾ ਮੋਗਾ ਤੇ ਜ਼ੀਰਾ ਵਿਚ ਵੀ ਆਪ ਨੇ ਸੰਗਤਾਂ ਨੂੰ ਦਰਸ਼ਨ ਦਿੱਤੇ। ਜ਼ੀਰਾ ਤੋਂ ਆਪ ਹਰੀਕੇ ਹੁੰਦੇ ਹੋਏ ਤਰਨਤਾਰਨ ਅਤੇ ਗੋਇੰਦਵਾਲ ਗਏ ਸਨ। ਗੋਇੰਦਵਾਲ ਵਿਚ ਤਾਂ ਆਪ ਕਈ ਵਾਰ ਗਏ ਸਨ ਤੇ ਉਥੇ ਕਈ-ਕਈ ਹਫ਼ਤੇ ਰੁਕਦੇ ਵੀ ਸਨ। ਆਪ ਪੰਜਾਬ ਦੇ ਹੋਰ ਇਲਾਕਿਆਂ ਤੋਂ ਇਲਾਵਾ ਜੰਮੂ ਅਤੇ ਕਸ਼ਮੀਰ ਵਿਚ ਵੀ ਗਏ ਸਨ।

ਗੁਰੂ ਸਾਹਿਬ ਕੀਰਤਪੁਰ ਰਹਿੰਦਿਆਂ ਦੌਲੋਵਾਲ, ਰਾਏਪੁਰ ਸਾਨੀ, ਮਲੇੜ, ਬੜੂਵਾਲ, ਸ਼ਾਹਪੁਰ ਅਤੇ ਚਨੌਲੀ ਵਿਚ ਵੀ ਅਕਸਰ ਜਾਂਦੇ ਰਹਿੰਦੇ ਸਨ। ਚਨੌਲੀ ਵਿਚ ਆਪ ਨੇ ਆਪਣੇ ਘੋੜਿਆਂ ਵਾਸਤੇ ਇਕ ਵੱਡਾ ਅਸਤਬਲ ਵੀ ਬਣਾਇਆ ਹੋਇਆ ਸੀ। ਇੰਞ ਹੀ ਆਪ ਨੇ ਦੌਲੋਵਾਲ ਵਿਚ ਵੀ ਇਕ ਕਿਲ੍ਹਾ ਬਣਾਇਆ ਹੋਇਆ ਸੀ।

## ਪਰਵਾਰ

ਗੁਰੂ ਹਰਿਰਾਇ ਸਾਹਿਬ ਸਿਰਫ ਅੱਠ ਸਾਲ ਦੇ ਸਨ ਜਨ ਉਨ੍ਹਾਂ ਦੇ ਪਿਤਾ ਬਾਬਾ ਗੁਰਦਿੱਤਾ ਜੀ ਚੜ੍ਹਾਈ ਕਰ ਗਏ। ਉਨ੍ਹਾਂ ਦੀ ਪਾਲਣਾ ਉਨ੍ਹਾਂ ਦੇ ਦਾਦੇ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਤੀ। ਉਨ੍ਹਾਂ ਨੇ ਆਪਣੇ ਪੋਤੇ ਨੂੰ ਪੜ੍ਹਾਈ ਕਰਵਾਉਣ ਦੇ ਨਾਲ-ਨਾਲ ਘੋੜ-ਸਵਾਰੀ ਅਤੇ ਸ਼ਸਤਰ ਵਿਦਿਆ ਵੀ ਸਿਖਾਈ ਤੇ ਉਨ੍ਹਾਂ ਵਿਚ ਇਖ਼ਲਾਕੀ ਖ਼ੂਬੀਆਂ ਵੀ ਭਰੀਆਂ।

ਗੁਰੂ ਹਰਿਰਾਇ ਸਾਹਿਬ ਦਾ ਵਿਆਹ 14 ਜਨਵਰੀ 1640 ਦੇ ਦਿਨ ਅਰੂਪ ਨਗਰ (ਜ਼ਿਲਾ ਗੁਜਰਾਂਵਾਲਾ) ਦੇ ਭਾਈ ਦਇਆ ਰਾਮ ਦੀ ਬੇਟੀ ਸੁਲੱਖਣੀ ਨਾਲ

ਹੋਇਆ ਸੀ। ਆਪ ਦੇ ਵਿਆਹ ਵੇਲੇ ਬੀਬੀ ਸੁਲਖਣੀ ਦੀ ਉਮਰ ਸਿਰਫ਼ 10 ਸਾਲ ਸੀ। ਇਸ ਮਗਰੋਂ ਭਾਈ ਦਇਆ ਰਾਮ ਅਰੂਪ ਨਗਰ ਛੱਡ ਕੇ ਕੋਟ ਕਲਿਆਣਪੁਰ (ਨੇੜੇ ਕੀਰਤਪੁਰ) ਆ ਵਸਿਆ। ਬੀਬੀ ਸੁਲੱਖਣੀ ਦਾ ਮੁਕਲਾਵਾ ਦੋ ਸਾਲ ਬਾਅਦ 16 ਜੂਨ 1642 ਦੇ ਦਿਨ ਟੋਰਿਆ ਗਿਆ। ਇਸ ਤੋਂ ਪੌਣੇ ਦੋ ਸਾਲ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਜੋਤੀ-ਜੋਤਿ ਸਮਾ ਗਏ ਅਤੇ ਆਪ ਨੂੰ ਗੁਰਗੱਦੀ ਸੌਂਪ ਗਏ। 3 ਮਾਰਚ 1644 ਦੇ ਦਿਨ ਜਦ ਆਪ ਨੇ ਗੁਰਗੱਦੀ ਸੰਭਾਲੀ ਤਾਂ ਆਪ ਦੀ ਉਮਰ 14 ਸਾਲ 2 ਮਹੀਨੇ 13 ਦਿਨ ਸੀ।

ਗੁਰੂ ਹਰਿਰਾਇ ਸਾਹਿਬ ਦੀ ਪਤਨੀ ਬੀਬੀ ਸੁਲੱਖਣੀ ਦੇ ਮਾਪੇ ਕਿਉਂਕਿ ਕੋਟ ਕਲਿਆਣਪੁਰ ਵਿਚ ਰਹਿਣ ਲੱਗ ਪਏ ਸੀ, ਇਸ ਕਰ ਕੇ ਉਸ ਨੂੰ ਕੋਟ ਕਲਿਆਣੀ ਵੀ ਆਖਦੇ ਸਨ। ਬੀਬੀ ਸੁਲੱਖਣੀ ਨੇ 24 ਫਰਵਰੀ 1646 ਦੇ ਦਿਨ ਰਾਮਰਾਇ, 9 ਅਪ੍ਰੈਲ 1649 ਦੇ ਦਿਨ ਰੂਪ ਕੌਰ ਅਤੇ 20 ਜੁਲਾਈ 1652 ਦੇ ਦਿਨ (ਗੁਰੂ) ਹਰਿਕਿਸ਼ਨ ਸਾਹਿਬ ਨੂੰ ਜਨਮ ਦਿਤਾ। ਤਿੰਨ ਬੱਚਿਆਂ ਦੀ ਮਾਂ ਹੋਣ ਕਰ ਕੇ ਆਪ ਨੂੰ ਆਪ ਦੀ ਸੱਸ ਤ੍ਰਿਬੈਣੀ ਆਖ ਕੇ ਵੀ ਬੁਲਾਇਆ ਕਰਦੀ ਸੀ। ਇੱਥੇ ਇਹ ਜ਼ਿਕਰ ਕਰਨਾ ਵੀ ਜ਼ਰੂਰੀ ਹੈ ਕਿ ਇਕ ਦੋ ਲੇਖਕਾਂ ਨੇ ਆਪ ਦੇ ਸੱਤ ਵਿਆਹ ਵੀ ਲਿਖ ਦਿੱਤੇ ਹਨ, ਜੋ ਨਾ ਸਿਰਫ਼ ਗਲਤ ਹੈ ਬਲਕਿ ਹਾਸੋਹੀਣਾ ਤੇ ਬੇਬੁਨਿਆਦ ਵੀ ਹੈ। ਕੋਈ ਵੀ ਬਾਪ 10 ਸਾਲ ਦੇ ਮੁੰਡੇ (ਗੁਰੂ ਦੀ ਔਲਾਦ ਹੀ ਸਹੀ) ਨਾਲ ਸੱਤ ਧੀਆਂ ਦਾ ਵਿਆਹ ਨਹੀਂ ਕਰ ਸਕਦਾ। ਉਂਞ ਇਹ ਨਾਮੁਮਕਿਨ ਵੀ ਹੈ। ਇਸ ਹਿਸਾਬ ਨਾਲ ਤਾਂ ਸਭ ਤੋਂ ਛੋਟੀ (ਸਤਵੀਂ) ਕੁੜੀ ਤਾਂ ਅਜੇ ਗੋਦ ਵਿੱਚ ਹੀ ਖੇਡਦੀ ਹੋਵੇਗੀ। ਸਿੱਖ ਤਵਾਰੀਖ਼ ਵਿੱਚ ਅਜਿਹੀਆਂ ਗ਼ਲਤ ਗੱਲਾਂ ਕਈ ਥਾਂਈਂ ਭਰੀਆਂ ਪਈਆਂ ਹਨ।

## ਦਾਰਾ ਸ਼ਿਕੋਹ ਦੀ ਬਗ਼ਾਵਤ ਤੇ ਗੁਰੂ ਸਾਹਿਬ

1657 ਵਿੱਚ ਦਿੱਲੀ ਤੇ ਆਗਰੇ ਦੇ ਤਖਤ 'ਤੇ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਬੈਠਾ ਹੋਇਆ ਸੀ। ਸ਼ਾਹਜਹਾਨ ਚਾਹੁੰਦਾ ਸੀ ਕਿ ਉਸ ਮਗਰੋਂ ਉਸ ਦਾ ਸਭ ਤੋਂ ਵੱਡਾ ਪੁੱਤਰ ਦਾਰਾ ਸ਼ਿਕੋਹ ਮੁਗ਼ਲ ਸਲਤਨਤ ਦਾ ਬਾਦਸ਼ਾਹ ਬਣੇ। ਦੂਜੇ ਪਾਸੇ ਸ਼ਾਹਜਹਾਨ ਦਾ ਦੂਜਾ ਬੇਟਾ ਔਰੰਗਜ਼ੇਬ ਵੀ ਤਖ਼ਤ 'ਤੇ ਕਬਜ਼ਾ ਕਰਨਾ ਚਾਹੁੰਦਾ ਸੀ। ਔਰੰਗਜ਼ੇਬ ਚਲਾਕ ਤਾਂ ਸੀ ਹੀ ਤੇ ਉਸ ਨੇ ਤਖ਼ਤ ਹਾਸਿਲ ਕਰਨ ਵਾਸਤੇ ਪਹਿਲਾਂ ਤੋਂ ਹੀ ਸੋਚ ਰਖਿਆ ਸੀ, ਇਸ ਕਰ ਕੇ ਉਸ ਨੇ ਬਹੁਤ ਸਾਰੀ ਨਿਜੀ ਵਫ਼ਾਦਾਰੀ ਵਾਲੀ ਫ਼ੌਜ ਵੀ ਤਿਆਰ ਕੀਤੀ ਹੋਈ ਸੀ। ਉਸ ਨੇ ਜੈਪੁਰ ਅਤੇ ਜੋਧਪੁਰ ਦੇ ਰਾਜਪੂਤ ਰਾਜਿਆਂ ਨਾਲ ਵੀ ਗੰਢ-ਸੰਢ ਕੀਤੀ ਹੋਈ ਸੀ ਤੇ ਉਹ ਵੀ ਉਸ ਦੀ ਮਦਦ ਕਰਨ ਵਾਸਤੇ ਤਿਆਰ ਬੈਠੇ ਸਨ। ਜਦ ਸ਼ਾਹਜਹਾਨ ਨੇ ਦਾਰਾ ਸ਼ਿਕੋਹ ਨੂੰ ਆਪਣਾ ਵਾਰਿਸ ਐਲਾਨ ਕਰ ਦਿਤਾ ਤਾਂ ਔਰੰਗਜ਼ੇਬ ਫ਼ੌਜ ਲੈ ਕੇ ਤਖ਼ਤ 'ਤੇ ਕਬਜ਼ਾ ਕਰਨ ਵਾਸਤੇ ਚਲ ਪਿਆ। ਉਸ ਦੀ ਲੜਾਈ ਆਪਣੇ ਬਾਪ ਦੀ ਫ਼ੌਜ (ਜਿਸ ਦੀ ਕਮਾਨ ਦਾਰਾ ਸ਼ਿਕੋਹ ਕੋਲ ਸੀ) ਨਾਲ ਹੋਈ। 29 ਮਈ 1657 ਦੇ ਦਿਨ ਸ਼ਾਮੂਗੜ੍ਹ ਵਿਚ ਹੋਈ ਲੜਾਈ ਵਿਚ ਔਰੰਗਜ਼ੇਬ

ਦੀਆਂ ਫ਼ੌਜਾਂ ਨੂੰ ਜਿਤ ਹਾਸਿਲ ਹੋਈ। ਦਾਰਾ ਸ਼ਿਕੋਹ ਹਾਰ ਕੇ ਲਾਹੌਰ ਵੱਲ ਦੌੜ ਗਿਆ। ਦਾਰਾ ਸ਼ਿਕੋਹ ਦੀ ਹਾਰ ਨਾਲ ਸ਼ਾਹਜਹਾਨ ਦਾ ਦਿਲ ਟੁੱਟ ਗਿਆ। ਇਸ ਦੇ ਨਾਲ ਹੀ ਔਰੰਗਜ਼ੇਬ ਨੇ ਆਪਣੇ ਬਾਪ ਨੂੰ ਕੈਦ ਵੀ ਕਰ ਦਿੱਤਾ। ਕੈਦ ਵਿਚ ਉਹ ਸਦਾ ਵਾਸਤੇ ਬਿਸਤਰੇ 'ਤੇ ਹੀ ਪੈ ਗਿਆ। 6 ਸਤੰਬਰ 1657 ਦੇ ਦਿਨ ਉਸ ਨੂੰ ਇਕ ਮਾਨਸਿਕ ਬੀਮਾਰੀ ਨੇ ਘੇਰ ਲਿਆ। (ਸ਼ਾਹਜਹਾਨ ਦੀ ਮੌਤ 9 ਸਾਲ ਮਗਰੋਂ, 1666 ਵਿਚ, ਔਰੰਗਜ਼ੇਬ ਦੀ ਕੈਦ ਵਿਚ ਹੀ ਹੋਈ ਸੀ)।

ਲਾਹੌਰ ਵਿਚ ਜਾਣ ਵੇਲੇ ਦਾਰਾ ਸ਼ਿਕੋਹ ਪਹਿਲੀ ਜੁਲਾਈ 1658 ਦੇ ਦਿਨ ਬਿਆਸ ਦਰਿਆ ਦੇ ਕੰਢੇ 'ਤੇ ਪੁਜਾ। ਉਸ ਵੇਲੇ ਗੁਰੂ ਹਰਿਰਾਇ ਸਾਹਿਬ ਵੀ ਗੋਇੰਦਵਾਲ ਵਿਚ ਹੀ ਸਨ। ਉਨ੍ਹਾਂ ਨਾਲ 2200 ਘੋੜਸਵਾਰ ਅਤੇ ਸੈਂਕੜੇ ਹੋਰ ਫ਼ੌਜੀ ਵੀ ਸਨ। ਦਾਰਾ ਸ਼ਿਕੋਹ ਨੇ ਉਨ੍ਹਾਂ ਤੋਂ ਮਦਦ ਮੰਗੀ। ਦਾਰਾ ਸ਼ਿਕੋਹ ਦੇ ਗੁਰੂ ਸਾਹਿਬ ਨਾਲ ਪਹਿਲਾਂ ਤੋਂ ਹੀ ਬੜੇ ਨੇੜਲੇ ਸੰਬੰਧ ਸਨ। ਉਨ੍ਹਾਂ ਉਸ ਦੀ ਮਦਦ ਕਰਨ ਦਾ ਯਕੀਨ ਦਵਾਇਆ। 3 ਜੁਲਾਈ ਨੂੰ ਦਾਰਾ ਸ਼ਿਕੋਹ ਲਾਹੌਰ ਪੁਜ ਗਿਆ। ਉਧਰ ਔਰੰਗਜ਼ੇਬ ਦੀ ਫ਼ੌਜ, ਜੈਪੁਰ ਦੇ ਰਾਜਾ ਜੈ ਸਿੰਹ ਮਿਰਜ਼ਾ ਦੀ ਅਗਵਾਈ ਹੇਠ ਮਾਰੋ-ਮਾਰ ਕਰਦੀ ਹੋਈ ਦਾਰਾ ਸ਼ਿਕੋਹ ਦਾ ਪਿੱਛਾ ਕਰ ਰਹੀ ਸੀ। ਔਰੰਗਜ਼ੇਬ ਦੀ ਭੇਜੀ ਫ਼ੌਜ ਨੇ ਗੋਇੰਦਵਾਲ ਦੇ ਪੱਤਣ ਤੋਂ ਬਿਆਸ ਦਰਿਆ ਪਾਰ ਕਰਨਾ ਸੀ। ਗੁਰੂ ਹਰਿਰਾਇ ਸਾਹਿਬ ਨੇ ਦਰਿਆ ਦੀਆਂ ਸਾਰੀਆਂ ਬੇੜੀਆਂ ਨੂੰ ਲਹਿੰਦੇ ਪਾਸੇ ਵੱਲ ਰੋਕੀ ਰੱਖਿਆ। ਇਸ ਕਰ ਕੇ ਔਰੰਗਜ਼ੇਬ ਦੀਆਂ ਫ਼ੌਜਾਂ ਨੂੰ ਦਰਿਆ ਪਾਰ ਕਰਨ ਵਿੱਚ ਕਾਫ਼ੀ ਦੇਰ ਲੱਗ ਪਈ। ਗੁਰੂ ਸਾਹਿਬ ਦਾ ਖਿਆਲ ਸੀ ਕਿ ਇਸ ਦੌਰਾਨ ਦਾਰਾ ਸ਼ਿਕੋਹ ਆਪਣੀ ਤਾਕਤ ਵਧਾ ਲਏਗਾ ਅਤੇ ਔਰੰਗਜ਼ੇਬ ਦੀ ਫ਼ੌਜ ਨੂੰ ਹਰਾ ਸਕੇਗਾ। ਦਾਰਾ ਸ਼ਿਕੋਹ ਡੇਢ ਮਹੀਨਾ ਲਾਹੌਰ ਰਿਹਾ। ਪਰ ਉਹ ਔਰੰਗਜ਼ੇਬ ਦੀ ਫ਼ੌਜ ਦਾ ਮੁਕਾਬਲਾ ਕਰਨ ਵਾਸਤੇ ਤਿਆਰ ਨਾ ਹੋ ਸਕਿਆ। ਜਦ ਉਸ ਨੂੰ ਇਹ ਪਤਾ ਲਗਾ ਕਿ ਔਰੰਗਜ਼ੇਬ ਦੀ ਫ਼ੌਜ ਦੀ ਅਗਵਾਈ ਰਾਜਪੂਤਾਂ ਕੋਲ ਹੈ ਤਾਂ ਉਸ ਦੇ ਹੌਸਲੇ ਹੋਰ ਵੀ ਡਿਗ ਪਏ। 18 ਅਗਸਤ ਨੂੰ ਉਹ ਲਾਹੌਰ ਤੋਂ ਮੁਲਤਾਨ ਵੱਲ ਦੌੜ ਗਿਆ। 19 ਅਗਸਤ ਨੂੰ ਔਰੰਗਜ਼ੇਬ ਦੀ ਫ਼ੌਜ ਨੇ ਲਾਹੌਰ ਤੇ ਕਬਜ਼ਾ ਕਰ ਲਿਆ।

ਗੁਰੂ ਹਰਿਰਾਇ ਸਾਹਿਬ ਨੇ ਦਾਰਾ ਸ਼ਿਕੋਹ ਨੂੰ ਫ਼ੌਜੀ ਮਦਦ ਦਾ ਵਾਅਦਾ ਕੀਤਾ ਹੋਇਆ ਸੀ। ਪਰ ਜਦ ਉਨ੍ਹਾਂ ਵੇਖਿਆ ਕਿ ਦਾਰਾ ਸ਼ਿਕੋਹ ਵਿਚ ਜੰਗ ਦੀ ਜੁਰਅਤ ਨਹੀਂ ਤਾਂ ਆਪ ਨੇ ਫ਼ੌਜ ਨੂੰ ਵਾਪਿਸ ਕੀਰਤਪੁਰ ਸਾਹਿਬ ਭੇਜ ਦਿਤਾ। ਗੁਰੂ ਸਾਹਿਬ ਦਾ ਅੰਦਾਜ਼ਾ ਠੀਕ ਨਿਕਲਿਆ। ਦਾਰਾ ਸ਼ਿਕੋਹ ਸਹਿਮ ਅਤੇ ਕਮਜ਼ੋਰੀ ਕਾਰਨ ਲੜਾਈ ਕਰਨੋਂ ਭੱਜ ਗਿਆ ਤੇ ਮਗਰੋਂ ਗ੍ਰਿਫ਼ਤਾਰ ਹੋ ਗਿਆ। ਔਰੰਗਜ਼ੇਬ ਦੇ ਹੁਕਮਾਂ ਹੇਠ 30-31 ਅਗਸਤ 1659 ਦੇ ਦਿਨ ਉਸ ਦਾ ਸਿਰ ਕੱਟ ਕੇ ਉਸ ਨੂੰ ਖ਼ਤਮ ਕਰ ਦਿਤਾ ਗਿਆ।

ਔਰੰਗਜ਼ੇਬ ਭਾਵੇਂ 21 ਜੁਲਾਈ 1658 ਦੇ ਦਿਨ ਹੀ ਤਖ਼ਤ 'ਤੇ ਬੈਠ ਗਿਆ ਸੀ ਪਰ ਉਸ ਨੇ ਦਾਰਾ ਸ਼ਿਕੋਹ ਨੂੰ ਜਾਨੋਂ ਮਾਰ ਮੁਕਾਉਣ ਤਕ ਆਪਣੇ ਆਪ ਨੂੰ ਮਹਿਫ਼ੂਜ਼

ਨਾ ਸਮਝਿਆ। ਦਾਰੇ ਦੇ ਕਤਲ ਮਗਰੋਂ ਔਰੰਗਜ਼ੇਬ ਨੇ ਹਰ ਉਸ ਸ਼ਖ਼ਸ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿਤਾ ਜਿਸ ਨੇ ਦਾਰਾ ਸ਼ਿਕੋਹ ਨਾਲ ਖਾਲੀ ਹਮਦਰਦੀ ਵੀ ਕੀਤੀ ਸੀ। ਔਰੰਗਜ਼ੇਬ ਨੇ ਇਨ੍ਹਾਂ ਸਾਰਿਆਂ ਨੂੰ ਸਜ਼ਾਵਾਂ ਦਿਤੀਆਂ ਪਰ ਇਨ੍ਹਾਂ ਵਿਚੋਂ ਕਈ ਅਜਿਹੇ ਵੀ ਸਨ ਜਿਨ੍ਹਾਂ ਤੋਂ ਉਸ ਨੇ ਸਿਰਫ਼ ਵਫ਼ਾਦਾਰੀ ਦੀ ਕਸਮ ਲੈ ਕੇ ਛੱਡ ਦਿਤਾ। ਔਰੰਗਜ਼ੇਬ ਨੂੰ ਇਨ੍ਹਾਂ ਦਿਨਾਂ ਵਿਚ ਹੀ ਗੁਰੂ ਹਰਿਰਾਇ ਸਾਹਿਬ ਦੇ ਖ਼ਿਲਾਫ਼ ਸ਼ਿਕਾਇਤ ਵੀ ਮਿਲੀ। ਉਸ ਨੇ ਗੁਰੂ ਸਾਹਿਬ ਨੂੰ ਵੀ ਦਰਬਾਰ ਵਿਚ ਬੁਲਾਉਣ ਦਾ ਫ਼ੈਸਲਾ ਕੀਤਾ।

ਇਸ ਵੇਲੇ ਗੁਰੂ ਹਰਿਰਾਇ ਸਾਹਿਬ ਕੀਰਤਪੁਰ ਸਾਹਿਬ ਤੇ ਗੋਇੰਦਵਾਲ ਸਾਹਿਬ ਤੋਂ ਹੁੰਦੇ ਹੋਏ ਪਿੰਡ ਜਲਾਲਪੁਰ ਜੱਟਾਂ ਗਏ ਹੋਏ ਸਨ। 1659 ਦੀਆਂ ਸਾਰੀਆਂ ਗਰਮੀਆਂ ਅਤੇ ਬਰਸਾਤਾਂ ਦਾ ਸਮਾਂ (ਚੁਮਾਸਾ), ਜੁਲਾਈ ਤੋਂ ਅਕਤੂਬਰ ਤਕ, ਆਪ ਜਲਾਲਪੁਰ ਜੱਟਾਂ ਕਸਬੇ ਵਿਚ ਹੀ ਰਹੇ। ਇੱਥੇ ਭਾਈ ਸਬਲਾ ਨੇ ਆਪ ਜੀ ਨੂੰ ਬੜੇ ਪਿਆਰ ਅਤੇ ਅਦਬ ਨਾਲ ਰਖਿਆ। ਚਾਰੇ ਮਹੀਨੇ ਗੁਰੂ ਸਾਹਿਬ ਇਸ ਨਗਰ ਵਿੱਚ ਦੀਵਾਨ ਸਜਾਂਦੇ ਰਹੇ ਅਤੇ ਸੰਗਤਾਂ ਆਪ ਜੀ ਦੀ ਸਿਖਿਆ ਸੁਣਨ ਹਾਜ਼ਰ ਹੁੰਦੀਆਂ ਰਹੀਆਂ। ਅਕਤੂਬਰ 1659 ਵਿੱਚ ਦਬੁਰਜੀ ਉਦੈਕਰਨ ਵਾਲੀ (ਜ਼ਿਲਾ ਸਿਆਲਕੋਟ) ਦਾ ਭਾਈ ਪਦਮਾ ਚੌਹਾਨ ਆਪ ਜੀ ਨੂੰ ਆਪਣੇ ਪਿੰਡ ਲੈ ਗਿਆ। ਭਾਈ ਪਦਮਾ ਚੌਹਾਨ, ਉਸ ਦਾ ਭਰਾ ਦੁਰਗਾਦਾਸ ਤੇ ਉਨ੍ਹਾਂ ਦੇ ਪਿਤਾ ਕੌਲਜੀ ਦਾਸ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਵੀ ਦਰਬਾਰੀ ਸਿੱਖਾਂ ਵਿੱਚ ਸ਼ਾਮਿਲ ਸਨ ਅਤੇ ਗੁਰੂ ਸਾਹਿਬ ਨੇ ਇਸ ਪਰਵਾਰ ਨੂੰ ਸਿੱਖ ਧਰਮ ਦੇ ਪਰਚਾਰ ਵਾਸਤੇ ਮੰਜੀ ਬਖ਼ਸ਼ੀ ਹੋਈ ਸੀ। ਦੋ ਕੁ ਮਹੀਨੇ ਭਾਈ ਪਦਮਾ ਚੌਹਾਨ ਦੇ ਘਰ ਰਹਿਣ ਮਗਰੋਂ ਆਪ ਗਲੋਟੀਆਂ ਖੁਰਦ ਦੇ ਭਾਈ ਕੀਰਤੀਆ ਦੇ ਘਰ ਆ ਗਏ। ਹੁਣ ਭਾਈ ਕੀਰਤੀਆ ਦਾ ਘਰ ਸਿੱਖ ਸੰਗਤਾਂ ਦਾ ਸੈਂਟਰ ਬਣ ਗਿਆ। ਅਗਲੇ ਤਿੰਨ ਮਹੀਨੇ ਗੁਰੂ ਸਾਹਿਬ ਇਥੇ ਦਰਬਾਰ ਸਜਾਂਦੇ ਅਤੇ ਸੰਗਤਾਂ ਨੂੰ ਸਿੱਖਿਆ ਦੇਂਦੇ ਰਹੇ। ਮਾਰਚ 1660 ਵਿੱਚ ਸਿਆਲਕੋਟ ਨਗਰ ਦਾ ਭਾਈ ਨੰਦ ਲਾਲ ਪੁਰੀ (ਸ਼ਹੀਦ ਵੀਰ ਹਕੀਕਤ ਸਿੰਘ ਦਾ ਦਾਦਾ) ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਤਕਰੀਬਨ ਡੇਢ ਮਹੀਨਾ ਗੁਰੂ ਹਰਿਰਾਇ ਸਾਹਿਬ ਪੰਜਾਬ ਦੀ ਇਸ ਪੁਰਾਣੀ ਰਾਜਧਾਨੀ ਵਿੱਚ ਰਹੇ। ਏਥੇ ਸੰਗਤਾਂ ਦੂਰ-ਦੂਰ ਤੋਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੀਆਂ ਰਹੀਆਂ।

ਅਪ੍ਰੈਲ ਦੇ ਸ਼ੁਰੂ ਵਿਚ ਭਾਈ ਮੱਖਣ ਸ਼ਾਹ ਲੁਬਾਣਾ, ਜੋ ਕਸ਼ਮੀਰ ਦਾ ਇਕ ਵੱਡਾ ਵਪਾਰੀ ਸੀ, ਸਿਆਲਕੋਟ ਆਇਆ। ਉਸ ਨੇ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਕੀਤੇ ਤੇ ਗੁਰੂ ਸਾਹਿਬ ਨੂੰ ਕਸ਼ਮੀਰ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਵਾਸਤੇ ਅਰਜ਼ ਕੀਤੀ। ਗੁਰੂ ਸਾਹਿਬ ਉਸ ਦੀ ਅਰਜ਼ ਮੰਨ ਕੇ ਉਸ ਦੇ ਕਾਫ਼ਲੇ ਦੇ ਨਾਲ ਸਿਆਲਕੋਟ ਤੋਂ ਸ੍ਰੀਨਗਰ ਵੱਲ ਚਲ ਪਏ। 20 ਅਪ੍ਰੈਲ 1660 ਦੇ ਦਿਨ ਆਪ ਸ੍ਰੀਨਗਰ ਵਿਚ ਸਨ। ਸ੍ਰੀਨਗਰ ਤੋਂ ਆਪ ਮਟਨ ਹੁੰਦੇ ਹੋਏ ਪਿੰਡ ਟਾਂਡਾ ਲੁਬਾਣਾ (ਜਿਸ ਨੂੰ ਇਕ ਵੱਡਾ ਪਿੰਡ ਹੋਣ ਕਰ ਕੇ ਮੋਟਾ ਟਾਂਡਾ ਵੀ ਕਹਿੰਦੇ ਸਨ) ਵੀ ਗਏ ਅਤੇ ਭਾਈ ਮੱਖਣ ਸ਼ਾਹ ਲੁਬਾਣਾ ਦੇ ਘਰ ਰਹੇ। ਉਨ੍ਹਾਂ ਦੇ ਹੁੰਦਿਆਂ ਹੀ ਭਾਈ ਮੱਖਣ ਸ਼ਾਹ ਦੇ ਪਿਤਾ ਭਾਈ

ਦਾਸਾ ਚੜ੍ਹਾਈ ਕਰ ਗਏ। ਉਨ੍ਹਾਂ ਦਾ ਸਸਕਾਰ ਗੁਰੂ ਹਰਿਰਾਇ ਸਾਹਿਬ ਨੇ ਆਪਣੇ ਹੱਥੀਂ ਕੀਤਾ। ਇਥੋਂ ਆਪ ਅਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ ਅਤੇ ਪਠਾਨਕੋਟ ਹੁੰਦੇ ਹੋਏ ਕੀਰਤਪੁਰ ਪੁੱਜੇ।

29 ਮਾਰਚ 1661 ਦੇ ਦਿਨ ਰਾਜਾ ਜੈ ਸਿੰਘ ਮਿਰਜ਼ਾ ਦਾ ਦੀਵਾਨ ਪਰਮ ਰਾਮ ਕੀਰਤਪੁਰ ਪੁੱਜਾ ਤੇ ਔਰੰਗਜ਼ੇਬ ਵੱਲੋਂ ਦਰਬਾਰ ਵਿੱਚ ਬੁਲਾਏ ਜਾਣ ਦਾ ਪੈਗ਼ਾਮ ਦਿਤਾ। ਗੁਰੂ ਸਾਹਿਬ ਨੇ ਆਪ ਬਾਦਸ਼ਾਹ ਕੋਲ ਜਾਣ ਦੀ ਬਜਾਇ ਆਪਣੇ ਵੱਡੇ ਪੁੱਤਰ ਨੂੰ ਦੀਵਾਨ ਦੇ ਨਾਲ ਦਿੱਲੀ ਭੇਜ ਦਿਤਾ। ਗੁਰੂ ਹਰਿਰਾਇ ਸਾਹਿਬ ਨੇ ਰਾਮਰਾਇ ਦੇ ਨਾਲ ਦੀਵਾਨ ਦਰਗਹ ਮੱਲ, ਭਾਈ ਬਿੰਨਾ ਉੱਪਲ, ਭਾਈ ਦਰੀਆ ਪਰਮਾਰ ਤੇ ਭਾਈ ਬਹਿਲੋ ਦਾ ਪੁੱਤਰ ਗੁਰਦਾਸ ਵੀ ਪੁੱਜੇ। ਉਨ੍ਹਾਂ ਦੇ ਹੱਥ (ਗੁਰੂ) ਗ੍ਰੰਥ ਸਾਹਿਬ ਦਾ ਇਕ ਸਰੂਪ ਵੀ ਭੇਜਿਆ ਗਿਆ। ਰਾਮਰਾਏ ਅਪ੍ਰੈਲ ਦੇ ਪਹਿਲੇ ਹਫ਼ਤੇ ਦਿੱਲੀ ਪੁੱਜਾ ਤੇ ਚੰਦਰਾਵਲ ਖੇੜਾ (ਮੌਜੂਦਾ ਮਜਨੂੰ ਟਿੱਲਾ) ਪਿੰਡ ਵਿਚ ਠਹਿਰਾਇਆ। ਕੁਝ ਦਿਨ ਮਗਰੋਂ ਔਰੰਗਜ਼ੇਬ ਨੇ ਰਾਮਰਾਇ ਨੂੰ ਦਰਬਾਰ ਵਿਚ ਬੁਲਾਇਆ। ਔਰੰਗਜ਼ੇਬ ਨੇ ਰਾਮਰਾਇ ਨੂੰ ਰਾਜਾ ਜੈ ਸਿੰਘ ਮਿਰਜ਼ਾ ਦੇ ਡੇਰੇ ਵਿਚ (ਇਕ ਤਰ੍ਹਾਂ ਨਾਲ ਨਜ਼ਰਬੰਦ ਕਰ ਕੇ) ਭੇਜ ਦਿੱਤਾ।

ਰਾਮਰਾਇ ਨੂੰ ਔਰੰਗਜ਼ੇਬ ਦੇ ਬੁਲਾਵੇ 'ਤੇ ਉਸ ਦਰਬਾਰ ਵਿਚ ਹਾਜ਼ਰੀ ਦੇਣੀ ਪਿਆ ਕਰਦੀ ਸੀ। ਇਕ ਵਾਰ ਉਸ ਨੇ ਔਰੰਗਜ਼ੇਬ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਵਿਚ ਗੁਰਬਾਣੀ ਦੀ ਇਕ ਤੁਕ ਦੇ ਮਾਅਨੇ (ਅਰਥ) ਵੀ ਬਦਲ ਕੇ ਸੁਣਾਏ। ਇਕ ਸੋਮੇ ਮੁਤਾਬਿਕ ਉਸ ਨੇ ਬਾਣੀ ਦੀ ਇਕ ਤੁਕ ਵਿਚ ਮੁਸਲਮਾਨ ਦੀ ਥਾਂ ਬੇਈਮਾਨ ਲਫ਼ਜ਼ ਪਾ ਦਿਤਾ। ਇਹ ਇਕ ਤਰ੍ਹਾਂ ਨਾਲ ਔਰੰਗਜ਼ੇਬ ਦੀ ਖ਼ੁਸ਼ਾਮਦ ਕਰਨਾ ਸੀ। ਇਸ ਤੋਂ ਖ਼ੁਸ਼ ਹੋ ਕੇ ਔਰੰਗਜ਼ੇਬ ਨੇ ਰਾਮਰਾਇ ਨੂੰ ਖ਼ੂਬ ਈਨਾਮ ਦਿਤਾ।

ਜਦੋਂ ਰਾਮਰਾਇ ਦੀ ਇਸ ਹਰਕਤ ਦਾ ਪਤਾ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਲਗਾ ਤਾਂ ਉਨ੍ਹਾਂ ਨੇ ਰਾਮਰਾਇ ਨੂੰ ਮੂੰਹ ਨਾ ਲਾਉਣ ਦਾ ਐਲਾਨ ਕਰ ਦਿਤਾ। ਉਨ੍ਹਾਂ ਉਸ ਨੂੰ ਪੈਗ਼ਾਮ ਭੇਜ ਦਿਤਾ ਕਿ ਉਹ ਹੁਣ ਕੀਰਤਪੁਰ ਵੱਲ ਨਾ ਆਵੇ। ਇਸ 'ਤੇ ਰਾਮਰਾਇ ਕੀਰਤਪੁਰ ਆਉਣ ਦੀ ਬਜਾਇ ਪਹਿਲਾਂ ਤਾਂ ਲਾਹੌਰ ਚਲਾ ਗਿਆ ਅਤੇ ਜਦ ਸਿੱਖਾਂ ਨੇ ਉਸ ਨੂੰ ਅਦਬ ਨਾ ਦਿਤਾ ਤਾਂ ਉਹ ਵੱਖ-ਵੱਖ ਥਾਂਵਾਂ ਤੋਂ ਹੁੰਦਾ ਹੋਇਆ ਵਾਪਿਸ ਦਿੱਲੀ ਚਲਾ ਗਿਆ। ਔਰੰਗਜ਼ੇਬ ਨੇ ਉਸ ਨਾਲ ਹੋਏ ਸਲੂਕ ਨੂੰ ਸਾਹਵੇਂ ਰੱਖ ਕੇ ਉਸ ਨੂੰ ਦੂਨ ਦੇ ਇਲਾਕੇ ਵਿਚ ਖੁਰਵੱਧੀ ਤੇ ਛੇ ਹੋਰ ਪਿੰਡਾਂ ਦੀ ਜਾਗੀਰ ਦੇ ਦਿਤੀ ਤੇ ਨਾਲ ਹੀ ਸਰਕਾਰ ਵੱਲੋਂ ਰੋਜ਼ੀਨਾ (ਰੋਜ਼ ਦਿਤੀ ਜਾਣ ਵਾਲੀ ਰਕਮ) ਵੀ ਨੀਅਤ ਕਰ ਦਿਤਾ। ਇਕ ਸੋਮੇ ਮੁਤਾਬਿਕ ਇਹ ਰਕਮ 500 ਰੁਪੈ ਰੋਜ਼ ਸੀ (ਜੋ ਸਹੀ ਨਹੀਂ ਜਾਪਦੀ ਕਿਉਂ ਕਿ ਉਦੋਂ ਤਾਂ 5 ਰੁਪੈ ਰੋਜ਼ੀਨਾ ਵੀ ਬੜੀ ਵੱਡੀ ਰਕਮ ਸੀ)।

ਗੁਰੂ ਹਰਿ ਰਾਇ ਸਾਹਿਬ ਨੇ ਇਸ ਗੱਲ ਨੂੰ ਹੋਰ ਵੀ ਮਾੜਾ ਆਖਿਆ ਤੇ ਰਾਮ ਰਾਇ ਨਾਲ ਬਿਲਕੁਲ ਸਬੰਧ ਖਤਮ ਕਰ ਲਏ। 6 ਅਕਤੂਬਰ 1661 ਦੇ ਦਿਨ ਉਨ੍ਹਾਂ ਨੇ ਆਪਣੇ ਨਿੱਕੇ ਬੇਟੇ (ਗੁਰੂ) ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਸੋਂਪ ਦਿਤੀ ਅਤੇ

ਕੀਰਤਪੁਰ ਸਾਹਿਬ ਵਿਚ ਜੋਤੀ ਜੋਤਿ ਸਮਾ ਗਏ। ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪ ਨੇ (ਗੁਰੂ) ਹਰਿਕਿਸ਼ਨ ਸਾਹਿਬ ਨੂੰ ਪੱਕਾ ਕੀਤਾ ਕਿ ਉਹ ਔਰੰਗਜ਼ੇਬ ਜਾਂ ਕਿਸੇ ਵੀ ਹਾਕਮ ਨਾਲ ਕਦੇ ਵੀ ਅਸੂਲਾਂ ਦਾ ਸਮਝੌਤਾ ਨਾ ਕਰਨ। ਗੁਰੂ ਹਰਿਰਾਇ ਸਾਹਿਬ ਦਾ ਸਸਕਾਰ ਸਤਲੁਜ ਦਰਿਆ ਦੇ ਕੰਢੇ ਮੌਜੂਦਾ ਪਤਾਲਪੁਰੀ ਗੁਰਦੁਆਰੇ ਵਾਲੀ ਥਾਂ 'ਤੇ ਕੀਤਾ ਗਿਆ।

ਗੁਰੂ ਹਰਿਰਾਇ ਸਾਹਿਬ ਨੇ 17 ਸਾਲ 7 ਮਹੀਨੇ ਤੇ 3 ਦਿਨ ਗੁਰਗੱਦੀ ਦੀ ਸੇਵਾ ਕੀਤੀ। ਆਪ ਦੀ ਕੁਲ ਉਮਰ ਭਾਵੇਂ ਸਿਰਫ਼ 31 ਸਾਲ ਤੇ ਪੰਜ ਮਹੀਨੇ ਹੀ ਸੀ। ਪਰ ਕਿਉਂਕਿ ਆਪ ਨੇ ਆਪਣੀ ਉਮਰ ਦੇ ਪਹਿਲੇ ਸਾਲ ਵਧੇਰੇ ਕਰ ਕੇ ਦਾਦਾ, ਗੁਰੂ ਹਰਿਗੋਬਿੰਦ ਸਾਹਿਬ ਜੀ, ਦੀ ਸੰਗਤ ਵਿਚ ਬਿਤਾਏ ਸਨ। ਇਸ ਕਰ ਕੇ ਆਪ ਨੂੰ ਸਿੱਖ ਫ਼ਲਸਫ਼ਾ, ਸਿੱਖ ਜੀਵਨ-ਜਾਚ ਅਤੇ ਗੁਰਮਤਿ ਦਾ ਭਰਪੂਰ ਇਲਮ ਹਾਸਿਲ ਸੀ। ਆਪ ਨੇ ਗਿਆਨ ਤੇ ਸ਼ਸਤਰ ਵਿਦਿਆ ਦੇ ਨਾਲ-ਨਾਲ ਹਿਕਮਤ ਵਿਚ ਵੀ ਮਹਾਰਤ ਹਾਸਿਲ ਕੀਤੀ ਸੀ।

ਗੁਰੂ ਹਰਿਰਾਇ ਸਾਹਿਬ ਨੇ ਕੁਝ ਮੁਗ਼ਲ ਸ਼ਹਿਜ਼ਾਦਿਆਂ ਅਤੇ ਰਾਜਪੂਤ ਰਾਜਿਆਂ ਦੇ ਸਰਦਾਰਾਂ ਨਾਲ ਵੀ ਬੜੀ ਨੇੜਤਾ ਕਾਇਮ ਕੀਤੀ ਹੋਈ ਸੀ। ਹੋਰ ਤਾਂ ਹੋਰ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦਾ ਵੱਡਾ ਪੁੱਤਰ ਦਾਰਾ ਸ਼ਿਕੋਹ ਵੀ ਆਪ ਦੇ ਮੁਰੀਦਾਂ ਵਿਚ ਸ਼ਾਮਿਲ ਸੀ।

ਆਪ ਨੇ ਇਕ ਵੱਡੀ ਫ਼ੌਜ ਨੂੰ ਵੀ ਅਗਵਾਈ ਦਿਤੀ। ਆਪ ਦੀ ਫ਼ੌਜ ਵਿਚ 2200 ਘੋੜ ਸਵਾਰ ਅਤੇ ਬਹੁਤ ਸਾਰੇ ਪੈਦਲ ਫ਼ੌਜੀ ਵੀ ਸਨ। ਇਨ੍ਹਾਂ ਫ਼ੌਜੀਆਂ ਵਿਚ ਹੋਰਨਾਂ ਤੋਂ ਇਲਾਵਾ ਭਾਈ ਮਨੀ ਰਾਮ (ਮਗਰੋਂ ਭਾਈ ਮਨੀ ਸਿੰਘ), ਉਨ੍ਹਾਂ ਦੇ ਦੋ ਭਰਾ ਭਾਈ ਦਿਆਲ ਦਾਸ (ਸ਼ਹੀਦ 11 ਦਸੰਬਰ 1675), ਭਾਈ ਜੇਠਾ ਅਤੇ ਸ਼ਹੀਦ ਭਾਈ ਸੁਖੀਆ ਮਾਂਡਨ ਦੇ ਪੁਤਰ ਤੇ ਪੋਤੇ ਵੀ ਸ਼ਾਮਿਲ ਸਨ। ਪਰ ਆਪ ਨੇ ਕਦੇ ਵੀ ਕਿਸੇ ਵੀ ਮੌਕੇ 'ਤੇ ਆਪ ਲੜਾਈ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਗੁਰੂ ਸਾਹਿਬ ਚਾਹੁੰਦੇ ਸਨ ਕਿ ਪਹਿਲਾਂ ਸਿੱਖ ਕੌਮ ਨੂੰ ਸੁਚੱਜੇ ਢੰਗ ਨਾਲ ਜਥੇਬੰਦ ਕੀਤਾ ਜਾਏ ਤਾਂ ਜੋ ਉਹ ਇਕ ਵੱਡੀ ਕੌਮੀ ਤਾਕਤ ਬਣ ਸਕਣ। ਪਰ ਇਸ ਪਿੱਛੇ ਗੁਰੂ ਹਰਿਰਾਇ ਸਾਹਿਬ ਦਾ ਨਿਸ਼ਾਨਾ ਮੁਗ਼ਲਾਂ ਤੋਂ ਹਕੂਮਤ ਖੋਹ ਕੇ ਸਿੱਖਾਂ ਨੂੰ ਸਰਕਾਰ ਸੌਂਪਣਾ ਨਹੀਂ ਸੀ। ਪਹਿਲਾਂ ਵੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਕਿਸੇ 'ਤੇ ਵੀ, ਕਦੇ ਵੀ, ਕੋਈ ਹਮਲਾ ਨਹੀਂ ਸੀ ਕੀਤਾ ਗਿਆ। ਉਨ੍ਹਾਂ ਦੀਆਂ ਸਾਰੀਆਂ ਲੜਾਈਆਂ ਹਮਲਾਵਰਾਂ ਤੋਂ ਸਿੱਖਾਂ ਨੂੰ ਬਚਾਉਣ ਵਾਸਤੇ ਸਨ। *ਦਬਿਸਤਾਨੇ-ਮਜ਼ਾਹਿਬ* ਦੇ ਲੇਖਕ ਦੀ ਗਵਾਹੀ ਹੈ ਕਿ ਉਹ ਤਾਂ ਡਿਫ਼ੈਂਸ ਵੇਲੇ ਵੀ ਗੁੱਸੇ ਵਿਚ ਜਾਂ ਬਦਲੇ ਦੀ ਸੋਚ ਨਾਲ ਤਾਂ ਕਿਰਪਾਨ ਵੀ ਨਹੀਂ ਸਨ ਵਰਤਦੇ।

ਗੁਰੂ ਹਰਿਰਾਇ ਸਾਹਿਬ ਨੇ ਆਪਣੇ ਕਾਲ ਵਿਚ ਸਿੱਖ ਧਰਮ ਦਾ ਬਹੁਤ ਪ੍ਰਚਾਰ ਤੇ ਪ੍ਰਸਾਰ ਕੀਤਾ। ਬਹੁਤ ਸਾਰੇ ਰਾਜਪੂਤ, ਲੁਬਾਣੇ, ਖਤਰੀ ਤੇ ਜੱਟ ਆਪ ਦੀ ਫ਼ੌਜ ਦਾ ਅਤੇ ਸਿੱਖ-ਭਾਈਚਾਰੇ ਦਾ ਹਿੱਸਾ ਬਣੇ। ਆਪ ਨੇ ਵੱਖ-ਵੱਖ ਇਲਾਕਿਆਂ ਵਿਚ

ਸਿੱਖ ਸੰਗਤਾਂ ਦੇ ਆਪਸੀ ਸਬੰਧਾਂ ਨੂੰ ਜਥੇਬੰਦ ਕੀਤਾ ਜਿਸ ਨਾਲ ਸਿੱਖ ਭਾਈਚਾਰਾ ਇਕ ਨਿੱਘੇ ਰਿਸ਼ਤੇ ਵਿਚ ਪਰੋਇਆ ਗਿਆ। ਆਪ ਵੇਲੇ ਸਿੱਖ ਧਰਮ ਦੇ ਪਰਚਾਰ ਦੇ 360 ਤੋਂ ਵਧ ਕੇਂਦਰ ਕਾਇਮ ਹੋ ਚੁੱਕੇ ਸਨ। ਇਨ੍ਹਾਂ ਸਾਰਿਆਂ ਕੇਂਦਰਾਂ ਦੇ ਮੁਖੀ ਮੰਜੀਦਾਰ ਅਤੇ ਮਸੰਦ ਅਕਸਰ ਗੁਰੂ ਸਾਹਿਬ ਦੇ ਦਰਬਾਰ ਵਿਚ ਸ਼ਾਮਿਲ ਹੁੰਦੇ ਰਹਿੰਦੇ ਸਨ। ਆਪ ਦੇ ਵੇਲੇ ਉਦਾਸੀਆਂ ਦਾ ਬਹੁਤਾ ਹਿੱਸਾ ਵੀ ਸਿੱਖੀ ਨਾਲ ਜੁੜ ਗਿਆ ਅਤੇ ਉਹ ਵੀ ਸਿੱਖੀ ਦੇ ਪਰਚਾਰ ਤੇ ਪਰਸਾਰ ਵਿਚ ਅਹਿਮ ਰੋਲ ਅਦਾ ਕਰਦੇ ਰਹੇ। ਬਾਬਾ ਅਲਮਸਤ, ਬਾਲੂ ਹਸਨਾ, ਸੁਥਰਾ ਸ਼ਾਹ, ਭਗਤ ਗੀਰ (ਭਗਤ ਭਗਵਾਨ) ਆਪ ਦੇ ਮੁਖੀ ਪ੍ਰਚਾਰਕਾਂ ਵਿਚ ਸ਼ਾਮਿਲ ਸਨ। ਇਕ ਸੋਮੇ ਮੁਤਾਬਿਕ ਆਪ ਵੇਲੇ ਤਿੰਨ ਬਖ਼ਸ਼ਿਸ਼ਾਂ (ਜਿਹੜੀਆਂ ਮੰਜੀਆਂ ਤੋਂ ਵੱਡਾ ਦਰਜਾ ਰਖਦੀਆਂ ਸਨ) ਨੇ ਪਰਚਾਰ ਵਿਚ ਅਹਿਮ ਰੋਲ ਅਦਾ ਕੀਤਾ। ਇਕ ਸੋਮਾ ਇਸ ਵਿਚ ਭਾਈ ਸੰਗਤੀਆ (ਪੁਤਰ ਭਾਈ ਬਿੰਨਾ ਉੱਪਲ) ਨੂੰ ਵੀ ਸ਼ਾਮਿਲ ਕਰਦਾ ਹੈ। ਭਾਈ ਸੰਗਤੀਆ, ਦਰਅਸਲ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੇਲੇ ਸਿੱਖ ਪਰਚਾਰ ਵਿਚ ਸ਼ਾਮਿਲ ਹੋਇਆ ਸੀ ਤੇ ਉਹ ਭਾਈ ਫੇਰੂ ਵਜੋਂ ਵਧੇਰੇ ਜਾਣਿਆ ਜਾਂਦਾ ਸੀ। ਗੁਰੂ ਹਰਿ ਰਾਇ ਸਾਹਿਬ ਵੇਲੇ ਸਿੱਖ ਧਰਮ ਪਰਚਾਰ ਸੈਂਟਰ ਮਾਝਾ, ਮਾਲਵਾ, ਦੁਆਬਾ, ਬਾਰਾਂ ਤੇ ਕਸ਼ਮੀਰ ਵਿਚ ਹੀ ਨਹੀਂ ਬਲਕਿ ਦਿੱਲੀ, ਮੌਜੂਦਾ ਯੂ.ਪੀ., ਬਿਹਾਰ, ਬੰਗਾਲ ਤੇ ਅਸਾਮ ਵਿਚ ਵੀ ਕਾਇਮ ਹੋ ਚੁੱਕੇ ਸਨ। *'ਦਬਿਸਤਾਨ ਮਜ਼ਾਹਿਬ'* ਦੇ ਲੇਖਕ ਮੁਤਾਬਿਕ ਕੋਈ ਐਸਾ ਕਸਬਾ ਜਾਂ ਪਿੰਡ ਨਹੀਂ ਸੀ ਜਿਸ ਵਿਚ ਸਿੱਖ ਨਹੀਂ ਸਨ ਰਹਿੰਦੇ। ਇਹ ਆਪ ਦਾ ਸੁਚੱਜਾ ਜਥੇਬੰਦਕ ਇੰਤਜ਼ਾਮ ਹੀ ਸੀ ਕਿ ਗੁਰੂ ਹਰਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਵੱਲੋਂ ਪੰਜਾਬ, ਕਸ਼ਮੀਰ ਤੇ ਕਾਬਲ ਵਗੈਰਾ ਵਿਚ ਪਰਚਾਰ ਦੌਰਾ ਨਾ ਕਰ ਸਕਣ ਦੇ ਬਾਵਜੂਦ ਵੀ ਇਨ੍ਹਾਂ ਇਲਾਕਿਆਂ ਦੇ ਸਿੱਖ, ਮਸੰਦਾਂ ਤੇ ਸੰਗਤਾਂ ਰਾਹੀਂ, ਗੁਰੂ ਘਰ ਨਾਲ ਪੂਰੀ ਤਰ੍ਹਾਂ ਜੁੜੇ ਰਹੇ। 31 ਸਾਲ ਦੀ ਨਿੱਕੀ-ਜਹੀ ਉਮਰ ਵਿਚ ਜੋਤੀ-ਜੋਤਿ ਸਮਾ ਜਾਣ ਦੇ ਬਾਵਜੂਦ ਆਪ ਨੇ ਸਿੱਖ ਤਵਾਰੀਖ਼ ਵਿਚ ਅਹਿਮ ਰੋਲ ਅਦਾ ਕੀਤਾ।

# ਗੁਰੂ ਹਰਿਕ੍ਰਿਸ਼ਨ ਸਾਹਿਬ

ਸਿੱਖ ਤਵਾਰੀਖ਼ ਵਿਚ ਸਭ ਤੋਂ ਘਟ ਉਮਰ ਵਿਚ, ਢਾਈ ਸਾਲ ਤੋਂ ਵੀ ਘਟ ਦੇ ਨਿੱਕੇ ਜਿਹੇ ਅਹਿਦ ਵਿਚ, ਇਕ ਅਹਿਮ ਰੋਲ ਅਦਾ ਕਰਨ ਵਾਲੇ ਗੁਰੂ ਹਰਕ੍ਰਿਸ਼ਨ ਸਾਹਿਬ ਸਨ। ਗੁਰੂ ਹਰਿਰਾਇ ਸਾਹਿਬ ਦੇ ਸਪੁੱਤਰ, ਗੁਰੂ ਹਰਿਗੋਬਿੰਦ ਸਾਹਿਬ ਦੇ ਪੜਪੋਤੇ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੱਡੇ ਭਰਾ ਬਾਬਾ ਗੁਰਦਿਤਾ ਦੇ ਪੋਤੇ ਗੁਰੂ ਹਰਕ੍ਰਿਸ਼ਨ ਸਾਹਿਬ ਦਾ ਜਨਮ 20 ਜੁਲਾਈ 1652 ਦੇ ਦਿਨ ਕੀਰਤਪੁਰ ਸਾਹਿਬ ਵਿਚ ਮਾਤਾ ਸੁਲੱਖਣੀ ਦੇ ਘਰ ਹੋਇਆ ਸੀ। ਗੁਰੂ ਹਰਕ੍ਰਿਸ਼ਨ ਸਾਹਿਬ ਗੁਰੂ ਹਰਿਰਾਇ ਸਾਹਿਬ ਦੇ ਸਭ ਤੋਂ ਨਿੱਕੇ ਬਾਲ ਸਨ। ਰਾਮਰਾਇ (ਜਨਮ 24 ਫ਼ਰਵਰੀ 1648) ਅਤੇ ਬੀਬੀ ਰੂਪ ਕੌਰ (ਜਨਮ 9 ਅਪਰੈਲ 1649) ਆਪ ਤੋਂ ਵੱਡੇ ਸਨ। 20 ਜੁਲਾਈ ਦੇ 1652 ਦੇ ਦਿਨ ਬਿਕਰਮੀ ਸੰਮਤ ਦੀ ਸਾਵਨ ਵਦੀ ਸੰਮਤ 1709 ਸੀ। ਕੁਝ ਕਿਤਾਬਾਂ ਵਿਚ ਆਪ ਦਾ ਜਨਮ 1656 ਵਿਚ ਲਿਖਿਆ ਮਿਲਦਾ ਹੈ। ਅਜਿਹਾ ਜਾਪਦਾ ਹੈ ਕਿ ਆਪ ਨੂੰ "ਬੜੀ ਹੀ ਨਿੱਕੀ ਉਮਰ ਵਿਚ ਮਹਾਨ ਹਸਤੀ" ਸਾਬਿਤ ਕਰਨ ਵਾਸਤੇ ਅਸਲ ਉਮਰ ਤੋਂ ਵੀ ਛੋਟਾ ਲਿਖਿਆ ਗਿਆ ਹੋਵੇਗਾ।

ਗੁਰੂ ਹਰਕ੍ਰਿਸ਼ਨ ਸਾਹਿਬ ਨੇ ਆਪਣੀ ਸਾਰੀ ਉਮਰ (ਆਖ਼ਰੀ ਕੁਝ ਦਿਨ ਛੱਡ ਕੇ) ਕੀਰਤਪੁਰ ਸਾਹਿਬ ਵਿਚ ਹੀ ਬਿਤਾਈ। ਆਪ ਨੇ ਆਪਣੀ ਪੜ੍ਹਾਈ ਦੀਵਾਨ ਦਰਗਹ ਮੱਲ, ਭਾਈ ਅੜੂ ਰਾਮ ਦੱਤ (ਪਿਤਾ ਭਾਈ ਕਿਰਪਾ ਰਾਮ) ਅਤੇ ਭਾਈ ਬਿੰਨਾ ਉੱਪਲ (ਪਿਤਾ ਭਾਈ ਫੇਰੂ) ਦੀ ਨਿਗਰਾਨੀ ਹੇਠ ਹਾਸਿਲ ਕੀਤੀ। ਆਪ ਨੇ ਇਸ ਦੇ ਨਾਲ-ਨਾਲ ਸ਼ਸਤਰ ਚਲਾਉਣ ਤੇ ਘੋੜ-ਸਵਾਰੀ ਦੀ ਟਰੇਨਿੰਗ ਵੀ ਲਈ।

**ਰਾਮ ਰਾਇ ਦੀ ਹਰਕਤ**: ਗੁਰੂ ਹਰਕ੍ਰਿਸ਼ਨ ਸਾਹਿਬ 1661 ਵਿਚ ਸਿਰਫ਼ ਪੌਣੇ ਨੌਂ ਸਾਲ ਦੇ ਸਨ। ਇਹ ਉਹ ਸਮਾਂ ਸੀ ਜਦੋਂ ਆਪ ਦਾ ਵੱਡਾ ਭਰਾ ਰਾਮਰਾਇ ਔਰੰਗਜ਼ੇਬ ਦੇ ਦਰਬਾਰ ਵਿਚ ਹਾਜ਼ਿਰ ਰਹਿੰਦਾ ਸੀ। 6 ਅਕਤੂਬਰ 1661 ਦੇ ਦਿਨ ਜਦ ਆਪ ਨੂੰ ਗੁਰਗੱਦੀ ਮਿਲੀ ਤਾਂ ਆਪ ਦੀ ਉਮਰ ਸਿਰਫ਼ 9 ਸਾਲ 2 ਮਹੀਨੇ ਤੇ 16 ਦਿਨ ਸੀ। ਆਪ ਨੂੰ ਗੁਰਗੱਦੀ ਮਿਲਣ ਦਾ ਇਕ ਕਾਰਨ ਰਾਮਰਾਇ ਦੀਆਂ ਹਰਕਤਾਂ ਵੀ ਸਨ।

1657 ਵਿਚ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਬੀਮਾਰ ਪੈ ਗਿਆ। ਉਸ ਨੇ ਆਪਣੇ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਆਪਣਾ ਵਾਰਸ ਐਲਾਨ ਕਰ ਦਿਤਾ। ਇਸ 'ਤੇ ਉਸ ਦੇ ਛੋਟੇ ਪੁੱਤਰ ਔਰੰਗਜ਼ੇਬ ਨੇ ਬਗ਼ਾਵਤ ਦਾ ਐਲਾਨ ਕਰ ਦਿਤਾ। ਅਖ਼ੀਰ ਇਸ ਦਾ ਫ਼ੈਸਲਾ ਮੈਦਾਨੇ-ਜੰਗ ਵਿਚ ਹੋਇਆ। 10 ਮਈ 1657 ਦੇ ਦਿਨ ਸ਼ਾਮੂਗੜ੍ਹ ਵਿਚ ਹੋਈ ਲੜਾਈ ਵਿਚ ਔਰੰਗਜ਼ੇਬ ਜੇਤੂ ਹੋ ਨਿਤਰਿਆ। ਇਸ ਲੜਾਈ ਵਿਚ ਹਾਰ

ਖਾਣ ਮਗਰੋਂ ਦਾਰਾ ਸ਼ਿਕੋਹ ਪੰਜਾਬ ਵੱਲ ਨੂੰ ਭੱਜ ਗਿਆ। ਉਹ ਜੂਨ ਦੇ ਅਖ਼ੀਰ ਵਿਚ ਸੁਲਤਾਨਪੁਰ ਲੋਧੀ ਪੁੱਜਾ ਪਰ ਉਸ ਨੇ ਇੱਥੋਂ ਦੇ ਕਿਲ੍ਹੇ ਵਿਚ ਰਹਿਣਾ ਮਨਜ਼ੂਰ ਨਾ ਕੀਤਾ। ਇੱਥੋਂ ਉਹ ਲਾਹੌਰ ਜਾਣ ਵਾਸਤੇ ਗੋਇੰਦਵਾਲ ਦੇ ਪੱਤਣ 'ਤੇ ਜਾ ਪੁੱਜਾ। ਉਸ ਵੇਲੇ ਗੁਰੂ ਹਰਿ ਰਾਇ ਸਾਹਿਬ ਗੋਇੰਦਵਾਲ ਵਿਚ ਸਨ। ਉਸ ਨੇ ਗੁਰੂ ਸਾਹਿਬ ਨਾਲ ਮੁਲਾਕਾਤ ਕੀਤੀ ਅਤੇ ਜੰਗ ਵਿਚ ਮਦਦ ਮੰਗੀ। ਗੁਰੂ ਸਾਹਿਬ ਨੇ ਉਸ ਦੀ ਮਦਦ ਦਾ ਵਾਅਦਾ ਦਿਤਾ। ਪਰ ਦਾਰਾ ਸ਼ਿਕੋਹ ਵਿਚ ਲੜਨ ਦੀ ਹਿੰਮਤ ਨਾ ਪਈ ਅਤੇ ਉਹ ਮੁਲਤਾਨ ਵੱਲ ਭੱਜ ਗਿਆ। 19 ਅਗਸਤ ਦੇ ਦਿਨ ਔਰੰਗਜ਼ੇਬ ਨੇ ਲਾਹੌਰ 'ਤੇ ਵੀ ਕਬਜ਼ਾ ਕਰ ਲਿਆ। ਕੁਝ ਚਿਰ ਮਗਰੋਂ ਦਾਰਾ ਸ਼ਿਕੋਹ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅਖ਼ੀਰ ਕਤਲ ਕਰ ਦਿਤਾ ਗਿਆ।

ਔਰੰਗਜ਼ੇਬ ਕੁਝ ਚਿਰ ਲਾਹੌਰ ਵਿਚ ਹੀ ਰਿਹਾ ਅਤੇ ਫਿਰ ਦਿੱਲੀ ਪਰਤ ਗਿਆ। ਉਹ 13 ਫ਼ਰਵਰੀ 1660 ਦੇ ਦਿਨ ਦਿੱਲੀ ਪੁੱਜਾ। ਦਿੱਲੀ ਵਿਚ ਆਪਣੀ ਹਕੂਮਤ ਨੂੰ ਪੱਕੇ ਪੈਰੀਂ ਕਰਨ ਮਗਰੋਂ ਉਸ ਨੇ ਆਪਣੇ ਖ਼ਿਲਾਫ਼ ਤੇ ਦਾਰਾ ਸ਼ਿਕੋਹ ਦੇ ਹੱਕ ਵਿਚ ਉੱਠੀਆਂ ਆਵਾਜ਼ਾਂ ਨੂੰ ਖ਼ਾਮੋਸ਼ ਕਰਨ ਦੀ ਸੋਚ ਨਾਲ ਉਸ (ਦਾਰਾ ਸ਼ਿਕੋਹ) ਦੇ ਸਾਰੇ ਹਿਮਾਇਤੀਆਂ ਅਤੇ ਹਮਦਰਦਾਂ ਨੂੰ ਆਪਣੇ ਦਰਬਾਰ ਵਿਚ ਸੰਮਨ ਕਰਨਾ ਸ਼ੁਰੂ ਕਰ ਦਿਤਾ। ਸਿਆਸੀ, ਸਰਮਾਏਦਾਰ ਤੇ ਜਗੀਰਦਾਰ ਕਿਸਮ ਦੇ ਚੌਧਰੀਆਂ ਤੋਂ ਬਾਅਦ ਉਸ ਨੇ ਧਾਰਮਿਕ ਤੇ ਰੂਹਾਨੀ ਆਗੂਆਂ ਨੂੰ ਵੀ ਤਲਬ ਕਰਨਾ ਸ਼ੁਰੂ ਕਰ ਦਿਤਾ। ਸੰਮਨ ਕੀਤੇ ਜਾਣ ਵਾਲੀਆਂ ਇਨ੍ਹਾਂ ਸ਼ਖ਼ਸੀਅਤਾਂ ਵਿਚ ਗੁਰੂ ਹਰਿਰਾਇ ਸਾਹਿਬ ਵੀ ਸਨ।

29 ਮਾਰਚ 1661 ਦੇ ਦਿਨ ਔਰੰਗਜ਼ੇਬ ਦੇ ਜਰਨੈਲ ਰਾਜਾ ਜੈ ਸਿੰਘ ਮਿਰਜ਼ਾ ਦਾ ਦੀਵਾਨ (ਵਜ਼ੀਰ) ਪਰਸ ਰਾਮ ਕੀਰਤਪੁਰ ਪੁੱਜਾ ਅਤੇ ਔਰੰਗਜ਼ੇਬ ਵੱਲੋਂ ਤਲਬ ਕੀਤੇ ਜਾਣ ਦੀ ਇਤਲਾਹ ਦਿਤੀ। ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਮੈਂ ਆਪ ਤਾਂ ਦਿੱਲੀ ਨਹੀਂ ਜਾਵਾਂਗਾ ਪਰ ਮੇਰਾ ਪੁੱਤਰ ਰਾਮਰਾਇ ਮੇਰੀ ਨੁਮਾਇੰਦਗੀ ਕਰੇਗਾ। 30 ਮਾਰਚ ਦੇ ਦਿਨ ਰਾਮਰਾਇ ਪਰਸ ਰਾਮ ਨਾਲ ਦਿੱਲੀ ਨੂੰ ਚਲ ਪਿਆ। ਅਪਰੈਲ 1661 ਦੇ ਪਹਿਲੇ ਹਫ਼ਤੇ ਰਾਮਰਾਇ ਔਰੰਗਜ਼ੇਬ ਨੂੰ ਮਿਲਿਆ। ਉਸ ਨੇ ਇਕ ਮੁਲਾਕਾਤ ਵਿਚ ਔਰੰਗਜ਼ੇਬ ਨੂੰ ਖ਼ੁਸ਼ ਕਰਨ ਦੀ ਨੀਅਤ ਨਾਲ "*ਮਿੱਟੀ ਮੁਸਲਮਾਨ ਕੀ ਪੇੜੈ ਪਈ ਘੁਮਿਆਰ...*" ਵਾਲੇ ਸ਼ਬਦ ਦੇ ਅਰਥ ਬਦਲ ਕੇ ਸੁਣਾਏ। ਔਰੰਗਜ਼ੇਬ ਨੂੰ ਇਹ ਚਾਪਲੂਸੀ ਪਸੰਦ ਆ ਗਈ ਤੇ ਉਸ ਨੇ ਰਾਮਰਾਇ ਨੂੰ ਸ਼ਾਬਾਸ਼ ਦਿਤੀ।

ਜਦ ਇਸ ਹਰਕਤ ਦਾ ਪਤਾ ਗੁਰੂ ਹਰਿਰਾਇ ਸਾਹਿਬ ਨੂੰ ਲੱਗਾ ਤਾਂ ਉਨ੍ਹਾਂ ਰਾਮਰਾਇ ਨੂੰ ਬੇਦਖ਼ਲ ਕਰਨ ਦਾ ਐਲਾਣ ਕਰ ਦਿਤਾ। ਭਾਵੇਂ ਛੇਤੀ ਹੀ ਰਾਮਰਾਇ ਨੇ ਇਸ ਦੀ ਮੁਆਫ਼ੀ ਮੰਗ ਵੀ ਲਈ ਪਰ ਗੁਰੂ ਜੀ ਨੇ ਉਸ ਨੂੰ ਗੁਰਗੱਦੀ ਦੇ ਹੱਕ ਤੋਂ ਸਦਾ ਵਾਸਤੇ ਵਾਂਝਾ ਕਰ ਦਿਤਾ। ਇਸ ਤੋਂ ਔਖਾ ਹੋ ਕੇ ਰਾਮਰਾਇ ਨੇ ਔਰੰਗਜ਼ੇਬ ਤਕ ਪਹੁੰਚ ਕੀਤੀ ਅਤੇ ਉਸ ਨਾਲ ਆਪਣੀ ਵਫ਼ਾਦਾਰੀ ਜੋੜ ਲਈ। ਔਰੰਗਜ਼ੇਬ ਨੇ ਉਸ 'ਤੇ ਤਰਸ ਖਾਂਦਿਆਂ ਉਸ ਨੂੰ ਆਪਣੇ ਦਰਬਾਰ ਵਿਚ ਵੀ ਥਾਂ ਦਿਤੀ ਅਤੇ ਨਾਲ ਹੀ

ਦੂਨ ਇਲਾਕੇ ਵਿਚ ਖੁਰਵੱਧੀ ਤੇ ਛੇ ਹੋਰ ਪਿੰਡਾਂ ਦੀ ਜਾਗੀਰ ਵੀ ਉਸ ਦੇ ਨਾਂ ਲੁਆ ਦਿੱਤੀ। ਰਾਮਰਾਇ ਨੇ ਖੁਰਵੱਧੀ ਵਿਚ ਆਪਣਾ ਡੇਰਾ ਕਾਇਮ ਕਰ ਲਿਆ। (ਉਸ ਦੇ 'ਡੇਰੇ' ਕਾਰਨ ਹੀ ਉਸ ਥਾਂ ਦਾ ਨਾਂ ਹੁਣ "ਡੇਹਰਾਦੂਨ" ਜਾਣਿਆ ਜਾਂਦਾ ਹੈ)।

**ਗੁਰੂ ਹਰਕ੍ਰਿਸ਼ਨ ਸਾਹਿਬ ਦਾ ਦਿੱਲੀ ਜਾਣਾ**: 6 ਅਕਤੂਬਰ 1661 ਦੇ ਦਿਨ ਗੁਰੂ ਹਰਿਰਾਇ ਸਾਹਿਬ ਜੋਤੀ-ਜੋਤਿ ਸਮਾ ਗਏ। ਇਸ ਵੇਲੇ ਰਾਮਰਾਇ ਦਿੱਲੀ ਵਿਚ ਸੀ। ਗੁਰੂ ਹਰਿਰਾਇ ਸਾਹਿਬ ਦੇ ਜੋਤੀ-ਜੋਤਿ ਸਮਾਉਣ ਦੀ ਖ਼ਬਰ ਸੁਣ ਕੇ ਉਹ ਕੀਰਤਪੁਰ ਪੁੱਜਾ ਅਤੇ ਗੁਰਗੱਦੀ 'ਤੇ ਆਪਣਾ ਹੱਕ ਜਿਤਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਦੇ ਨਿਜੀ ਸੇਵਾਦਾਰਾਂ (ਗੁਰਦਾਸ, ਗੁਰਬਖ਼ਸ਼ ਤੇ ਤਾਰਾ) ਨੂੰ ਛੱਡ ਕੇ ਇਕ ਵੀ ਸਿੱਖ ਨੇ ਉਸ ਦਾ ਸਾਥ ਨਾ ਦਿਤਾ। ਅਖ਼ੀਰ ਉਹ ਨਿਰਾਸ਼ ਹੋ ਕੇ ਦਿੱਲੀ ਪਰਤ ਗਿਆ। ਉਸ ਨੇ ਦਿੱਲੀ ਜਾ ਕੇ ਔਰੰਗਜ਼ੇਬ ਦੀ ਮਦਦ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ। ਪਰ, ਔਰੰਗਜ਼ੇਬ ਆਪਣੀ ਸਲਤਨਤ ਦੇ ਇੰਤਜ਼ਾਮ ਵਿਚ ਏਨਾ ਫਸਿਆ ਹੋਇਆ ਸੀ ਕਿ ਉਹ ਰਾਮਰਾਇ ਨੂੰ ਪ੍ਰਾਈਵੇਟ ਮੁਲਾਕਾਤ ਵਾਸਤੇ ਸਮਾਂ ਨਾ ਦੇ ਸਕਿਆ। ਰਾਮਰਾਇ ਦੀਆਂ ਇਨ੍ਹਾਂ ਕੋਸ਼ਿਸ਼ਾਂ ਵਿਚ ਦੋ ਸਾਲ ਤੋਂ ਵੀ ਵਧ ਦਾ ਸਮਾਂ ਬੀਤ ਗਿਆ। ਅਖ਼ੀਰ ਮਾਰਚ 1664 ਵਿਚ ਰਾਮਰਾਇ ਨੂੰ ਔਰੰਗਜ਼ੇਬ ਨਾਲ ਮਿਲਣ ਦਾ ਸਮਾਂ ਮਿਲ ਹੀ ਗਿਆ। ਰਾਮਰਾਇ ਨੇ ਬੜਾ ਆਜਿਜ਼ ਹੋ ਕੇ ਔਰੰਗਜ਼ੇਬ ਤੋਂ ਮਦਦ ਮੰਗੀ। ਔਰੰਗਜ਼ੇਬ ਨੇ ਰਾਮਰਾਇ ਦੀ ਮਦਦ ਦਾ ਵਾਅਦਾ ਕੀਤਾ। ਇਸ ਸਬੰਧ ਵਿਚ ਔਰੰਗਜ਼ੇਬ ਨੇ ਪਹਿਲਾ ਕੰਮ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਦਿੱਲੀ ਸੰਮਨ ਕਰਨ ਦਾ ਕੀਤਾ। ਉਸ ਨੇ ਗੁਰੂ ਜੀ ਨੂੰ ਲਿਆਉਣ ਵਾਸਤੇ ਰਾਜਾ ਜੈ ਸਿੰਘ ਮਿਰਜ਼ਾ ਦੇ ਦੀਵਾਨ ਪਰਸ ਰਾਮ ਦੀ ਡਿਊਟੀ ਲਾਈ। ਪਰਸ ਰਾਮ ਦੋ ਸਾਲ ਪਹਿਲਾਂ ਵੀ ਕੀਰਤਪੁਰ ਜਾ ਚੁਕਾ ਸੀ। ਉਹ 18 ਮਾਰਚ 1664 ਦੇ ਦਿਨ ਕੀਰਤਪੁਰ ਪੁੱਜਾ ਅਤੇ ਔਰੰਗਜ਼ੇਬ ਦਾ ਸੁਨੇਹਾ ਦਿਤਾ। ਸੁਨੇਹਾ ਮਿਲਦਿਆਂ ਹੀ ਗੁਰੂ ਸਾਹਿਬ ਨੇ ਦਿੱਲੀ ਜਾਣ 'ਤੇ ਦੀ ਤਿਆਰੀ ਸ਼ੁਰੂ ਕਰ ਦਿਤੀ। ਅਗਲੇ ਦਿਨ ਗੁਰੂ ਜੀ ਪਰਸ ਰਾਮ ਦੇ ਲਿਆਂਦੇ ਰਥ ਤੇ ਸਵਾਰ ਹੋ ਕੇ ਦਿੱਲੀ ਵਲ ਨੂੰ ਚਲ ਪਏ। ਗੁਰੂ ਜੀ ਦੇ ਨਾਲ ਦਾਦੀ ਬਸੀ, ਮਾਤਾ ਸੁਲੱਖਣੀ, ਦੀਵਾਨ ਦਰਗਹ ਮੱਲ, ਭਾਈ ਦਰੀਆ ਪਰਮਾਰ, ਭਾਈ ਮਨੀ ਰਾਮ ਤੇ ਕਈ ਹੋਰ ਸਿੱਖ ਵੀ ਦਿੱਲੀ ਨੂੰ ਚਲ ਪਏ।

ਗੁਰੂ ਹਰਕ੍ਰਿਸ਼ਨ ਸਾਹਿਬ ਕੀਰਤਪੁਰ ਤੋਂ ਚਲ ਕੇ ਕੋਟਲਾ ਨਿਹੰਗ ਖ਼ਾਨ (ਰੋਪੜ), ਬਨੂੜ, ਰਾਜਪੁਰਾ ਤੇ ਅੰਬਾਲਾ ਹੁੰਦੇ ਹੋਏ ਪੰਜੋਖੜਾ ਪੁੱਜੇ। ਪੰਜੋਖੜਾ ਵਿਚ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਸੰਗਤ ਕਾਇਮ ਹੋ ਚੁਕੀ ਸੀ। ਉਨ੍ਹਾਂ ਮਗਰੋਂ ਗੁਰੂ ਅਮਰ ਦਾਸ ਸਾਹਿਬ ਤੇ ਗੁਰੂ ਹਰਗੋਬਿੰਦ ਸਾਹਿਬ ਵੀ ਪੰਜੋਖੜਾ ਆ ਚੁਕੇ ਸਨ। ਇੱਥੇ ਸਿੱਖਾਂ ਨੇ ਇਕ ਧਰਮਸਾਲਾ ਵੀ ਕਾਇਮ ਕੀਤੀ ਹੋਈ ਸੀ। ਗੁਰੂ ਹਰਗੋਬਿੰਦ ਸਾਹਿਬ ਨਵੰਬਰ 1619 ਵਿਚ ਗਵਾਲੀਅਰ ਤੋਂ ਵਾਪਸੀ ਸਮੇਂ ਇਸੇ ਧਰਮਸਾਲਾ ਵਿਚ ਰਹੇ ਸਨ। ਇੱਥੇ ਪੁਜਦਿਆਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਪਤਾ ਲਗਾ ਕਿ ਕਾਬਲ ਤੋਂ ਕੁਝ ਸੰਗਤਾਂ ਉਨ੍ਹਾਂ ਨੂੰ ਮਿਲਣ ਵਾਸਤੇ ਆ ਰਹੀਆਂ ਹਨ। ਇਹ ਸਿੱਖ ਪਹਿਲੋਂ ਕੀਰਤਪੁਰ

ਸਾਹਿਬ ਗਏ ਸਨ ਜਿੱਥੇ ਉਨ੍ਹਾਂ ਨੂੰ ਗੁਰੂ ਜੀ ਦੇ ਦਿੱਲੀ ਰਵਾਨਾ ਹੋਣ ਦਾ ਪਤਾ ਲਗਾ ਸੀ। ਉਹ ਗੁਰੂ ਜੀ ਦੇ ਪਿੱਛੇ-ਪਿੱਛੇ ਪੰਜੋਖੜਾ ਤਕ ਚਲੇ ਆਏ ਸਨ। ਗੁਰੂ ਸਾਹਿਬ ਇਨ੍ਹਾਂ ਸਿੱਖਾਂ ਨੂੰ ਬੜੇ ਪਿਆਰ ਨਾਲ ਮਿਲੇ। ਮੁਕਾਮੀ ਸਿੱਖ ਤਕਰੀਬਨ ਰੋਜ਼ ਇਸ ਥਾਂ 'ਤੇ ਇਕੱਠੇ ਹੋਇਆ ਕਰਦੇ ਸਨ ਤੇ ਗੁਰਬਾਣੀ ਗਾਇਆ ਕਰਦੇ ਸਨ। ਬਹੁਤ ਸਾਰੇ ਹਿੰਦੂ ਵੀ ਸਿੱਖਾਂ ਨਾਲ ਸੰਗਤ ਕਰ ਲਿਆ ਕਰਦੇ ਸਨ। ਇਸ ਨਾਲ ਬ੍ਰਾਹਮਣਾਂ ਦੇ ਜਜਮਾਨ (client) ਘਟਦੇ ਜਾ ਰਹੇ ਸਨ। ਸਿੱਖਾਂ ਨਾਲ ਸੰਗਤ ਕਰਨ ਵਾਲੇ ਹਿੰਦੂ ਵੀ ਹੁਣ ਵਰਤ, ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਸੂਤਕ, ਮਹੂਰਤ, ਯੱਗ ਵਗੈਰਾ ਨੂੰ ਛੱਡਦੇ ਜਾ ਰਹੇ ਸਨ। ਇਸ ਕਰ ਕੇ ਬ੍ਰਾਹਮਣ ਸਿੱਖਾਂ ਤੋਂ ਬਹੁਤ ਖਾਰ ਖਾਂਦੇ ਸਨ। ਪੰਜੋਖੜਾ ਦੇ ਇਕ ਬ੍ਰਾਹਮਣ ਲਾਲ ਚੰਦ ਨੇ ਪਰਚਾਰ ਕੀਤਾ ਹੋਇਆ ਸੀ ਕਿ ਉਹ ਚਾਰ ਵੇਦਾਂ, ਛੇ ਸ਼ਾਸਤਰਾਂ, ਅਠਾਰਾਂ ਪੁਰਾਣਾਂ ਅਤੇ ਸਤਾਈ ਸਿੰਮ੍ਰਤੀਆਂ ਦਾ ਇਲਮ (ਗਿਆਨ) ਰਖਦਾ ਹੈ। ਕਿਉਂ ਕਿ ਪੰਜੋਖੜਾ ਵਿਚ ਕਿਸੇ ਹਿੰਦੂ ਨੂੰ ਵੀ ਸੰਸਕ੍ਰਿਤ ਨਹੀਂ ਆਉਂਦੀ ਸੀ ਇਸ ਕਰ ਕੇ ਲੋਕ ਉਸ ਦੀ ਅਸਲੀਅਤ ਨਹੀਂ ਸਨ ਜਾਣ ਸਕਦੇ ਤੇ ਇੰਜ ਉਸ ਦਾ ਖੋਟਾ ਸਿੱਕਾ ਚੱਲੀ ਜਾ ਰਿਹਾ ਸੀ।

**ਲਾਲ ਚੰਦ ਦਾ ਮਾਣ ਤੋੜਨਾ**: ਜਦੋਂ ਗੁਰੂ ਹਰਕ੍ਰਿਸ਼ਨ ਸਾਹਿਬ ਪੰਜੋਖੜਾ ਪੁੱਜੇ ਤਾਂ ਲਾਲ ਚੰਦ ਨੂੰ ਪਤਾ ਲਗਾ ਕਿ ਸਿੱਖਾਂ ਦਾ ਗੁਰੂ ਇਕ ਨਿੱਕਾ ਜਿਹਾ ਬਾਲ ਹੈ ਤੇ ਉਸ ਦੀ ਉਮਰ 12 ਸਾਲ ਤੋਂ ਵੀ ਘਟ ਹੈ। ਬ੍ਰਾਹਮਣ ਨੇ ਗੁਰੂ ਜੀ ਨੂੰ ਨੀਵਾਂ ਦਿਖਾਉਣ ਵਾਸਤੇ ਇਕ ਚਾਲ ਸੋਚੀ। ਉਹ ਆਪਣੇ ਨਾਲ ਗੀਤਾ ਦੀ ਇਕ ਪੋਥੀ ਲੈ ਆਇਆ। ਉਹ ਆ ਕੇ ਗੁਰੂ ਜੀ ਦੇ ਕੋਲ ਬੈਠ ਗਿਆ ਤੇ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ। ਕੁਝ ਚਿਰ ਮਗਰੋਂ ਪੋਲੇ ਜਿਹੇ ਕਹਿਣ ਲਗਾ, "ਗੁਰੂ ਜੀ ਤੁਹਾਡਾ ਨਾਂ ਹਰਕ੍ਰਿਸ਼ਨ ਹੈ ਜੋ ਭਗਵਾਨ ਕ੍ਰਿਸ਼ਨ ਤੋਂ ਵੀ ਉੱਚਾ ਹੈ। ਉਸ ਕ੍ਰਿਸ਼ਨ ਨੇ ਗੀਤਾ ਲਿਖੀ ਸੀ, ਕੀ ਤੁਸੀਂ ਉਸ ਗੀਤਾ ਦੇ ਅਰਥ ਸਮਝਾ ਸਕਦੇ ਹੋ?" ਗੁਰੂ ਸਾਹਿਬ ਨੂੰ ਉਸ ਦੀ ਚਾਲ ਪਹਿਲੋਂ ਹੀ ਸਮਝ ਆ ਗਈ ਸੀ। ਗੁਰੂ ਜੀ ਮੁਸਕਰਾ ਪਏ ਅਤੇ ਉਸ ਨੂੰ ਦਸਿਆ ਕਿ ਸਿਰਫ਼ ਮੈਂ ਹੀ ਨਹੀਂ ਬਲਕਿ ਮੇਰਾ ਹਰ ਸਿੱਖ ਗੀਤਾ ਹੀ ਨਹੀਂ ਬਲਕਿ ਹਰ ਸੰਸਕ੍ਰਿਤ ਕਿਤਾਬ ਦੇ ਅਰਥ ਕਰ ਸਕਦਾ ਹੈ। ਸਾਡਾ ਹਰ ਸਿੱਖ ਸੰਤ, ਸਿਪਾਹੀ ਤੇ ਗਿਆਨੀ ਹੈ। ਅਸੀਂ ਜ਼ਾਤ-ਪਾਤ ਦੇ ਹਿਸਾਬ ਨਾਲ ਪੜ੍ਹਾਈ ਨਹੀਂ ਕਰਵਾਉਂਦੇ। ਸਾਡੇ ਤਾਂ ਬ੍ਰਾਹਮਣ, ਜੱਟ, ਵੈਸ਼, ਸ਼ੂਦਰ, ਸਾਰੇ ਹੀ ਗੀਤਾ ਵਰਗੀਆਂ ਕਈ ਕਿਤਾਬਾਂ ਪੜ੍ਹ ਚੁਕੇ ਹਨ ਤੇ ਕਿਸੇ ਵੀ ਹਿੰਦੂ ਬ੍ਰਾਹਮਣ ਤੋਂ ਵਧੀਆ ਅਰਥ ਕਰ ਸਕਦੇ ਹਨ। ਤੁਸੀਂ ਕਿਸੇ ਸਿੱਖ ਦਾ ਨਾਂ ਲਓ, ਓਹੀ ਤੁਹਾਨੂੰ ਗੀਤਾ ਦੇ ਅਰਥ ਹੀ ਨਹੀਂ ਬਲਕਿ ਇਸ ਦਾ ਫ਼ਲਸਫ਼ਾ ਵੀ ਸਮਝਾ ਸਕੇਗਾ।

ਲਾਲ ਚੰਦ ਨੂੰ ਯਕੀਨ ਨਾ ਆਇਆ ਕਿ ਸਿੱਖ ਪੰਥ ਦਾ ਹਰ ਪੈਰੋਕਾਰ ਵਿਦਿਆ ਦਾ ਏਨਾ ਜਾਣੂ ਹੋ ਸਕਦਾ ਹੈ। ਉਸ ਨੂੰ ਭਰਮ ਸੀ ਕਿ ਸਿੱਖਾਂ ਨੂੰ ਤਾਂ ਸੰਸਕ੍ਰਿਤ ਆਉਂਦੀ ਹੀ ਨਹੀਂ ਹੋਣੀ। ਇਹ ਸੋਚ ਕੇ ਉਸ ਨੇ ਇਕ ਮਾੜੇ ਜਿਹੇ ਕਪੜੇ ਵਾਲੇ, ਸਿੱਧਾ-ਸਾਧਾ ਲਗਦੇ ਸਿੱਖ ਵਲ ਇਸ਼ਾਰਾ ਕਰ ਕੇ ਕਿਹਾ, "ਕੀ ਇਹ ਸਿੱਖ ਵੀ ਗੀਤਾ ਦੇ ਅਰਥ ਦਸ ਸਕਦਾ ਹੈ?" ਗੁਰੂ ਸਾਹਿਬ ਮੁਸਕਰਾ ਪਏ ਤੇ ਉਸ ਭਾਈ ਛੱਜੂ ਰਾਮ ਨੂੰ ਇਸ਼ਾਰਾ

ਕੀਤਾ ਕਿ ਉਹ ਲਾਲ ਚੰਦ ਦੀ ਨਿਸ਼ਾ ਕਰਵਾ ਦੇਵੇ। ਛੱਜੂ ਰਾਮ ਨੇ ਲਾਲ ਚੰਦ ਦੇ ਚੁਣੇ ਸਲੋਕਾਂ ਦੇ ਨਿਵੇਕਲੇ ਅਰਥ ਕਰ ਕੇ ਦੱਸੇ। ਲਾਲ ਚੰਦ ਸੁਣ ਕੇ ਦੰਗ ਰਹਿ ਗਿਆ। ਉਸ ਨੇ ਗੀਤਾ ਦੀ ਅਜਿਹੀ ਪੇਸ਼ਕਾਰੀ ਵੱਡੇ ਵੱਡੇ ਬ੍ਰਾਹਮਣਾਂ ਕੋਲੋਂ ਨਹੀਂ ਸੀ ਸੁਣੀ। ਇਸ ਨਾਲ ਉਸ ਦੇ ਅੰਦਰ ਦੇ ਬ੍ਰਾਹਮਣ ਦਾ ਹੰਕਾਰ ਟੁੱਟ ਗਿਆ। ਉਸ ਨੇ ਗੁਰੂ ਜੀ ਦੇ ਕਦਮਾਂ 'ਤੇ ਸਿਰ ਝੁਕਾਇਆ ਅਤੇ ਆਪਣੀ ਹਰਕਤ ਦੀ ਮੁਆਫ਼ੀ ਮੰਗੀ।

ਨੋਟ: ਕੁਝ ਬ੍ਰਾਹਮਣ ਲੇਖਕਾਂ ਨੇ ਇੱਥੇ ਵੀ ਘਟ ਨਹੀਂ ਕੀਤੀ। ਉਨ੍ਹਾਂ ਨੇ ਗੁਰੂ ਜੀ ਦੇ ਹੱਥ ਵਿਚ ਇਕ 'ਕਰਾਮਾਤੀ' ਸੋਟੀ ਫੜਾ ਦਿਤੀ ਤੇ ਜਦ ਗੁਰੂ ਜੀ ਨੇ ਉਹ ਸੋਟੀ ਉਸ ਛੱਜੂ ਰਾਮ ਦੇ ਸਿਰ 'ਤੇ ਰਖੀ ਤਾਂ ਉਸ ਦੇ ਮੂੰਹੋਂ ਗੀਤਾ ਦੇ ਅਰਥ ਨਿਕਲਣ ਲਗ ਪਏ। ਇਸ ਪਿੱਛੇ ਉਸ ਬ੍ਰਾਹਮਣ ਲੇਖਕ ਦੀ ਸ਼ਰਾਰਤ ਇਹ ਸੀ ਕਿ ਇਹ ਸਾਬਿਤ ਕੀਤਾ ਜਾਵੇ ਕਿ ਛੱਜੂ ਰਾਮ ਨੂੰ ਕੁਝ ਨਹੀਂ ਸੀ ਆਉਂਦਾ ਤੇ ਇਕ 'ਜਾਦੂ ਦੀ ਸੋਟੀ' ਨਾਲ ਉਸ ਵਿਚ ਗਿਆਨ ਆ ਗਿਆ। ਇਹੋ ਜਿਹੀਆਂ ਜਾਦੂ ਦੀਆਂ ਗੱਪ ਕਹਾਣੀਆਂ ਹਿੰਦੂ ਕਿਤਾਬਾਂ ਵਿਚ ਆਮ ਮਿਲਦੀਆਂ ਹਨ। ਪਰ ਅਸਲੀਅਤ ਇਹ ਹੈ ਕਿ ਗੁਰੂ ਜੀ ਦੀ ਹਦਾਇਤ ਸੀ ਕਿ ਹਰ ਇਕ ਸਿੱਖ ਵਧ ਤੋਂ ਵਧ ਗਿਆਨ ਹਾਸਿਲ ਕਰੇ। ਛੱਜੂ ਰਾਮ ਵੀ, ਝਿਊਰ ਦੇ ਘਰ ਜੰਮਿਆ ਹੋਇਆ ਹੋਣ ਦੇ ਬਾਵਜੂਦ, ਸੰਸਕ੍ਰਿਤ ਦੀਆਂ ਕਈ ਕਿਤਾਬਾਂ ਪੜ੍ਹ ਚੁਕਾ ਸੀ ਤੇ ਚੰਗਾ ਆਲਮ ਫ਼ਾਜ਼ਲ ਸੀ। ਪਰ ਬ੍ਰਾਹਮਣ ਲਿਖਾਰੀਆਂ ਨੇ ਇਸ ਨੂੰ ਲੁਕਾਉਣ ਵਾਸਤੇ ਜਾਦੂ ਦੀ ਸੋਟੀ ਦੀ ਕਹਾਣੀ ਘੜ ਲਈ।

ਜਦ ਲਾਲ ਚੰਦ ਦਾ ਵਹਿਮ ਦੂਰ ਹੋ ਗਿਆ ਤਾਂ ਉਸ ਨੇ ਗੁਰੂ ਜੀ ਤੋਂ ਮੁਆਫ਼ੀ ਮੰਗੀ ਅਤੇ ਸਿੱਖੀ ਵਿਚ ਸ਼ਾਮਿਲ ਹੋਣ ਦੀ ਖ਼ਾਹਿਸ਼ ਦਰਸਾਈ। ਜਦ ਗੁਰੂ ਜੀ ਪੰਜੋਖੜਾ ਤੋਂ ਕੁਰੂਕਸ਼ੇਤਰ ਚਲਣ ਲਈ ਤਿਆਰ ਹੋਏ ਤਾਂ ਲਾਲ ਚੰਦ ਨੇ ਵੀ ਨਾਲ ਚੱਲਣ ਦੀ ਇਜਾਜ਼ਤ ਮੰਗੀ। ਲਾਲ ਚੰਦ ਦੇ ਨਾਲ ਭਾਈ ਛੱਜੂ ਰਾਮ ਵੀ ਗੁਰੂ ਸਾਹਿਬ ਦੇ ਨਾਲ ਗਿਆ। ਗੁਰੂ ਸਾਹਿਬ ਨੇ ਕੁਰੂਕਸ਼ੇਤਰ ਤੋਂ ਅੱਗੇ ਜਾਣ ਲੱਗਿਆਂ ਦੋਹਾਂ ਨੂੰ ਵਾਪਿਸ ਪੰਜੋਖੜਾ ਜਾਣ ਵਾਸਤੇ ਆਖਿਆ ਤੇ ਹਦਾਇਤ ਕੀਤੀ ਕਿ ਉਹ ਦੋਵੇਂ ਰਲ ਕੇ ਉੱਥੇ ਸਿੱਖੀ ਦਾ ਪਰਚਾਰ ਕਰਨ।

(ਲਾਲ ਚੰਦ ਨੇ ਵਾਪਿਸ ਪੁੱਜ ਕੇ ਧਰਮਸਾਲਾ ਵਿਚ ਬੱਚਿਆਂ ਅਤੇ ਵੱਡਿਆਂ ਨੂੰ ਸੰਸਕ੍ਰਿਤ ਦੀ ਵਿਦਿਆ ਦੇਣੀ ਸ਼ੁਰੂ ਕਰ ਦਿਤੀ। ਇਸ ਦੇ ਨਾਲ ਹੀ ਉਸ ਨੇ ਭਾਈ ਛੱਜੂ ਰਾਮ ਕੋਲੋਂ ਗੁਰਬਾਣੀ ਵੀ ਪੜ੍ਹਨੀ ਸ਼ੁਰੂ ਕਰ ਦਿਤੀ। ਹੌਲੀ-ਹੌਲੀ ਉਹ ਗੁਰਬਾਣੀ ਦਾ ਮਾਹਿਰ ਵੀ ਬਣ ਗਿਆ)। ਭਾਈ ਲਾਲ ਚੰਦ ਨੇ ਬੜੀ ਵਡੇਰੀ ਉਮਰ ਤਕ ਸਿੱਖੀ ਦਾ ਪਰਚਾਰ ਕੀਤਾ। ਇਕ ਲੇਖਕ ਮੁਤਾਬਿਕ ਲਾਲ ਚੰਦ ਚਮਕੌਰ ਦੀ ਲੜਾਈ (7 ਦਸੰਬਰ 1705 ਦੇ ਦਿਨ) ਵਿਚ ਸ਼ਹੀਦ ਹੋਇਆ ਸੀ। (ਵਧੇਰੇ ਵੇਰਵੇ ਵਾਸਤੇ ਵੇਖੋ: ਲੇਖਕ ਦੀ ਕਿਤਾਬ "*ਗੁਰੂ ਦੇ ਸ਼ੇਰ*")।

**ਗੁਰੂ ਸਾਹਿਬ ਦਿੱਲੀ ਵਿਚ**: ਪੰਜੋਖੜਾ, ਕੁਰੂਕਸ਼ੇਤਰ ਅਤੇ ਪਾਨੀਪਤ ਚੋਂ ਹੁੰਦੇ ਹੋਏ ਗੁਰੂ ਹਰਕ੍ਰਿਸ਼ਨ ਸਾਹਿਬ ਦਿੱਲੀ ਪੁੱਜੇ। ਦਿੱਲੀ ਵਿਚ ਉਹ ਰਾਜਾ ਜੈ ਸਿੰਘ ਮਿਰਜ਼ਾ ਦੇ ਬੰਗਲੇ (ਮੌਜੂਦਾ ਗੁਰਦੁਅਰਾ ਬੰਗਲਾ ਸਾਹਿਬ) ਵਿਚ ਠਹਿਰੇ। ਜੈ ਸਿੰਘ ਉਸ ਵੇਲੇ

ਦੱਖਣ ਦਾ ਗਵਰਨਰ ਸੀ ਅਤੇ ਉਸ ਬੰਗਲੇ ਵਿਚ ਉਸ ਦੀ ਰਾਣੀ ਪੁਸ਼ਪਾ ਵਤੀ ਤੇ ਪੁਤਰ ਕੰਵਰ ਰਾਮ ਸਿੰਘ ਰਹਿੰਦੇ ਸਨ। ਪੁਸ਼ਪਾ ਵਤੀ ਨੇ ਗੁਰੂ ਸਾਹਿਬ ਦੀ ਅਜ਼ਮਤ ਪਰਖਣ ਵਾਸਤੇ ਆਪ ਨੌਕਰਾਣੀਆਂ ਵਾਲੇ ਕਪੜੇ ਪਾ ਲਏ ਅਤੇ ਇਕ ਨੌਕਰਾਣੀ ਨੂੰ ਆਪਣੇ ਕਪੜੇ ਪੁਆ ਦਿਤੇ। ਉਸ ਨੇ ਸੋਚਿਆ ਕਿ ਜੇ ਗੁਰੂ ਸਾਹਿਬ ਕੋਲ ਰੂਹਾਨੀ ਗਿਆਨ ਹੋਇਆ ਤਾਂ ਉਸ ਅਸਲ ਅਤੇ ਨਕਲ ਦੀ ਪਛਾਣ ਕਰ ਸਕਣਗੇ।

ਗੁਰੂ ਹਰਕ੍ਰਿਸ਼ਨ ਸਾਹਿਬ ਨੇ ਬੰਗਲੇ ਵਿਚ ਪਹੁੰਚਦਿਆਂ ਹੀ ਰਾਣੀ ਨੂੰ ਪਛਾਣ ਲਿਆ। ਉਨ੍ਹਾਂ ਉਸ ਨੂੰ ਦਸਿਆ ਕਿ ਰਾਣੀ ਦੇ ਕਪੜੇ ਪਹਿਣਨ ਨਾਲ ਨੌਕਰਾਣੀ ਦੇ ਚਿਹਰੇ 'ਤੇ ਰਾਣੀ ਵਾਲੇ ਹਾਵ-ਭਾਵ, ਸੰਜੀਦਗੀ, ਸੂਝ ਤੇ ਸਲੀਕਾ ਨਹੀਂ ਆ ਸਕਦੇ ਤੇ ਪਹਿਰਾਵੇ ਨਾਲ ਅੰਦਰੂਨੀ ਖ਼ੂਬੀਆਂ 'ਤੇ ਕੋਈ ਅਸਰ ਨਹੀਂ ਪੈਂਦਾ। ਰਾਣੀ ਪੁਸ਼ਪਾ ਨੂੰ ਗੁਰੂ ਜੀ ਦੀਆਂ ਗੱਲਾਂ ਸੁਣ ਕੇ ਯਕੀਨ ਹੋ ਗਿਆ ਕਿ ਗੁਰੂ ਹਰਿ ਰਾਇ ਸਾਹਿਬ ਨੇ ਗੁਰਗੱਦੀ ਸੋਚ ਸਮਝ ਕੇ ਦਿਤੀ ਸੀ ਤੇ ਗੁਰੂ ਸਾਹਿਬ ਨਿੱਕੀ ਉਮਰ ਹੋਣ ਦੇ ਬਾਵਜੂਦ ਸੂਝ-ਬੂਝ ਅਤੇ ਰੂਹਾਨੀਅਤ ਨਾਲ ਲਬਰੇਜ਼ ਸਨ।

**(ਗੁਰੂ) ਤੇਗ਼ ਬਹਾਦਰ ਸਾਹਿਬ ਨਾਲ ਮੁਲਾਕਾਤ:** ਜਦੋਂ ਗੁਰੂ ਹਰਕ੍ਰਿਸ਼ਨ ਸਾਹਿਬ ਦਿੱਲੀ ਪੁੱਜੇ ਤਾਂ ਉਸ ਤੋਂ ਇਕ ਦਿਨ ਮਗਰੋਂ ਹੀ (ਗੁਰੂ) ਤੇਗ਼ ਬਹਾਦਰ ਸਾਹਿਬ ਵੀ ਪੂਰਬ ਦੇ ਦੌਰੇ ਤੋਂ ਦਿੱਲੀ ਮੁੜੇ ਸਨ। ਉਹ ਦਿਲਵਾਲੀ ਮੁਹੱਲੇ ਵਿਚ ਭਾਈ ਕਲਿਆਣਾ ਦੀ ਧਰਮਸਾਲਾ ਵਿਚ ਠਹਿਰੇ ਸਨ। ਉਸੇ ਸ਼ਾਮ ਉਨ੍ਹਾਂ ਨੂੰ ਪਤਾ ਲਗਾ ਕਿ ਗੁਰੂ ਹਰਕ੍ਰਿਸ਼ਨ ਸਾਹਿਬ ਵੀ ਦਿੱਲੀ ਆਏ ਹੋਏ ਹਨ ਅਤੇ ਰਾਜਾ ਜੈ ਸਿੰਘ ਮਿਰਜ਼ਾ ਦੇ ਬੰਗਲੇ ਵਿਚ ਠਹਿਰੇ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਅਗਲੇ ਦਿਨ, 22 ਮਾਰਚ 1664 ਨੂੰ, ਰਾਜੇ ਦੇ ਬੰਗਲੇ 'ਤੇ ਗਏ ਅਤੇ ਗੁਰੂ ਹਰਕ੍ਰਿਸ਼ਨ ਸਾਹਿਬ ਨਾਲ ਮੁਲਾਕਾਤ ਕੀਤੀ। ਗੁਰੂ ਹਰਕ੍ਰਿਸ਼ਨ ਸਾਹਿਬ ਨੇ ਉਨ੍ਹਾਂ ਨੂੰ ਦੋ ਕੂ ਦਿਨ ਉੱਥੇ ਠਹਿਰਨ ਵਾਸਤੇ ਆਖਿਆ। ਇਹ ਦੋ ਦਿਨ ਗੁਰੂ ਹਰਕ੍ਰਿਸ਼ਨ ਸਾਹਿਬ ਉਨ੍ਹਾਂ ਨਾਲ ਵਿਚਾਰਾਂ ਕਰਦੇ ਰਹੇ। ਬਾਬਾ-ਪੋਤਾ ਵਿਚਕਾਰ ਸਿੱਖੀ ਦੀ ਜਥੇਬੰਦਕ ਹਾਲਤ, ਗੁਰਗੱਦੀ, ਮੁਗ਼ਲ ਹਕੂਮਤ, ਔਰੰਗਜ਼ੇਬ ਤੇ ਸਿੱਖੀ ਦੇ ਭਵਿੱਖ ਬਾਰੇ ਚਰਚਾ ਹੋਈ। ਇਸ ਦੌਰਾਨ (ਗੁਰੂ) ਤੇਗ਼ ਬਹਾਦਰ ਸਾਹਿਬ ਨੇ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਦਸਿਆ ਕਿ ਔਰੰਗਜ਼ੇਬ ਇਕ ਚਾਲਾਕ ਬੰਦਾ ਹੈ ਅਤੇ ਉਸ ਨਾਲ ਮੁਲਾਕਾਤ ਵੇਲੇ ਬੜੀ ਚੌਕਸੀ ਦੀ ਲੋੜ ਹੋਵੇਗੀ। ਉਸ ਤੋਂ ਸੰਭਲ ਕੇ ਰਹਿਣਾ ਅਤੇ ਉਸ ਦਾ ਵਿਸਾਹ ਨਹੀਂ ਖਾਣਾ। ਉਸ ਤੋਂ ਕਿਸੇ ਵੀ ਮਾੜੀ ਗੱਲ ਦੀ ਆਸ ਹੋ ਸਕਦੀ ਹੈ। ਇਸ ਮਗਰੋਂ (ਗੁਰੂ) ਤੇਗ਼ ਬਹਾਦਰ ਸਾਹਿਬ ਪੰਜਾਬ ਵਲ ਨੂੰ ਚਲੇ ਗਏ। ਉਨ੍ਹਾਂ ਦੇ ਟੁਰਨ ਵੇਲੇ ਗੁਰੂ ਹਰਕ੍ਰਿਸ਼ਨ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਇਲਹਾਮ ਹੋ ਰਿਹਾ ਹੈ ਕਿ ਮੈਨੂੰ ਅਕਾਲ ਪੁਰਖ ਦਾ ਬੁਲਾਵਾ ਆ ਰਿਹਾ ਹੈ ਤੇ ਜੇ ਅਜਿਹਾ ਹੋਇਆ ਤਾਂ ਗੁਰਗੱਦੀ ਤੁਸੀਂ ਸੰਭਾਲਣੀ ਹੈ। (ਗੁਰੂ) ਤੇਗ਼ ਬਹਾਦਰ ਸਾਹਿਬ ਪਹਿਲਾਂ ਤਾਂ ਚੁਪ ਰਹੇ ਤੇ ਫਿਰ "ਜੋ ਭਾਵੈ ਕਰਤਾਰ" ਆਖ ਕੇ ਅਲਵਿਦਾ ਬੁਲਾ ਕੇ ਬਕਾਲਾ ਵਲ ਨੂੰ ਚਲ ਪਏ।

**ਔਰੰਗਜ਼ੇਬ ਨਾਲ ਮੁਲਾਕਾਤ**: ਔਰੰਗਜ਼ੇਬ ਨੇ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ 25

ਮਾਰਚ 1664 ਦੇ ਦਿਨ ਮੁਲਾਕਾਤ ਵਾਸਤੇ ਬੁਲਾਇਆ। ਗੁਰੂ ਸਾਹਿਬ ਰਾਜਾ ਜੈ ਸਿੰਹ ਮਿਰਜ਼ਾ ਦੇ ਘਰੋਂ ਪਾਲਕੀ ਵਿਚ ਸਵਾਰ ਹੋ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਲਾਲ ਕਿਲ੍ਹਾ ਪੁੱਜੇ। ਗੁਰੂ ਜੀ ਦੇ ਨਾਲ ਉਸ ਵੇਲੇ ਕੰਵਰ ਰਾਮ ਸਿੰਹ ਮਿਰਜ਼ਾ, ਦੀਵਾਨ ਦਰਗਹ ਮੱਲ, ਭਾਈ ਮਨੀ ਰਾਮ (ਮਗਰੋਂ ਭਾਈ ਮਨੀ ਸਿੰਘ), ਗੁਰਬਖ਼ਸ਼ (ਰਾਮ ਰਾਇ ਦਾ ਮਸੰਦ) ਅਤੇ ਕੁਝ ਹੋਰ ਸਿੱਖ ਵੀ ਗਏ। ਇਸ ਸਬੰਧੀ ਇਕ ਇੰਦਰਾਜ '*ਭੱਟ ਵਹੀ ਤਲਾਉਂਡਾ*' ਵਿਚ ਇੰਵ ਮਿਲਦਾ ਹੈ:

"*ਗੁਰੂ ਹਰਕ੍ਰਿਸ਼ਨ ਜੀ ਮਹਲ ਅਠਮਾਂ, ਬੇਟਾ ਗੁਰੂ ਹਰਿ ਰਾਇ ਜੀ ਕਾ...ਸਾਲ ਸਤਰਾਂ ਸੈ ਇਕੀਸ ਚੇਤਰ ਮਾਸੇ ਸ਼ੁਕਲਾ ਪੱਖੇ ਥਿਤ ਨਾਮੀ, ਗੁਰੂਵਾਰ ਕੇ ਦਿੰਹ, ਸਵਾ ਪਹਿਰ ਦਿਨ ਚੜ੍ਹੇ ਪਾਲਕੀ ਮੇਂ ਸਵਾਰ ਹੋਏ, ਦਿਹਲੀ ਬਾਦਸ਼ਾਹ ਕੇ ਦਰਬਾਰ ਮੇਂ ਆਏ। ਸਾਥ ਦੀਵਾਨ ਦਰਗਹ ਮੱਲ ਆਇਆ ਬੇਟਾ ਦਵਾਰਕਾ ਦਾਸ ਕਾ, ਕੰਵਰ ਰਾਮ ਸਿੰਹ ਆਇਆ ਬੇਟਾ ਜੈ ਸਿੰਹ ਅੰਬੇਰੀ ਕਾ, ਗੁਰਬਖ਼ਸ਼ ਆਇਆ ਬੇਟਾ ਬਾਘੇ ਛੀਪੇ ਕਾ, ਮਨੀ ਰਾਮ ਆਇਆ ਬੇਟਾ ਮਾਈ ਦਾਸ ਜਲਹਾਨੇ ਕਾ। ਹੋਰ ਸਿੱਖ ਫਕੀਰ ਆਏ।*"

ਔਰੰਗਜ਼ੇਬ ਦੇ ਦਰਬਾਰ ਵਿਚ ਤਲਬ ਕੀਤੇ ਲੋਕਾਂ ਦੇ ਆਉਣ ਵਾਲਿਆਂ ਨੂੰ ਬੈਠਣ ਵਾਸਤੇ ਕੋਈ ਚੀਜ਼ ਨਹੀਂ ਸੀ ਦਿਤੀ ਜਾਇਆ ਕਰਦੀ ਪਰ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਇਕ ਗੱਦੇਦਾਰ, ਸ਼ਾਨਦਾਰ ਕਢਾਈ ਵਾਲੇ, ਉੱਚੇ ਮੂੜ੍ਹੇ 'ਤੇ ਬਿਠਾਇਆ ਗਿਆ। ਅਜਿਹੇ ਮੂੜ੍ਹੇ ਸਿਰਫ਼ ਇਸਲਾਮ ਦੇ ਵੱਡੇ ਆਗੂਆਂ ਨੂੰ ਹੀ ਦਿਤੇ ਜਾਇਆ ਕਰਦੇ ਸਨ ਤੇ ਕਿਸੇ ਗ਼ੈਰ-ਮੁਸਲਮ ਨੂੰ ਇਨ੍ਹਾਂ 'ਤੇ ਬੈਠਣ ਦਾ ਕੋਈ ਹੱਕ ਨਹੀਂ ਸੀ ਹੁੰਦਾ। ਔਰੰਗਜ਼ੇਬ ਨੇ ਗੁਰੂ ਸਾਹਿਬ ਦਾ ਰਸਮੀ ਅਦਬ-ਸਤਕਾਰ ਕੀਤਾ, ਉਨ੍ਹਾਂ ਦਾ ਹਾਲ-ਚਾਲ ਪੁੱਛਿਆ ਤੇ ਫੇਰ ਆਪਣੇ ਅਸਲ ਮਕਸਦ ਵੱਲ ਆ ਗਿਆ। ਉਸ ਦਾ ਪਹਿਲਾ ਸਵਾਲ ਸੀ:

"ਰਾਮਰਾਇ ਤੁਹਾਡੇ ਵੱਡੇ ਭਰਾ ਹਨ ਪਰ ਤੁਹਾਡੇ ਪਿਤਾ ਜੀ ਨੇ ਗੁਰਗੱਦੀ ਤੁਹਾਨੂੰ ਕਿਉਂ ਦਿਤੀ?" ਗੁਰੂ ਹਰਕ੍ਰਿਸ਼ਨ ਸਹਿਬ ਜੀ ਨੇ ਜਵਾਬ ਦਿਤਾ, "ਗੁਰਗੱਦੀ ਕੋਈ ਨਿਜੀ ਜਾਇਦਾਦ ਨਹੀਂ ਹੈ ਜੋ ਵੱਡੇ ਪੁਤਰ ਨੂੰ ਹੀ ਮਿਲਣੀ ਚਾਹੀਦੀ ਸੀ। ਇਹ ਤਾਂ ਰੂਹਾਨੀ ਸੇਵਾ ਹੈ। ਗੁਰੂ ਹਰਿਰਾਇ ਸਾਹਿਬ ਜੀ ਨੇ ਜਿਸ ਨੂੰ ਠੀਕ ਹੱਕਦਾਰ ਸਮਝਿਆ ਇਹ ਸੇਵਾ ਸੌਂਪ ਦਿਤੀ।" ਇਸ ਮਗਰੋਂ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਕਿਹਾ "ਗੁਰੂ ਹੋਣ ਦੇ ਨਾਤੇ ਤੁਸੀਂ ਕਰਾਮਾਤ ਦੀ ਤਾਕਤ ਤੇ ਹਸਤੀ ਰਖਦੇ ਹੋ। ਤੁਸੀਂ ਕੋਈ ਕਰਾਮਾਤ ਦਿਖਾਓ।" ਗੁਰੂ ਸਾਹਿਬ ਨੇ ਉਸ ਨੂੰ ਜਵਾਬ ਦਿਤਾ, "ਸਿੱਖ ਧਰਮ ਮੁਤਾਬਿਕ ਕਰਾਮਾਤ ਦਿਖਾਣਾ ਤਾਂ ਕਹਿਰ ਹੈ। ਇਹ ਤਾਂ ਅਕਾਲ ਪੁਰਖ ਦੇ ਹੁਕਮ ਤੋਂ ਵਖਰੇ ਚੱਲਣਾ ਹੈ। ਸਾਡੇ ਧਰਮ ਮੁਤਾਬਿਕ ਸਿਰਫ਼ ਰੱਬ ਹੀ ਇਕੋ-ਇਕ ਕਰਾਮਾਤ ਹੈ। ਬੰਦੇ ਦੀ ਕਰਾਮਾਤ ਉਸ ਰੱਬ ਦਾ ਨਾਂ ਜਪਣਾ ਹੀ ਹੈ।" ਇਸ ਮੁਖ਼ਤਸਰ ਜਹੀ ਮੁਲਾਕਾਤ ਮਗਰੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਕਿਹਾ ਕਿ ਹੁਣ ਉਹ ਜਾ ਕੇ ਅਰਾਮ ਕਰਨ ਤੇ ਇਕ ਵਾਰ ਫੇਰ ਮੁਲਾਕਾਤ ਹੋਵੇਗੀ।

**ਗੁਰੂ ਸਾਹਿਬ 'ਤੇ ਚੀਚਕ ਦਾ ਹਮਲਾ** ਅਤੇ **ਜੋਤੀ-ਜੋਤਿ ਸਮਾਉਣਾ**: ਉਨ੍ਹੀਂ ਦਿਨੀਂ ਦਿੱਲੀ ਵਿਚ ਚੀਚਕ ਦੀ ਬੀਮਾਰੀ ਫੈਲੀ ਹੋਈ ਸੀ ਤੇ ਇਸ ਬੀਮਾਰੀ ਦੇ ਮਾਰੂ ਅਸਰ ਹੇਠਾਂ ਬਹੁਤ ਸਾਰੇ ਲੋਕ ਆ ਚੁਕੇ ਸਨ। ਗੁਰੂ ਸਾਹਿਬ ਪਾਲਕੀ ਵਿਚ ਸਵਾਰ ਹੋ ਕੇ ਲਾਲ ਕਿਲ੍ਹਾ ਤੋਂ ਜੈ ਸਿੰਘ ਮਿਰਜ਼ਾ ਦੇ ਬੰਗਲੇ ਵਲ ਜਾ ਰਹੇ ਸਨ। ਰਸਤੇ ਵਿਚ ਕਈ ਫ਼ਕੀਰ ਤੇ ਹੋਰ ਲੋਕ ਗੁਰੂ ਸਾਹਿਬ ਦੇ ਦਰਸ਼ਨ ਕਰਨ ਅਤੇ ਭਿਖਿਆ ਮੰਗਣ ਦੀ ਸੋਚ ਨਾਲ ਪਾਲਕੀ ਵਲ ਨੂੰ ਵਧੇ। ਇਨ੍ਹਾਂ ਵਿੱਚੋਂ ਕੁਝ ਚੀਚਕ ਦੇ ਮਰੀਜ਼ ਵੀ ਸਨ। ਇਨ੍ਹਾਂ ਮਰੀਜ਼ਾਂ ਦੇ ਨੇੜੇ ਆਉਣ ਨਾਲ ਚੀਚਕ ਦਾ ਅਸਰ ਗੁਰੂ ਸਾਹਿਬ 'ਤੇ ਵੀ ਹੋ ਗਿਆ। ਬੰਗਲੇ ਵਿਚ ਆਉਣ ਸਾਰ ਗੁਰੂ ਸਾਹਿਬ ਵੀ ਬਿਸਤਰੇ 'ਤੇ ਪੈ ਗਏ। ਚੀਚਕ ਦੇ ਨਾਲ ਹੀ ਆਪ ਨੂੰ ਬੁਖ਼ਾਰ ਵੀ ਹੋ ਗਿਆ। ਭਾਵੇਂ ਰਾਮ ਸਿੰਘ ਮਿਰਜ਼ਾ ਨੇ ਵੈਦ ਬੁਲਾ ਕੇ ਇਲਾਜ ਕਰਵਾਉਣ ਦੀ ਕੋਸ਼ਿਸ਼ ਵੀ ਕੀਤੀ ਪਰ ਚੀਚਕ ਦਾ ਜ਼ੋਰ ਵਧਦਾ ਹੀ ਗਿਆ। ਗੁਰੂ ਜੀ ਦੇ ਸਾਰੇ ਜਿਸਮ 'ਤੇ ਚੀਚਕ ਫੈਲ ਗਈ। ਚੀਚਕ, ਬੁਖ਼ਾਰ ਤੇ ਦਿੱਲੀ ਦੀ ਗਰਮੀ ਨਾਲ ਗੁਰੂ ਜੀ ਦਾ ਜਿਸਮ ਨਿਢਾਲ ਹੋ ਗਿਆ। ਇਹ ਜ਼ੋਰ ਚਾਰ ਦਿਨ ਲਗਾਤਾਰ ਚਲਦਾ ਰਿਹਾ। ਪੰਜਵੇਂ ਦਿਨ ਗੁਰੂ ਜੀ ਨੇ ਸਾਰਿਆਂ ਨੂੰ ਨੇੜੇ ਬੁਲਾਇਆ ਤੇ ਐਲਾਨ ਕੀਤਾ ਕਿ 'ਮੇਰੇ ਜਾਣ ਦਾ ਵਕਤ ਹੋ ਗਿਆ ਹੈ।" ਇਸ 'ਤੇ ਸੰਗਤਾਂ ਨੇ ਪੁੱਛਿਆ "ਸਾਨੂੰ ਕਿਸ ਦੇ ਲੜ ਲਾ ਚੱਲੇ ਹੋ? (ਯਾਨਿ ਨੌਵੇਂ ਗੁਰੂ ਸਾਹਿਬ ਕੌਣ ਹੋਣਗੇ?)।" ਗੁਰੂ ਜੀ ਨੇ ਮੱਧਮ ਜਹੀ ਆਵਜ਼ ਵਿਚ ਜਵਾਬ ਦਿੱਤਾ,"ਸਾਡੇ ਪਿੱਛੇ ਗੁਰਗੱਦੀ 'ਤੇ ਬਾਬੇ ਬਕਾਲੇ ਵਾਲੇ ਹੋਣਗੇ। ਦੀਵਾਨ ਜੀ ਮੇਰੇ ਪਿੱਛੋਂ ਉਨ੍ਹਾਂ ਨੂੰ ਗੁਰਗੱਦੀ ਦੀ ਜ਼ਿੰਮੇਦਾਰੀ ਸੌਂਪ ਆਉਣਾ। ਉਹੀ ਗੁਰੂ ਨਾਨਕ ਸਾਹਿਬ ਦੀ ਨੌਵੀਂ ਜੋਤਿ ਹੋਣਗੇ।" ਇਹ ਆਖਣ ਮਗਰੋਂ ਗੁਰੂ ਜੀ ਜੋਤੀ-ਜੋਤਿ ਸਮਾ ਗਏ।

ਗੁਰੂ ਜੀ ਦਾ ਸਸਕਾਰ ਭੋਗਲ ਪਿੰਡ ਵਿਚ, ਜਮਨਾ ਦਰਿਆ ਦੇ ਕੰਢੇ 'ਤੇ, ਕੀਤਾ ਗਿਆ। ਜੈ ਸਿੰਘ ਮਿਰਜ਼ਾ ਦੇ ਬੰਗਲੇ ਵਿਚ (ਗੁਰੁ) ਗ੍ਰੰਥ ਸਾਹਿਬ ਦਾ ਸਰੂਪ ਲਿਆ ਕੇ ਭੋਗ ਪਾਇਆ ਗਿਆ। ਭਾਈ ਗੁਰਦਾਸ (ਪੁਤਰ ਭਾਈ ਬਹਿਲੋ), ਦੀਵਾਨ ਦਰਗਹ ਮੱਲ, ਮੁਨਸ਼ੀ ਕਲਿਆਣ ਦਾਸ ਅਤੇ ਭਾਈ ਮਨੀ ਰਾਮ ਨੇ ਸਾਰਾ ਪਾਠ ਕੀਤਾ। ਦੋ ਕੂ ਹਫ਼ਤੇ ਮਗਰੋਂ (ਗੁਰੁ) ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਿਆ। ਮਗਰੋਂ 11 ਅਗਸਤ 1664 ਦੇ ਦਿਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਬਕਾਲਾ ਵਿਚ ਜਾ ਕੇ ਗੁਰਗੱਦੀ ਸੌਂਪਣ ਦੀ ਅਰਦਾਸ ਵਿਚ ਸ਼ਾਮਿਲ ਹੋਣ ਵਾਸਤੇ ਇਹ ਸਾਰੇ ਤੇ ਕੁਝ ਹੋਰ ਦਰਬਾਰੀ ਸਿੱਖ ਵੀ ਗਏ।

**ਬੰਗਲਾ ਸਾਹਿਬ ਦੇ ਪਾਣੀ ਦੀ ਕਹਾਣੀ**: ਤਕਰੀਬਨ 50 ਕੂ ਸਾਲ ਪਹਿਲੋਂ ਗੁਰਦੁਆਰਾ ਬੰਗਲਾ ਸਾਹਿਬ ਵਿਚਲੇ ਖੂਹ ਦੇ ਪਾਣੀ ਬਾਰੇ ਹਿੰਦੂਆਂ ਨੇ ਇਕ ਕਰਾਮਾਤ ਦੀ ਕਹਾਣੀ ਘੜ ਲਈ ਤੇ ਇਹ ਪਰਚਾਰ ਸ਼ੁਰੂ ਕਰ ਦਿਤਾ ਕਿ ਇਸ ਪਾਣੀ ਵਿਚ ਗ਼ੈਬੀ ਤਾਕਤ ਹੈ। ਅਫ਼ਸੋਸ ਦਾ ਮੁਕਾਮ ਇਹ ਹੈ ਕਿ ਬੇਸਮਝ ਸਿੱਖ ਲੀਡਰਾਂ ਨੇ ਵੀ ਇਸ ਨੂੰ ਸਮਝੇ ਬਿਨਾਂ ਹੀ ਇਹ ਅਸਿੱਖ ਪਰਚਾਰ ਕਬੂਲ ਕਰ ਲਿਆ ਹਾਲਾਂ ਕਿ ਔਰੰਗਜ਼ੇਬ ਨਾਲ ਮੁਲਾਕਾਤ ਸਮੇਂ ਗੁਰੂ ਸਹਿਬ ਨੇ ਸ਼ਰੇ-ਆਮ ਕਿਹਾ ਸੀ ਸਿੱਖ ਧਰਮ ਕਰਾਮਾਤ

ਦੇ ਦੰਭ ਨੂੰ ਰੱਦ ਕਰਦਾ ਹੈ। ਇਹ ਬਹਾਨਾ ਲਾਉਣਾ ਕਿ ਗੁਰੂ ਜੀ ਨੇ ਇੱਥੋਂ ਪਾਣੀ ਭਰ-ਭਰ ਕੇ ਲੋਕਾਂ ਨੂੰ ਪਿਆਇਆ ਸੀ ਇਸ ਕਰ ਕੇ ਇਹ "ਪਵਿੱਤਰ" ਹੈ ਤੇ ਅਖੌਤੀ-ਅੰਮ੍ਰਿਤ ਜਾਂ ਪ੍ਰਸ਼ਾਦ ਵਜੋਂ ਲਿਆ ਜਾਣਾ ਚਾਹੀਦਾ ਹੈ। ਪਹਿਲੀ ਗੱਲ, ਇਹ ਗਲਤ ਹੈ ਕਿ ਗੁਰੂ ਜੀ ਇੱਥੋਂ ਲੋਕਾਂ ਨੂੰ ਪਾਣੀ ਪਿਆਇਆ ਕਰਦੇ ਸਨ ਤੇ ਇਸ ਨਾਲ ਉਨ੍ਹਾਂ ਨੂੰ ਮਰੀਜ਼ਾਂ ਤੋਂ ਚੀਚਕ ਹੋ ਗਈ ਸੀ। ਇਹ ਠੀਕ ਹੈ ਕਿ ਗੁਰੂ ਜੀ ਦੀਨ ਦੁਖੀਆਂ ਦੀ ਮਦਦ ਕਰਨ ਵਿਚ ਯਕੀਨ ਰਖਦੇ ਸਨ ਅਤੇ ਹਰ ਵੇਲੇ ਉਨ੍ਹਾਂ ਦੀ ਭਲਾਈ ਵਿਚ ਹਿੱਸਾ ਪਾਉਣ ਵਾਸਤੇ ਤਿਆਰ ਰਹਿੰਦੇ ਸਨ। ਪਰ ਇਸ ਖੂਹ ਤੋਂ ਪਾਣੀ ਪਿਆਉਣ ਦੀ ਗੱਲ ਗ਼ਲਤ ਹੈ। ਇਹ ਰਾਜਾ ਜੈ ਸਿੰਘ ਮਿਰਜ਼ਾ ਦਾ ਬੰਗਲਾ (ਮਹਲ) ਸੀ ਤੇ ਇਸ ਥਾਂ 'ਤੇ ਮਰੀਜ਼ਾਂ ਦਾ ਦਾਖ਼ਲਾ ਨਾਮੁਮਕਿਨ ਸੀ। ਦੂਜਾ ਇਸ ਇਲਾਕੇ ਵਿਚ ਆਮ ਲੋਕਾਂ ਦੇ ਘਰ ਨਹੀਂ ਸਨ ਤੇ ਬੀਮਾਰਾਂ ਤੇ ਮੰਗਤਿਆਂ ਦੇ ਇਕੱਠਾਂ ਦਾ ਇੱਥੇ ਹੋਣਾ ਝੂਠੀ ਕਹਾਣੀ ਹੈ। ਦਰਅਸਲ ਗੁਰੂ ਸਾਹਿਬ ਨੂੰ ਚੀਚਕ ਦੀ ਬੀਮਾਰੀ ਦੇ ਜਰਾਸੀਮਾਂ ਨੇ ਲਾਲ ਕਿਲ੍ਹੇ ਤੋਂ ਨਿਕਲ ਕੇ ਬੰਗਲਾ ਸਾਹਿਬ ਵੱਲ ਆਉਂਦਿਆਂ ਘੇਰਿਆ ਹੋਵੇਗਾ ਕਿਉਂ ਕਿ ਉਸ ਇਲਾਕੇ ਵਿਚ ਲੋਕਾਂ ਦੀ ਆਬਾਦੀ ਕਾਫ਼ੀ ਸੀ। ਅਸਲ ਦਿੱਲੀ ਇਹੀ ਸ਼ਾਹਜਹਾਨਾਬਾਦ ਦਾ ਇਲਾਕਾ ਸੀ ਅਤੇ ਚੀਚਕ ਫੈਲੀ ਵੀ ਉੱਥੇ ਹੀ ਸੀ।

ਦੂਜਾ, ਇਸ ਖੂਹ ਦੇ ਪਾਣੀ ਨੂੰ "ਅੰਮ੍ਰਿਤ" ਆਖਣਾ ਗੁਰੂ ਨਾਨਕ ਸਾਹਿਬ ਅਤੇ ਗੁਰੂ ਹਰਕ੍ਰਿਸ਼ਨ ਸਾਹਿਬ ਦੀ ਸਿਖਿਆ ਅਤੇ ਗੁਰਬਾਣੀ ਤੋਂ ਮੂੰਹ ਮੋੜਨਾ ਹੈ। ਸਿੱਖ ਧਰਮ ਵਿਚ "ਅੰਮ੍ਰਿਤ" ਗੁਰੂ ਦੀ ਬਾਣੀ ਨੂੰ ਕਿਹਾ ਗਿਆ ਹੈ। ਇਸ ਬਾਣੀ ਨੂੰ ਸਮਝਣਾ ਅਤੇ ਰੂਹ ਵਿਚ ਸਮਾਉਣਾ ਹੀ "ਅੰਮ੍ਰਿਤ ਛਕਣਾ" ਹੈ। ਪੰਜ ਪਿਆਰਿਆਂ ਵੱਲੋਂ ਛਕਾਈ ਜਾਣ ਵਾਲੀ "ਖੰਡੇ ਦੀ ਪਾਹੁਲ" ਨੂੰ ਵੀ ਕੁਝ ਲੋਕ "ਅੰਮ੍ਰਿਤ" ਆਖ ਦੇਂਦੇ ਹਨ (ਤੇ ਹੁਣ ਇਹ ਲਫ਼ਜ਼ ਕੁਝ ਵਧੇਰੇ ਹੀ ਵਰਤਿਆ ਜਾਣ ਲਗ ਪਿਆ ਹੈ)।

**ਗੁਰੂ ਹਰਕ੍ਰਿਸ਼ਨ ਸਹਿਬ ਦੀ ਸ਼ਖ਼ਸੀਅਤ**: ਗੁਰੂ ਹਰਕ੍ਰਿਸ਼ਨ ਸਾਹਿਬ ਇਸ ਫ਼ਾਨੀ ਦੁਨੀਆਂ ਵਿਚ ਜਿਸਮਾਨੀ ਤੌਰ 'ਤੇ ਸਿਰਫ਼ 11 ਸਾਲ 8 ਮਹੀਨੇ ਅਤੇ 10 ਦਿਨ ਹੀ ਰਹੇ ਸਨ। ਇਸ ਵਿਚੋਂ ਸਿਰਫ਼ 2 ਸਾਲ 5 ਮਹੀਨੇ ਤੇ 24 ਦਿਨਾਂ ਉਨ੍ਹਾਂ ਦਾ ਗੁਰਗੱਦੀ ਦਾ ਸਮਾਂ ਬਣਦਾ ਹੈ। ਇਸ ਸਮੇਂ ਦੌਰਾਨ ਉਨ੍ਹਾਂ ਨੇ ਗੁਰੂ ਘਰ ਦਾ ਧਾਰਮਿਕ, ਸਮਾਜਿਕ ਤੇ ਜਥੇਬੰਦਕ ਇੰਤਜ਼ਾਮ ਕੀਤਾ। ਉਨ੍ਹਾਂ ਵੇਲੇ ਗ਼ਜ਼ਨੀ ਤੇ ਕਾਬਲ ਤੋਂ ਲੈ ਕੇ ਅਸਾਮ ਤਕ ਪੂਰਬ ਵਿਚ, ਜਗਨ ਨਾਥ ਪੁਰੀ ਤਕ ਦੱਖਣ ਵਿਚ ਅਤੇ ਬੁਰਹਾਨਪੁਰ ਤੇ ਬਿਦਰ ਤਕ ਪੱਛਮ ਵਿਚ ਸਿੱਖੀ ਫ਼ੈਲੀ ਹੋਈ ਸੀ। ਇਹ ਸਿੱਖੀ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ, ਪਿਛਲੇ ਡੇਢ ਸੌ ਸਾਲ ਤੋਂ ਵਧ ਸਮੇਂ ਵਿਚ, ਇਕ ਭਾਈਚਾਰਾ ਬਣ ਚੁਕਿਆ ਸੀ। ਸੰਗਤਾਂ ਦੂਰ-ਦੂਰ ਤੋਂ ਕੀਰਤਪੁਰ ਆਉਂਦੀਆਂ ਰਹਿੰਦੀਆਂ ਸਨ। ਜਿੱਥੇ ਉਨ੍ਹਾਂ ਦੀ ਰੂਹਾਨੀ ਭੁੱਖ ਦੂਰ ਕਰਨੀ ਹੁੰਦੀ ਸੀ ਉੱਥੇ ਉਨ੍ਹਾਂ ਵਾਸਤੇ ਲੰਗਰ ਅਤੇ ਰਿਹਾਇਸ਼ ਦਾ ਇੰਤਜ਼ਾਮ ਵੀ ਗੁਰੂ ਹਰਕ੍ਰਿਸ਼ਨ ਸਾਹਿਬ ਦੀ ਦੇਖ-ਰੇਖ ਵਿਚ ਹੁੰਦਾ ਸੀ। ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਰੂਹਾਨੀ, ਭਾਈਚਾਰਕ, ਮਾਲੀ ਤੇ ਜਥੇਬੰਦਕ ਰੋਲ ਵੀ ਅਦਾ ਕਰਨਾ ਪੈਂਦਾ ਸੀ। ਇਸ ਦੀ ਟਰੇਨਿੰਗ ਗੁਰੂ ਸਾਹਿਬ ਨੇ ਆਪਣੇ ਪਿਤਾ ਗੁਰੂ ਹਰਿ

ਰਾਇ ਸਾਹਿਬ ਤੋਂ ਹਾਸਿਲ ਕੀਤੀ ਸੀ। ਗੁਰੂ ਸਾਹਿਬ ਕੋਲ 200 ਘੋੜੇ ਤੇ ਫ਼ੌਜਾਂ ਵੀ ਸਨ।

ਗੁਰੂ ਹਰਕ੍ਰਿਸ਼ਨ ਸਾਹਿਬ ਬਚਪਣ ਤੋਂ ਹੀ ਗੁਰਬਾਣੀ ਤੇ ਦੁਨਿਆਵੀ ਵਿਦਿਆ ਦੇ ਬੜੇ ਪ੍ਰੇਮੀ ਸਨ। ਉਨ੍ਹਾਂ ਦਾ ਹੁਕਮ ਸੀ ਕਿ ਹਰ ਇਕ ਸਿੱਖ ਭਾਵੇਂ ਉਹ ਕਿਸੇ ਵੀ ਬਰਾਦਰੀ ਵਿਚ ਜੰਮਿਆ ਹੋਵੇ, ਉਸ ਨੂੰ ਵਧ ਤੋਂ ਵਧ ਵਿਦਿਆ ਮਿਲਣੀ ਚਾਹਦੀ ਹੈ। (ਪੰਜੋਖੜਾ ਦਾ ਭਾਈ ਛੱਜੂ ਇਸ ਦੀ ਜ਼ਾਹਰਾ ਮਿਸਾਲ ਸੀ)। ਗੁਰੂ ਸਾਹਿਬ ਨੇ ਗੁਰਬਾਣੀ ਦੀਆਂ ਕਈ ਪੋਥੀਆਂ ਅਤੇ (ਗੁਰੂ) ਗ੍ਰੰਥ ਸਾਹਿਬ ਦੇ ਕਈ ਸਰੂਪ ਤਿਆਰ ਕਰਵਾ ਕੇ ਵੱਖ-ਵੱਖ ਇਲਾਕਿਆਂ ਦੀਆਂ ਸੰਗਤਾਂ ਨੂੰ ਪਹੁੰਚਾਏ ਸਨ।

ਗੁਰ ਹਰਕ੍ਰਿਸ਼ਨ ਸਾਹਿਬ ਬੜੇ ਨਰਮ, ਨਿਮਰ, ਸੰਜੀਦਾ ਅਤੇ ਸੂਝਵਾਨ ਹਸਤੀ ਸਨ। ਉਹ ਕਦੇ ਵੀ ਗੁੱਸੇ ਵਿਚ ਨਹੀਂ ਸਨ ਆਉਂਦੇ। ਉਨ੍ਹਾਂ ਦੀ ਬੋਲੀ ਵਿਚ ਨਿਮਰਤਾ, ਮਿਠਾਸ ਤੇ ਹਲੀਮੀ ਭਰੀ ਹੋਈ ਸੀ। ਉਹ ਹਰ ਕੰਮ ਧੰਮ੍ਹਲ ਨਾਲ ਕਰਦੇ ਸਨ ਅਤੇ ਕਦੇ ਵੀ ਕਾਹਲੀ ਅਤੇ ਖਿਝ ਨਹੀਂ ਸਨ ਜ਼ਾਹਿਰ ਕਰਦੇ। ਔਰੰਗਜ਼ੇਬ ਨਾਲ ਉਨ੍ਹਾਂ ਦੀ ਮੁਲਾਕਾਤ ਦੌਰਾਨ ਉਨ੍ਹਾਂ ਦਾ ਵਤੀਰਾ ਇਕ ਸਿਆਣੇ ਬਜ਼ੁਰਗ ਵਰਗਾ ਸੀ। ਗੁਰਗੱਦੀ ਦੀ ਸੇਵਾ ਸੰਭਾਲ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸੌਂਪਣ ਦਾ ਫ਼ੈਸਲਾ ਵੀ ਉਨ੍ਹਾਂ ਦੀ ਸਿਆਣਪ ਅਤੇ ਸੂਝ ਵੱਲ ਇਸ਼ਾਰਾ ਕਰਦਾ ਹੈ। ਗੁਰੂ ਹਰਕ੍ਰਿਸ਼ਨ ਸਾਹਿਬ ਦੇ ਸੁਭਾਅ ਵਿਚ ਠਹਿਰਾਉ ਵੀ ਸੀ। ਰਾਮਰਾਇ ਦੀਆਂ ਸਾਜ਼ਿਸ਼ਾਂ ਦੇ ਬਾਵਜੂਦ ਗੁਰੂ ਸਾਹਿਬ ਕਦੇ ਵੀ ਗੁੱਸੇ ਵਿਚ ਨਹੀਂ ਸਨ ਆਏ ਤੇ ਨਾ ਹੀ ਉਸ ਦੇ ਖ਼ਿਲਾਫ਼ ਕਦੇ ਕੋਈ ਜਵਾਬੇ-ਅਮਲ (reaction) ਦਿਖਾਇਆ ਸੀ।

ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਗੁਰਮਤਿ ਦਾ ਵੀ ਮੁਕੰਮਲ ਇਲਮ ਸੀ। ਔਰੰਗਜ਼ੇਬ ਦੇ ਮੰਗ ਕਰਨ ਦੇ ਬਾਵਜੂਦ ਉਨ੍ਹਾਂ ਨੇ ਕੋਈ ਕਰਾਮਾਤ ਦਿਖਾਉਣ ਤੋਂ ਸਾਫ਼ ਨਾਂਹ ਕਰ ਦਿਤੀ ਸੀ ਤੇ ਕਿਹਾ ਸੀ ਕਿ ਸਿੱਖੀ ਵਿਚ ਕਰਾਮਾਤ ਕਹਿਰ ਦਾ ਨਾਂ ਹੈ।

ਗੁਰੂ ਸਾਹਿਬ ਨਿਡਰ ਤੇ ਦਲੇਰ ਵੀ ਸਨ। ਜਦੋਂ ਔਰੰਗਜ਼ੇਬ ਦੇ ਸੰਮਨ ਪੁੱਜੇ ਤਾਂ ਗੁਰੂ ਸਾਹਿਬ ਡਰੇ ਜਾਂ ਘਬਰਾਏ ਨਹੀਂ ਬਲਕਿ ਐਨੀ ਵੱਡੀ ਦੁਨਿਆਵੀ ਤਾਕਤ, ਫ਼ੌਜ ਅਤੇ ਸਲਤਨਤ ਦੇ ਮਾਲਿਕ ਨਾਲ ਚਰਚਾ ਕਰਨ ਵਾਸਤੇ ਤਿਆਰ ਹੋ ਗਏ। ਫਿਰ ਉਹ ਰਾਮ ਰਾਇ ਵੱਲੋਂ ਕੁਝ ਮਸੰਦਾਂ ਨੂੰ ਆਪਣੇ ਨਾਲ ਰਲਾ ਲਏ ਜਾਣ ਦੇ ਬਾਵਜੂਦ ਡੋਲੇ ਨਹੀਂ।

ਗੁਰੂ ਸਾਹਿਬ ਮਨੋਵਿਗਿਆਨ ਦੇ ਵੀ ਮਾਹਿਰ ਸਨ। ਜਦ ਰਾਣੀ ਪੁਸ਼ਪਾ ਦੇਵੀ ਨੇ ਗੁਰੂ ਸਹਿਬ ਦੀ ਪਰਖ ਕਰਨੀ ਚਾਹੀ ਤਾਂ ਉਨ੍ਹਾਂ ਪਲ ਝਪਕਣ ਦੇ ਸਮੇਂ ਵਿਚ ਹੀ ਰਾਣੀ ਤੇ ਗੋਲੀ ਦੀ ਸ਼ਨਾਖ਼ਤ ਕਰ ਦਿਤੀ ਸੀ।

ਗੁਰੂ ਸਾਹਿਬ ਲੋਕਾਈ ਵਾਸਤੇ ਦਰਦ ਅਤੇ ਤਰਸ ਦਾ ਜਜ਼ਬਾ ਵੀ ਰਖਦੇ ਸਨ। ਜਦ ਆਪ ਔਰੰਗਜ਼ੇਬ ਨੂੰ ਮਿਲਣ ਮਗਰੋਂ ਲਾਲ ਕਿਲ੍ਹਾ ਤੋਂ ਰਾਜਾ ਜੈ ਸਿੰਘ ਮਿਰਜ਼ਾ ਦੇ ਬੰਗਲੇ ਵਲ ਜਾ ਰਹੇ ਸਨ ਤਾਂ ਰਾਹ ਵਿਚ ਕੋਹੜੀ, ਚੀਚਕ ਦੇ ਮਰੀਜ਼ ਤੇ ਮੰਗਤਿਆਂ ਵੱਲੋਂ ਨੇੜੇ ਆਉਣ ਦੇ ਬਾਵਜੂਦ ਉਨ੍ਹਾਂ ਨੇ ਨਫ਼ਰਤ ਦਾ ਇਜ਼ਹਾਰ ਨਹੀਂ ਕੀਤਾ ਬਲਕਿ

ਹਮਦਰਦੀ ਤੇ ਪਿਆਰ ਦਿਖਾਇਆ (ਇਹ ਵਖਰੀ ਗੱਲ ਹੈ ਕਿ ਇਸ ਨਾਲ ਉਹ ਆਪ ਵੀ ਚੀਚਕ ਦੀ ਮਾਰ ਹੇਠ ਆ ਗਏ)।

ਕੁਲ ਮਿਲਾ ਕੇ ਗੁਰੂ ਹਰਕ੍ਰਿਸ਼ਨ ਸਾਹਿਬ ਦੀ ਸ਼ਖ਼ਸੀਅਤ ਵਿਚ ਉਹ ਸਾਰੀਆਂ ਖ਼ੂਬੀਆਂ ਸਨ ਜਿਹੜੀਆਂ ਗੁਰਗੱਦੀ ਦੇ ਸਹੀ ਵਾਰਿਸ ਵਿਚ ਹੋਣੀਆਂ ਚਾਹੀਦੀਆਂ ਸਨ। ਇਸੇ ਕਰ ਕੇ ਪੰਜੋਖੜਾ ਦੇ ਬ੍ਰਾਹਮਣ ਲਾਲ ਚੰਦ ਹੀ ਨਹੀਂ ਬਲਕਿ ਔਰੰਗਜ਼ੇਬ ਨੂੰ ਵੀ ਮੰਨਣਾ ਪਿਆ ਸੀ ਕਿ ਗੁਰੂ ਹਰਰਾਇ ਸਾਹਿਬ ਨੇ ਗੁਰਗੱਦੀ ਸਹੀ ਹੱਕਦਾਰ ਨੂੰ ਹੀ ਦਿੱਤੀ ਸੀ। ਉਨ੍ਹਾਂ ਦੇ ਮੁਕਾਬਲੇ ਵਿਚ ਰਾਮਰਾਇ ਚਾਲਾਕ, ਬੇਈਮਾਨ, ਚਾਪਲੂਸ, ਸਮਝੌਤਾ-ਕਰੂ, ਲਾਲਚੀ, ਖ਼ੁਦਗ਼ਰਜ਼, ਸਾਜ਼ਸ਼ੀ ਅਤੇ ਧੜੇਬਾਜ਼ ਸੀ।

ਗੁਰੂ ਹਰਕ੍ਰਿਸ਼ਨ ਸਾਹਿਬ ਗੁਲਦਾਉਦੀ (LILY) ਫੁੱਲ ਵਾਂਗ ਸਨ ਜੋ ਸਿੱਖੀ ਦੇ ਬਗੀਚੇ ਵਿਚ ਥੋੜ੍ਹੀ ਦੇਰ ਵਾਸਤੇ ਹੀ ਨਜ਼ਰ ਆਏ ਪਰ ਆਪਣੀ ਅਮਿਟ ਛਾਪ ਛੱਡ ਗਏ ਅਤੇ ਦੁਨੀਆਂ ਦੀ ਤਵਾਰੀਖ਼ ਦੇ ਆਸਮਾਨ ਵਿਚ ਚਮਕਦੇ ਸਿਤਾਰੇ ਵਾਂਗ ਅੱਜ ਵੀ ਚਮਕ ਰਹੇ ਹਨ। ਉਨ੍ਹਾਂ ਦੀ ਜ਼ਿੰਦਗੀ ਇਸ ਗੱਲ ਦਾ ਸਬੂਤ ਹੈ ਕਿ ਜਿਸਮਾਨੀ ਉਮਰ ਕਿਸੇ ਦੀ ਮਹਾਨਤਾ ਦਾ ਪੈਮਾਨਾ ਨਹੀਂ ਹੋ ਸਕਦੀ। ਕੋਈ ਬੰਦਾ 100 ਸਾਲ ਦਾ ਹੋ ਕੇ ਵੀ ਬੇਮਾਅਨਾ ਹੋ ਸਕਦਾ ਹੈ ਤੇ ਕੋਈ 8-9 ਸਾਲ ਦੀ ਉਮਰ ਵਿਚ ਵੀ ਕਮਾਲ ਕਰ ਸਕਦਾ ਹੈ।

**ਗੁਰੂ ਸਾਹਿਬ ਬਾਰੇ ਕੁਝ ਸਾਖੀਆਂ ਦਾ ਸੱਚ**: ਗੁਰੂ ਹਰਕ੍ਰਿਸ਼ਨ ਸਾਹਿਬ ਬਾਰੇ ਕਈ ਝੂਠੀਆਂ ਅਤੇ ਅਸਿੱਖ ਸਾਖੀਆਂ ਬਣਾਈਆਂ ਗਈਆਂ ਹਨ। ਇਹ ਸਾਖੀਆਂ ਉਨ੍ਹਾਂ ਬ੍ਰਾਹਮਣ ਲੇਖਕਾਂ ਨੇ ਲਿਖੀਆਂ ਸਨ ਜੋ ਗੁਰੂ ਸਾਹਿਬ ਨੂੰ ਕਰਾਮਾਤੀ ਬਣਾਉਣਾ ਚਾਹੁੰਦੇ ਸਨ। ਇੰਞ ਹੀ ਇਕ ਅੱਧ ਸਾਖੀ ਉਨ੍ਹਾਂ ਨੂੰ "ਨਿੱਕੀ ਉਮਰ ਵਿਚ ਮਹਾਨ" ਸਾਬਿਤ ਕਰਨ ਵਾਸਤੇ ਵੀ ਘੜੀ ਗਈ ਸੀ (ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਹਰਕ੍ਰਿਸ਼ਨ ਸਾਹਿਬ ਮਹਾਨ ਤਾਂ ਸਨ ਹੀ ਪਰ ਸਾਖੀ ਘੜਨ ਵਾਲੇ ਨੇ ਇਸ ਨੂੰ ਗੱਪ ਤੇ ਕਰਾਮਾਤ ਰਾਹੀਂ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਸੀ)। ਹੇਠਾਂ ਕੁਝ ਸਾਖੀਆਂ ਦਾ ਸੱਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ:

*ਇਕ ਲੇਖਕ ਨੇ ਇਹ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਗੁਰੂ ਹਰਕ੍ਰਿਸ਼ਨ ਸਾਹਿਬ ਔਰੰਗਜ਼ੇਬ ਦੇ ਦਰਬਾਰ ਵਿਚ ਨਹੀਂ ਸਨ ਗਏ। ਉਸ ਨੇ ਆਪਣੀ ਗੱਲ ਨੂੰ ਕਾਇਮ ਕਰਨ ਵਾਸਤੇ ਇਹ ਵੀ ਲਿਖ ਦਿਤਾ ਕਿ ਗੁਰੂ ਹਰਰਾਇ ਸਾਹਿਬ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਇਹ 'ਹਦਾਇਤ' ਦੇ ਕੇ ਗਏ ਸਨ ਕਿ ਮੁਗ਼ਲ ਦਰਬਾਰ ਵਿਚ ਨਹੀਂ ਜਾਣਾ ਤੇ ਬਾਦਸ਼ਾਹ ਨੂੰ 'ਦਰਸ਼ਨ ਨਹੀਂ ਦੇਣੇ'। ਇਹ ਗੱਲ ਗ਼ਲਤ ਹੈ। ਗੁਰੂ ਹਰਕ੍ਰਿਸ਼ਨ ਸਾਹਿਬ 25 ਮਾਰਚ 1664 ਦੇ ਦਿਨ ਔਰੰਗਜ਼ੇਬ ਨੂੰ ਮਿਲਣ ਵਾਸਤੇ ਲਾਲ ਕਿਲ੍ਹੇ ਵਿਚ ਗਏ ਸਨ। ਹੋਰ ਤਾਂ ਹੋਰ ਇਸ ਮੁਲਾਕਾਤ ਵਿਚ ਦੋ ਕੂ ਦਿਨ ਬਾਅਦ ਦੋਬਾਰਾ ਮਿਲਣ ਦਾ ਪ੍ਰੋਗਰਾਮ ਵੀ ਬਣਿਆ ਸੀ ਜੋ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਚੀਚਕ ਹੋ ਜਾਣ ਕਾਰਨ ਵਿੱਚੇ ਰਹਿ ਗਿਆ। ਇਕ ਹੋਰ ਦਿਲਚਸਪ ਗੱਲ ਇਹ ਹੈ ਕਿ 'ਗੁਰੂ ਜੀ ਨੇ ਮੁਲਾਕਾਤ ਨਹੀਂ ਕੀਤੀ' ਆਖਣ ਵਾਲੇ ਲੇਖਕ ਮੁਤਾਬਿਕ

ਗੁਰੂ ਸਾਹਿਬ ਔਰੰਗਜ਼ੇਬ ਦੇ ਸੰਮਨ ਮਿਲਣ 'ਤੇ ਦਿੱਲੀ ਗਏ ਜ਼ਰੂਰ ਸਨ ਪਰ ਉਨ੍ਹਾਂ ਮੁਲਾਕਾਤ ਨਹੀਂ ਸੀ ਕੀਤੀ। ਬੜੀ ਅਜੀਬ ਗੱਲ ਹੈ! ਜੇ ਗੁਰੂ ਸਾਹਿਬ ਨੇ ਉਸ ਨਾਲ ਮੁਲਾਕਾਤ ਕਰਨ ਤੋਂ ਨਾਂਹ ਕਰਨੀ ਸੀ ਤਾਂ ਉਹ ਉਸ ਦੇ ਸੰਮਣ ਮਿਲਦਿਆਂ ਦਿੱਲੀ ਨੂੰ ਕਿਉਂ ਟੁਰ ਪਏ ਸਨ? ਉਹ ਤਾਂ ਕੀਰਤਪੁਰ ਤੋਂ ਹੀ ਸੁਨੇਹਾ ਭੇਜ ਸਕਦੇ ਸਨ 'ਨਹੀਂ ਮਲੇਛ ਕੋ ਦਰਸ਼ਨ ਦੇਹਿ ਹੈਂ'। ਇਹ ਗੱਲ ਆਖਣ ਵਾਸਤੇ ਗੁਰੂ ਜੀ ਨੂੰ ਦਿੱਲੀ ਪਹੁੰਚਾਉਣ ਦੀ ਕੀ ਲੋੜ ਸੀ?

ਫਿਰ ਇਹ ਵੀ ਗ਼ਲਤ ਹੈ ਕਿ ਕਦੇ ਕਿਸੇ ਗੁਰੂ ਦੀ ਕਿਸੇ ਮੁਗ਼ਲ ਬਾਦਸ਼ਾਹ ਨਾਲ ਮੁਲਾਕਾਤ ਨਹੀਂ ਸੀ ਹੋਈ। ਗੁਰੂ ਨਾਨਕ ਸਾਹਿਬ ਦੀ ਬਾਬਰ ਨਾਲ ਮੁਲਾਕਾਤ ਦਾ ਜ਼ਿਕਰ ਆਉਂਦਾ ਹੈ (ਭਾਵੇਂ ਤਵਾਰੀਖ਼ੀ ਪੱਖੋਂ ਇਹ ਠੀਕ ਨਹੀਂ ਹੈ), ਹਮਾਯੂੰ ਗੁਰੂ ਅੰਗਦ ਸਾਹਿਬ ਨੂੰ ਤੇ ਅਕਬਰ ਗੁਰੂ ਅਮਰ ਦਾਸ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਨੂੰ ਗੋਇੰਦਵਾਲ ਵਿਚ ਮਿਲਿਆ ਸੀ। ਚਲੋ ਇੱਥੇ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਮੌਕਿਆਂ 'ਤੇ ਗੁਰੂ ਸਾਹਿਬ ਆਪ ਤਾਂ ਮਿਲਣ ਨਹੀਂ ਸੀ ਗਏ ਬਲਕਿ ਇਹ ਬਾਦਸ਼ਾਹ ਖ਼ੁਦ ਆਏ ਸਨ। ਪਰ, ਦੂਜੇ ਪਾਸੇ ਇਹ ਵੀ ਤਾਂ ਸਹੀ ਹੈ ਕਿ ਗੁਰੂ ਨਾਨਕ ਸਾਹਿਬ ਨੇ ਦੌਲਤ ਖ਼ਾਨ ਲੋਧੀ ਦੀ ਮੁਲਾਜ਼ਮਤ ਕੀਤੀ ਸੀ (ਦੌਲਤ ਖ਼ਾਨ ਤਾਂ ਬਾਦਸ਼ਾਹ ਨਹੀਂ ਬਲਕਿ ਛੋਟਾ ਗਵਰਨਰ ਸੀ); ਗੁਰੂ ਰਾਮਦਾਸ ਬ੍ਰਾਹਮਣਾਂ ਦੀ ਸ਼ਿਕਾਇਤ ਸਬੰਧੀ ਸੰਮਨਾਂ ਕਾਰਨ ਹੀ ਅਕਬਰ ਨੂੰ ਮਿਲਣ ਗਏ ਸਨ (ਭਾਵੇਂ ਉਹ ਅਜੇ ਗੁਰੂ ਨਹੀਂ ਸਨ ਬਣੇ), ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਤਰਤੀਬਵਾਰ ਜਹਾਂਗੀਰ, ਸ਼ਾਹਜਹਾਨ ਅਤੇ ਔਰੰਗਜ਼ੇਬ ਦੇ ਦਰਬਾਰ ਵਿਚ ਪੇਸ਼ ਕੀਤੇ ਗਏ ਸਨ; ਗੁਰੂ ਤੇਗ਼ ਬਹਾਦਰ ਸਾਹਿਬ ਸ਼ਹੀਦੀ ਤੋਂ ਪਹਿਲਾਂ ਆਪ ਔਰੰਗਜ਼ੇਬ ਨੂੰ ਮਿਲਣ ਨਿਕਲੇ ਸਨ, 'ਜ਼ਫ਼ਰਨਾਮਾ' ਖ਼ਤ ਪੜ੍ਹਨ ਮਗਰੋਂ ਜਦ ਔਰੰਗਜ਼ੇਬ ਨੇ ਜਦ ਅਹਿਦੀਆਂ ਨੂੰ ਚਿੱਠੀ ਦੇ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਔਰੰਗਾਬਾਦ ਬੁਲਾਇਆ ਤਾਂ ਗੁਰੂ ਸਾਹਿਬ ਉਸ ਨੂੰ ਮਿਲਣ ਵਾਸਤੇ ਚਲ ਪਏ ਸਨ (ਉਂਞ ਤਾਂ ਉਹ ਉਸ ਨੂੰ ਮਿਲਣ ਪਹਿਲੋਂ ਹੀ ਨਿਕਲ ਚੁਕੇ ਸਨ ਤੇ ਔਰੰਗਜ਼ੇਬ ਵੱਲੋਂ ਸੱਦੇ ਜਾਣ ਬਾਰੇ ਸੁਨੇਹਾ ਤਾਂ ਉਨ੍ਹਾਂ ਨੂੰ ਰਾਹ ਵਿਚ ਮਿਲਿਆ ਸੀ)। ਫਿਰ ਗੁਰੂ ਗੋਬਿੰਦ ਸਿੰਘ ਸਾਹਿਬ ਬਹਾਦਰ ਸ਼ਾਹ ਨੂੰ ਮਿਲਣ ਵਾਸਤੇ ਆਗਰੇ ਵਿਚ ਉਸ ਦੇ ਦਰਬਾਰ ਵਿਚ ਗਏ ਸਨ ਤੇ ਖ਼ਿੱਲਤ ਕਬੂਲ ਕੀਤੀ ਸੀ। ਯਾਨਿ ਗੁਰੂ ਸਹਿਬਾਨ ਦੀਆਂ ਬਾਦਸ਼ਾਹਾਂ ਨਾਲ ਮੁਲਾਕਾਤਾਂ ਹੁੰਦੀਆਂ ਰਹੀਆਂ ਸਨ ਤੇ ਇਸ ਨੂੰ ਰੱਦ ਕਰਨਾ ਗ਼ਲਤ ਹੈ। ਉਂਞ ਔਰੰਗਜ਼ੇਬ ਨੂੰ ਮਿਲਣ ਕਾਰਨ ਗੁਰੂ ਹਰਕ੍ਰਿਸ਼ਨ ਸਾਹਿਬ ਦੀ ਹਸਤੀ ਜਾਂ ਸ਼ਖ਼ਸੀਅਤ ਘਟ ਨਹੀਂ ਜਾਂਦੀ।

*ਇਕ ਹੋਰ ਸਾਖੀ ਮੁਤਾਬਿਕ ਇਕ ਵਾਰ ਜਦ ਗੁਰੂ ਹਰਕ੍ਰਿਸ਼ਨ ਸਾਹਿਬ ਪਾਲਕੀ ਵਿਚ ਸਵਾਰ ਹੋ ਕੇ ਜਾ ਰਹੇ ਸਨ ਤਾਂ 'ਕੋਹੜ' ਦਾ ਇਕ ਬ੍ਰਾਹਮਣ ਮਰੀਜ਼ ਉਨ੍ਹਾਂ ਦੀ ਪਾਲਕੀ ਅੱਗੇ ਲੇਟ ਗਿਆ ਅਤੇ ਤਰਲੇ ਲੈਣ ਲੱਗਾ ਕਿ ਮੇਰਾ ਕੋਹੜ ਦਾ ਰੋਗ ਦੂਰ ਕਰ ਦਿਓ। ਇਸ ਸਾਖੀ ਦੇ ਲੇਖਕ ਮੁਤਾਬਿਕ ਗੁਰੂ ਸਾਹਿਬ ਨੇ ਉਸ ਨੂੰ ਆਪਣਾ ਰੁਮਾਲ ਦਿਤਾ ਅਤੇ ਕਿਹਾ ਕਿ ਇਹ ਰੁਮਾਲ ਆਪਣੇ ਪਿੰਡੇ 'ਤੇ ਫੇਰਿਆ ਕਰ। ਕੁਝ

ਚਿਰ ਮਗਰੋਂ ਉਸ ਦਾ ਕੋਹੜ ਦਾ ਰੋਗ ਦੂਰ ਹੋ ਗਿਆ। ਇਹ ਕਹਾਣੀ ਗੁਰੂ ਸਾਹਿਬ ਦੀ ਉਮਰ ਲੁਕੋਣ, ਉਨ੍ਹਾਂ ਨੂੰ ਗ਼ੈਬੀ ਤਾਕਤ ਵਾਲਾ ਰੁਮਾਲ ਦੇਣ ਵਾਲਾ ਜਾਦੂਗਰ ਬਣਾਉਣ, ਤੇ ਉਨ੍ਹਾਂ ਵੱਲੋਂ ਕਰਾਮਾਤ ਦਿਖਾਉਣ ਵਾਸਤੇ ਘੜੀ ਗਈ ਜਾਪਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬ ਇਕ ਅਜ਼ਮਤ ਵਾਲੀ ਹਸਤੀ ਸਨ ਪਰ ਉਨ੍ਹਾਂ ਨੇ ਤਾਂ ਕਰਾਮਾਤ ਦਿਖਾਉਣ ਨੂੰ ਮੁੱਢੋਂ ਰੱਦ ਕੀਤਾ ਸੀ।

*ਛੱਜੂ ਰਾਮ ਝਿਊਰ ਦੀ ਸਾਖੀ ਨੂੰ ਵੀ ਬ੍ਰਾਹਮਣ-ਕਿਸਮ ਦੇ ਲਿਖਾਰੀਆਂ ਨੇ ਕਰਾਮਾਤ ਵਾਂਗ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਮੁਤਾਬਿਕ ਪੰਜੋਖੜਾ ਦਾ ਛੱਜੂ ਰਾਮ ਇਕ ਗ਼ਰੀਬ ਝਿਊਰ ਸੀ। ਉਹ ਇਹ ਨਹੀਂ ਦਸਦੇ ਕਿ ਛੱਜੂ ਰਾਮ ਨੇ ਝਿਊਰ ਦੇ ਘਰ ਜਨਮ ਲੈਣ ਦੇ ਬਾਵਜੂਦ ਪੜ੍ਹਾਈ ਕੀਤੀ ਸੀ ਅਤੇ ਉਸ ਨੂੰ ਸੰਸਕ੍ਰਿਤ ਵੀ ਚੰਗੀ ਆਉਂਦੀ ਸੀ ਕਿਉਂ ਕਿ ਸਿੱਖ ਧਰਮ ਵਿਚ ਇਕ ਝਿਊਰ ਪਰਵਾਰ ਜਾਂ ਇਕ ਗ਼ਰੀਬ ਘਰ ਵਿਚ ਜੰਮਣ ਕਾਰਨ ਪੜ੍ਹਾਈ ਕਰਨ 'ਤੇ ਕੋਈ ਪਾਬੰਦੀ ਨਹੀਂ ਸੀ (ਜਿਵੇਂ ਕਿ ਹਿੰਦੂ ਧਰਮ ਵਿਚ ਅਖੌਤੀ ਅਛੂਤ 'ਤੇ ਪਾਬੰਦੀ ਹੁੰਦੀ ਹੈ)। ਬ੍ਰਾਹਮਣ ਲੇਖਕਾਂ ਨੇ ਛੱਜੂ ਰਾਮ ਨੂੰ ਇਕ ਨੀਚ ਆਖ ਕੇ ਉਸ ਨਾਲ ਗੁਰੂ ਸਾਹਿਬ ਦੀ ਸੋਟੀ ਛੁਹਾ ਕੇ ਉਸ ਦੇ ਅੰਦਰ "ਗਿਆਨ ਦਾਖ਼ਿਲ" ਕੀਤਾ ਹੈ ਨਾ ਕਿ ਉਸ ਨੂੰ ਚੰਗੀ ਪੜ੍ਹਾਈ ਵਾਲਾ ਮੰਨ ਕੇ। ਇੱਥੇ ਵੀ ਬ੍ਰਾਹਮਣ ਨੇ ਗੁਰੂ ਜੀ ਨੂੰ ਸੋਟੀ ਨਾਲ ਕਰਾਮਾਤ ਦਿਖਾਉਂਦਾ ਸਾਬਿਤ ਕੀਤਾ ਹੈ ਜੋ ਕਿ ਸਿੱਖ ਫ਼ਲਸਫ਼ੇ ਨੂੰ ਵਿਗਾੜਨ ਦੀ ਸਾਜ਼ਿਸ਼ ਹੈ।

*ਇੰਞ ਹੀ ਦਿੱਲੀ ਵਿਚ ਫੈਲੀ ਚੀਚਕ ਦੌਰਾਨ ਗੁਰੂ ਸਾਹਿਬ ਨੂੰ ਬੀਮਾਰਾਂ ਵਿਚ ਦਵਾਈਆਂ ਵੰਡਦਾ ਦਿਖਾਇਆ ਹੈ (ਪਤਾ ਨਹੀਂ ਉਦੋਂ ਗੁਰੂ ਜੀ ਨੇ ਕਿਹੜੀ ਫ਼ੈਕਟਰੀ ਵਿੱਚੋਂ ਦਵਾਈਆਂ ਲਿਆਂਦੀਆਂ ਸਨ ਜਾਂ ਉਨ੍ਹਾਂ ਨੇ ਕਿਵੇਂ ਇਕ ਦੋ ਦਿਨ ਵਿਚ ਹੀ ਜੰਗੀ ਪੱਧਰ 'ਤੇ ਸੈਂਕੜੇ ਜਾਂ ਹਜ਼ਾਰਾਂ ਮਰੀਜ਼ਾਂ ਵਾਸਤੇ ਦਵਾਈਆਂ ਬਣਵਾ ਲਈਆਂ ਸਨ। ਦਵਾਈਆਂ ਬਣਾਉਣ ਦੇ ਮਾਹਿਰ ਵੈਦ ਜਾਂ ਕੰਪਾਊਡਰ ਕਿੱਥੋਂ ਆਏ ਸਨ ਤੇ ਮਗਰੋਂ ਵਿਚਾਰੇ ਕਿੱਥੇ ਚਲੇ ਗਏ ਸਨ?)। ਇਹ ਲੇਖਕ ਇਹ ਸਾਬਿਤ ਕਰਨਾ ਚਾਹੁੰਦੇ ਹਨ ਕਿ ਜੇ ਕਰ ਗੁਰੂ ਜੀ ਚੀਚਕ ਦੇ ਮਰੀਜ਼ਾਂ ਵਿਚ ਜਾ ਕੇ ਉਨ੍ਹਾਂ ਦੀ ਸੇਵਾ ਨਾ ਕਰਦੇ ਤਾਂ ਉਨ੍ਹਾਂ ਨੂੰ ਚੀਚਕ ਨਾ ਹੁੰਦੀ। ਪਰ ਉਨ੍ਹਾਂ ਦੀ ਇਹ ਗੱਲ ਵੀ ਸਹੀ ਨਹੀਂ ਹੈ ਕਿਉਂ ਕਿ ਇਕ ਪਾਸੇ ਤਾਂ ਉਹ ਗੁਰੂ ਸਾਹਿਬ ਨੂੰ ਕਰਾਮਾਤ ਵਾਲਾ, ਰੁਮਾਲ ਨਾਲ ਕੋਹੜ ਹਟਾਉਣ ਵਾਲਾ ਸਾਬਿਤ ਕਰਦੇ ਹਨ, ਪਰ ਦੂਜੇ ਪਾਸੇ ਉਹ ਗੁਰੂ ਜੀ ਨੂੰ ਖ਼ੁਦ ਨੂੰ ਚੀਚਕ ਦੇ ਅਸਰ ਤੋਂ ਨਹੀਂ ਬਚਾਅ ਸਕਦੇ। ਇਹ ਅਜੀਬ ਕਹਾਣੀਆਂ ਹਨ। ਸੱਚ ਇਹ ਹੈ ਕਿ ਗੁਰੂ ਸਾਹਿਬ ਇਕ ਇਨਸਾਨ ਸਨ ਤੇ ਉਨ੍ਹਾਂ ਦਾ ਜਿਸਮ ਵੀ ਬੀਮਾਰੀ ਫੈਲਣ ਕਾਰਨ ਇਸ ਦੇ ਜਰਾਸੀਮਾਂ (ਵਾਇਰਸ)ਦੇ ਅਸਰ ਹੇਠ ਆ ਗਿਆ।

ਇਸ ਕਹਾਣੀ ਦਾ ਦੂਜਾ ਪਹਿਲੂ ਇਹ ਹੈ ਕਿ ਇਹ ਬ੍ਰਾਹਮਣੀ-ਸੋਚ ਵਾਲੇ ਲੇਖਕ ਬੰਗਲਾ ਸਾਹਿਬ ਦੇ ਖੂਹ ਦੇ ਪਾਣੀ ਨੂੰ ਅਖੌਤੀ-ਅੰਮ੍ਰਿਤ ਬਣਾ ਕੇ ਅਸਲ ਅੰਮ੍ਰਿਤ (ਗੁਰਬਾਣੀ) ਤੋਂ ਸਿੱਖਾਂ ਨੂੰ ਹਟਾ ਕੇ ਜਾਦੂ, ਕਰਾਮਾਤ, ਮੰਤਰ ਵਗ਼ੈਰਾ ਵਲ ਟੋਰਨਾ ਚਾਹੁੰਦੇ ਹਨ। ਸਿੱਖ ਧਰਮ ਮੁਤਾਬਿਕ ਕਿਸੇ ਖੂਹ, ਦਰਿਆ, ਬਾਉਲੀ, ਸਰੋਵਰ ਦਾ

ਪਾਣੀ ਅਖੌਤੀ ਪਵਿੱਤਰਤਾ ਨਹੀਂ ਰਖਦਾ। ਪਾਣੀਆਂ ਨੂੰ ਪਵਿੱਤਰ ਬਣਾਉਣ ਦੀ ਚਾਲ ਬ੍ਰਾਹਮਣ ਲੇਖਕਾਂ ਵੱਲੋਂ ਹਿੰਦੂਆਂ ਦੇ ਅਖੌਤੀ ਅਠਸਠ (68) ਤੀਰਥਾਂ ਦੇ ਪਾਣੀ ਦੇ ਭਰਮ ਨਾਲ ਜੋੜਨ ਦੀ ਸਾਜ਼ਿਸ਼ ਦੀ ਇਕ ਕੜੀ ਹੈ। ਇਹੋ ਜਿਹੀਆਂ ਕਈ ਹੋਰ ਝੂਠੀਆਂ ਕਹਾਣੀਆਂ ਹੋਰ ਗੁਰੂ ਸਹਿਬਾਨ ਬਾਰੇ ਵੀ ਬ੍ਰਾਹਮਣ ਲਿਖਾਰੀਆਂ ਨੇ ਬਣਾਈਆਂ ਹੋਈਆਂ ਹਨ ਜਿਨ੍ਹਾਂ ਰਾਹੀਂ ਸਿੱਖ ਗੁਰੂਆਂ ਨੂੰ ਕਰਾਮਾਤੀ, ਤਾਂਤਰਿਕ, ਟੂਣਿਆਂ ਵਾਲੇ, ਸਰਾਪ ਤੇ ਵਰ ਦੇਣ ਵਾਲੇ ਸਾਬਿਤ ਕਰਨ ਦੀ ਸਾਜ਼ਿਸ਼ ਕੀਤੀ ਹੋਈ ਹੈ।

*ਇਕ ਨਵੇਂ 'ਲੇਖਕ' ਨੇ ਤਾਂ ਇਹ ਵੀ ਲਿਖਿਆ ਹੈ ਕਿ ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਜ਼ਹਿਰ ਪਿਆਈ ਸੀ ਜਿਸ ਨਾਲ ਉਨ੍ਹਾਂ ਦੀ ਮੌਤ ਹੋ ਗਈ (ਇਸ ਲੇਖਕ ਨੇ ਚੀਚਕ ਵਾਲੀ ਗੱਲ ਦਾ ਜ਼ਿਕਰ ਹੀ ਨਹੀਂ ਕੀਤਾ)।

# ਗੁਰੂ ਤੇਗ ਬਹਾਦਰ ਸਾਹਿਬ

ਦੁਨੀਆਂ ਭਰ ਦੀ ਧਾਰਮਿਕ ਤਵਾਰੀਖ ਅਤੇ ਸ਼ਹੀਦੀਆਂ ਦੀ ਲੜੀ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਾਖੀ ਬੇਮਿਸਾਲ ਹੈ ਲਾਸਾਨੀ ਹੈ ਤੇ ਕਮਾਲ ਹੈ। *ਬਚਿਤਰ ਨਾਟਕ* ਦੇ ਲਿਖਾਰੀ (ਇਹ ਲਿਖਾਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਹੀਂ ਹਨ) ਦੇ ਲਫ਼ਜ਼ਾਂ ਵਿਚ:

*ਤਿਲਕ ਜੰਞੂ, ਰਾਖਾ ਪ੍ਰਭ ਤਾ ਕਾ ।*
*ਕੀਨੋ ਬਡੋ, ਕਲੂ ਮਹਿ ਸਾਕਾ ।*
*ਸਾਧਨ ਹੇਤਿ, ਇਤੀ ਜਿਨ ਕਰੀ ।*
*ਸੀਸੁ ਦੀਆ, ਪਰ ਸੀ ਨਾ ਉਚਰੀ ।...*
*ਧਰਮ ਹੇਤਿ, ਸਾਕਾ ਜਿਨਿ ਕੀਆ ।*
*ਸੀਸੁ ਦੀਆ, ਪਰ ਸਿਰਰੁ ਨ ਦੀਆ ।...*
*ਠਕਿਰਿ ਫੋਰਿ ਦਿਲੀਸ ਸਿਰਿ, ਪ੍ਰਭ ਪੁਰ ਕੀਆ ਪਯਾਨ ।*
*ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ ।...*
*ਤੇਗ ਬਹਾਦਰ ਕ ਚਲਤ, ਭਯੋ ਜਗਤ ਕੋ ਸੋਕ ।*
*ਹੈ ਹੈ ਹੈ ਸਭ ਜਗ ਭਣੋ, ਜੈ ਜੈ ਜੈ ਸੁਰ ਲੋਕ ।...*

ਦੁਨੀਆਂ ਦੀ ਤਵਾਰੀਖ਼ ਵਿਚ ਸਾਰੇ ਧਰਮਾਂ ਤੇ ਹਰ ਇਕ ਦੇ ਅਕੀਦੇ (ਧਾਰਮਿਕ ਯਕੀਨ) ਦੀ ਆਜ਼ਾਦੀ ਵਾਸਤੇ ਸਿਰਫ਼ ਇੱਕੋ-ਇਕ ਸ਼ਹਾਦਤ ਹੋਈ ਹੈ ਤੇ ਉਹ ਹੈ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ ਬੈਠੇ ਨੌਵੇਂ ਸੇਵਾਦਾਰ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ। ਸ਼ਹੀਦ ਹੋਰ ਧਰਮਾਂ ਵਿਚ ਵੀ ਹੋਏ ਹਨ ਪਰ ਉਨ੍ਹਾਂ ਸਾਰਿਆਂ ਦੀ ਸ਼ਹੀਦੀ ਸਿਰਫ਼ ਨਿਜੀ ਅਕੀਦੇ ਯਕੀਨ ਤੇ ਫ਼ਲਸਫੇ ’ਤੇ ਅਟਲ ਰਹਿਣ ਕਾਰਣ ਹੋਈ ਸੀ। ਉਹ ਕਿਸੇ ਗੈਰ-ਧਰਮ ਰਖਣ ਵਾਲਿਆਂ ਨੂੰ ਉਨ੍ਹਾਂ ਦਾ ਹੱਕ ਦਿਵਾਉਣ ਵਾਸਤੇ ਸ਼ਹੀਦ ਨਹੀਂ ਸਨ ਹੋਏ ਨਾ ਹੀ ਉਨ੍ਹਾਂ ਦੀ ਕੁਰਬਾਨੀ ਪਿੱਛੇ ਸਮੁੱਚੀ ਲੋਕਾਈ ਨੂੰ ਉਨ੍ਹਾਂ ਦਾ ਧਾਰਮਿਕ ਹੱਕ ਦਿਵਾਉਣ ਦੀ ਸੋਚ ਸੀ। ਇਹ ਸ਼ਰਫ਼ ਸਿਰਫ਼ ਗੁਰੂ ਤੇਗ ਬਹਾਦਰ ਸਾਹਿਬ ਨੂੰ ਹੀ ਹਾਸਿਲ ਹੈ ਕਿ ਉਨ੍ਹਾਂ ਨੇ ਦੁਨੀਆਂ ਭਰ ਦੇ ਲੋਕਾਂ ਨੂੰ ਆਪਣਾ ਧਰਮ ਨਿਭਾਉਣ ਦਾ ਹੱਕ ਦਿਵਾਉਣ ਵਾਸਤੇ ਸ਼ਹੀਦੀ ਹਾਸਿਲ ਕੀਤੀ ਸੀ। ਅੱਜ ਭਾਵੇਂ ਯੂ.ਐਨ.ਓ. ਤੇ ਹੋਰ ਕੌਮਾਂਤਰੀ ਕਾਨੂੰਨਾਂ ਵਿਚ ਇਨਸਾਨ ਨੂੰ “ਧਰਮ ਦੀ ਆਜ਼ਾਦੀ” ਦਾ ਹੱਕ ਦਿਵਾਉਣ ਵਾਸਤੇ ਲਿਖਿਆ ਹੋਇਆ ਹੈ ਪਰ ਇਸ ਨੂੰ ਗੁਰੂ ਸਾਹਿਬ ਨੇ ਤਾਂ 1675 ਵਿਚ ਹੀ ਅਮਲੀ ਰੂਪ ਵਿਚ, ਜ਼ਾਹਿਰਾ ਤੌਰ ’ਤੇ, ਸਾਬਿਤ ਕਰ ਕੇ, ਸ਼ਹੀਦੀ ਦੇ ਦਿਤੀ ਸੀ। ਇਹ ਵਖਰੀ ਗੱਲ ਹੈ ਕਿ ਅਹਿਸਾਨ-ਫ਼ਰਾਮੋਸ਼ ਹਿੰਦੂ ਕੌਮ ਨੇ ਉਸ ਮਹਾਨ ਸ਼ਹੀਦ ਨੂੰ ਉਹ ਮਾਣ ਨਹੀਂ ਦਿਤਾ ਜਿਸ ਦਾ ਉਹ ਹੱਕਦਾਰ ਸੀ।

ਗੁਰੂ ਤੇਗ਼ ਬਹਾਦਰ ਜੀ ਦਾ ਜਨਮ 18 ਅਕਤੂਬਰ 1621 ਦੇ ਦਿਨ ਮਾਤਾ ਨਾਨਕੀ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਘਰ, ਗੁਰੂ ਦਾ ਚੱਕ (ਹੁਣ ਅੰਮ੍ਰਿਤਸਰ) ਵਿਚ ਹੋਇਆ ਸੀ (*ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ*, ਚੈਪਟਰ 9, ਬੰਦ ਪਹਿਲਾ)।(ਇਸ ਥਾਂ 'ਤੇ ਗੁਰਦੁਆਰਾ 'ਗੁਰੂ ਦੇ ਮਹਿਲ' ਬਣਿਆ ਹੋਇਆ ਹੈ)। ਕੁਝ ਥਾਂਈਂ ਆਪ ਦਾ ਜਨਮ 1 ਅਪ੍ਰੈਲ 1621 ਦਾ ਲਿਖਿਆ ਮਿਲਦਾ ਹੈ। ਇਹ ਭੁਲੇਖਾ ਹਿੰਦੂ ਲੇਖਕਾਂ ਦੇ ਪਰਚਾਰ ਕਾਰਨ ਪੈਦਾ ਹੋਇਆ ਹੈ। ਹਿੰਦੂ ਵਹਿਮਾਂ ਮੁਤਾਬਿਕ ਬਿਕਰਮੀ ਸੰਮਤ ਦੇ ਕੱਤਕ ਦੇ ਮਹੀਨੇ ਵਿਚ ਜੰਮਣ ਵਾਲਾ ਬੱਚਾ ਜਾਂ ਤਾਂ ਨਹਿਸ਼ ਹੁੰਦਾ ਹੈ ਜਾਂ ਉਹ ਉਚੀ/ਵੱਡੀ, ਹਸਤੀ ਨਹੀਂ ਗਰਦਾਨਿਆ ਜਾ ਸਕਦਾ। ਇਸ ਕਰ ਕੇ ਬ੍ਰਾਹਮਣਾਂ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦਾ ਜਨਮ ਕੱਤਕ ਦੀ ਥਾਂ ਵਿਸਾਖ ਮਹੀਨੇ ਵਿਚ ਬਦਲ ਦਿਤਾ (ਇਹੀ ਸ਼ਰਾਰਤ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਨਾਲ ਵੀ ਕੀਤੀ ਤੇ ਉਸ ਨੂੰ ਵੀ ਕੱਤਕ ਦੀ ਪੂਰਨਮਾਸ਼ੀ ਦੀ ਥਾਂ ਵਿਸਾਖ ਸੁਦੀ ਤਿੰਨ ਕਰ ਦਿੱਤਾ ਸੀ)।

ਗੁਰੂ ਤੇਗ਼ ਬਹਾਦਰ ਦਾ ਬਚਪਨ 'ਗੁਰੂ ਦਾ ਚੱਕ' (ਅੰਮ੍ਰਿਤਸਰ) ਵਿਚ ਬੀਤਿਆ। ਆਪ ਨੇ ਭਾਈ ਗੁਰਦਾਸ, ਭਾਈ ਸਿੰਘਾ ਪੁਰੋਹਤ ਤੇ ਹੋਰ ਵਿਦਵਾਨਾਂ ਤੋਂ ਸਿੱਖ ਧਰਮ, ਫ਼ਲਸਫ਼ੇ, ਗੁਰਬਾਣੀ ਅਤੇ ਤਵਾਰੀਖ ਦਾ ਗਿਆਨ ਹਾਸਿਲ ਕੀਤਾ। ਆਪ ਨਿੱਕੀ ਉਮਰ ਵਿਚ ਹੀ ਏਨੇ ਆਲਮ-ਫ਼ਾਜ਼ਲ ਬਣ ਗਏ ਸਨ ਕਿ ਗੁਰੂ ਹਰਗੋਬਿੰਦ ਸਾਹਿਬ ਦੀ ਗ਼ੈਰ-ਹਾਜ਼ਰੀ ਵਿਚ ਸੰਗਤਾਂ ਆਪ ਤੋਂ ਕਥਾ ਸੁਣਨ ਲਗ ਪੈਂਦੀਆਂ ਸਨ। ਸਿਰਫ਼ ਇਲਮ ਹੀ ਨਹੀਂ ਬਲਕਿ ਆਪ ਨੇ ਸ਼ਸਤਰ ਚਲਾਉਣ ਤੇ ਘੋੜ ਸਵਾਰੀ ਵਿਚ ਵੀ ਮਹਾਰਤ ਹਾਸਿਲ ਕੀਤੀ।

ਛੇਤੀ ਹੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਅਜ਼ਮਤ, ਉਨ੍ਹਾਂ ਦੀ ਸ਼ਖ਼ਸੀਅਤ ਤੇ ਉਨ੍ਹਾਂ ਦੀ ਜਵਾਨੀ ਦਾ ਚਰਚਾ ਹਰ ਪਾਸੇ ਫੈਲ ਗਿਆ। ਉਨ੍ਹੀਂ ਦਿਨੀ ਅੰਬਾਲਾ ਨੇੜਲੇ ਲਖਨੌਰ ਪਿੰਡ ਦੇ ਭਾਈ ਲਾਲ ਚੰਦ ਸੁਭਿੱਖੀ ਹਰ ਸਾਲ ਵਿਚ ਕੁਝ ਮਹੀਨੇ ਗੁਰੂ ਅਰਜਨ ਸਾਹਿਬ ਦੇ ਵਸਾਏ ਨਗਰ ਕਰਤਾਰਪੁਰ (ਜਿਲਾ ਜਲੰਧਰ) ਵਿਚ ਵੀ ਰਹਿੰਦੇ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਵੀ ਅਕਸਰ ਕਰਤਾਰਪੁਰ ਆਇਆ ਕਰਦੇ ਸਨ। ਇਕ ਵਾਰ ਭਾਈ ਲਾਲ ਚੰਦ ਦੀ ਘਰਵਾਲੀ ਨੇ ਮਾਤਾ ਨਾਨਕੀ (ਮਾਤਾ ਗੁਰੂ ਤੇਗ਼ ਬਹਾਦਰ ਸਾਹਿਬ) ਕੋਲ ਆਪਣੀ ਧੀ ਗੁਜਰੀ ਦੇ (ਗੁਰੂ) ਤੇਗ਼ ਬਹਾਦਰ ਸਾਹਿਬ ਨਾਲ ਵਿਆਹ ਦੀ ਗੱਲ ਛੇੜੀ। ਮਾਤਾ ਨਾਨਕੀ ਜੀ ਨੇ ਗੁਰੂ ਹਰਗੋਬਿੰਦ ਸਾਹਿਬ ਨਾਲ ਗੱਲ ਕਰ ਕੇ ਇਸ ਰਿਸ਼ਤੇ ਨੂੰ ਮਨਜ਼ੂਰ ਕਰ ਲਿਆ। ਸੁਹਣੀ, ਸੁਣੱਖੀ, ਸੁਚੱਜੀ ਬੀਬੀ ਗੁਜਰੀ (ਜੋ ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਸਿਰਫ਼ ਇਕ ਸਾਲ ਛੋਟੀ ਸੀ) ਦਾ ਵਿਆਹ 14 ਫਰਵਰੀ 1633 ਦੇ ਦਿਨ ਕਰਤਾਰਪੁਰ ਵਿਚ ਹੋਇਆ। ਇਸ ਅਨੰਦ ਕਾਰਜ ਦੇ ਮੌਕੇ ਤੇ ਭਾਈ ਗੁਰਦਾਸ, ਬਾਬਾ ਬੁੱਢਾ, ਭਾਈ ਬੱਲੂ, ਭਾਈ ਦਰੀਆ, ਭਾਈ ਪਦਮਾ ਚੌਹਾਨ, ਭਾਈ ਅੜੂ ਰਾਮ ਦੱਤ, ਭਾਈ ਕੀਰਤ ਭੱਟ, ਭਾਈ ਸਿੰਘਾ ਪੁਰੋਹਤ, ਭਾਈ ਜੱਗੂ ਚੋਹਾਨ, ਭਾਈ ਸੁਖੀਆ ਮਾਂਡਨ ਅਤੇ ਬਹੁਤ ਸਾਰੇ ਹੋਰ ਦਰਬਾਰੀ ਸਿੱਖ

ਹਾਜ਼ਰ ਸਨ। ਕਰਤਾਰਪੁਰ ਦੀ ਤਵਾਰੀਖ਼ ਨੇ ਮੁੜ ਕੇ ਅਜਿਹਾ ਅਨੰਦ ਕਾਰਜ ਕਦੇ ਨਹੀਂ ਸੀ ਦੇਖਿਆ ਜਿਸ ਵਿਚ ਏਨੀਆਂ ਸ਼ਖ਼ਸੀਅਤਾਂ ਸ਼ਾਮਿਲ ਹੋਈਆਂ ਹੋਣ। ਵਿਆਹ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ 'ਗੁਰੂ ਦਾ ਚੱਕ' (ਅੰਮ੍ਰਿਤਸਰ) ਚਲੇ ਗਏ।

ਵਿਆਹ ਤੋਂ ਸਿਰਫ਼ 14 ਮਹੀਨੇ ਮਗਰੋਂ, 14 ਅਪ੍ਰੈਲ 1634 ਦੇ ਦਿਨ, ਆਪ ਦੀ ਭੈਣ ਬੀਬੀ ਵੀਰੋ ਦਾ ਵਿਆਹ ਸੀ। ਇਸ ਤੋਂ ਸਿਰਫ਼ ਇਕ ਦਿਨ ਪਹਿਲਾਂ ਮੁਗ਼ਲ ਫ਼ੌਜਾਂ ਨੇ ਗੁਰੂ ਦਾ ਚੱਕ 'ਤੇ ਹਮਲਾ ਕਰ ਦਿੱਤਾ। ਇਸ ਵੇਲੇ ਆਪ ਦੀ ਉਮਰ ਸਿਰਫ਼ ਸਾਢੇ ਬਾਰਾਂ ਸਾਲ ਸੀ। ਆਪ ਨੇ ਭਾਈ ਬਿਧੀ ਚੰਦ ਤੇ ਹੋਰ ਜਰਨੈਲਾਂ ਨਾਲ ਰਲ ਕੇ ਮੁਗ਼ਲ ਹਮਲੇ ਦਾ ਡਟ ਕੇ ਮੁਕਾਬਲਾ ਕੀਤਾ। ਆਪ ਨੇ ਇਸ ਲੜਾਈ ਵਿਚ ਖ਼ੂਬ ਬਹਾਦਰੀ ਦਿਖਾਈ ਜਿਸ ਨੂੰ ਵੇਖ ਕੇ ਸਾਰੇ ਲੋਕ ਦੰਗ ਰਹਿ ਗਏ। ਮਗਰੋਂ ਕਿਸੇ ਲਿਖਾਰੀ ਨੇ ਇਹ ਵੀ ਲਿਖ ਦਿਤਾ ਕਿ ਇਸ ਲੜਾਈ ਵਿਚ ਕਮਾਲ ਦੀ ਤੇਗ਼ ਵਾਹੁਣ ਕਰ ਕੇ ਆਪ ਜੀ ਨੂੰ ਤੇਗ਼ ਬਹਾਦਰ ਦਾ ਖਿਤਾਬ ਦਿਤਾ ਗਿਆ ਤੇ ਆਪ ਦਾ ਨਾਂ ਤਿਆਗ ਮੱਲ ਤੋਂ ਤੇਗ਼ ਬਹਾਦਰ ਬਣ ਗਿਆ। ਇਹ ਗੱਲ ਸਹੀ ਨਹੀਂ ਹੈ। ਭੱਟ ਵਹੀਆਂ ਅਤੇ ਹੋਰ ਸੋਮਿਆਂ ਮੁਤਾਬਿਕ ਜਨਮ ਵੇਲੇ ਹੀ ਆਪ ਦਾ ਨਾਂ ਤੇਗ਼ ਬਹਾਦਰ ਸੀ। ਆਪ ਦਾ ਇਹ ਨਾਂ ਇਸ ਕਰ ਕੇ ਰੱਖਿਆ ਗਿਆ ਸੀ ਕਿ ਆਪ ਦੇ ਜਨਮ ਤੋਂ ਸਿਰਫ਼ ਡੇਢ ਮਹੀਨੇ ਪਹਿਲਾਂ ਹੀ (3 ਅਕਤੂਬਰ 1621 ਦੇ ਦਿਨ) ਗੁਰੂ ਹਰਿ ਗੋਬਿੰਦ ਸਾਹਿਬ ਨੇ ਰੁਹੀਲਾ (ਹੁਣ ਹਰਗੋਬਿੰਦਪੁਰ) ਵਿਚ ਭਗਵਾਨ ਦਾਸ ਘੇਰੜ ਤੇ ਕਰਮ ਚੰਦ (ਪੁਤਰ ਚੰਦੂ) ਵਲੋਂ ਲਿਆਂਦੀ ਮੁਗ਼ਲ ਫ਼ੌਜ ਨੂੰ ਬੁਰੀ ਤਰ੍ਹਾਂ ਸ਼ਿਕਸਤ ਦਿਤੀ ਸੀ ਤੇ ਇਹ ਆਮ ਚਰਚਾ ਸੀ ਕਿ ਸਿੱਖ ਤਾਂ ਤੇਗ਼ ਚਲਾਉਣ ਵਾਲੀ ਬਹਾਦਰ ਕੌਮ ਹਨ। ਉਂਵ ਇਹ ਸਹੀ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਕਰਤਾਰਪੁਰ (26-28 ਅਪ੍ਰੈਲ 1635) ਦੀ ਲੜਾਈ ਵਿਚ ਵੀ ਵਧ ਚੜ੍ਹ ਕੇ ਹਿੱਸਾ ਲਿਆ ਸੀ।

ਕਰਤਾਰਪੁਰ ਦੀ ਲੜਾਈ ਮਗਰੋਂ ਗੁਰੂ ਹਰਗੋਬਿੰਦ ਸਾਹਿਬ ਪਰਵਾਰ ਸਣੇ ਕੀਰਤਪੁਰ ਚਲੇ ਗਏ। 3 ਮਈ 1635 ਤੋਂ ਮਾਰਚ 1644 ਤੱਕ, 8 ਸਾਲ 10 ਮਹੀਨੇ, ਆਪ ਪਿਤਾ ਜੀ ਨਾਲ ਵਧੇਰਾ ਸਮਾਂ ਕੀਰਤਪੁਰ ਵਿਚ ਰਹੇ। ਏਥੇ ਆਪ ਸੰਗਤਾਂ ਦੀ ਸੇਵਾ ਵੀ ਕਰਦੇ ਰਹੇ ਅਤੇ ਕਈ ਵਾਰ ਸ਼ਬਦ ਦੀ ਕਥਾ ਵੀ ਕਰਦੇ ਸਨ। ਵਿਚੋਂ ਕੁਝ ਚਿਰ ਵਾਸਤੇ ਆਪ ਬਕਾਲਾ ਵੀ ਚਲੇ ਗਏ ਸਨ। ਬਕਾਲਾ ਵਿਚ ਆਪ ਦੇ ਨਾਨਾ ਹਰੀ ਚੰਦ ਲੰਬ ਅਤੇ ਨਾਨੀ ਹਰ ਦੇਈ ਰਹਿੰਦੇ ਸਨ। ਹੁਣ ਬਕਾਲਾ ਵੀ ਸਿੱਖ ਧਰਮ ਦੇ ਇਕ ਪ੍ਰਚਾਰ ਸੈਂਟਰ ਵਜੋਂ ਜਾਣਿਆ ਜਾਣ ਲੱਗ ਪਿਆ ਸੀ। ਜਦੋਂ ਗੁਰੂ ਹਰਗੋਬਿੰਦ ਸਾਹਿਬ ਜੋਤੀ-ਜੋਤਿ ਸਮਾਏ ਤਾਂ ਆਪ ਬਕਾਲਾ ਵਿਚ ਸਨ। ਖ਼ਬਰ ਮਿਲਦਿਆਂ ਹੀ ਆਪ ਮਾਤਾ ਨਾਨਕੀ ਅਤੇ ਮਾਤਾ ਗੁਜਰੀ ਨਾਲ ਕੀਰਤਪੁਰ ਪੁੱਜੇ ਅਤੇ ਅਰਦਾਸ ਵਿਚ ਸ਼ਾਮਿਲ ਹੋਏ। ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਹਰਗੋਬਿੰਦ ਸਾਹਿਬ ਗੁਰਗੱਦੀ ਗੁਰੂ ਹਰਿਰਾਇ ਸਾਹਿਬ ਨੂੰ ਸੌਂਪ ਗਏ ਸਨ।

ਗੁਰੂ ਤੇਗ਼ ਬਹਾਦਰ ਸਾਹਿਬ ਵਧੇਰਾ ਸਮਾਂ ਕੀਰਤਪੁਰ ਨਾ ਠਹਿਰੇ ਤੇ ਵਾਪਿਸ

ਬਕਾਲਾ ਚਲੇ ਗਏ। ਆਪ ਦੇ ਨਾਲ ਹੀ ਆਪ ਦੀ ਮਾਤਾ ਨਾਨਕੀ ਤੇ ਪਤਨੀ ਮਾਤਾ ਗੁਜਰੀ ਵੀ ਬਕਾਲਾ ਚਲੇ ਗਏ। ਮਾਝਾ, ਨੱਕਾ (ਰਾਵੀ ਤੇ ਝਨਾਂ ਦਰਿਆਵਾਂ ਵਿਚਕਾਰਲਾ ਇਲਾਕਾ) ਤੇ ਪੋਠੋਹਾਰ ਵਗੈਰਾ ਦੀਆਂ ਸੰਗਤਾਂ ਅਕਸਰ ਬਕਾਲਾ ਆਇਆ ਕਰਦੀਆਂ ਸਨ, ਜਿਨ੍ਹਾਂ ਨੂੰ ਗੁਰੂ ਸਾਹਿਬ ਗੁਰਬਾਣੀ ਦੀ ਕਥਾ ਤੇ ਗੁਰੂ ਇਤਿਹਾਸ ਦੀ ਕਥਾ ਕਰਿਆ ਕਰਦੇ ਸਨ। ਇਸ ਦੌਰਾਨ ਆਪ ਕਦੇ-ਕਦੇ ਗੋਇੰਦਵਾਲ, ਗੁਰੂ ਦਾ ਚੱਕ (ਅੰਮ੍ਰਿਤਸਰ), ਕਰਤਾਰਪੁਰ ਅਤੇ ਕੀਰਤਪੁਰ ਵੀ ਜਾਂਦੇ ਰਹਿੰਦੇ ਸਨ। ਅਗਲੇ ਬਾਰ੍ਹਾਂ ਸਾਲ (1656 ਤਕ) ਆਪ ਦੇ ਹੈੱਡ-ਕੁਆਰਟਰਜ਼ ਬਕਾਲਾ ਵਿਚ ਹੀ ਰਹੇ।

## ਬਕਾਲਾ ਵਿਚ ਭੋਰੇ ਵਿਚ ਤਪ ਕਰਨ ਦੀ ਅਸਲੀਅਤ

ਸਿੱਖ ਇਤਿਹਾਸ ਵਿਗਾੜਨ ਵਾਲੇ ਇਕ ਲਿਖਾਰੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਬਾਰੇ ਲਿਖਿਆ ਹੈ ਕਿ ਉਹ 1664 ਤਕ (ਗੁਰਗੱਦੀ ਮਿਲਣ ਤੱਕ) ਤਕਰੀਬਨ 20 ਸਾਲ ਬਕਾਲਾ ਵਿਚ ਭੋਰੇ ਵਿਚ ਬੈਠ ਕੇ ਤਪ ਕਰਦੇ ਰਹੇ ਸਨ। ਇਕ ਲਿਖਾਰੀ ਨੇ ਤਾਂ ਇਹ ਸਮਾਂ 25-26 ਸਾਲ ਵੀ ਲਿਖਿਆ ਹੈ। ਦਰਅਸਲ ਇਨ੍ਹਾਂ ਦੋਹਾਂ ਲਿਖਾਰਿਆਂ ਨੂੰ ਇਸ ਸਮੇਂ ਦੇ ਸਿੱਖ ਇਤਿਹਾਸ ਬਾਰੇ ਸਮਗਰੀ ਨਹੀਂ ਸੀ ਲੱਭੀ ਤੇ ਉਨ੍ਹਾਂ ਇਹ ਧੁਬਲੀ ਮਾਰ ਕੇ ਹੀ ਇਸ ਖੱਪੇ (Gap) ਨੂੰ ਪੂਰਾ ਕਰਨ ਦੀ ਖਾਹਿਸ਼ ਨਾਲ ਇਹ ਗ਼ਲਤ ਬਿਆਨੀ ਕਰ ਦਿਤੀ ਕਿ ਗੁਰੂ ਸਾਹਿਬ ਭੋਰੇ ਵਿਚ ਲੁਕ ਕੇ ਤਪ ਕਰਦੇ ਰਹੇ ਸਨ। ਪਹਿਲੀ ਗੱਲ ਤਾਂ ਗੁਰੂ ਸਾਹਿਬ ਇਸ ਸਮੇਂ ਵਿਚੋਂ ਸਿਰਫ਼ ਬਾਰ੍ਹਾਂ ਸਾਲ ਬਕਾਲਾ ਵਿਚ ਸਨ ਅਤੇ ਅੱਠ ਸਾਲ ਪੂਰਬ (ਅਸਾਮ, ਬੰਗਾਲ, ਬਿਹਾਰ) ਤੇ ਉੱਤਰ ਪ੍ਰਦੇਸ਼ ਵਿਚ ਧਰਮ ਪਰਚਾਰ ਕਰਦੇ ਰਹੇ ਸਨ। ਉਨ੍ਹਾਂ ਦਾ ਬਕਾਲਾ ਵਿਚ ਰਹਿਣ ਦਾ ਸਮਾਂ ਵੀ ਧਰਮ ਪਰਚਾਰ ਦਾ ਵੇਲਾ ਸੀ। ਦੂਜਾ, ਅਖੌਤੀ-ਤਪੱਸਿਆ ਜਾਂ ਭੋਰੇ ਵਿਚ ਲੁਕ ਕੇ ਤਪ ਕਰਨਾ ਸਿਖ ਫ਼ਲਸਫ਼ੇ ਦੇ ਮੁੱਢੋਂ ਹੀ ਉਲਟ ਹੈ:

*ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥*

*(ਗੁਰੂ ਗ੍ਰੰਥ ਸਾਹਿਬ, ਸਫ਼ਾ 324)*

*ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥*

*(ਸਫ਼ਾ 337)*

ਜੰਗਲ ਵਿਚ ਜਾਣਾ, ਜੋਗ, ਸੰਨਿਆਸ ਜਾਂ ਅਖੌਤੀ ਤਪ ਦੇ ਹੋਰ ਡਰਾਮੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਤਾਂ ਖੁਦ ਆਪਣੀ ਬਾਣੀ ਵਿਚ ਹੀ ਰੱਦ ਕੀਤੇ ਹੋਏ ਹਨ:

*ਕਾਹੇ ਰੇ ਬਨ ਖੋਜਨ ਜਾਈ।*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।* *(ਸਫ਼ਾ 684)*
*ਜੋਗੀ ਜੰਗਮ ਅਰੁ ਸੰਨਿਆਸ।*
*ਸਭ ਹੀ ਪਰਿ ਡਾਰੀ ਇਹ ਫਾਸ।* *(ਸਫ਼ਾ 1186)*
*ਮਨ ਰੇ ਗਹਿਓ ਨਾ ਗੁਰ ਉਪਦੇਸੁ।*
*ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੇ ਵੇਸ।* *(ਸਫ਼ਾ 633)*

ਸਾਰੇ ਗੁਰੂ ਸਾਹਿਬਾਨ, ਬਾਬਾ ਫਰੀਦ ਤੇ ਦੂਜੇ ਬਾਣੀਕਾਰਾਂ ਨੇ ਵੀ ਅਪੈਠੀ ਤਪ ਨੂੰ ਪਾਖੰਡ ਆਖ ਕੇ ਰੱਦ ਕੀਤਾ ਹੋਇਆ ਹੈ। ਸੋ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਜ਼ਿੰਦਗੀ ਬਾਰੇ ਪੂਰੀ ਤਫ਼ਸੀਲ ਨਾ ਮਿਲਣ ਕਰ ਕੇ ਉਨ੍ਹਾਂ ਨੂੰ ਭੋਰੇ ਵਿਚ ਵਾੜਨ ਦੀ ਕੋਸ਼ਿਸ਼ ਕਰਨਾ ਤਵਾਰੀਖ਼ ਨਾਲ ਜ਼ਿਆਦਤੀ ਸੀ।

## ਪੂਰਬ ਵਿਚ ਧਰਮ ਪਰਚਾਰ

ਕੀਰਤਪੁਰ ਵਿਚ ਗੁਰੂ ਹਰਿਰਾਇ ਸਾਹਿਬ ਗੁਰਗੱਦੀ ਦੀ ਸੇਵਾ ਨੂੰ ਨਿਭਾ ਰਹੇ ਸਨ ਅਤੇ ਮਾਝੇ ਵਿਚ (ਗੁਰੂ) ਤੇਗ਼ ਬਹਾਦਰ ਸਾਹਿਬ ਧਰਮ ਪਰਚਾਰ ਵਿਚ ਆਪਣਾ ਰੋਲ ਅਦਾ ਕਰ ਰਹੇ ਸਨ। ਵਿਚ-ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਕੀਰਤਪੁਰ ਵੀ ਹੋ ਆਇਆ ਕਰਦੇ ਸਨ। ਜੂਨ 1656 ਵਿਚ ਆਪ ਗੁਰੂ ਹਰਿਰਾਇ ਜੀ ਨੂੰ ਮਿਲਣ ਵਾਸਤੇ ਕੀਰਤਪੁਰ ਗਏ ਹੋਏ ਸਨ। ਉਨ੍ਹੀਂ ਦਿਨੀਂ ਆਗਰਾ, ਕਾਸ਼ੀ (ਬਨਾਰਸ/ਵਾਰਾਨਸੀ), ਮਿਰਜ਼ਾਪੁਰ, ਪ੍ਰਯਾਗ (ਅਲਾਹਾਬਾਦ) ਤੋਂ ਇਲਾਵਾ ਗਯਾ, ਪਟਨਾ, ਢਾਕਾ ਅਤੇ ਅਸਾਮ ਤੋਂ ਵੀ ਬਹੁਤ ਸਾਰੀਆਂ ਸੰਗਤਾਂ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨਾਂ ਵਾਸਤੇ ਆਈਆਂ ਹੋਈਆਂ ਸਨ। ਇਨ੍ਹਾਂ ਸੰਗਤਾਂ ਨੇ ਉਨ੍ਹਾਂ ਨੂੰ ਅਰਜ਼ ਕੀਤੀ ਕਿ ਉਹ ਧਰਮ ਪਰਚਾਰ ਵਾਸਤੇ ਉਨ੍ਹਾਂ ਦੇ ਇਲਾਕਿਆਂ ਵਿਚ ਦਰਸ਼ਨ ਦੇਣ। ਪਰ ਗੁਰੂ ਹਰਿਰਾਇ ਸਾਹਿਬ ਨੇ ਉਨ੍ਹਾਂ ਨੂੰ ਦਸਿਆ ਕਿ ਕੀਰਤਪੁਰ ਸਾਹਿਬ ਵਿਚ ਸੰਗਤਾਂ ਲਗਾਤਾਰ ਆਉਂਦੀਆਂ ਰਹਿੰਦੀਆਂ ਹਨ। ਇਸ ਕਰ ਕੇ ਉਥੋਂ ਚਲੇ ਜਾਣ ਨਾਲ ਦੂਰ-ਦੁਰਾਡੀਆਂ ਸੰਗਤਾਂ ਨੂੰ ਬੜੀ ਮੁਸ਼ਕਿਲ ਹੋਵੇਗੀ। ਪਰ ਜਦ ਪੂਰਬ ਦੀਆਂ ਸੰਗਤਾਂ ਨੇ ਬਹੁਤ ਜ਼ੋਰ ਦਿਤਾ ਤਾਂ ਗੁਰੂ ਹਰਿਰਾਇ ਸਾਹਿਬ ਨੇ ਆਪਣੇ ਚਾਚਾ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਆਖਿਆ ਕਿ ਉਹ ਪੂਰਬ ਵਿਚ ਜਾ ਕੇ ਸੰਗਤਾਂ ਵਿਚ ਧਰਮ ਪਰਚਾਰ ਦੀ ਸੇਵਾ ਨਿਭਾਉਣ। ਪਹਿਲਾਂ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਮਾਝੇ ਤੋਂ ਦੂਰ ਜਾਣਾ ਮਨਜ਼ੂਰ ਨਾ ਕੀਤਾ, ਪਰ ਸੰਗਤਾਂ ਵਲੋਂ ਵਾਰ-ਵਾਰ ਅਰਜ਼ ਕੀਤੇ ਜਾਣ ਤੇ ਉਨ੍ਹਾਂ ਨੇ ਪੂਰਬ ਦਾ ਦੌਰਾ ਕਰਨਾ ਮੰਨ ਲਿਆ। ਗੁਰੂ ਤੇਗ਼ ਬਹਾਦਰ ਸਾਹਿਬ 9 ਜੂਨ 1656 ਦੇ ਦਿਨ ਕੀਰਤਪੁਰ ਸਾਹਿਬ ਤੋਂ ਪੂਰਬ ਵੱਲ ਦੇ ਲੰਬੇ ਦੌਰੇ 'ਤੇ ਚਲ ਪਏ। ਉਨ੍ਹਾਂ ਦਾ ਪਰਵਾਰ ਅਤੇ ਦਰਬਾਰੀ ਸਿੱਖਾਂ ਦਾ ਇਕ ਵਡਾ ਜੱਥਾ ਵੀ ਉਨ੍ਹਾਂ ਦੇ ਨਾਲ ਗਿਆ। ਇਸ ਸਬੰਧੀ ਇਕ ਇੰਦਰਾਜ **ਭੱਟ ਵਹੀ ਤਲਾਉਂਡਾ**, ਪਰਗਣਾ ਜੀਂਦ ਵਿਚ ਇੰਵ ਮਿਲਦਾ ਹੈ:

*"ਗੁਰੂ ਤੇਗ਼ ਬਹਾਦਰ ਜੀ, ਬੇਟਾ ਗੁਰੂ ਹਰਿਗੋਬਿੰਦ ਜੀ ਮਹਲ ਛਟੇ ਕਾ, ਪੋਤਾ ਗੁਰੂ ਅਰਜਨ ਕਾ, ਸੋਢੀ ਖਤਰੀ, ਬਾਸੀ ਕੀਰਤਪੁਰ, ਪਰਗਣਾ ਕਹਿਲੂਰ, ਸੰਮਤ ਸਤਰਾਂ ਸੈ ਤੇਰਾਂ, ਅਸਾੜ੍ਹ ਪ੍ਰਵਿਸ਼ਟੇ ਗਿਆਰਾਂ, ਤੀਰਥ ਯਾਤਰਾ ਜਾਨੇ ਕੀ ਤਿਆਰੀ ਕੀ। ਗੈਲੋਂ ਮਾਤਾ ਨਾਨਕੀ ਜੀ ਆਈ, ਇਸਤਰੀ ਗੁਰੂ ਹਰਿਗੋਬਿੰਦ ਜੀ ਕੀ, ਮਾਤਾ ਨੇਤੀ ਜੀ ਆਈ ਇਸਤਰੀ ਗੁਰੂ ਗੁਰਦਿਤਾ ਜੀ ਕੀ, ਮਾਤਾ ਹਰੀ ਜੀ ਆਈ ਇਸਤਰੀ ਗੁਰੂ ਸੂਰਜ ਮੱਲ ਜੀ ਕੀ, ਬਾਵਾ ਬਾਲੂ ਹਸਨਾ ਤੇ ਬਾਵਾ ਅਲਮਸਤ ਜੀ ਆਏ, ਚੇਲੇ*

*ਗੁਰੂ ਗੁਰਦਿਤਾ ਜੀ ਕੇ, ਮਾਤਾ ਗੁਜਰੀ ਜੀ ਆਈ ਇਸਤਰੀ ਗੁਰੂ ਤੇਗ਼ ਬਹਾਦਰ ਜੀ ਕੀ, ਕ੍ਰਿਪਾਲ ਚੰਦ ਆਇਆ ਬੇਟਾ ਬਾਬਾ ਲਾਲ ਚੰਦ ਸੁਭਿੱਖੀ ਕਾ, ਦੀਵਾਨ ਦਰਗਹ ਮੱਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਬ੍ਰਾਹਮਣ ਕਾ, ਸਾਧੂ ਰਾਮ ਆਇਆ ਬੇਟਾ ਧਰਮ ਚੰਦ ਖੋਸਲੇ ਕਾ, ਦੁਰਗਾ ਦਾਸ ਆਇਆ ਬੇਟਾ ਮੂਲ ਚੰਦ ਜਲਾਹਨੇ ਪੁਆਰ ਕਾ, ਦਿਆਲ ਦਾਸ ਆਇਆ ਬੇਟਾ ਮਾਈ ਦਾਸ ਪੁਆਰ ਬਲਉਤ ਕਾ, ਚਉਪਤਿ ਰਾਇ ਆਇਆ ਬੇਟਾ ਪੈਰਾ ਰਾਮ ਛਿਬਰ ਕਾ । ਹੋਰ ਸਿਖ ਫ਼ਕੀਰ ਆਏ।"* **(ਨੋਟ "ਭੱਟ ਵਹੀਆਂ" ਵਿਚ ਗੁਰੂ ਸਾਹਿਬਾਨ ਦੇ ਪਰਵਾਰ ਦੇ ਹਰ ਮੈਂਬਰ ਨਾਲ 'ਗੁਰੂ' ਲਿਖਦੇ ਸਨ)।**

ਕੀਰਤਪੁਰ ਤੋਂ ਚਲ ਕੇ ਗੁਰੂ ਤੇਗ਼ ਬਹਾਦਰ ਸਾਹਿਬ ਦਾ ਜਥਾ ਮਲਕਪੁਰ ਘਿੜਾਂ, ਕੋਟਲਾ ਨਿਹੰਗ ਖ਼ਾਨ, ਲਖਨੌਰ, ਪੰਜੋਖੜਾ ਤੇ ਕੁਰੂਕਸ਼ੇਤਰ ਦੇ ਇਲਾਕੇ ਵਿਚ ਧਰਮ ਪਰਚਾਰ ਕਰਦਾ ਹੋਇਆ 29 ਮਾਰਚ 1657 ਨੂੰ, ਵਿਸਾਖ ਦੀ ਪਹਿਲੀ ਦੇ ਦਿਨ, ਹਰਦੁਆਰ ਪੁੱਜਾ। ਹਰਦੁਆਰ ਵਿਚ ਆਪ ਡੇਢ ਮਹੀਨੇ ਤੋਂ ਵਧ ਰਹੇ ਤੇ ਇਸ ਦੌਰਾਨ ਆਲੇ-ਦੁਆਲੇ ਦੇ ਇਲਾਕਿਆਂ ਵਿਚ ਵੀ ਜਾਂਦੇ ਰਹੇ। ਹਰਦੁਆਰ ਵਿਚ ਪ੍ਰਚਾਰ ਕਰਦਿਆਂ ਮਥਰਾ, ਗੜ੍ਹ ਮੁਕਤੇਸ਼ਵਰ, ਆਗਰਾ, ਮਿਰਜ਼ਾਪੁਰ ਅਤੇ ਕਾਸ਼ੀ ਦੀਆਂ ਸੰਗਤਾਂ ਆਪ ਨੂੰ ਮਿਲਣ ਵਾਸਤੇ ਆਈਆਂ। ਸੰਗਤਾਂ ਦੀ ਖਾਹਿਸ਼ ਨੂੰ ਸਾਹਵੇਂ ਰਖਦਿਆਂ ਆਪ ਇਨ੍ਹਾਂ ਇਲਾਕਿਆਂ ਵਿਚ ਵੀ ਗਏ। ਆਪ ਨੇ ਆਗਰੇ ਵਿਚ ਕਈ ਮਹੀਨੇ ਬਿਤਾਏ ਅਤੇ ਸੈਂਕੜੇ ਪਰਵਾਰਾਂ ਨੂੰ ਸਿੱਖੀ ਵਿਚ ਸ਼ਾਮਿਲ ਕੀਤਾ। ਹਰਦੁਆਰ ਅਤੇ ਪ੍ਰਯਾਗ ਦੇ ਵਿਚਕਾਰਲੇ ਇਲਾਕੇ ਵਿਚ ਕਈ ਮਹੀਨੇ ਬਿਤਾਉਣ ਮਗਰੋਂ ਆਪ ਪ੍ਰਯਾਗ ਪੁੱਜੇ। ਆਪ ਨੇ ਪ੍ਰਯਾਗ ਵਿਚ ਕਈ ਮਹੀਨੇ ਬਿਤਾਏ। ਇਸ ਵੇਲੇ ਮਾਤਾ ਗੁਜਰੀ ਵੀ ਆਪ ਦੇ ਨਾਲ ਸਨ।

ਇਸ ਮਗਰੋਂ ਆਪ ਮਿਰਜ਼ਾਪੁਰ ਵੀ ਗਏ ਤੇ ਇੱਥੋਂ ਚਲ ਕੇ 21 ਜੂਨ 1661 (ਹਾੜ ਸੁਦੀ 5, ਸੰਮਤ 1718) ਦੇ ਦਿਨ ਕਾਸ਼ੀ ਪੁੱਜੇ। ਭੱਟ ਵਹੀ ਮੁਤਾਬਿਕ:

*ਬੰਝਰਾਊਤ ਜਲਹਾਨੇ 63*

*ਮਾਈ ਦਾਸ ਬਲੂ ਕਾ ਜੇਠਾ ਮਾਈ ਦਾਸ ਕਾ ਦਿਆਲ ਦਾਸ ਮਾਈ ਦਾਸ ਕਾ ਮਨੀ ਰਾਮ ਮਾਈ ਦਾਸ ਕਾ ਹਰੀ ਚੰਦ ਜੇਠਾ ਕਾ ਮਥਰਾ ਦਿਆਲ ਦਾਸ ਕਾ*

*ਗੁਰੂ ਤੇਗ ਬਹਾਦਰ ਜੀ ਬੇਟਾ ਗੁਰੂ ਹਰਗੋਬਿੰਦ ਜੀ ਮਹਲ ਛਟੇ ਕਾ ਬਨਾਰਸ ਆਏ, ਸਾਲ ਸਤਰਾਂ ਸੈ ਅਠਾਰਾਂ ਅਸਾਢ ਸੁਦੀ ਪੰਚਮੀ, ਗੈਲੋਂ ਨਾਨਕੀ ਜੀ ਆਈ ਮਾਤਾ ਗੁਰੂ ਤੇਗ ਬਹਾਦਰ ਜੀ ਕੀ, ਮਾਤਾ ਹਰੀ ਜੀ ਆਈ ਇਸਤਰੀ ਗੁਰੂ ਸੂਰਜ ਮਲ ਜੀ ਕੀ, ਭਾਈ ਕਿਰਪਾਲ ਚੰਦ ਆਇਆ ਬੇਟਾ ਲਾਲ ਚੰਦ ਜੀ ਸੁਭਿਖੀ ਕਾ, ਬਾਵਾ ਦਿਆਲ ਦਾਸ ਆਇਆ ਬੇਟਾ ਮਾਈ ਦਾਸ ਜਲਹਾਨੇ ਕਾ, ਗਵਾਲ ਦਾਸ ਆਇਆ ਬੇਟਾ ਛੁਟੇ ਮਲ ਛਿਬਰ ਕਾ, ਚਉਪਤ ਰਾਏ ਆਇਆ ਬੇਟਾ ਪੈਰੇ ਛਿਬਰ ਕਾ, ਸੰਗਤ ਆਇਆ ਬੇਟਾ ਬਿੰਨੇ ਉਪਲ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ।*

ਜੂਨ ਦੇ ਅਖੀਰ ਵਿਚ ਗੁਰੂ ਸਾਹਿਬ ਗਯਾ ਅਤੇ ਪਟਨਾ ਵਲ ਚਲ ਪਏ। ਰਸਤੇ ਵਿਚ ਪਰਚਾਰ ਕਰਦੇ ਹੋਏ ਆਪ ਜੁਲਾਈ ਦੇ ਸ਼ੁਰੂ ਵਿਚ ਪਟਨਾ ਪਹੁੰਚ ਗਏ। ਇਸ ਮਗਰੋਂ ਆਪ ਅਲਾਹਾਬਦ ਵੀ ਗਏ। ਆਪ 19 ਦਸੰਬਰ 1662 (ਮਾਘ ਸ਼ੁਕਲਾ ਪੱਖੇ 5, ਸੰਮਤ 1719) ਦੇ ਦਿਨ ਅਲਾਹਾਬਾਦ ਵਿਚ ਸਨ। ਆਪ ਨੇ ਅਗਲੇ ਕਈ ਮਹੀਨੇ ਬਿਹਾਰ, ਬੰਗਾਲ ਤੇ ਅਸਾਮ ਵਿਚ ਬਿਤਾਏ। ਜਦੋਂ ਗੁਰੂ ਸਾਹਿਬ ਪੂਰਬ ਵਿਚ ਪਰਚਾਰ ਦੌਰੇ 'ਤੇ ਗਏ ਤਾਂ ਮਾਤਾ ਗੁਜਰੀ ਤੇ ਗੁਰੂ-ਪਰਵਾਰ ਦੇ ਬਾਕੀ ਮੈਂਬਰ ਪਟਨਾ ਵਿਚ ਹੀ ਰਹੇ। ਮਾਤਾ ਗੁਜਰੀ ਵਧੇਰਾ ਸਮਾਂ ਸੇਠ ਜੈਤ ਰਾਮ ਦੇ ਮਕਾਨ ਵਿਚ ਠਹਿਰੇ। ਆਪ ਕਦੇ-ਕਦੇ ਰਾਜਾ ਫ਼ਤਹਿ ਸ਼ਾਹ ਮੈਨੀ ਦੇ ਘਰ ਵੀ ਜਾਇਆ ਕਰਦੇ ਸਨ। ਇਸ ਦੌਰਾਨ 18 ਦਸੰਬਰ 1661 ਦੇ ਦਿਨ ਮਾਤਾ ਗੁਜਰੀ ਨੇ ਗੋਬਿੰਦ ਦਾਸ (ਮਗਰੋਂ ਗੁਰੂ ਗੋਬਿੰਦ ਸਿੰਘ) ਨੂੰ ਜਨਮ ਦਿਤਾ। ਬੇਟੇ ਦੇ ਜਨਮ ਦੀ ਖ਼ਬਰ ਕਾਫ਼ੀ ਦੇਰ ਮਗਰੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਪੁੱਜੀ।

ਉਧਰ ਕੀਰਤਪੁਰ ਵਿਚ 6 ਅਕਤੂਬਰ 1661 ਦੇ ਦਿਨ ਗੁਰੂ ਹਰਿਰਾਇ ਸਾਹਿਬ ਜੋਤੀ ਜੋਤਿ ਸਮਾ ਗਏ। ਗੁਰੂ ਹਰਿਰਾਇ ਸਾਹਿਬ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਪਹਿਲਾਂ ਹੀ ਗੁਰਗੱਦੀ ਦੇ ਹੱਕ ਤੋਂ ਮੌਕੂਫ਼ (ਬੇਦਖ਼ਲ) ਕਰ ਦਿਤਾ ਸੀ। ਇਸ ਵਕਤ ਗੁਰੂ ਤੇਗ ਬਹਾਦਰ ਸਾਹਿਬ ਧਰਮ ਪਰਚਾਰ ਵਾਸਤੇ ਪੂਰਬ ਦੇ ਦੌਰੇ 'ਤੇ ਗਏ ਹੋਏ ਸਨ। ਇਸ ਹਾਲਤ ਵਿਚ ਗੁਰੂ ਹਰਿਰਾਇ ਸਾਹਿਬ ਨੇ ਗੁਰਗੱਦੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਸੌਂਪ ਦਿਤੀ। ਗੁਰੂ ਹਰਿਰਾਇ ਸਾਹਿਬ ਦੇ ਜੋਤੀ-ਜੋਤਿ ਸਮਾਉਣ ਦੀ ਖ਼ਬਰ ਗੁਰੂ ਤੇਗ ਬਹਾਦਰ ਸਾਹਿਬ ਨੂੰ ਮਈ 1662 ਦੇ ਅਖੀਰ ਵਿਚ ਮਿਲੀ। ਹੁਣ ਆਪ ਨੇ ਵਾਪਸ ਪੰਜਾਬ ਜਾਣ ਦੀ ਤਿਆਰੀ ਸ਼ੁਰੂ ਕਰ ਲਈ।

## ਦਿੱਲੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨਾਲ ਮੇਲ

ਗੁਰੂ ਸਾਹਿਬ ਨੇ ਚੁਮਾਸਾ (ਜੂਨ ਤੋਂ ਸਤੰਬਰ) ਲੰਘਣ ਮਗਰੋਂ ਅਕਤੂਬਰ 1662 ਵਿਚ ਪਟਨਾ ਤੋਂ ਪੰਜਾਬ ਵਲ ਸਫ਼ਰ ਸ਼ੁਰੂ ਕੀਤਾ। ਇਸ ਵੇਲੇ ਗੋਬਿੰਦ ਦਾਸ ਦੀ ਉਮਰ

ਸਿਰਫ਼ 10 ਮਹੀਨੇ ਦੀ ਸੀ। ਇਸ ਕਰ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਮਾਤਾ ਗੁਜਰੀ ਤੇ ਬੇਟੇ ਨੂੰ ਆਪਣੇ ਸਾਲੇ ਕਿਰਪਾਲ ਚੰਦ ਸੁਭਿੱਖੀ ਅਤੇ ਭਾਈ ਚਉਪਤ ਰਾਇ (ਚੌਪਾ ਸਿੰਘ) ਦੀ ਦੇਖ-ਰੇਖ ਵਿਚ ਪਟਨਾ ਵਿਚ ਹੀ ਛੱਡ ਦਿਤਾ ਅਤੇ ਬਾਕੀ ਪਰਵਾਰ ਤੇ ਸਿੰਘਾਂ ਨੂੰ ਨਾਲ ਲੈ ਕੇ ਦਿਲੀ ਵਲ ਨੂੰ ਰਵਾਨਾ ਹੋਏ। ਆਪ ਦੇ ਨਾਲ ਮਾਤਾ ਨਾਨਕੀ, ਮਾਤਾ ਹਰੀ, ਮਾਤਾ ਅਨੰਤੀ, ਸਾਧੂ ਰਾਮ ਖੋਸਲਾ, ਦੀਵਾਨ ਦਰਗਹ ਮਲ, ਭਾਈ ਦਿਆਲ ਦਾਸ ਤੇ ਹੋਰ ਬਹੁਤ ਸਾਰੇ ਸਾਥੀ ਵੀ ਸਨ। ਤਿੰਨ ਮਹੀਨੇ ਦਾ ਸਫ਼ਰ ਕਰਨ ਮਗਰੋਂ ਇਹ ਜੱਥਾ 3 ਜਨਵਰੀ 1663 ਦੇ ਦਿਨ ਪ੍ਰਯਾਗ ਪੁੱਜਾ। ਪ੍ਰਯਾਗ ਵਿਚ ਸਿੱਖ ਸੰਗਤਾਂ ਨੇ ਆਪ ਨੂੰ ਕਈ ਹਫ਼ਤੇ ਰੋਕੀ ਰੱਖਿਆ। ਇਸ ਮਗਰੋਂ ਆਪ ਆਗਰਾ ਵਲ ਚਲ ਪਏ। ਪਿਛਲੇ ਦੌਰੇ ਵਾਂਗ ਇਸ ਵਾਰ ਵੀ ਆਪ ਨੂੰ ਕਈ ਮਹੀਨੇ ਆਗਰਾ ਵਿਚ ਰੁਕਣਾ ਪਿਆ। ਆਗਰਾ ਵਿਚ ਰਹਿੰਦਿਆਂ ਆਪ ਨੇ ਆਲੇ-ਦੁਆਲੇ ਦੇ ਇਲਾਕੇ ਦੇ ਕਈ ਪਿੰਡਾਂ ਦਾ ਦੌਰਾ ਕੀਤਾ। ਆਪ ਮਥਰਾ ਵੀ ਗਏ ਤੇ ਕਈ ਦਿਨ ਦੀਵਾਨ ਸਜਾਉਂਦੇ ਰਹੇ।

ਵੱਖ-ਵੱਖ ਥਾਂਵਾਂ ਦਾ ਦੌਰਾ ਕਰਦੇ ਆਪ 21 ਮਾਰਚ 1664 ਦੇ ਦਿਨ ਦਿੱਲੀ ਵਿਚ ਪੁੱਜੇ ਜਿਥੇ ਆਪ ਦਿਲਵਾਲੀ ਮੁਹੱਲੇ ਵਿਚ ਭਾਈ ਕਲਿਆਣਾ ਦੀ ਧਰਮਸਾਲਾ ਵਿਚ ਠਹਿਰੇ। ਭਾਈ ਕਲਿਆਣਾ ਦੇ ਪੋਤੇ ਭਾਈ ਬਾਘਾ ਤੇ ਪੜਪੋਤੇ ਨਾਨੂੰ ਰਾਮ ਨੇ ਆਪ ਨੂੰ ਤਹਿ-ਦਿਲੋਂ ਜੀ ਆਇਆਂ ਆਖਿਆ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਦਿੱਲੀ ਪੁੱਜਣ ਤੇ ਰਾਮਰਾਇ (ਜੋ ਔਰੰਗਜ਼ੇਬ ਨਾਲ ਨੇੜਤਾ ਬਣਾ ਕੇ ਉਥੇ ਰਹਿ ਰਿਹਾ ਸੀ) ਵੀ ਆਪ ਨੂੰ ਮਿਲਣ ਆਇਆ। ਰਾਮਰਾਇ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਵੀ ਚੁੱਕ ਦੇਣ ਦੀ ਕੋਸ਼ਿਸ਼ ਕੀਤੀ ਤੇ ਕਿਹਾ ਕਿ ਗੁਰਗੱਦੀ 'ਤੇ ਹੱਕ ਤੁਹਾਡਾ ਬਣਦਾ ਸੀ। ਉਸ ਦੇ ਇਹ ਆਖਣ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਕਿਹਾ ਕਿ ਗੁਰੂ ਹਰਿਰਾਇ ਸਾਹਿਬ ਨੇ ਜਿਸ ਨੂੰ ਠੀਕ ਸਮਝਿਆ ਉਸ ਨੂੰ ਹੀ ਗੱਦੀ ਸੌਂਪੀ ਸੀ। ਉਨ੍ਹਾਂ ਦੇ ਫ਼ੈਸਲੇ 'ਤੇ ਕਿੰਤੂ ਨਹੀਂ ਕੀਤੀ ਜਾ ਸਕਦੀ। ਰਾਮ ਰਾਏ ਨੇ ਆਪਣੀ ਦਾਲ ਗਲਦੀ ਨਾ ਵੇਖੀ ਤਾਂ ਵਾਪਿਸ ਚਲਾ ਗਿਆ।

ਇਸ ਦੌਰਾਨ ਭਾਈ ਬਾਘਾ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਦੱਸਿਆ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਵੀ ਦਿੱਲੀ ਵਿਚ ਆਏ ਹੋਏ ਹਨ। ਉਨ੍ਹਾਂ ਨੂੰ ਰਾਮਰਾਇ ਨੇ ਗੁਰਗੱਦੀ ਦਾ ਝਗੜਾ ਖੜ੍ਹਾ ਕਰ ਕੇ ਔਰੰਗਜ਼ੇਬ ਵਲੋਂ ਦਿੱਲੀ ਆਉਣ ਵਾਸਤੇ ਸੰਮਨ ਭਿਜਵਾਏ ਸਨ। ਉਨ੍ਹਾਂ ਇਹ ਵੀ ਦਸਿਆ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਤੇ ਔਰੰਗਜ਼ੇਬ ਦਾ ਮੇਲ ਅਜੇ ਤੱਕ ਨਹੀਂ ਹੋ ਸਕਿਆ। ਇਸ ਹਾਲਤ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਮਿਲਣ ਦਾ ਫੈਸਲਾ ਕਰ ਲਿਆ।

ਅਗਲੇ ਦਿਨ 22 ਮਾਰਚ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਰਾਜਾ ਜੈ ਸਿੰਹ ਮਿਰਜ਼ਾ ਦੇ ਬੰਗਲੇ ਤੇ ਗਏ। ਗੁਰੂ ਹਰਿਕ੍ਰਿਸ਼ਨ ਸਾਹਿਬ ਬੜੇ ਪਿਆਰ ਨਾਲ ਆਪ ਨੂੰ ਮਿਲੇ। ਆਪ ਨੇ ਪੰਥ ਦੀ ਵਕਤੀ ਹਾਲਾਤ ਤੇ ਹੋਰ ਨੁਕਤਿਆਂ ਬਾਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਨਾਲ ਆਪਣੇ ਵਿਚਾਰ ਸਾਂਝੇ ਕੀਤੇ ਅਤੇ ਨਾਲ ਹੀ ਗੋਬਿੰਦ ਦਾਸ ਦੇ ਜਨਮ

ਬਾਰੇ ਦਸਿਆ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਨਾਲ ਰਾਮਰਾਇ ਦੀ ਸਾਜ਼ਿਸ਼ ਦਾ ਜ਼ਿਕਰ ਵੀ ਕੀਤਾ। ਉਨ੍ਹਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਇਹ ਵੀ ਦੱਸਿਆ ਕਿ ਔਰੰਗਜ਼ੇਬ ਬਹੁਤ ਚਾਲਾਕ ਬੰਦਾ ਹੈ ਤੇ ਉਸ ਨਾਲ ਗਲਬਾਤ ਵਿਚ ਵਧ ਤੋਂ ਵਧ ਚੌਕਸ ਰਹਿਣਾ ਜ਼ਰੂਰੀ ਹੈ। ਇਸ ਮੌਕੇ 'ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਕਿਹਾ ਕਿ ਜੇ ਮੈਨੂੰ ਅਕਾਲ ਪੁਰਖ ਦਾ ਬੁਲਾਵਾ ਆ ਗਿਆ ਤਾਂ ਗੁਰੂ ਨਾਨਕ ਸਾਹਿਬ ਦੀ ਗੱਦੀ ਸੰਭਾਲਣ ਦੀ ਸੇਵਾ ਤੁਹਾਨੂੰ ਹੀ ਕਰਨੀ ਪਵੇਗੀ। ਇਹ ਸੁਣ ਕੇ ਗੁਰੂ ਤੇਗ਼ ਬਹਾਦਰ ਸਾਹਿਬ ਚੁੱਪ ਤੇ ਗੰਭੀਰ ਹੋ ਗਏ।

ਗੁਰੂ ਤੇਗ਼ ਬਹਾਦਰ ਸਾਹਿਬ 22 ਤੇ 23 ਮਾਰਚ ਦਾ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਨਾਲ ਰਾਜਾ ਜੈ ਸਿੰਘ ਮਿਰਜ਼ਾ ਦੇ ਬੰਗਲੇ ਵਿਚ ਰਹੇ ਤੇ 24 ਮਾਰਚ 1664 ਨੂੰ ਪੰਜਾਬ ਵਾਸਤੇ ਰਵਾਨਾ ਹੋ ਗਏ। ਆਪ ਦੇ ਨਾਲ ਪਰਵਾਰ ਤੇ ਜਥੇ ਦੇ ਬਾਕੀ ਸਿੱਖ ਵੀ ਚਲ ਪਏ। ਰਸਤੇ ਵਿਚ ਆਪਣੀ ਭੈਣ ਬੀਬੀ ਵੀਰੋ ਨੂੰ ਮਿਲਣ ਵਾਸਤੇ ਪਿੰਡ ਮਲ੍ਹਾ ਵੀ ਗਏ। ਭਾਈ ਸਾਧੂ ਰਾਮ ਦੇ ਪਰਵਾਰ ਨੇ ਆਪ ਦੀ ਬੜੀ ਸੇਵਾ ਕੀਤੀ। ਕੁਝ ਦਿਨ ਦੀਵਾਨ ਸਜਾਉਣ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਆਪਣੇ ਜੀਜੇ ਭਾਈ ਸਾਧੂ ਰਾਮ ਨੂੰ ਮਲ੍ਹਾ ਵਿਚ ਛੱਡ ਕੇ ਸੁਲਤਾਨਪੁਰ ਵਲ ਚਲ ਪਏ, ਜਿਥੋਂ ਅੱਗੇ ਉਹ ਬਕਾਲਾ ਚਲੇ ਗਏ।

## ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੋਤੀ-ਜੋਤਿ ਸਮਾਉਣਾ

24 ਮਾਰਚ 1664 ਦੇ ਦਿਨ ਗੁਰੂ ਤੇਗ਼ ਬਹਾਦਰ ਸਾਹਿਬ ਦਿੱਲੀ ਤੋਂ ਪੰਜਾਬ ਵਲ ਚਲੇ ਗਏ ਸਨ। ਅਗਲੇ ਦਿਨ 25 ਮਾਰਚ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਤੇ ਔਰੰਗਜ਼ੇਬ ਵਿਚਕਾਰ ਪਹਿਲੀ ਮੁਲਾਕਾਤ ਹੋਈ। ਔਰੰਗਜ਼ੇਬ ਨੇ ਉਨ੍ਹਾਂ ਨੂੰ ਦੋ ਦਿਨ ਬਾਅਦ ਫੇਰ ਮਿਲਣ ਵਾਸਤੇ ਕਿਹਾ।

ਉਸ ਰਾਤ ਨੂੰ ਗੁਰੂ ਸਾਹਿਬ 'ਤੇ ਚੀਚਕ ਦੀ ਬੀਮਾਰੀ ਨੇ ਹਮਲਾ ਕੀਤਾ। ਅਗਲੇ ਚਾਰ ਦਿਨ ਬੁਖ਼ਾਰ ਵਧਦਾ ਗਿਆ। ਅਖ਼ੀਰ ਸਮਾਂ ਆਇਆ ਜਾਣ ਕੇ ਆਪ ਨੇ ਸਾਰਿਆਂ ਨੂੰ ਕੋਲ ਬੁਲਾ ਕੇ ਆਖਿਆ ਕਿ ਮੇਰੇ ਮਗਰੋਂ ਗੁਰਗੱਦੀ "ਬਕਾਲੇ ਵਾਲੇ ਬਾਬੇ" (ਗੁਰੂ ਤੇਗ਼ ਬਹਾਦਰ ਸਾਹਿਬ) ਨੂੰ ਸੌਂਪਣੀ ਹੈ। ਇਹ ਕਹਿਣ ਤੋਂ ਥੋੜ੍ਹਾ ਚਿਰ ਮਗਰੋਂ ਹੀ ਉਹ ਜੋਤੀ-ਜੋਤਿ ਸਮਾ ਗਏ। ਸਸਕਾਰ ਕਰਨ ਤੋਂ ਕੁਝ ਦਿਨ ਮਗਰੋਂ ਮਾਤਾ ਸੁਲਖਣੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਸੰਭਾਲਣ ਵਾਸਤੇ ਬਕਾਲੇ ਪੈਗ਼ਾਮ ਭੇਜਿਆ।

## ਗੁਰਗੱਦੀ ਸੰਭਾਲਣ ਦੀ ਅਰਦਾਸ

ਅਪਰੈਲ ਤੋਂ ਜੁਲਾਈ ਤਕ ਚਾਰ ਮਹੀਨੇ ਸੰਗਤਾਂ ਕੀਰਤਪੁਰ ਆਉਂਦੀਆਂ ਰਹੀਆਂ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਹੁਣ ਗੁਰਗੱਦੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸੌਂਪ ਦਿਤੀ ਗਈ ਹੈ ਅਤੇ ਉਹ ਬਕਾਲਾ ਵਿਚ ਹਨ ਤਾਂ ਕੁਝ ਸਿੱਖ ਆਪ ਨੂੰ ਲੱਭਣ

ਵਾਸਤੇ ਬਕਾਲਾ ਵਲ ਵੀ ਗਏ। ਗੁਰੂ ਸਾਹਿਬ ਨੇ ਬਕਾਲਾ ਵਿਚ ਰਹਿਣਾ ਹੀ ਮਨਜ਼ੂਰ ਕੀਤਾ। ਏਥੇ ਆਪ ਅਜੇ ਦੀਵਾਨ ਨਹੀਂ ਸਨ ਸਜਾਇਆ ਕਰਦੇ। ਅਖੀਰ ਚਾਰ ਮਹੀਨੇ ਉਡੀਕਣ ਮਗਰੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਮਾਤਾ ਸੁਲੱਖਣੀ ਜੀ, ਦੀਵਾਨ ਦਰਗਹ ਮੱਲ, ਭਾਈ ਮਨੀ ਰਾਮ (ਮਗਰੋਂ ਸਿੰਘ) ਅਤੇ ਬਹੁਤ ਸਾਰੇ ਸਿੱਖਾਂ ਨੇ ਬਕਾਲਾ ਜਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਸੰਭਾਲਣ ਦੀ ਅਰਜ਼ ਕਰਨ ਅਤੇ ਇਸ ਰਸਮ ਦੀ ਅਰਦਾਸ ਕਰਨ ਦਾ ਫ਼ੈਸਲਾ ਕਰ ਲਿਆ। ਇਹ ਸਾਰੇ ਜਣੇ 11 ਅਗਸਤ 1664 ਦੇ ਦਿਨ ਬਕਾਲਾ ਪੁੱਜੇ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮਿਲੇ। ਗੁਰੂ ਸਾਹਿਬ ਨੂੰ ਗੁਰਗੱਦੀ ਸੌਂਪਣ ਦੀ ਅਰਦਾਸ ਬਾਬਾ ਦਵਾਰਕਾ ਦਾਸ (ਬੇਟਾ ਬਾਬਾ ਅਰਜਾਨੀ, ਪੋਤਾ ਬਾਬਾ ਮੋਹਰੀ ਤੇ ਪੜਪੋਤਾ ਗੁਰੂ ਅਮਰਦਾਸ ਜੀ) ਨੇ ਨਿਭਾਈ। ਇਸ ਮੌਕੇ 'ਤੇ ਬਹੁਤ ਸਾਰੀਆਂ ਸੰਗਤਾਂ ਹਾਜ਼ਿਰ ਸਨ। ਇਸ ਸਬੰਧੀ ਇਕ ਇੰਦਰਾਜ ਭੱਟ ਵਹੀਆਂ ਵਿਚ ਇੰਞ ਮਿਲਦਾ ਹੈ:

*"ਦੀਵਾਨ ਦਰਗਹ ਮੱਲ ਬੇਟਾ ਦਵਾਰਕਾ ਦਾਸ ਕਾ ਪੋਤਾ ਪਰਾਗ ਦਾਸ ਕਾ, ਚਉਪਤਿ ਰਾਏ ਬੇਟਾ ਪੈਰੇ ਕਾ ਪੋਤਾ ਗੌਤਮ ਕਾ ਛਿਬਰ ਬ੍ਰਾਹਮਣ, ਜੇਠਾ ਮਾਈ ਦਾਸ ਕਾ, ਮਨੀ ਰਾਮ ਮਾਈ ਦਾਸ ਕਾ ਬਲਉਂਤ ਜਲ੍ਹਾਨੇ, ਜੱਗੂ ਬੇਟਾ ਪਦਮਾ ਕਾ ਪੋਤਾ ਕਉਲੇ ਕਾ ਹਜਾਵਤ ਆਂਬਿਆਨਾ, ਨਾਨੂ ਬੇਟਾ ਬਾਘੇ ਕਾ ਪੋਤਾ ਉਮੈਦੇ ਕਾ, ਦਿੱਲੀ ਸੇ ਗੁਰੂ ਹਰਿਕ੍ਰਿਸ਼ਨ ਜੀ ਮਹਿਲ ਅਠਮੇ ਕੀ ਮਾਤਾ ਸੁਲੱਖਣੀ ਕੇ ਸਾਥ ਬਕਾਲੇ ਆਏ। ਸਾਲ ਸਤਰਾਂ ਸੈ ਇਕੀਸ ਭਾਦਵਾ ਕੀ ਅਮਾਵਸ ਕੇ ਦਿਨ... ।"* (**ਭੱਟ ਵਹੀ ਤਲਾਉਂਢਾ, ਪਰਗਣਾ ਜੀਂਦ, ਖਾਤਾ ਜਲਾਹਨੋਂ ਕਾ**)

ਗੁਰਗੱਦੀ ਸੰਭਾਲਣ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਦਾ ਸਭ ਤੋਂ ਪਹਿਲਾ ਦੌਰਾ ਕੀਰਤਪੁਰ ਸਾਹਿਬ ਦਾ ਸੀ। ਜੂਨ 1656 ਵਿਚ ਪੂਰਬ ਦੇ ਦੌਰੇ ਮਗਰੋਂ ਆਪ ਪਿਛਲੇ ਅੱਠ ਸਾਲ ਵਿਚ ਇਕ ਵਾਰ ਵੀ ਸਿੱਖ ਕੌਮ ਦੇ ਹੈਡ-ਕੁਆਰਟਰਜ਼ ਕੀਰਤਪੁਰ ਨਹੀਂ ਸਨ ਜਾ ਸਕੇ। ਇਸ ਦੌਰਾਨ ਗੁਰੂ ਹਰਿਰਾਇ ਸਾਹਿਬ ਤੇ ਗੁਰੂ ਹਰਕ੍ਰਿਸ਼ਨ ਸਾਹਿਬ ਜੋਤੀ-ਜੋਤਿ ਸਮਾ ਚੁਕੇ ਸਨ। ਇਸ ਤੋਂ ਇਲਾਵਾ ਗੁਰੂ ਹਰਿ ਰਾਇ ਸਾਹਿਬ ਦੀ ਬੇਟੀ ਬੀਬੀ ਰੂਪ ਕੌਰ ਦਾ ਵਿਆਹ ਹੋ ਚੁਕਾ ਸੀ ਤੇ ਉਹ ਆਪਣੇ ਪਤੀ ਨਾਲ ਕੀਰਤਪੁਰ ਦੇ ਨਾਲ ਲਗਵੇਂ ਪਿੰਡ ਕਲਿਆਣਪੁਰ ਵਿਚ ਰਹਿ ਰਹੀ ਸੀ। ਇਸ ਕਰ ਕੇ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਬੀਬੀ ਰੂਪ ਕੌਰ ਨੂੰ ਮਿਲਣ ਦਾ ਫ਼ੈਸਲਾ ਕੀਤਾ ਤਾਂ ਜੋ ਉਸ ਦੇ ਪਿਤਾ ਤੇ ਭਰਾ ਦੇ ਜੋਤੀ-ਜੋਤਿ ਸਮਾਉਣ ਸਬੰਧੀ 'ਪਰਚਾਵਨੀ' ਕਰ ਸਕਣ। 21 ਅਗਸਤ 1664 ਦੇ ਦਿਨ ਆਪ ਬੀਬੀ ਰੂਪ ਕੌਰ ਦੇ ਘਰ ਪੁਜੇ। ਇਸ ਮੌਕੇ ਤੇ ਆਪ ਨਾਲ ਬਹੁਤ ਸਾਰੇ ਦਰਬਾਰੀ ਸਿੱਖ ਵੀ ਸਨ। ਇਸ ਬਾਰੇ ਭੱਟ ਵਹੀ ਮੁਲਤਾਨੀ ਸਿੰਧੀ ਵਿਚ ਇੰਵ ਜ਼ਿਕਰ ਆਉਂਦਾ ਹੈ:

*"ਗੁਰੂ ਤੇਗ ਬਹਾਦਰ ਜੀ ਮਹਲ ਨਾਂਵੇਂ, ਬਕਾਲਾ ਸੇ ਕੀਰਤਪੁਰ ਆਏ, ਪਰਗਨਾ ਕਹਿਲੂਰ, ਸਾਲ ਸਤਰਾਂ ਸੈ ਇਕੀਸ ਭਾਦਵਾ ਸੁਦੀ ਦਸਮੀਂ, ਖੇਮ ਕਰਨ ਧੁੱਸੇ ਖਤਰੀ ਕੇ ਘਰ ਬੀਬੀ ਰੂਪ ਕਉਰ ਕੇ ਬਲਾਉਨਾ। ਸਾਥ ਦਵਾਰਕਾ ਦਾਸ ਆਇਆ ਬੇਟਾ*

*ਅਰਜਾਨੀ ਸਾਹਿਬ ਭੱਲੇ ਕਾ, ਸਾਥ ਦੀਵਾਨ ਦਰਘਾ ਮਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਕਾ, ਸਾਥ ਜੱਗੂ ਬੇਟਾ ਪਦਮਾ ਕਾ ਆਇਆ, ਹਜਾਵਤ ਅੰਬਿਆਨਾ।...*"(**ਭੱਟ ਵਹੀ ਮੁਲਤਾਨੀ ਸਿੰਧੀ, ਪਰਗਣਾ ਜੀਂਦ, ਖਾਤਾ ਹਜਾਵਤੋਂ ਕਾ**)

## ਮੱਖਣ ਸ਼ਾਹ ਲੁਬਾਣਾ ਦਾ ਬਕਾਲੇ ਆਉਣਾ

9 ਅਕਤੂਬਰ ਦੇ ਦਿਨ ਹਿੰਦੂਆਂ ਦਾ ਦੀਵਾਲੀ ਦਾ ਤਿਉਹਾਰ ਸੀ। ਇਸ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਬਕਾਲਾ ਵਿਚ ਸਨ। ਹਰ ਸਾਲ ਇਸ ਮੌਕੇ 'ਤੇ ਸਿੱਖ ਆਪਣਾ ਦਸਵੰਧ ਭੇਟ ਕਰਨ ਵਾਸਤੇ ਗੁਰੂ ਸਾਹਿਬਾਨ ਕੋਲ ਆਇਆ ਕਰਦੇ ਸਨ। ਗੁਰੂ ਹਰਕ੍ਰਿਸ਼ਨ ਸਾਹਿਬ ਦੇ ਜੋਤੀ-ਜੋਤ ਸਮਾਉਣ ਮਗਰੋਂ ਅਜੇ ਕਾਫ਼ੀ ਸੰਗਤਾਂ ਨੂੰ ਪਤਾ ਨਹੀਂ ਸੀ ਕਿ ਜਿਸ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਸੌਂਪੀ ਗਈ ਹੈ ਉਹ ਕਿੱਥੇ ਹਨ। ਇਨ੍ਹਾਂ ਸਿੱਖਾਂ ਵਿਚ ਭਾਈ ਮੱਖਣ ਸ਼ਾਹ ਲੁਬਾਣਾ ਵੀ ਸੀ। ਜਦੋਂ ਉਸ ਨੂੰ ਪਤਾ ਕਿ ਗੁਰੂ ਤੇਗ਼ ਬਹਾਦਰ ਸਾਹਿਬ ਕੀਰਤਪੁਰ ਵਿਚ ਨਹੀਂ ਬਲਕਿ ਬਕਾਲਾ ਵਿਚ ਹਨ ਤਾਂ ਉਹ ਲਭਦਾ-ਲਭਦਾ ਬਕਾਲੇ ਪੁੱਜਾ। ਬਕਾਲੇ ਪੁੱਜਣ 'ਤੇ ਉਸ ਨੂੰ ਅੱਗੋਂ ਧੀਰ ਮੱਲ ਦਾ ਇਕ ਏਜੰਟ ਮਿਲ ਪਿਆ। ਉਹ ਉਸ ਨੂੰ ਗੁਰੂ ਸਾਹਿਬ ਨੂੰ ਮਿਲਾਉਣ ਦਾ ਝੂਠ ਬੋਲ ਕੇ ਧੀਰ ਮਲ ਦੇ ਡੇਰੇ ਤੇ ਲੈ ਗਿਆ। ਮੱਖਣ ਸ਼ਾਹ ਹਰ ਸਾਲ ਇਕ ਸੌ ਮੁਹਰਾਂ ਗੁਰੂ ਦਰਬਾਰ ਵਿਚ ਭੇਟ ਕਰਿਆ ਕਰਦਾ ਸੀ। ਧੀਰ ਮੱਲ ਨੂੰ ਵੇਖਦਿਆਂ ਹੀ ਮੱਖਣ ਸਾਹ ਨੂੰ ਸ਼ੱਕ ਪੈ ਗਿਆ ਕਿ ਇਹ ਗੁਰੂ ਤੇਗ਼ ਬਹਾਦਰ ਸਾਹਿਬ ਨਹੀਂ ਹੋ ਸਕਦਾ। ਇਸ ਕਰ ਕੇ ਉਸ ਨੇ ਧੀਰ ਮੱਲ ਨੂੰ ਸਿਰਫ਼ ਪੰਜ ਮੁਹਰਾਂ ਭੇਟ ਕੀਤੀਆਂ। ਪਰ ਜਦ ਧੀਰ ਮੱਲ ਨੇ ਉਹ ਪੰਜ ਮੁਹਰਾਂ ਚੁਪ ਕਰ ਕੇ ਬੋਝੇ ਵਿਚ ਪਾ ਲਈਆਂ ਤਾਂ ਭਾਈ ਮੱਖਣ ਸ਼ਾਹ ਨੇ ਪੁੱਛਿਆ ਕਿ ਕੀ ਤੁਸੀਂ ਹੀ ਗੁਰੂ ਤੇਗ਼ ਬਹਾਦਰ ਹੋ? ਇਹ ਸੁਣ ਕੇ ਧੀਰ ਮੱਲ ਦਾ ਇਕ ਚੇਲਾ ਬੋਲਿਆ ਕਿ "ਇਹ ਗੁਰੂ ਧੀਰ ਮੱਲ ਜੀ ਹਨ।" ਇਹ ਸੁਣ ਕੇ ਮੱਖਣ ਸ਼ਾਹ ਇਕ ਦਮ ਉੱਥੋਂ ਆ ਗਿਆ। ਇਸ ਮਗਰੋਂ ਉਸ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਵੀ ਲੱਭ ਹੀ ਲਿਆ ਤੇ ਆਪਣੇ ਸਾਥੀਆਂ ਨੂੰ ਸੱਦਣ ਵਾਸਤੇ ਉੱਚੀ-ਉੱਚੀ ਬੋਲਣਾ ਸ਼ੁਰੂ ਕਰ ਦਿਤਾ 'ਗੁਰੂ ਲਾਧੋ ਰੇ'। ਹੁਣ ਸਾਰੇ ਲੋਕ ਧੀਰ ਮੱਲ ਅਤੇ ਹੋਰਨਾਂ ਦੰਭੀਆਂ ਨੂੰ ਛੱਡ ਕੇ ਗੁਰੂ ਸਾਹਿਬ ਵਲ ਆਉਣੇ ਸ਼ੁਰੂ ਹੋ ਗਏ। ਉਸ ਦਿਨ ਤੋਂ ਕੁਝ ਸਿੱਖ ਨੌਂ ਅਕਤੂਬਰ ਦਾ ਦਿਨ ਹਰ ਸਾਲ 'ਗੁਰੂ ਲਾਧੋ ਰੇ' ਦਿਨ ਵਜੋਂ ਮਨਾਉਂਦੇ ਹਨ। ਹਾਲਾਂ ਕਿ ਗੁਰੂ ਸਾਹਿਬ ਗੁਆਚੇ ਜਾਂ ਲੁਕੇ ਹੋਏ ਨਹੀਂ ਸਨ, ਪਰ ਮੱਖਣ ਸ਼ਾਹ ਨੂੰ ਉਨ੍ਹਾਂ ਦਾ ਪਤਾ ਨਹੀਂ ਸੀ ਤੇ ਧੀਰ ਮੱਲ ਦੇ ਚੇਲੇ ਸਾਰੇ ਸਿੱਖਾਂ ਨੂੰ ਗ਼ਲਤ ਦਸ ਕੇ ਉਸ ਕੋਲ ਲੈ ਆਉਂਦੇ ਸਨ।

ਕੁਝ ਲੇਖਕਾਂ ਨੇ ਇਸ ਘਟਨਾ ਵਿਚੋਂ ਮੱਖਣ ਸ਼ਾਹ ਦਾ ਬੇੜਾ ਡੁੱਬਣ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਵਲੋਂ ਆਪਣਾ ਮੋਢਾ ਲਾ ਕੇ ਜਹਾਜ਼ ਡੁੱਬਣੋਂ ਬਚਾਉਣ ਦੀ ਕਰਾਮਾਤ ਦੀ ਕਹਾਣੀ ਘੜ ਲਈ ਸੀ। ਸਿੱਖ ਧਰਮ ਅਖੌਤੀ ਕਰਾਮਾਤ ਦੇ ਫ਼ਲਸਫ਼ੇ ਨੂੰ ਮੂਲੋਂ ਹੀ ਰੱਦ ਕਰਦਾ ਹੈ। ਇੰਞ ਹੀ ਇਕ ਸੌ ਮੁਹਰ ਜਾਂ ਘਟ-ਵਧ ਗੁਰੂ ਦੀ ਭੇਟ ਕਰਨਾ ਸਿਰਫ਼ ਮੱਖਣ ਸ਼ਾਹ ਹੀ ਨਹੀਂ ਬਲਕਿ ਹੋਰ ਵੀ ਬਹੁਤ ਸਾਰੇ ਸਿਖ ਪਰਵਾਰ

ਕਰਿਆ ਕਰਦੇ ਸਨ। ਮੱਖਣ ਸ਼ਾਹ ਲੁਬਾਣਾ ਵਲੋਂ ਇਕ ਸੌ ਮੁਹਰਾਂ ਭੇਟ ਕਰਨ ਸਬੰਧੀ '**ਭੱਟ ਵਹੀ ਤੂੰਮਰ ਬਿੰਜਲਉਤੋਂ ਕੀ**' ਵਿਚ ਇੰਞ ਜ਼ਿਕਰ ਮਿਲਦਾ ਹੈ (ਏਥੇ ਵੀ ਭਾਈ ਮੱਖਣ ਸ਼ਾਹ ਦਾ ਬੇੜਾ ਡੁੱਬਣ, ਅਖੌਤੀ ਸੁਖਨਾ ਸੁਖਣ ਜਾਂ ਗੁਰੂ ਜੀ ਨੂੰ 'ਲੱਭਣ' ਦਾ ਕੋਈ ਜ਼ਿਕਰ ਨਹੀਂ ਹੈ):

[illegible]

*"ਮੱਖਣ ਸ਼ਾਹ ਬੇਟਾ ਦਾਸੇ ਕਾ ਪੋਤਾ ਅਰਥੇ ਕਾ ਪੜਪੋਤਾ ਬਿੰਨੇ ਕਾ ਬੰਸ ਬਹੋੜੂ ਕੀ। ਲਾਲ ਚੰਦ ਮੱਖਣ ਸ਼ਾਹ ਕਾ, ਚੰਦੂ ਲਾਲ ਮੱਖਣ ਸ਼ਾਹ ਕਾ, ਕੁਸ਼ਾਲ ਚੰਦ ਮੱਖਣ ਸ਼ਾਹ ਕਾ, ਸੋਲਜ਼ਈ ਇਸਤਰੀ ਮੱਖਣ ਸ਼ਾਹ ਕੀ, ਗੋਤਰ ਪੇਲੀਆ ਬਨਜਾਰਾ, ਬਾਸੀ ਮੋਟਾ ਟਾਂਡਾ, ਪਰਗਣਾ ਮੁਜ਼ਫਰਾਬਾਦ, ਕਸ਼ਮੀਰ, ਸਾਲ ਸਤਰਾਂ ਸੈ ਇਕੀਸ ਦੀਵਾਲੀ 'ਤੇ ਸ਼ਨੀਵਾਰ ਦੇ ਦਿੰਹ ਬਕਾਲੇ ਨਗਰ ਆਇਆ। ਗੁਰੂ ਤੇਗ਼ ਬਹਾਦਰ ਮਹਲ ਨਾਮੇਂ ਕੇ ਦਰਬਾਰ ਮੇਂ ਇਕ ਸੌ ਮੋਹਰੇਂ ਭੇਟ ਕੀ। ਗੈਲ ਧੂੰਮਾ ਬੇਟਾ ਨਾਇਕ ਕਾਨ੍ਹੇ ਬਿੰਜਲਉਤ ਕਾ ਆਇਆ।"*

## ਗੁਰੂ ਤੇਗ਼ ਬਹਾਦਰ ਸਾਹਿਬ ਮੁੜ ਕੀਰਤਪੁਰ ਗਏ

ਬਾਬਾ ਗੁਰਦਿੱਤਾ ਦੀ ਪਤਨੀ, ਗੁਰੂ ਹਰਿਰਾਇ ਸਾਹਿਬ ਜੀ ਦੀ ਮਾਤਾ, ਗੁਰੂ ਹਰਿ ਕ੍ਰਿਸ਼ਨ ਜੀ ਦੀ ਦਾਦੀ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਭਰਜਾਈ, ਮਾਤਾ ਬਸੀ 29 ਸਤੰਬਰ 1664 ਦੇ ਦਿਨ ਕੀਰਤਪੁਰ ਵਿਚ ਚੜ੍ਹਾਈ ਕਰ ਗਈ ਸੀ। ਉਸ ਸਬੰਧ ਵਿਚ ਰੱਖੇ ਪਾਠ ਦੀ ਅਰਦਾਸਿ ਚੌਦਾਂ ਅਕਤੂਬਰ ਨੂੰ ਹੋਣੀ ਸੀ। ਇਤਲਾਹ ਮਿਲਦਿਆਂ ਹੀ ਗੁਰੂ ਤੇਗ਼ ਬਹਾਦਰ ਸਾਹਿਬ, ਭਾਈ ਮੱਖਣ ਸ਼ਾਹ ਲੁਬਾਣਾ, ਦੀਵਾਨ ਦਰਗਹ ਮੱਲ ਅਤੇ ਕੁਝ ਹੋਰ ਦਰਬਾਰੀ ਸਿੱਖ ਦੀਵਾਲੀ ਤੋਂ ਅਗਲੇ ਦਿਨ ਚੱਲ ਕੇ ਇਸ ਅਰਦਾਸ ਵਿਚ ਸ਼ਾਮਿਲ ਹੋਣ ਵਾਸਤੇ ਬਾਰ੍ਹਾਂ ਅਕਤੂਬਰ ਦੇ ਦਿਨ ਕੀਰਤਪੁਰ ਪੁੱਜੇ ਤੇ ਤਿੰਨ ਦਿਨ ਉੱਥੇ ਰਹੇ।

## ਮਾਝੇ ਵਿਚ ਧਰਮ ਪ੍ਰਚਾਰ ਦਾ ਦੌਰਾ

ਕੀਰਤਪੁਰ ਦੀ ਫੇਰੀ ਮਗਰੋਂ ਗੁਰੂ ਸਾਹਿਬ ਵਾਪਿਸ ਬਕਾਲਾ ਆ ਗਏ। ਕੁਝ

ਦਿਨ ਇੱਥੇ ਰਹਿਣ ਮਗਰੋਂ ਆਪ ਮਾਝਾ ਤੇ ਮਾਲਵਾ ਵਿਚ ਧਰਮ ਪਰਚਾਰ ਦੇ ਦੌਰੇ 'ਤੇ ਚਲ ਪਏ। ਆਪ ਸਭ ਤੋਂ ਪਹਿਲਾਂ 22 ਨਵੰਬਰ 1664 ਦੇ ਦਿਨ ਗੁਰੂ ਦਾ ਚੱਕ (ਹੁਣ ਅੰਮ੍ਰਿਤਸਰ) ਗਏ। ਗੁਰੂ ਦਾ ਚੱਕ ਵਿਚ ਹਰਿ ਜੀ (ਪੁਤਰ ਮਿਹਰਬਾਨ) ਅਤੇ ਉਸ ਦੇ ਪੁੱਤਰਾਂ ਨੇ ਆਪ ਜੀ ਨੂੰ 'ਜੀ ਆਇਆਂ' ਆਖਿਆ। ਗੁਰੂ ਸਾਹਿਬ ਨੇ ਦਰਬਾਰ ਸਾਹਿਬ ਦੇ ਮੁੱਖ ਗੇਟ 'ਤੇ, ਅਕਾਲ ਤਖ਼ਤ ਸਾਹਿਬ ਦੇ ਨੇੜੇ, ਇਕ ਟਿੱਬੇ 'ਤੇ ਦੀਵਾਨ ਸਜਾਇਆ (ਇਸ ਥਾਂ ਹੁਣ ਗੁਰਦੁਆਰਾ ਥੜ੍ਹਾ ਸਾਹਿਬ ਬਣਿਆ ਹੋਇਆ ਹੈ)। ਇਸ ਸਬੰਧੀ ਇਕ ਇੰਦਰਾਜ ਭੱਟ ਵਹੀਆਂ ਵਿਚ ਇੰਞ ਮਿਲਦਾ ਹੈ:

*ਗੁਰੂ ਤੇਗ਼ ਬਹਾਦਰ ਜੀ ਮਹਲ ਨਾਮਾਂ ਬੇਟਾ ਗੁਰੂ ਹਰਿਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ, ਸਾਲ ਸਤਰਾਂ ਸੈ ਇਕੀਸ ਮਘਸਰ ਕੀ ਪੂਰਨਿਮਾ ਕੇ ਦਿਹੁੰ ਗੁਰੂ ਕੇ ਚੱਕ ਮਲਹਾਨ ਪਰਗਨਾ ਅਜਨਾਲਾ ਆਏ। ਸਾਥ ਦਵਾਰਕਾ ਦਾਸ ਬੇਟਾ ਅਰਜਾਨੀ ਸਾਹਿਬ ਭੱਲਾ ਕਾ, ਦੀਵਾਨ ਦਰਘਾ ਮਲ ਬੇਟਾ ਦਵਾਰਕਾ ਦਾਸ ਛਿਬਰ ਕਾ, ਮਖਣ ਸ਼ਾਹ ਬੇਟਾ ਦਾਸੇ ਕਾ ਪੇਲੀਆ ਬਣਜਾਰਾ ਹੋਰ ਸਿੱਖ ਫਕੀਰ ਆਏ। ਗੁਰੂ ਜੀ ਨੇ ਦਰਬਾਰ ਕੇ ਆਗੇ ਇਕ ਉਚੇ ਚਬੂਤਰੇ ਤੇ ਆਸਨ ਲਾਇਆ। ਸਤਿਗੁਰੂ ਕਾ ਨਗਰੀ ਆਨਾ ਸੁਣ ਹਰਿ ਜੀ ਬੇਟਾ ਮਨੋਹਰ ਜੀ ਕਾ ਪੋਤਾ ਪ੍ਰਿਥੀ ਚੰਦ ਜੀ ਕਾ ਬੰਸ ਗੁਰੂ ਰਾਮਦਾਸ ਜੀ ਮਹਲ ਚੌਥੇ ਕੀ ਸੰਗਤ ਕੋ ਗੈਲ ਲੈ ਦਰਸ਼ਨ ਪਾਣੇ ਆਏ। (ਭੱਟ ਵਹੀ ਤੂਮਰ ਬਿੰਜਲਉਂਤੋਂ ਕੀ)।*

ਆਪ ਇਕ ਰਾਤ ਇਥੇ ਰਹਿਣ ਮਗਰੋਂ ਵੱਲਾ ਪਿੰਡ ਵਲ ਚਲੇ ਗਏ। ਮਗਰੋਂ ਕਿਸੇ ਲੇਖਕ ਨੇ ਇਹ ਕਹਾਣੀ ਘੜ ਲਈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਗੁਰੂ ਦਾ ਚੱਕ ਆਏ ਤਾਂ ਧੀਰਮਲੀਆਂ ਨੇ ਦਰਵਾਜ਼ੇ ਬੰਦ ਕਰ ਲਏ। ਇਹ ਗੱਲ ਸਹੀ ਨਹੀਂ ਹੈ ਕਿਉਂਕਿ ਉਸ ਵੇਲੇ ਗੁਰੂ ਦਾ ਚੱਕ ਦੀ ਸੇਵਾ ਸੰਭਾਲ ਧੀਰ ਮੱਲ ਕੋਲ ਨਹੀਂ ਸੀ ਬਲਕਿ ਪ੍ਰਿਥੀ ਚੰਦ (ਮੀਣਾ) ਦੇ ਪੋਤੇ ਹਰਿ ਜੀ ਕੋਲ ਸੀ। ਇਹ ਲੇਖਕ ਧੀਰ ਮੱਲ ਦੀ ਬਕਾਲਾ ਵਿਚ ਕੀਤੀ ਸਾਜ਼ਿਸ਼ ਨੂੰ ਗੁਰੂ ਦਾ ਚੱਕ (ਅੰਮ੍ਰਿਤਸਰ) ਵਿਚ ਵੀ ਸ਼ਾਮਿਲ ਕਰ ਦੇਂਦੇ ਹਨ। ਦੂਜਾ, ਦਰਵਾਜ਼ੇ ਬੰਦ ਕਰਨਾ ਵੀ ਸਹੀ ਨਹੀਂ ਹੈ। ਉਦੋਂ ਦਰਬਾਰ ਸਾਹਿਬ ਵਿਚ ਕਿਤੇ ਕੋਈ ਦਰਵਾਜ਼ਾ ਨਹੀਂ ਸੀ। ਹੋਰ ਤਾਂ ਹੋਰ ਦਰਬਾਰ ਸਾਹਿਬ ਦੀ ਪਰਕਰਮਾ ਵੀ ਬਹੁਤ ਬਾਅਦ ਵਿਚ (1830 ਤੋਂ ਮਗਰੋਂ) ਬਣੀ ਸੀ। ਤੀਜਾ, ਇਹ ਲੇਖਕ ਗੁਰੂ ਤੇਗ਼ ਬਹਾਦਰ ਸਾਹਿਬ ਵਲੋਂ ਗੁਰੂ ਦਾ ਚੱਕ ਦੇ ਲੋਕਾਂ ਨੂੰ '**ਅੰਬਰਸਰੀਏ ਅੰਦਰਸੜੀਏ**' ਦਾ ਸਰਾਪ ਦੇਣ ਦਾ ਜ਼ਿਕਰ ਕਰਦੇ ਹਨ। ਦਿਲਚਸਪ ਗੱਲ ਇਹ ਹੈ ਕਿ ਗੁਰੂ ਸਾਹਿਬ ਦੇ ਵੇਲੇ ਤਾਂ ਕੀ ਇਸ ਤੋਂ ਇਕ ਸੌ ਸਾਲ ਮਗਰੋਂ ਵੀ ਗੁਰੂ ਦਾ ਚੱਕ ਦਾ ਨਾਂ ਅੰਮ੍ਰਿਤਸਰ ਨਹੀਂ ਸੀ ਬਣਿਆ। ਇਸ ਤੋਂ ਇਲਾਵਾ ਗੁਰੂ ਸਾਹਿਬ ਸਰਾਪ ਵੀ ਨਹੀਂ ਸਨ ਦੇ ਸਕਦੇ।

ਇਹ ਵੀ ਦਿਲਚਸਪ ਹੈ ਕਿ ਇਹੋ ਜਿਹਾ ਪਰਚਾਰ ਕਰਨ ਵਾਲੇ ਲੇਖਕ ਮੁਤਾਬਿਕ "ਜਦ ਵੱਲੇ ਦੀਆਂ ਬੀਬੀਆਂ ਨੂੰ ਪਤਾ ਲਗਾ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਦਰਬਾਰ ਸਾਹਿਬ ਵਿਚ ਵੜਨ ਨਹੀਂ ਦਿਤਾ ਗਿਆ ਤਾਂ ਇਹ ਬੀਬੀਆਂ

ਗੁਰੁ ਦਾ ਚੱਕ ਆਈਆਂ ਅਤੇ ਉਨ੍ਹਾਂ ਨੇ ਦਰਬਾਰ ਸਾਹਿਬ 'ਤੇ ਕਾਬਜ਼ ਟੋਲੇ ਨੂੰ ਲਾਅਨਤਾਂ ਪਾਈਆਂ। ਇਸ ਮਗਰੋਂ ਉਨ੍ਹਾਂ ਨੇ ਗੁਰੁ ਸਾਹਿਬ ਨੂੰ ਦਰਬਾਰ ਵਿਚ ਦਾਖ਼ਲ ਹੋਣ ਦਿਤਾ ਗਿਆ।" ਵਾਰੇ ਵਾਰੇ ਜਾਈਏ ਅਜਿਹੇ ਤਵਾਰੀਖ਼ ਲੇਖਕਾਂ ਅਤੇ ਜਿਓਗਰਾਫ਼ੀਏ ਦੇ ਮਾਹਿਰਾਂ ਤੋਂ। *ਵੱਲਾ ਪਿੰਡ ਗੁਰੁ ਦਾ ਚੱਕ (ਅੰਮ੍ਰਿਤਸਰ) ਤੋਂ ਨੌਂ ਕਿਲੋਮੀਟਰ ਦੂਰ ਹੈ ਤੇ 1664 ਵਿਚ ਗੁਰੂ ਜੀ ਦਾ ਉਥੇ ਜਾਣਾ, ਮਾਈਆਂ ਨੂੰ ਹਾਲ ਦਸਣਾ (ਜਾਂ ਪਤਾ ਲਗਣਾ), ਮਾਈਆਂ ਦਾ ਗੁਰੁ ਦਾ ਚੱਕ ਜਾਣਾ ਤੇ ਫਿਰ ਗੁਰੁ ਸਾਹਿਬ ਦਾ ਮੁੜ ਉੱਥੇ ਜਾਣਾ ਤੇ ਹਰਿਮੰਦਰ ਵਿਚ ਮੱਥਾ ਟੇਕਣਾ; ਇਹ ਸਾਰਾ ਕੁਝ ਅਜੀਬ ਤਵਾਰੀਖ਼ ਲੇਖਕ ਇਕੋ ਦਿਨ ਵਿਚ ਕਰਵਾ ਦੇਂਦੇ ਹਨ। ਸ਼ਾਇਦ ਬੀਬੀਆਂ ਨੂੰ ਮੋਬਾਈਲ 'ਤੇ ਖ਼ਬਰ ਮਿਲੀ ਹੋਵੇ ਤੇ ਉਨ੍ਹਾਂ ਕੋਲ ਹੈਲੀਕਾਪਟਰ ਵੀ ਹੋਵੇ? ਇਹੋ ਜਿਹੇ ਗਪੌੜੇ-ਹੈਲੀਕਾਪਟਰ ਮਹਾਂਭਾਰਤ ਤੇ ਰਾਮਾਇਣ ਨਾਵਲਾਂ ਵਿਚ ਵੀ ਦੱਸੇ ਹੋਏ ਹਨ। ਅਜਿਹਾ ਜਾਪਦਾ ਹੈ ਕਿ ਇਹ ਕਹਾਣੀ ਕਿਸੇ ਅਜਿਹੇ ਲੇਖਕ ਨੇ ਘੜੀ ਹੋਵੇਗੀ ਜਿਸ ਨੂੰ ਅੰਮ੍ਰਿਤਸਰ ਦੇ ਲੋਕਾਂ ਨੇ ਇਜ਼ਤ ਨਹੀਂ ਸੀ ਬਖ਼ਸ਼ੀ।*

ਗੁਰੂ ਦਾ ਚੱਕ ਤੋਂ ਮਗਰੋਂ ਆਪ ਪਿੰਡ ਵੱਲਾ, ਘੁੱਕੇਵਾਲੀ (ਗੁਰੂ ਦਾ ਬਾਗ), ਪਿੰਡ ਨਿੱਝਰਵਾਲਾ (ਨਿੱਝਰਾਂ ਵਾਲਾ), ਤਰਨ ਤਾਰਨ ਤੇ ਖਡੂਰ ਸਾਹਿਬ ਹੁੰਦੇ ਹੋਏ ਸੱਤ ਦਸੰਬਰ ਦੇ ਦਿਨ ਗੋਇੰਦਵਾਲ ਪੁੱਜੇ। ਆਪ ਨੇ ਗੋਇੰਦਵਾਲ ਵਿਚ ਕਈ ਦਿਨ ਦੀਵਾਨ ਸਜਾਏ। ਬਹੁਤ ਸਾਰੀਆਂ ਸਿੱਖ ਸੰਗਤਾਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਈਆਂ। ਇਸ ਮੌਕੇ ਤੇ ਪਿੰਡ ਖੇਮਕਰਨ ਤੋਂ ਭਾਈ ਰਘੂਪਤਿ ਰਾਇ ਨਿਝਰ-ਕੰਬੋਜ ਵੀ ਪੁੱਜਾ ਹੋਇਆ ਸੀ। ਉਸ ਨੇ ਗੁਰੂ ਸਾਹਿਬ ਨੂੰ ਆਪਣੇ ਘਰ ਲਿਜਾਣ ਦੀ ਖ਼ਾਹਿਸ਼ ਜ਼ਾਹਿਰ ਕੀਤੀ। ਗੁਰੂ ਸਾਹਿਬ ਉਸ ਦੀ ਚਾਹ ਪੂਰੀ ਕਰਨ ਵਾਸਤੇ ਖੇਮਕਰਨ ਜਾਣਾ ਮੰਨ ਗਏ। ਆਪ ਜਨਵਰੀ 1665 ਦੇ ਪਹਿਲੇ ਪੰਦਰਾਂ ਦਿਨ ਖੇਮਕਰਨ ਵਿਚ ਰਹੇ ਅਤੇ ਹਰ ਰੋਜ਼ ਸੈਂਕੜੇ ਸੰਗਤਾਂ ਆਪ ਦੇ ਦਰਸ਼ਨ ਵਾਸਤੇ ਆਉਂਦੀਆਂ ਰਹੀਆਂ। ਤਕਰੀਬਨ ਦੋ ਮਹੀਨੇ ਮਾਝੇ ਵਿਚ ਧਰਮ ਪਰਚਾਰ ਕਰਨ ਮਗਰੋਂ ਗੁਰੂ ਸਾਹਿਬ ਪਿੰਡ ਚੋਹਲਾ, ਮਖੂ ਅਤੇ ਹਰੀਕੇ ਪੱਤਣ ਹੁੰਦੇ ਹੋਏ ਜ਼ੀਰਾ ਪੁਜੇ। ਜ਼ੀਰਾ ਤੇ ਮੋਗਾ ਵਿਚ ਸੰਗਤਾਂ ਨੂੰ ਦਰਸ਼ਨ ਦੇਣ ਮਗਰੋਂ, ਆਪ ਫਰਵਰੀ 1665 ਵਿਚ ਆਪਣੀ ਮਾਸੀ ਦੇ ਪਿੰਡ, ਡਰੋਲੀ ਗਏ। ਆਪ ਇਸ ਪਿੰਡ ਵਿਚ ਵੀ ਕਈ ਦਿਨ ਰਹੇ ਅਤੇ ਮਾਰਚ ਦੇ ਅੱਧ ਤੱਕ ਤਕਰੀਬਨ ਦੋ ਮਹੀਨੇ ਗੁਰੂ ਸਾਹਿਬ ਨੇ ਇਸ ਇਲਾਕੇ ਵਿਚ ਧਰਮ ਪਰਚਾਰ ਕੀਤਾ।

## ਤਲਵੰਡੀ ਸਾਬੋ ਵਿਚ ਸਰੋਵਰ ਤਿਆਰ ਕਰਵਾਉਣਾ

ਕੁਝ ਦਿਨ ਡਰੋਲੀ ਵਿਚ ਰਹਿਣ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਤਲਵੰਡੀ ਸਾਬੋ ਗਏ। ਏਥੇ ਭਾਈ ਡੱਲਾ ਦੇ ਪਿਤਾ ਤੇ ਹੋਰ ਸਿੱਖਾਂ ਨੇ ਗੁਰੂ ਜੀ ਨੂੰ ਤਹਿ ਦਿਲੋਂ ਜੀ ਆਇਆਂ ਆਖਿਆ। ਇਸ ਇਲਾਕੇ ਵਿਚ ਪੀਣ ਵਾਲੇ ਪਾਣੀ ਦੀ ਬੜੀ ਕਮੀ ਸੀ। ਗੁਰੂ ਸਾਹਿਬ ਨੇ ਸੰਗਤਾਂ ਦੇ ਮਿਲਵਰਤਣ ਨਾਲ 28 ਮਾਰਚ 1665 ਨੂੰ ਟੱਕ ਲਾ ਕੇ ਇਥੇ ਇਕ ਸਰੋਵਰ ਬਣਾਉਣਾ ਸ਼ੁਰੂ ਕੀਤਾ। ਇਹ ਸਰੋਵਰ 7 ਅਪਰੈਲ 1665

ਦੇ ਦਿਨ ਬਣ ਕੇ ਤਿਆਰ ਹੋ ਗਿਆ। ਵਾਹਿਗੁਰੂ ਦੀ ਮਿਹਰ ਨਾਲ ਕੁਝ ਦਿਨ ਮਗਰੋਂ ਬੇਹਿਸਾਬ ਬਾਰਿਸ਼ ਹੋਈ, ਜਿਸ ਨਾਲ ਇਹ ਸਰੋਵਰ ਪਾਣੀ ਨਾਲ ਵੀ ਭਰ ਗਿਆ। ਇਸ ਮਗਰੋਂ ਗੁਰੂ ਸਾਹਿਬ ਮਾਲਵੇ ਦੇ ਕੁਝ ਹੋਰ ਪਿੰਡਾਂ ਵਿਚੋਂ ਹੁੰਦੇ ਹੋਏ ਧਮਤਾਨ (ਜ਼ਿਲ੍ਹਾ ਜੀਂਦ) ਵਲ ਚਲੇ ਗਏ।

## ਧਮਤਾਨ ਵਿਚ ਹੈੱਡ-ਕੁਆਰਟਰਜ਼ ਬਣਾਉਣ ਦਾ ਫੈਸਲਾ

ਤਲਵੰਡੀ ਸਾਬੋਂ ਤੋਂ ਚਲ ਕੇ ਮਾਲਵੇ ਦੇ ਵਖ-ਵਖ ਇਲਾਕਿਆਂ ਵਿਚ ਧਰਮ ਪਰਚਾਰ ਕਰਦੇ ਗੁਰੂ ਤੇਗ਼ ਬਹਾਦਰ ਸਾਹਿਬ ਅਪਰੈਲ 1665 ਦੇ ਅਖੀਰ ਵਿਚ ਧਮਤਾਨ (ਹੁਣ ਜ਼ਿਲਾ ਜੀਂਦ, ਹਰਿਆਣਾ) ਪੁਜੇ। ਧਮਤਾਨ ਵਿਚ ਭਾਈ ਦੱਗੋ ਸਿੱਖ ਪੰਥ ਦਾ ਮਸੰਦ ਸੀ। ਭਾਈ ਦੱਗੋ ਦਾ ਇਲਾਕੇ ਵਿਚ ਬੜਾ ਚੰਗਾ ਰਸੂਖ ਸੀ। ਉਸ ਨੇ ਇਸ ਇਲਾਕੇ ਵਿਚ ਬਹੁਤ ਸਾਰੇ ਲੋਕਾਂ ਨੂੰ ਸਿੱਖੀ ਵਿਚ ਸ਼ਾਮਿਲ ਕਰਵਾਇਆ ਸੀ। 1665 ਤਕ ਧਮਤਾਨ ਉਨ੍ਹਾਂ ਇਲਾਕਿਆਂ ਵਿਚੋਂ ਇਕ ਬਣ ਚੁਕਾ ਸੀ ਜਿਨ੍ਹਾਂ ਦੇ ਵਧੇਰੇ ਵਾਸੀ ਸਿੱਖ ਪੰਥ ਦਾ ਹਿੱਸਾ ਸਨ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਉੱਥੇ ਪੁਜੇ ਥਾਂ ਸੈਂਕੜੇ ਸਿੱਖ ਆਪ ਜੀ ਦੇ ਦਰਸ਼ਨਾਂ ਵਾਸਤੇ ਆਏ। ਗੁਰੂ ਸਾਹਿਬ ਹਰ ਰੋਜ਼ ਦੀਵਾਨ ਸਜਾਇਆ ਕਰਦੇ ਸਨ। ਕੁਝ ਦਿਨ ਧਮਤਾਨ ਰਹਿਣ ਮਗਰੋਂ ਗੁਰੂ ਸਾਹਿਬ ਨੇ ਕੀਰਤਪੁਰ ਜਾਣ ਦੀ ਤਿਆਰੀ ਸ਼ੁਰੂ ਕਰ ਦਿਤੀ। ਜਦੋਂ ਸੰਗਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਗੁਰੂ ਸਾਹਿਬ ਨੂੰ ਹੋਰ ਰੁਕਣ ਵਾਸਤੇ ਅਰਜ਼ ਕੀਤੀ। ਭਾਈ ਦੱਗੋ ਨੇ ਸੰਗਤਾਂ ਵਲੋਂ ਗੁਰੂ ਸਾਹਿਬ ਨੂੰ ਇਹ ਵੀ ਅਰਜ਼ ਕੀਤੀ ਕਿ ਉਹ ਆਪਣਾ ਦਰਬਾਰ (ਹੈੱਡ-ਕੁਆਟਰਜ਼) ਬਕਾਲਾ ਤੋਂ ਧਮਤਾਨ ਬਦਲ ਲੈਣ। ਸੰਗਤਾਂ ਨੇ ਯਕੀਨ ਦਿਵਾਇਆ ਕਿ ਉਹ ਦੂਰ-ਦੁਰਾਡੇ ਤੋਂ ਆਉਣ ਵਾਲੀਆਂ ਸੰਗਤਾਂ ਦੀ ਸੇਵਾ ਦੇ ਖਰਚ ਦਾ ਬੀੜਾ ਚੁਕ ਲੈਣਗੀਆਂ। ਸੰਗਤਾਂ ਵੱਲੋਂ ਵਾਰ-ਵਾਰ ਜ਼ੋਰ ਦੇਣ 'ਤੇ ਗੁਰੂ ਸਾਹਿਬ ਮੰਨ ਗਏ। ਗੁਰੂ ਸਾਹਿਬ ਦੀ ਹਦਾਇਤ 'ਤੇ ਭਾਈ ਦੱਗੋ ਨੇ ਆਪਣੀ ਕੁਝ ਜ਼ਮੀਨ ਗੁਰੂ ਦੇ ਮਹਲ, ਸੰਗਤਾਂ ਦੀ ਧਰਮਸਾਲਾ ਅਤੇ ਇਕ ਨਵਾਂ ਖੂਹ ਲੁਆਉਣ ਵਾਸਤੇ ਭੇਟ ਕਰ ਦਿਤੀ। (ਭਾਈ ਸੰਤੋਖ ਸਿੰਘ ਨੇ *ਸੂਰਜ ਪ੍ਰਕਾਸ਼* ਵਿਚ ਭਾਈ ਦੱਗੋ ਵਰਗੇ ਚੰਗੇ ਸਿੱਖ ਦੇ ਖ਼ਿਲਾਫ਼ ਗ਼ਲਤ ਬਿਆਨੀ ਕਰ ਕੇ ਉਸ ਨਾਲ ਬੇਹੱਦ ਧੱਕਾ ਕੀਤਾ)।

## ਬਿਲਾਸਪੁਰ ਦੇ ਰਾਜਾ ਦੀਪ ਚੰਦ ਦੀ ਮੌਤ

ਮਈ 1665 ਦੇ ਪਹਿਲੇ ਹਫ਼ਤੇ ਗੁਰੂ ਦੇ ਮਹਲ, ਧਰਮਸਾਲਾ ਅਤੇ ਖੂਹ ਦਾ ਟੱਕ ਲਾਉਣ ਮਗਰੋਂ ਗੁਰੂ ਸਾਹਿਬ ਕੀਰਤਪੁਰ ਵਲ ਚਲ ਪਏ। ਕੀਰਤਪੁਰ ਪੁਜਦਿਆਂ ਹੀ ਗੁਰੂ ਸਾਹਿਬ ਨੂੰ ਖਬਰ ਮਿਲੀ ਕਿ ਬਿਲਾਸਪੁਰ ਦਾ ਰਾਜਾ ਦੀਪ ਚੰਦ, ਜੋ 26 ਅਪਰੈਲ 1665 ਦੇ ਦਿਨ ਚੜ੍ਹਾਈ ਕਰ ਗਿਆ ਸੀ, ਦੀ ਅੰਤਮ ਰਸਮ ਬਾਰ੍ਹਾਂ ਮਈ ਦੇ ਦਿਨ ਰਖੀ ਗਈ ਹੈ। ਰਾਜਾ ਦੀਪ ਚੰਦ ਦੀ ਵਿਧਵਾ ਰਾਣੀ ਚੰਪਾ ਨੇ ਆਪਣਾ ਵਜ਼ੀਰ ਕੀਰਤਪੁਰ ਭੇਜਿਆ ਤੇ ਗੁਰੂ ਸਾਹਿਬ ਨੂੰ ਦੀਪ ਚੰਦ ਦੀ ਅਰਦਾਸ ਕਰਨ ਵਾਸਤੇ

ਬਿਲਾਸਪੁਰ ਪਹੁੰਚਣ ਵਾਸਤੇ ਅਰਜ਼ ਕੀਤੀ। ਗੁਰੂ ਸਾਹਿਬ ਨੌਂ ਮਈ ਦੀ ਸਵੇਰ ਨੂੰ ਬਿਲਾਸਪੁਰ ਚਲੇ ਗਏ। ਕੀਰਤਪੁਰ ਤੋਂ ਆਪ ਦੀ ਮਾਤਾ ਨਾਨਕੀ, ਮਾਤਾ ਸੁਲੱਖਣੀ, ਮਾਤਾ ਹਰੀ, ਦੀਵਾਨ ਦਰਗਹ ਮੱਲ, ਭਾਈ ਦਿਆਲ ਦਾਸ ਅਤੇ ਕਈ ਹੋਰ ਸਿੱਖ ਆਪ ਦੇ ਨਾਲ ਬਿਲਾਸਪੁਰ ਗਏ। ਇਸ ਸਬੰਧੀ ਭੱਟ ਵਹੀਆਂ ਵਿਚ ਇੰਞ ਲਿਖਿਆ ਮਿਲਦਾ ਹੈ:

[illegible]

*ਗੁਰੂ ਤੇਗ ਬਹਾਦਰ ਸਾਹਿਬ ਮਹਲ ਨਾਵੇਂ, ਕੀਰਤਪੁਰ ਸੇ ਬਿਲਾਸਪੁਰ ਆਏ, ਰਾਜਾ ਦੀਪ ਚੰਦ ਕੀ ਸਤਾਰਮੀਂ ਤੇ, ਸਾਲ ਸਤਰਾਂ ਸੈ ਬਾਈਸ, ਜੇਠ ਪਰਵਿਸ਼ਟੇ ਪੰਦਰਾਂ ਕੋ। ਸਾਥ ਦੀਪ ਚੰਦ, ਨੰਦ ਚੰਦ ਆਏ ਬੇਟੇ ਸੂਰਜ ਮੱਲ ਕੇ, ਮਾਤਾ ਹਰੀ ਜੀ ਇਸਤਰੀ ਸੂਰਜ ਮੱਲ ਕੀ, ਮਾਤਾ ਸੁਲਖਣੀ ਜੀ ਇਸਤਰੀ ਗੁਰੂ ਹਰਿ ਰਾਇ ਮਹਲ ਸਤਵੇਂ ਜੀ ਕੀ, ਦੀਵਾਨ ਦਰਗਹ ਮੱਲ ਛਿਬਰ, ਜੇਠਾ, ਦਿਆਲ ਦਾਸ ਬੇਟੇ ਮਾਈ ਦਾਸ ਕੇ, ਦਰੀਆ ਬੇਟਾ ਮੂਲੇ ਕਾ, ਜਲਹਾਨਾ, ਸਾਥ ਆਏ।* **(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨਿਓਂ ਕਾ**

## ਚੱਕ ਨਾਨਕੀ (ਅਨੰਦਪੁਰ ਸਾਹਿਬ) ਦੀ ਨੀਂਹ ਰਖਣਾ

ਰਾਜਾ ਦੀਪ ਚੰਦ ਦੀ ਅਰਦਾਸ ਮਗਰੋਂ ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਵਾਪਿਸ ਜਾਣ ਦੀ ਤਿਆਰੀ ਸ਼ੁਰੂ ਕੀਤੀ ਤਾਂ ਰਾਣੀ ਚੰਪਾ ਨੇ ਗੁਰੂ ਸਾਹਿਬ ਦੀ ਮਾਤਾ ਨਾਨਕੀ ਨਾਲ ਗੱਲ ਕੀਤੀ ਕਿ ਮੈਨੂੰ ਪਤਾ ਲੱਗਾ ਹੈ ਕਿ ਗੁਰੂ ਸਾਹਿਬ ਬਕਾਲਾ ਦੀ ਥਾਂ ਨਵਾਂ ਦਰਬਾਰ (ਹੈੱਡ-ਕੁਆਰਟਰਜ਼) ਬਾਂਗਰ ਦੇਸ ਦੇ ਨਗਰ ਧਮਤਾਨ ਵਿਚ ਕਾਇਮ ਕਰਨਾ ਚਾਹੁੰਦੇ ਹਨ। ਇਹ ਥਾਂ ਬਿਲਾਸਪੁਰ ਅਤੇ ਕੀਰਤਪੁਰ ਤੋਂ ਬਹੁਤ ਦੂਰ ਹੈ। ਮੇਰੀ ਅਰਜ਼ ਹੈ ਕਿ ਗੁਰੂ ਸਾਹਿਬ ਸਾਡੀ ਰਿਆਸਤ ਤੋਂ ਦੂਰ ਨਾ ਜਾਣ। ਜੇ ਉਨ੍ਹਾਂ ਨੂੰ ਕੀਰਤਪੁਰ ਵਿਚ ਥਾਂ ਥੋੜ੍ਹੀ ਜਾਪਦੀ ਹੈ ਤਾਂ ਮੈਂ ਨਵਾਂ ਨਗਰ ਵਸਾਉਣ ਵਾਸਤੇ ਹੋਰ ਥਾਂ ਭੇਟ ਕਰ ਦੇਵਾਂਗੀ। ਮਾਤਾ ਨਾਨਕੀ ਨੇ ਰਾਣੀ ਚੰਪਾ ਦੀ ਅਰਜ਼ੋਈ ਬਾਰੇ ਗੁਰੂ ਤੇਗ਼

ਬਹਾਦਰ ਸਾਹਿਬ ਨੂੰ ਦਸਿਆ। ਗੁਰੂ ਸਾਹਿਬ ਨੇ ਮਾਤਾ ਜੀ ਨੂੰ ਦੱਸਿਆ ਕਿ ਧਮਤਾਨ ਦੀਆਂ ਸੰਗਤਾਂ ਨੇ ਤਾਂ ਹੁਣ ਤਕ ਮਹਿਲ, ਧਰਮਸਾਲਾ ਤੇ ਖੂਹ ਵੀ ਤਿਆਰ ਕਰ ਦਿਤੇ ਹੋਣਗੇ। ਮਾਤਾ ਜੀ ਨੇ ਜਦ ਰਾਣੀ ਚੰਪਾ ਦੀ ਨਿੰਮੋਝੂਣਤਾ ਅਤੇ ਦਰਦ ਬਾਰੇ ਗੁਰੂ ਜੀ ਨੂੰ ਦਸਿਆ ਤਾਂ ਗੁਰੂ ਜੀ ਦੇ ਦਿਲ ਵਿਚ ਤਰਸ ਆਇਆ ਤੇ ਉਨ੍ਹਾਂ ਨੇ ਬਿਲਾਸਪੁਰ ਰਿਆਸਤ ਵਿਚ ਨਵਾਂ ਪਿੰਡ ਵਸਾਉਣਾ ਮਨਜ਼ੂਰ ਕਰ ਲਿਆ ਪਰ ਸ਼ਰਤ ਰੱਖੀ ਕਿ ਉਹ ਇਸ ਪਿੰਡ ਵਾਸਤੇ ਜਗਹ ਦਾਨ ਵਿਚ ਨਹੀਂ ਬਲਕਿ ਰਕਮ ਤਾਰ ਕੇ ਮੁੱਲ ਲੈਣਗੇ। ਯਕੀਨਨ ਗੁਰੂ ਤੇਗ਼ ਬਹਾਦਰ ਨੇ ਇਹ ਵੀ ਸੋਚਿਆ ਹੋਵੇਗਾ ਕਿ ਪਹਾੜਾਂ ਵਿਚ ਇਕ ਸੁਰਖਿਅਤ ਪਿੰਡ ਪੰਥ ਦੇ ਸੈਂਟਰ ਵਜੋਂ ਬਿਹਤਰ ਰਹੇਗਾ।

ਗੁਰੂ ਤੇਗ਼ ਬਹਾਦਰ ਸਾਹਿਬ ਨੇ **ਹਥੌਤ** (ਜਿੱਥੇ ਕਦੇ ਹਾਥੀਆਂ ਦੇ ਝੁੰਡ ਫਿਰਦੇ ਹੁੰਦੇ ਸਨ) ਦੇ ਇਲਾਕੇ ਵਿਚ, ਮਾਖੋਵਾਲ ਦੀ ਥੇਹ ਦੇ ਦੁਆਲੇ, ਮੀਆਂਪੁਰ, ਲੋਦੀਪੁਰ ਤੇ ਸਹੋਟਾ ਪਿੰਡਾਂ ਦੇ ਵਿਚਕਾਰਲੀ ਥਾਂ ਚੁਣੀ ਅਤੇ ਇਸ ਦੀ ਰਕਮ ਬਿਲਾਸਪੁਰ ਰਿਆਸਤ ਨੂੰ ਤਾਰ ਦਿਤੀ। ਅਜੋਕੇ ਗੁਰਦੁਆਰਾ ਗੁਰੂ ਦੇ ਮਹਲ ਵਾਲੀ ਥਾਂ ’ਤੇ ਗੁਰੂ ਸਾਹਿਬ ਨੇ 19 ਜੂਨ 1665 ਦੇ ਦਿਨ ਇਕ ਦਰਖ਼ਤ ਦਾ ਤਣਾ (ਮੋਹੜੀ) ਭਾਈ ਗੁਰਦਿਤਾ (ਪੋਤਾ ਬਾਬਾ ਬੁੱਢਾ ਜੀ) ਤੋਂ ਗਡਵਾ ਕੇ ਇਕ ਨਵੇਂ ਪਿੰਡ ਦੀ ਨੀਂਹ ਰੱਖੀ। ਉਨ੍ਹਾਂ ਇਸ ਦਾ ਨਾਂ ਆਪਣੀ ਮਾਤਾ ਨਾਨਕੀ ਦੇ ਨਾਂ ਤੇ ‘ਚੱਕ ਨਾਨਕੀ’ ਰੱਖਿਆ (ਹੁਣ ਸਰਕਾਰੀ ਕਾਗ਼ਜ਼ਾਂ ਵਿਚ ਇਸ ਦਾ ਨਾਂ ਸਿਰਫ਼ ‘ਚੱਕ’ ਵਜੋਂ ਹੀ ਮਿਲਦਾ ਹੈ)। ਇਸ ਸਬੰਧੀ ਭੱਟ ਵਹੀਆਂ ਵਿਚ ਇੰਵ ਜ਼ਿਕਰ ਮਿਲਦਾ ਹੈ :

*“ਗੁਰੂ ਤੇਗ਼ ਬਹਾਦਰ ਜੀ ਮਹਲ ਨਾਮਾਂ, ਸਾਲ ਸਤਰਾਂ ਸੈ ਬਾਈਸ, ਅਸਾਢ ਪਰਵਿਸ਼ਟੇ ਇੱਕੀਸ, ਸੋਮਵਾਰ ਕੋ ਮਾਖੋਵਾਲ ਕੇ ਥੇਹ ਤੇ ਗਾਮ ਬਨਾਇਆ। ਨਾਮ ਚੱਕ ਨਾਨਕੀ ਰਾਖਾ।“* (**ਭੱਟ ਵਹੀ ਮੁਲਤਾਨੀ ਸਿੰਧੀ**)

ਚੱਕ ਨਾਨਕੀ ਵਿਚ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਘਰ ਅਤੇ ਧਰਮਸਾਲਾ ਬਣਵਾਏ। ਕੁਝ ਚਿਰ ਏਥੇ ਰਹਿ ਕੇ ਸਿੱਖਾਂ ਨੂੰ ਨਵੇਂ ਪਿੰਡ ਦੀ ਸੇਵਾ ਸੰਭਾਲਣ ਮਗਰੋਂ ਆਪ ਫਿਰ ਮਾਲਵਾ ਦੇ ਦੌਰੇ ’ਤੇ ਚਲ ਪਏ। ਕੀਰਤਪੁਰ ਤੋਂ ਰੋਪੜ, ਬਨੂੜ, ਰਾਜਪੁਰਾ, ਸੈਫ਼ਾਬਾਦ, ਢੋਡਾ, ਸੁਨਾਮ, ਛਾਜਲੀ, ਲਹਿਰਾਗਾਗਾ ਵਗ਼ੈਰਾ ਵਿਚੋਂ ਹੁੰਦੇ ਹੋਏ ਆਪ ਧਮਤਾਨ ਪੁੱਜੇ। ਆਪ ਇੱਥੇ ਕਾਫ਼ੀ ਦਿਨ ਬਿਤਾਉਣਾ ਚਾਹੁੰਦੇ ਸੀ ਤਾਂ ਜੋ ਭਾਈ ਦੱਗੋ ਅਤੇ ਬਾਂਗਰ ਦੇਸ ਦੀਆਂ ਸੰਗਤਾਂ ਨੂੰ ਚੱਕ ਨਾਨਕੀ ਪਿੰਡ ਵਸਾਉਣ ਅਤੇ ਰਾਣੀ ਚੰਪਾ ਦੀ ਮਜਬੂਰੀ ਬਾਰੇ ਅਤੇ ਹਿਫ਼ਾਜ਼ਤ ਪੱਖੋਂ ਇਕ ਪਹਾੜੀ ਡਿਫ਼ੈਂਸ ਸੈਂਟਰ ਦੀ ਲੋੜ ਬਾਰੇ

ਜਾਣਕਾਰੀ ਦੇ ਕੇ, ਧਮਤਾਨ ਵਾਸਾ ਨਾ ਕਰ ਸਕਣ ਦੀ ਮਜਬੂਰੀ ਦਸ ਸਕਣ। ਸੰਗਤਾਂ ਇਸ ਨਵੀਂ ਖ਼ਬਰ 'ਤੇ ਬਹੁਤ ਉਦਾਸ ਹੋ ਗਈਆਂ। ਪਰ ਉਨ੍ਹਾਂ ਨੂੰ ਤਸੱਲੀ ਦੇਣ ਵਾਸਤੇ ਗੁਰੂ ਸਾਹਿਬ ਨੇ ਕਈ ਦਿਨ ਧਮਤਾਨ ਗੁਜ਼ਾਰੇ। 28 ਅਕਤੂਬਰ 1665 (ਹਿੰਦੂ ਦੀਵਾਲੀ ਦੇ ਦਿਨ) ਤਕ ਆਪ ਏਥੇ ਰਹੇ। ਹੁਣ ਜਦ ਗੁਰੂ ਸਾਹਿਬ ਨੇ ਚੱਕ ਨਾਨਕੀ ਜਾਣ ਦੀ ਤਿਆਰੀ ਸ਼ੁਰੂ ਕੀਤੀ ਤਾਂ ਸੰਗਤਾਂ ਨੇ ਜ਼ੋਰ ਪਾ ਕੇ ਆਪ ਨੂੰ ਕੱਤਕ ਦੀ ਪੂਰਨਮਾਸ਼ੀ ਨੂੰ, ਗੁਰੂ ਨਾਨਕ ਸਾਹਿਬ ਦੇ ਜਨਮ ਦਿਨ (ਜੋ ਉਸ ਸਾਲ 12 ਨਵੰਬਰ 1665 ਨੂੰ ਸੀ), ਉੱਥੇ ਮਨਾਉਣ ਵਾਸਤੇ ਰੋਕ ਲਿਆ। ***ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੇਲੇ ਤਕ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ, ਕੱਤਕ ਦੀ ਪੂਰਨਮਾਸ਼ੀ, ਬਾਰੇ ਕੋਈ ਭੁਲੇਖਾ ਨਹੀਂ ਸੀ ਤੇ ਇਸ ਦੀ ਸ਼ੁਰੂਆਤ ਮਹਿਮਾ ਪਰਕਾਸ਼ ਦੇ ਲਿਖਾਰੀ ਨੇ ਹੀ ਕੀਤੀ ਸੀ।***

## ਗੁਰੂ ਤੇਗ਼ ਬਹਾਦਰ ਸਾਹਿਬ ਦੀ ਗ੍ਰਿਫ਼ਤਾਰੀ

ਧਮਤਾਨ ਰਹਿੰਦਿਆਂ ਇਕ ਦਿਨ ਗੁਰੂ ਸਾਹਿਬ ਨੇੜੇ ਦੇ ਜੰਗਲ ਵਿਚ ਸ਼ਿਕਾਰ ਖੇਡਣ ਗਏ। ਇਸ ਸਮੇਂ ਆਪ ਦੇ ਨਾਲ ਭਾਈ ਦੱਗੋ ਅਤੇ ਹੋਰ ਬਹੁਤ ਸਾਰੇ ਸਿੱਖ ਵੀ ਸਨ। ਜੰਗਲ ਵਿਚ ਆਪ ਜੀ ਨੂੰ ਇਸ ਇਲਾਕੇ ਦੇ ਫ਼ੌਜਦਾਰ ਆਲਮ ਖਾਨ ਰੁਹੇਲਾ ਨੇ ਸ਼ਾਹੀ ਹੁਕਮ ਹੇਠ ਗ੍ਰਿਫ਼ਤਾਰ ਕਰ ਲਿਆ। ਔਰੰਗਜ਼ੇਬ ਦਾ ਹੁਕਮ ਸੀ ਕਿ ਮੁਸਲਮਾਨਾਂ ਤੋਂ ਇਲਾਵਾ ਕੋਈ ਵੀ ਨਾ ਤਾਂ ਹਥਿਆਰ ਰਖ ਸਕਦਾ ਸੀ ਤੇ ਨਾ ਸ਼ਿਕਾਰ ਕਰ ਸਕਦਾ ਸੀ। ਆਲਮ ਖ਼ਾਨ ਆਪ ਨੂੰ ਗ੍ਰਿਫ਼ਤਾਰ ਕਰ ਕੇ ਦਿਲੀ ਲੈ ਗਿਆ ਅਤੇ 8 ਨਵੰਬਰ 1665 ਦੇ ਦਿਨ ਔਰੰਗਜ਼ੇਬ ਕੋਲ ਪੇਸ਼ ਕੀਤਾ। ਇਸ ਸਬੰਧੀ ਭੱਟ ਵਹੀਆਂ ਵਿਚ ਵੀ ਜ਼ਿਕਰ ਮਿਲਦਾ ਹੈ:

[illegible]

*"ਗੁਰੂ ਤੇਗ ਬਹਾਦਰ ਸਾਹਿਬ ਜੀ ਮਹਲ ਨਾਮਾਂ ਕੋ ਗਾਮ ਧਮਤਾਨ ਪਰਗਨਾ ਬਾਂਗਰ ਸੇ ਆਲਮ ਖਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿਹਲੀ ਕੋ ਲੈ ਕੇ ਆਇਆ। ਸਾਲ ਸਤਰਾਂ ਸੈ ਬਾਈਸ ਕਾਰਤਕ ਮਾਸੇ ਸ਼ੁਕਲ ਪਖੇ ਗਿਆਰਸ ਕੋ। ਸਾਥ ਦੀਵਾਨ ਮਤੀ ਦਾਸ ਸਤੀ ਦਾਸ ਆਏ ਬੇਏ ਹੀਰਾ ਨੰਦ ਛਿਬਰ ਕੇ ਗੁਆਲ ਦਾਸ ਆਇਆ ਬੇਟਾ ਛੁਟੇ ਮੱਲ ਛਿੱਬਰ ਕਾ ਗੁਰਦਾਸ ਆਇਆ ਬੇਟਾ ਕੀਰਤ ਬੜ੍ਹਤੀਏ ਕਾ ਸੰਗਤਾ ਆਇਆ ਬੇਟਾ ਬਿੰਨੇ ਉੱਪਲ ਕਾ। ਜੇਠਾ ਦਿਆਲ ਦਾਸ ਆਏ ਬੇਟੇ ਮਾਈ ਦਾਸ ਜਲਹਾਨੇ ਬਲਊਂਤ ਕੇ। ਹੋਰ ਸਿੱਖ ਫਕੀਰ ਫੜੇ ਆਏ।"*

*"ਗੁਰੂ ਤੇਗ ਬਹਾਦਰ ਜੀ ਮਹਲ ਨਾਮਾ ਕੋ ਬਾਦਸ਼ਾਹ ਔਰੰਗਜ਼ੇਬ ਨੇ ਕੰਵਰ ਰਾਮ ਸਿੰਹ ਕਛਵਾਹਾ ਬੇਟਾ ਰਾਜਾ ਜੈ ਸਿੰਹ ਮਿਰਜ਼ਾ ਕੀ ਮਿਸਲ ਮੇਂ ਨਜ਼ਰਬੰਦ ਕੀਯਾ ਜਾਨੇ ਕਾ ਹੁਕਮ ਦੀਯਾ। ਦੋ ਮਾਸ ਤੀਨ ਦਿਨ ਗੁਰੂ ਜੀ ਬੰਦ ਰਹੇ। ਸੰਮਤ ਸਤਰਾਂ ਸੈ ਬਾਈਸ ਕ੍ਰਿਸਨਾ ਪਖੇ ਪੋਸ ਮਾਖ ਕੀ ਏਕਮ ਕੋ ਮੁਕਤ ਹੁਏ।"* (ਉਪਰਲੀਆਂ ਦੋਵੇਂ ਐਂਟਰੀਆਂ **ਭੱਟ ਵਹੀ ਜਾਦੋਬੰਸੀਆਂ ਕੀ, ਖਾਤਾ ਬੜਤੀਓਂ ਕਾ** ਵਿਚੋਂ ਹਨ)

ਔਰੰਗਜ਼ੇਬ ਨੇ ਗੁਰੂ ਸਾਹਿਬ ਤੋਂ ਹਥਿਆਰ ਰੱਖਣ ਅਤੇ ਸ਼ਿਕਾਰ ਖੇਡਣ ਦੀ ਜਵਾਬ-ਤਲਬੀ ਕਰਨ ਦੇ ਨਾਲ-ਨਾਲ ਇਸਲਾਮ ਅਤੇ ਸਿੱਖ ਧਰਮ ਬਾਰੇ ਵੀ ਚਰਚਾ ਕੀਤਾ। ਉਸ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਜੇ ਉਹ ਹਥਿਆਰਬੰਦ ਰਹਿਣਾ ਚਾਹੁੰਦੇ ਹਨ ਤਾਂ ਉਹ ਮੁਸਲਮਾਨ ਹੋ ਜਾਣ। ਗੁਰੂ ਸਾਹਿਬ ਵਲੋਂ ਮੁਸਲਮਾਨ ਬਣਨੋਂ ਨਾਂਹ ਕਰਨ 'ਤੇ ਔਰੰਗਜ਼ੇਬ ਨੇ ਗੁਰੂ ਸਾਹਿਬ ਅਤੇ ਸਿੱਖਾਂ ਨੂੰ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਦਿਤਾ। ਇਸ ਸਮੇਂ ਰਾਜਾ ਜੈ ਸਿੰਹ ਮਿਰਜ਼ਾ ਦਾ ਪੁਤਰ ਕੰਵਰ ਰਾਮ ਸਿੰਹ ਮਿਰਜ਼ਾ ਵੀ ਦਰਬਾਰ ਵਿਚ ਹਾਜ਼ਿਰ ਸੀ। ਉਸ ਨੇ ਔਰੰਗਜ਼ੇਬ ਨੂੰ ਅਜਿਹਾ ਕਰਨੋਂ ਵਰਜਿਆ। ਕੁਝ ਚਿਰ ਸੋਚ ਕੇ ਔਰੰਗਜ਼ੇਬ ਨੇ ਗੁਰੂ ਸਾਹਿਬ ਅਤੇ ਸਿੱਖਾਂ ਨੂੰ ਰਾਮ ਸਿੰਹ ਮਿਰਜ਼ਾ ਦੀ ਮਿਸਲ (ਹਿਰਾਸਤ) ਵਿਚ ਭੇਜ ਦਿਤਾ। ਕੰਵਰ ਰਾਮ ਸਿੰਹ ਨੇ ਗੁਰੂ ਸਾਹਿਬ ਨੂੰ 31 ਦਸੰਬਰ 1665 ਦੇ ਦਿਨ ਰਿਹਾ ਕਰ ਦਿੱਤਾ।

## ਪੂਰਬ ਦੇਸ ਦਾ ਦੂਜਾ ਦੌਰਾ

31 ਦਸੰਬਰ 1665 ਨੂੰ ਰਿਹਾਈ ਮਗਰੋਂ ਗੁਰੂ ਸਾਹਿਬ ਤਿੰਨ ਦਿਨ ਰਾਜਾ ਰਾਮ ਸਿੰਹ ਮਿਰਜ਼ਾ ਦੇ ਘਰ ਵਿਚ ਰਹੇ। 3 ਜਨਵਰੀ 1666 ਦੇ ਦਿਨ ਗੁਰੂ ਸਾਹਿਬ ਆਗਰਾ ਵਲ ਚਲ ਪਏ। ਆਗਰਾ, ਪ੍ਰਯਾਗ (ਹੁਣ ਅਲਾਹਾਬਾਦ) ਅਤੇ ਕਾਸ਼ੀ (ਵਾਰਾਨਸੀ) ਵਿਚ ਕਈ ਹਫ਼ਤੇ ਬਿਤਾਉਣ ਮਗਰੋਂ ਗੁਰੂ ਸਾਹਿਬ ਗਯਾ ਵਲ ਗਏ ਤੇ ਧਰਮ ਪਰਚਾਰ ਕਰਦੇ-ਕਰਦੇ ਅਖੀਰ ਪਟਨਾ ਪੁਜ ਗਏ, ਜਿੱਥੇ ਉਨ੍ਹਾਂ ਕਈ ਮਹੀਨੇ ਨਿਵਾਸ ਰਖਿਆ। ਇੱਥੋਂ ਆਪ ਆਸਾਮ, ਬੰਗਾਲ ਅਤੇ ਬਿਹਾਰ ਦੇ ਕਈ ਹਿੱਸਿਆਂ ਵਿਚ ਜਾ ਕੇ ਧਰਮ ਪਰਚਾਰ ਕਰਦੇ ਰਹੇ।

ਉਧਰ ਔਰੰਗਜ਼ੇਬ ਨੇ 27 ਦਸੰਬਰ 1667 ਦੇ ਦਿਨ ਮਿਰਜ਼ਾ ਰਾਮ ਸਿੰਹ ਨੂੰ ਫ਼ੌਜ ਦੇ ਕੇ ਅਸਾਮ ਦੇ ਰਾਜੇ ਦੀ ਬਗਾਵਤ ਨੂੰ ਦਬਾਉਣ ਵਾਸਤੇ ਤੋਰਿਆ। ਔਰੰਗਜ਼ੇਬ ਕਈ

ਕਾਰਨਾਂ ਕਰ ਕੇ ਕੰਵਰ ਰਾਮ ਸਿੰਹ ਨਾਲ ਖ਼ਫ਼ਾ ਸੀ ਤੇ ਉਸ ਨੂੰ ਸਜ਼ਾ ਦੇਣੀ ਚਾਹੁੰਦਾ ਸੀ। ਇਨ੍ਹਾਂ ਕਾਰਨਾਂ ਵਿਚ ਸ਼ਿਵਜੀ ਮਰਹੱਟਾ ਦੀ ਫ਼ਰਾਰੀ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਰਿਹਾਈ ਵੀ ਸ਼ਾਮਿਲ ਸੀ। ਰਾਮ ਸਿੰਹ ਨੇ ਗੁਰੂ ਸਾਹਿਬ ਨੂੰ ਰਿਹਾ ਕਰਨ ਵੇਲੇ ਔਰੰਗਜ਼ੇਬ ਦੀ ਮਨਜ਼ੂਰੀ ਨਹੀਂ ਸੀ ਲਈ। ਇਸ ਕਰ ਕੇ ਔਰੰਗਜ਼ੇਬ ਨੇ ਰਾਮ ਸਿੰਹ ਨੂੰ ਇਹ ਸੋਚ ਕੇ ਅਸਾਮ ਦੀ ਖ਼ਤਰਨਾਕ ਮੁਹਿੰਮ ਤੇ ਭੇਜਿਆ ਕਿ ਜੇ ਉਹ ਉੱਥੇ ਮਾਰਿਆ ਗਿਆ ਤਾਂ ਉਸ ਨੂੰ ਸਜ਼ਾ ਮਿਲ ਜਾਵੇਗੀ ਤੇ ਜੇ ਉਹ ਅਸਾਮ ਦੇ ਰਾਜੇ ਨੂੰ ਜਿਤ ਆਇਆ ਤਾਂ ਰਾਮ ਸਿੰਹ ਦੀ ਬਾਕੀ ਸਜ਼ਾ ਦੀ ਮੁਆਫ਼ੀ ਵੀ ਹੋ ਜਾਵੇਗੀ ਅਤੇ ਮੁਗਲ ਸਲਤਨਤ ਦੀ ਹਕੂਮਤ ਦਾ ਅਸਾਮ ਵਿਚ ਵੀ ਬੋਲਬਾਲਾ ਕਾਇਮ ਹੋ ਜਾਵੇਗਾ। ਰਾਮ ਸਿੰਹ ਅੰਦਰੋਂ-ਅੰਦਰੀਂ ਅਸਾਮ ਜਾਣੋਂ ਡਰ ਰਿਹਾ ਸੀ ਪਰ ਉਸ ਦੀ ਮਾਂ ਪੁਸ਼ਪਾ ਰਾਣੀ ਨੇ ਉਸ ਨੂੰ ਤਸੱਲੀ ਦਿਤੀ ਤੇ ਕਿਹਾ ਕਿ 'ਗੁਰੂ ਤੇਗ਼ ਬਹਾਦਰ ਸਾਹਿਬ ਪਟਨਾ ਵਿਚ ਹਨ, ਤੂੰ ਉਨ੍ਹਾਂ ਦੀ ਮਦਦ ਲੈ ਲਈਂ, ਤੇਰਾ ਕੁਝ ਨਹੀਂ ਵਿਗੜੇਗਾ।'

## ਅਸਾਮ ਦੇ ਰਾਜੇ ਅਤੇ ਰਾਮ ਸਿੰਹ ਵਿਚ ਸਮਝੌਤਾ

ਅਸਾਮ ਦਾ ਰਾਜਾ ਚਕਰਧਵਜ ਸਿੰਹ ਬੜਾ ਨਿਡਰ ਤੇ ਜੰਗਜੂ ਸੀ। ਉਸ ਨੇ ਕਦੇ ਵੀ ਔਰੰਗਜ਼ੇਬ ਦੀ ਈਨ ਨਹੀਂ ਮੰਨੀ ਸੀ। ਉਸ ਦੇ ਵਡੇ-ਵਡੇਰੇ ਵੀ ਮੁਗਲਾਂ ਨਾਲ ਟੱਕਰ ਲੈਣ ਤੋਂ ਨਹੀਂ ਡਰਦੇ ਸਨ। ਇਹ ਜਾਣਦੇ ਹੋਏ ਔਰੰਗਜ਼ੇਬ ਨੇ ਇਸ ਵਾਰ ਇਕ ਹਿੰਦੂ ਰਾਜਪੂਤ ਜਰਨੈਲ ਨੂੰ ਅਸਾਮ ਭੇਜਿਆ ਸੀ। ਰਾਮ ਸਿੰਹ ਤੇ ਚਕਰਧਵਜ ਸਿੰਹ ਵਿਚਕਾਰ ਕਈ ਲੜਾਈਆਂ ਹੋਈਆਂ ਜਿਸ ਵਿਚ ਦੋਹਾਂ ਧਿਰਾਂ ਦਾ ਬੜਾ ਨੁਕਸਾਨ ਹੋਇਆ। ਅਖ਼ੀਰ ਕੋਈ ਨਤੀਜਾ ਨਾ ਨਿਕਲਦਾ ਵੇਖ ਕੇ ਰਾਮ ਸਿੰਹ ਪਟਨਾ ਗਿਆ ਅਤੇ ਜਨਵਰੀ 1668 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮਿਲਿਆ। ਗੁਰੂ ਤੇਗ਼ ਬਹਾਦਰ ਸਾਹਿਬ ਉਸ ਵਕਤ ਤਕ ਪੂਰਬ ਵਿਚ ਦੂਜਾ ਦੌਰਾ ਕਰ ਚੁਕੇ ਸਨ। ਰਾਜਾ ਚਕਰਧਵਜ ਸਿੰਹ ਵੀ ਗੁਰੂ ਸਾਹਿਬ ਦਾ ਕਦਰਦਾਨ ਸੀ। ਗੁਰੂ ਸਾਹਿਬ ਨੇ ਰਾਜਾ ਚਕਰਧਵਜ ਸਿੰਹ ਅਤੇ ਰਾਮ ਸਿੰਹ ਨੂੰ ਬਿਠਾ ਕੇ ਸਮਝੌਤਾ ਕਰਵਾ ਦਿਤਾ। ਇਸ ਸਮਝੌਤੇ ਨਾਲ ਦੋਹਾਂ ਧਿਰਾਂ ਦੀ ਇਜ਼ਤ ਵੀ ਬਚ ਗਈ ਅਤੇ ਹਜ਼ਾਰਾਂ ਜਾਨਾਂ ਵੀ ਬਚ ਗਈਆਂ। ਇਸ ਤੋਂ ਖ਼ੁਸ਼ ਹੋ ਕੇ ਰਾਮ ਸਿੰਹ ਦੇ ਰਾਜਪੂਤ ਅਤੇ ਮੁਗ਼ਲ ਫ਼ੌਜੀਆਂ ਨੇ, ਧੁਬੜੀ ਵਿਚ, ਗੁਰੂ ਨਾਨਕ ਸਾਹਿਬ ਦੀ ਫੇਰੀ ਦੀ ਯਾਦ ਵਿਚ ਇਕ ਮੰਜੀ ਸਾਹਿਬ (ਮੈਮੋਰੀਅਲ) ਉਸਾਰਿਆ। ਇਸ ਮੈਮੋਰੀਅਲ ਵਾਸਤੇ ਇਨ੍ਹਾਂ ਫ਼ੌਜੀਆਂ ਨੇ ਆਪਣੀਆਂ ਢਾਲਾਂ ਵਿਚ ਮਿੱਟੀ ਭਰ-ਭਰ ਕੇ ਵੱਡਾ ਥੜ੍ਹਾ ਬਣਾਇਆ। ਇਹ ਘਟਨਾ ਫ਼ਰਵਰੀ 1669 ਦੀ ਹੈ। ਹੁਣ ਉਸ ਥੜ੍ਹੇ ਵਾਲੇ ਮੰਜੀ ਸਾਹਿਬ ਵਾਲੀ ਥਾਂ 'ਤੇ ਧੁਬੜੀ ਸਾਹਿਬ ਗੁਰਦੁਆਰਾ ਉਸਾਰਿਆ ਹੋਇਆ ਹੈ।

## ਗੁਰੂ ਤੇਗ਼ ਬਹਾਦਰ ਸਾਹਿਬ ਦੀ ਦੂਜੀ ਗ੍ਰਿਫ਼ਤਾਰੀ

1670 ਦੀ ਮਾਰਚ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਪਟਨਾ ਤੋਂ ਵਾਪਿਸ

ਪੰਜਾਬ ਵਲ ਚਲ ਪਏ। ਉਨ੍ਹਾਂ ਨੇ ਮਾਤਾ ਗੁਜਰੀ ਅਤੇ ਸਾਢੇ ਅੱਠ ਸਾਲ ਦੇ ਸਾਹਿਬਜ਼ਾਦਾ ਗੋਬਿੰਦ ਦਾਸ, ਕਿਰਪਾਲ (ਉਨ੍ਹਾਂ ਦਾ ਸਾਲਾ) ਅਤੇ ਚਉਪਤਿ ਰਾਇ ਨੂੰ ਕੁਝ ਸਿੱਖਾਂ ਨਾਲ ਵਖਰਿਆਂ ਸਿੱਧਾ ਲਖਨੌਰ (ਮਾਤਾ ਗੁਜਰੀ ਦੇ ਪੇਕੇ ਪਿੰਡ) ਵਲ ਭੇਜ ਦਿਤਾ ਅਤੇ ਆਪ ਜੈਂਤੀਆ ਪਹਾੜੀਆਂ ਚੋਂ ਹੁੰਦੇ ਹੋਏ ਸਿਲਹਟ ਪੁੱਜੇ। ਉਨ੍ਹੀਂ ਦਿਨੀਂ ਹੀ ਬਰਸਾਤਾਂ ਸ਼ੁਰੂ ਹੋ ਗਈਆਂ। ਅਗਲੇ ਕਈ ਹਫ਼ਤੇ ਗੁਰੂ ਸਾਹਿਬ ਸਿਲਹਟ ਵਿਚ ਰਹੇ। ਬਰਸਾਤਾਂ ਘਟਣ ਮਗਰੋਂ ਆਪ ਚਿਟਾਗਾਂਗ ਤੇ ਸ਼ੈਰਤਾਗੰਜ ਗਏ। ਇੱਥੋਂ ਆਪ ਨੂੰ ਜੈਂਤੀਆਂ ਤੇ ਤ੍ਰਿਪੁਰਾ ਦਾ ਰਾਜਾ ਰਾਮ ਸਿੰਹ ਆਪਣੀ ਰਾਜਧਾਨੀ ਅਗਰਤਲਾ ਲੈ ਗਿਆ। ਕੁਝ ਚਿਰ ਉੱਥੇ ਰਹਿਣ ਮਹਰੋਂ ਆਪ ਫਿਰ ਚਿਟਾਗਾਂਗ ਆ ਗਏ ਤੇ ਏਥੋਂ ਨੋਆਖਲੀ, ਚਾਂਦਪੁਰ, ਨਰੈਣਗੰ, ਢਾਕਾ ਗਏ। ਇਸ ਮਗਰੋਂ ਆਪ ਕੂਚ ਬਿਹਾਰ, ਚੰਦਰ ਭਾਗਾ, ਕਿਸ਼ਨ ਗੰਜ, ਪੂਰਨੀਆ, ਬੋਂਗੇ ਗਾਓਂ, ਸਿਲੀਗੁੜੀ, ਕਟਿਹਾਰ ਤੇ ਸਸਰਾਮ ਹੁੰਦੇ ਕਾਸੀ ਪੁੱਜੇ।

ਕੁਝ ਦਿਨ ਕਾਸ਼ੀ ਰਹਿਣ ਮਗਰੋਂ ਆਪ ਪ੍ਰਯਾਗ, ਮਿਰਜ਼ਾਪੁਰ ਤੇ ਆਗਰਾ ਹੋ ਕੇ ਦਿੱਲੀ ਵਾਸਤੇ ਚਲ ਪਏ। ਗੁਰੂ ਸਾਹਿਬ ਜਦੋਂ ਆਗਰੇ ਪੁੱਜੇ ਤਾਂ ਇੱਥੇ ਆਪ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦਿੱਲੀ ਲਿਜਾਇਆ ਗਿਆ। ਦਿਲੀ ਵਿਚ ਜਦ ਪੁਸ਼ਪਾ ਰਾਣੀ ਨੂੰ ਪਤਾ ਲਗਾ ਤਾਂ ਉਸ ਨੇ ਮੁਗ਼ਲ ਫ਼ੌਜਦਾਰ ਨੂੰ ਗੁਰੂ ਸਾਹਿਬ ਰਿਹਾ ਕਰਨ ਵਾਸਤੇ ਕਿਹਾ। ਜਦੋਂ ਫ਼ੌਜਦਾਰ ਨੂੰ ਪਤਾ ਲਗਾ ਕਿ ਅਸਾਮ ਦਾ ਮਸਲਾ ਹੱਲ ਕਰਵਾਉਣ ਵਾਲੇ ਗੁਰੂ ਸਾਹਿਬ ਹੀ ਸਨ ਤਾਂ ਉਸ ਨੇ ਮੁਆਫ਼ੀ ਮੰਗੀ ਅਤੇ ਗੁਰੂ ਸਾਹਿਬ ਨੂੰ ਰਿਹਾ ਕਰ ਦਿਤਾ। ਇਹ ਗੱਲ ਸਤੰਬਰ 1670 ਦੀ ਹੈ। ਇਸ ਮਗਰੋਂ ਗੁਰੂ ਸਾਹਿਬ ਪੰਜਾਬ ਵੱਲ ਚਲ ਪਏ। ਗੁਰੂ ਸਾਹਿਬ ਤਰਾਵੜੀ, ਕੁਰੂਕਸ਼ੇਤਰ, ਪਿਹੋਵਾ, ਧਮਤਾਨ, ਸੈਫ਼ਾਬਾਦ, ਲਹਿਲ, ਲੰਗ, ਮੂਲੋਵਾਲ, ਸੇਖਾ, ਠੀਕਰੀਵਾਲਾ, ਮੱਲ੍ਹਾ, ਕਰਤਾਰਪੁਰ (ਜਲੰਧਰ) ਹੁੰਦੇ ਹੋਏ ਬਕਾਲਾ ਪੁੱਜੇ। ਉਧਰ ਮਾਤਾ ਗੁਜਰੀ ਅਤੇ ਸਾਹਿਬਜ਼ਾਦਾ ਗੋਬਿੰਦ ਦਾਸ ਵੀ ਕੁਝ ਦਿਨ ਲਖਨੌਰ ਰਹਿਣ ਮਗਰੋਂ ਬਕਾਲਾ ਪੁਜ ਗਏ। ਗੁਰੂ ਸਾਹਿਬ 1670 ਦੇ ਅਖ਼ੀਰ ਤੋਂ ਮਾਰਚ 1672 ਤਕ ਬਕਾਲਾ ਵਿਚ ਰਹੇ।

## ਚੱਕ ਨਾਨਕੀ ਵਿਚ

ਤਕਰੀਬਨ ਡੇਢ ਸਾਲ ਬਕਾਲਾ ਰਹਿਣ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਨਵੇਂ ਨਗਰ 'ਚਕ ਨਾਨਕੀ' ਜਾਣ ਦਾ ਫੈਸਲਾ ਕਰ ਲਿਆ। ਬਿਲਾਸਪੁਰ ਦੀ ਮਹਾਰਾਣੀ ਚੰਪਾ ਨੇ ਗੁਰੂ ਸਾਹਿਬ ਨੂੰ ਕਈ ਵਾਰ ਪੈਗ਼ਾਮ ਭੇਜਿਆ ਸੀ। ਗੁਰੂ ਸਾਹਿਬ ਆਪ ਵੀ ਬਿਲਾਸਪੁਰ ਜਾਣਾ ਚਾਹੁੰਦੇ ਸਨ। ਉਧਰ ਸਾਹਿਬਜ਼ਾਦਾ ਗੋਬਿੰਦ ਦਾਸ ਵੀ ਆਪਣੀ ਦਾਦੀ ਦੇ ਨਾਂ 'ਤੇ ਵਸਿਆ ਪਿੰਡ ਵੇਖਣ ਦਾ ਚਾਹਵਾਨ ਸੀ। ਅਖ਼ੀਰ ਮਾਰਚ 1672 ਦੇ ਆਖ਼ਰੀ ਹਫ਼ਤੇ ਗੁਰੂ ਸਾਹਿਬ ਨੇ 'ਚੱਕ ਨਾਨਕੀ' ਜਾਣ ਦੀ ਤਿਆਰੀ ਕਰ ਲਈ। ਆਪ ਮਾਰਚ 1673 ਦੇ ਅਖੀਰ ਵਿਚ 'ਚੱਕ ਨਾਨਕੀ' ਪੁਜੇ। 28 ਮਾਰਚ 1673 ਦੇ ਦਿਨ ਬਿਕਰਮੀ ਸੰਮਤ ਦੇ ਵਿਸਾਖ ਮਹੀਨੇ ਦੀ ਪਹਿਲੀ ਤਾਰੀਖ ਸੀ। ਹਰ

ਸਾਲ ਦੀ ਤਰ੍ਹਾਂ ਹੀ ਇਸ ਵਾਰ ਵੀ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ 'ਚੱਕ ਨਾਨਕੀ' ਆਈਆਂ। ਹੁਣ 'ਚੱਕ ਨਾਨਕੀ' ਸਿੱਖ ਪੰਥ ਦਾ ਨਵਾਂ ਮਰਕਜ਼ (ਸੈਂਟਰ) ਬਣ ਗਿਆ ਸੀ।

ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਾਹਿਬਜ਼ਾਦਾ ਗੋਬਿੰਦ ਦਾਸ ਨੂੰ ਹਥਿਆਰਬੰਦ ਟਰੇਨਿੰਗ ਦੇਣ ਵਾਸਤੇ ਭਾਈ ਬਜਰ ਸਿੰਘ ਦੀ ਡਿਊਟੀ ਲਾਈ। ਦੀਵਾਨ ਦਰਗਹ ਮੱਲ ਤੇ ਭਾਈ ਮਨੀ ਸਿੰਘ ਨੇ ਉਨ੍ਹਾਂ ਨੂੰ ਪਹਿਲਾਂ ਹੀ ਵਿਦਿਆ ਦਾ ਚੋਖਾ ਭੰਡਾਰ ਦੇ ਦਿਤਾ ਹੋਇਆ ਸੀ। ਗੁਰੂ ਸਾਹਿਬ ਨੇ 12 ਮਈ 1673 ਦੇ ਦਿਨ ਗੋਬਿੰਦ ਦਾਸ ਦੀ ਮੰਗਣੀ ਲਾਹੌਰ ਦੇ ਭਾਈ ਹਰਜਸ ਸੁਭਿੱਖੀ ਦੀ ਬੇਟੀ ਬੀਬੀ ਜੀਤਾਂ ਨਾਲ ਕਰ ਦਿਤੀ। ਇਨੀਂ ਦਿਨੀ ਹੀ ਭਾਈ ਆਲਮ ਚੰਦ (ਨੱਚਣਾ) ਵੀ ਗੁਰੂ ਦਰਬਾਰ ਵਿਚ ਸ਼ਾਮਿਲ ਹੋ ਗਿਆ।

ਅਗਲੇ ਤਿੰਨ ਸਾਲਾਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਿੱਖ ਪੰਥ ਨੂੰ ਜਥੇਬੰਦਕ ਪੱਖ ਤੋਂ ਬਹੁਤ ਮਜ਼ਬੂਤ ਕੀਤਾ।

## ਕਸ਼ਮੀਰੀ ਬ੍ਰਾਹਮਣਾਂ ਦਾ ਚੱਕ ਨਾਨਕੀ ਆਉਣਾ

ਹਰ ਰੋਜ਼ ਕਿਸੇ ਨਾ ਕਿਸੇ ਇਲਾਕੇ ਵਿੱਚੋਂ ਸੰਗਤਾਂ 'ਚੱਕ ਨਾਨਕੀ' ਆਉਂਦੀਆਂ ਰਹਿੰਦੀਆਂ ਸਨ। ਇਨ੍ਹਾਂ ਜੱਥਿਆਂ ਵਿਚ 25 ਮਈ 1675 ਦੇ ਦਿਨ 16 ਕਸ਼ਮੀਰੀ ਬ੍ਰਾਹਮਣਾਂ ਦਾ ਇਕ ਜੱਥਾ ਵੀ ਚੱਕ ਨਾਨਕੀ ਆਇਆ। ਉਹ ਇਕ ਮੋਹਤਬਰ ਸਿੱਖ ਆਗੂ ਭਾਈ ਕਿਰਪਾ ਰਾਮ ਦੱਤ ਨੂੰ ਵੀ ਆਪਣੇ ਨਾਲ ਲੈ ਕੇ ਆਏ ਸਨ। ਭਾਈ ਕਿਰਪਾ ਰਾਮ ਕਸ਼ਮੀਰ ਵਿਚ ਸਿੱਖ ਧਰਮ ਦੇ ਸਭ ਤੋਂ ਵੱਡੇ ਪ੍ਰਚਾਰਕਾਂ ਵਿਚੋਂ ਇਕ ਸਨ। ਕਸ਼ਮੀਰੀ ਬ੍ਰਾਹਮਣ ਇਸ ਸਿੱਖ ਆਗੂ ਦੀ ਬਾਂਹ ਫੜ ਕੇ ਚੱਕ ਨਾਨਕੀ ਆਏ ਅਤੇ ਤਖ਼ਤ ਦਮਦਮਾ ਸਾਹਿਬ (ਹੁਣ ਦਮਦਮਾ ਸਾਹਿਬ, ਥੜ੍ਹਾ ਸਾਹਿਬ ਤੇ ਭੋਰਾ ਸਾਹਿਬ ਗੁਰਦੁਆਰੇ ਗੁਰੂ ਦੇ ਮਹਲ ਵਾਲੇ ਕੰਪਲੈਕਸ ਦਾ ਹਿੱਸਾ ਹਨ) ਤੇ ਗੁਰੂ ਸਾਹਿਬ ਦੇ ਦਰਬਾਰ ਵਿਚ ਆ ਫ਼ਰਿਆਦੀ ਹੋਏ। ਕਸ਼ਮੀਰੀ ਬ੍ਰਾਹਮਣਾਂ ਨੇ ਗੁਰੂ ਸਾਹਿਬ ਨੂੰ ਦੱਸਿਆ ਕਿ ਅਸੀਂ ਕੇਦਾਰ ਨਾਥ, ਬਦਰੀ ਨਾਥ, ਪੁਰੀ, ਦੁਆਰਕਾ, ਕਾਂਚੀ, ਮਥਰਾ ਤੇ ਹੋਰ ਸਾਰੇ ਹਿੰਦੂ ਸੈਂਟਰਾਂ ਤੋਂ ਹੋ ਆਏ ਹਾਂ। ਪਰ ਕਿਸੇ ਨੇ ਵੀ ਸਾਡੀ ਬਾਂਹ ਨਹੀਂ ਫੜੀ। ਅਸੀਂ ਕਸ਼ਮੀਰ ਦੇ ਨਵੇਂ ਮੁਸਲਮਾਨ ਗਵਰਨਰ ਇਫ਼ਤਿਖ਼ਾਰ ਖ਼ਾਨ ਦੇ ਜ਼ੁਲਮ ਤੋਂ ਤੰਗ ਆ ਚੁਕੇ ਹਾਂ। ਉਹ ਹਰ ਰੋਜ਼ ਸੈਂਕੜੇ ਬ੍ਰਾਹਮਣਾਂ ਨੂੰ ਜਬਰੀ ਮੁਸਲਮਾਨ ਬਣਾ ਰਿਹਾ ਹੈ। ਅਸੀਂ ਔਰੰਗਜ਼ੇਬ ਦੇ ਹਿੰਦੂ-ਰਾਜਪੂਤ ਵਜ਼ੀਰਾਂ ਤਕ ਵੀ ਪਹੁੰਚ ਕੀਤੀ ਹੈ। ਉਨ੍ਹਾਂ ਨੇ ਵੀ ਆਪਣੀ ਬੇਵਸੀ ਜ਼ਾਹਿਰ ਕੀਤੀ ਹੈ। ਸਾਨੂੰ ਕੋਈ ਵੀ ਬਹੁੜੀ ਨਹੀਂ ਹੋਇਆ। ਹੁਣ ਸਾਡੀ ਆਖ਼ਰੀ ਆਸ ਸਿਰਫ਼ ਗੁਰੂ ਨਾਨਕ ਸਾਹਿਬ ਦਾ ਦਰ ਹੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਬ੍ਰਾਹਮਣਾਂ ਦੀ ਨਿੰਮੋਝੂਣਤਾ ਵੇਖ ਕੇ ਉਨ੍ਹਾਂ ਨੂੰ ਕਿਹਾ ਕਿ ਗੁਰੂ ਨਾਨਕ ਸਾਹਿਬ ਦੇ ਦਰ ਤੋਂ ਕਦੇ ਵੀ ਕੋਈ ਖਾਲੀ ਨਹੀਂ ਜਾਂਦਾ। ਵਾਹਿਗੁਰੂ ਤੁਹਾਡੀ ਮਦਦ ਕਰਨਗੇ। ਜਾਓ, ਸੂਬੇਦਾਰ ਨੂੰ ਆਖ ਦਿਉ ਕਿ ਜੇ ਉਹ ਗੁਰੂ ਤੇਗ਼ ਬਹਾਦਰ ਨੂੰ ਮੁਸਲਮਾਨ ਬਣਾ ਲਵੇ ਤਾਂ ਸਾਰੇ ਕਸ਼ਮੀਰੀ ਬ੍ਰਾਹਮਣ ਮੁਸਲਮਾਨ ਬਣ ਜਾਣਗੇ।

ਗੁਰੂ ਸਹਿਬ ਦੀ ਗੱਲ ਸੁਣ ਕੇ ਬ੍ਰਾਹਮਣਾਂ ਦੀ ਜਾਨ ਵਿਚ ਜਾਨ ਆਈ। ਉਹ ਬੇਬਸ, ਬੇਆਸ, ਬੇਦਿਲ, ਬੇਜਾਨ ਆਏ ਸਨ, ਪਰ ਬੜੇ ਸਕੂਨ, ਉਮੀਦ, ਹੌਸਲੇ ਤੇ ਚੜ੍ਹਦੀ ਕਲਾ ਵਿਚ ਚੱਕ ਨਾਨਕੀ ਤੋਂ ਕਸ਼ਮੀਰ ਨੂੰ ਮੁੜੇ। ਉਨ੍ਹਾਂ ਦੇ ਜਾਣ ਮਗਰੋਂ ਗੋਬਿੰਦ ਦਾਸ ਨੇ ਗੁਰੂ ਸਾਹਿਬ ਨੂੰ ਸੰਜੀਦਾ ਵੇਖ ਦੇ ਪੁਛਿਆ ਕਿ ਇਸ ਮਸਲੇ ਵਾਸਤੇ ਤੁਸੀਂ ਕੀ ਕਰੋਗੇ? ਗੁਰੂ ਸਾਹਿਬ ਨੇ ਕਿਹਾ ਕਿ ਮੈਂ ਔਰੰਗਜ਼ੇਬ ਨੂੰ ਮਿਲਾਂਗਾ। ਪਰ ਮੈਨੂੰ ਪਤਾ ਹੈ ਕਿ ਉਹ ਕੱਟੜ ਸੁੰਨੀ ਮੁਸਲਮਾਨ ਹੈ। ਮੈਨੂੰ ਇਸ ਮਕਸਦ ਵਾਸਤੇ ਸ਼ਹੀਦੀ ਦੇਣੀ ਹੀ ਪੈਣੀ ਹੈ। ਇਸ ਵੇਲੇ ਗੋਬਿੰਦ ਦਾਸ ਦੀ ਉਮਰ ਸਿਰਫ਼ 13 ਸਾਲ 4 ਮਹੀਨੇ 8 ਦਿਨ ਸੀ। ਕਸ਼ਮੀਰੀ ਬ੍ਰਾਹਮਣਾਂ ਦੇ ਚੱਕ ਨਾਨਕੀ ਆਉਣ ਦਾ ਜ਼ਿਕਰ ਭੱਟ ਵਹੀਆਂ ਵਿਚ ਇੰਞ ਮਿਲਦਾ ਹੈ:

*"ਭਾਈ ਕ੍ਰਿਪਾ ਰਾਮ ਬੇਟਾ ਅੜੂ ਰਾਮ ਕਾ, ਪੋਤਾ ਨਰੈਣ ਦਾਸ ਕਾ, ਪੜਪੋਤਾ ਬ੍ਰਹਮ ਦਾਸ ਕਾ, ਬੰਸ ਠਾਕਰ ਦਾਸ ਕੀ, ਗਤ ਗੋੜ੍ਹ ਮੁਝਾਲ, ਬ੍ਰਾਹਮਣ, ਵਾਸੀ ਮਟਨ, ਦੇਸ ਕਸ਼ਮੀਰ, ਸੰਬਤ ਸਤਰਾਂ ਸੈ ਬਤੀਸ, ਜੇਠ ਮਾਸੇ ਸੁਦੀ ਇਕਾਦਸ਼ੀ ਕੇ ਦਿੰਹ, ਖੋੜਸ ਬ੍ਰਾਹਮਣੋਂ ਕੋ ਗੈਲ ਲੈ, ਚੱਕ ਨਾਨਕੀ, ਪਰਗਣਾ ਕਹਿਲੂਰ, ਗੁਰੂ ਤੇ.ਗ ਬਹਾਦਰ ਜੀ, ਮਹਲ ਨਾਂਵਾਂ ਕੇ ਦਰਬਾਰ ਆਇ ਫਰਿਆਦੀ ਹੂਆ। ਗੁਰੂ ਜੀ ਨੇ ਇਨ੍ਹੇਂ ਧੀਰਜ ਦਈ, ਬਚਨ ਹੋਆ:'ਤੁਸਾਂ ਦੀ ਰਖਿਆ ਬਾਬਾ ਨਾਨਕ ਕਰੇਗਾ'।"* **(ਭੱਟ ਵਹੀ ਮੁਲਤਾਨੀ ਸਿੰਧੀ)**

ਕਵੀ ਕੇਸ਼ਵ ਭੱਟ ਇਸ ਮੌਕੇ ਨੂੰ ਇੰਞ ਬਿਆਨ ਕਰਦਾ ਹੈ:

***ਬਾਂਹਿ ਜਿਨਾਂ ਦੀ ਪਕੜੀਏ, ਸਿਰ ਦੀਜੈ ਬਾਂਹਿ ਨ ਛੋੜੀਏ।।***
***ਤੇ.ਗ ਬਹਾਦਰ ਬੋਲਿਆ, ਧਰ ਪਈਐ, ਧਰਮ ਨ ਛੋੜੀਏ।।***

## ਗੁਰੂ ਗੋਬਿੰਦ ਦਾਸ ਨੂੰ ਗੁਰਗੱਦੀ ਸੌਂਪਣਾ

ਗੁਰੂ ਤੇ.ਗ ਬਹਾਦਰ ਸਾਹਿਬ ਨੇ ਸਾਰੇ ਪ੍ਰਮੁਖ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਚੱਕ ਨਾਨਕੀ ਬੁਲਾ ਲਿਆ। ਗੁਰੂ ਜੀ ਨੇ ਉਨ੍ਹਾਂ ਨੂੰ ਸਾਰੇ ਮਸਲੇ ਬਾਰੇ ਦਸਿਆ ਤੇ ਕਿਹਾ ਕਿ ਮੈਂ ਔਰੰਗਜ਼ੇਬ ਨੂੰ ਜਾ ਕੇ ਮਿਲਾਂਗਾ। ਮੈਨੂੰ ਪਤਾ ਹੈ ਕਿ ਮੈਨੂੰ ਸ਼ਹੀਦੀ ਦੇਣੀ ਪੈਣੀ ਹੈ। ਮੇਰੇ ਮਗਰੋਂ ਗੁਰਗੱਦੀ ਦੀ ਸੇਵਾ ਗੁਰੂ ਗੋਬਿੰਦ ਦਾਸ ਸੰਭਾਲਣਗੇ। ਤੁਸੀਂ ਸਾਰਿਆਂ ਨੇ ਇਨ੍ਹਾਂ ਦਾ ਸਾਥ ਦੇਣਾ ਹੈ। ਇਹ ਯਕੀਨੀ ਹੈ ਕਿ ਇਸ ਮਗਰੋਂ ਜ਼ੁਲਮ ਨੂੰ ਰੋਕਣ ਵਾਸਤੇ ਹਥਿਆਰ ਵੀ ਚੁਕਣੇ ਪੈਣੇ ਹਨ। ਬਿਨਾ ਲਗਾਤਾਰ ਤਿਆਰੀ ਦੇ ਹਥਿਆਰਬੰਦ ਕਾਰਵਾਈ ਨਹੀਂ ਕਰਨੀ ਹੈ। ਇਸ ਮਗਰੋਂ ਆਪ ਨੇ 8 ਜੁਲਾਈ 1675 ਦੇ ਦਿਨ ਗੋਬਿੰਦ ਦਾਸ ਨੂੰ ਗੁਰਗੱਦੀ ਸੌਂਪਣ ਦੀ ਅਰਦਾਸ ਕੀਤੀ। 11 ਜੁਲਾਈ ਨੂੰ ਗੁਰੂ ਸਾਹਿਬ ਦਿੱਲੀ ਜਾਣ ਵਾਸਤੇ ਚੱਕ ਨਾਨਕੀ ਤੋਂ ਰਵਾਨਾ ਹੋਏ। ਉਨ੍ਹਾਂ ਦੇ ਨਾਲ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲ ਦਾਸ ਵੀ ਸਨ।

*ਸਾਵਨ ਪ੍ਰਵਿਸ਼ਟੇ ਅਠਵੇਂ ਕੇ ਦਿਹੁੰ ਗੁਰੂ ਗੋਬਿੰਦ ਦਾਸ ਜੀ ਕੋ ਗੁਰਗਦੀ ਦੇ ਕੇ ਦਿਲੀ ਕੀ ਤਰਫ਼ ਜਾਣੇ ਕੀ ਤਿਆਰੀ ਕੀ। ਸਾਥ ਦੀਵਾਨ ਮਤੀ ਦਾਸ ਸਤੀ ਦਾਸ*

*ਰਸੋਈਆ ਬੇਟੇ ਹੀਰਾ ਨੰਦ ਛਿਬਰ ਕੇ ਦਿਆਲ ਦਾਸ ਬੇਟਾ ਮਾਈ ਦਾਸ ਕਾ ਜਲਹਾਨਾ ਬਲਉਂਤ ਆਇਆ।* (ਭੱਟ ਵਹੀ ਤਲਾਉਂਡਾ, ਪਰਗਨਾ ਜੀਂਦ)।

ਇਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਦਿੱਲੀ ਵਿਚ ਨਹੀਂ ਸੀ ਤੇ ਹਸਨ ਅਬਦਾਲ ਗਿਆ ਹੋਇਆ ਸੀ। ਔਰੰਗਜ਼ੇਬ 7 ਅਪਰੈਲ 1674 ਨੂੰ ਦਿੱਲੀ ਤੋਂ ਹਸਨ ਅਬਦਾਲ ਰਵਾਨਾ ਹੋਇਆ ਸੀ (ਤੇ 27 ਮਾਰਚ 1676 ਨੂੰ ਤਕਰੀਬਨ ਦੋ ਸਾਲ ਮਗਰੋਂ ਵਾਪਿਸ ਆਇਆ ਸੀ)। ਉਸ ਨੂੰ ਕਸ਼ਮੀਰ ਦੇ ਸੂਬੇਦਾਰ ਨੇ ਦੱਸ ਦਿਤਾ ਸੀ ਕਿ ਕਸ਼ਮੀਰੀ ਬ੍ਰਾਹਮਣ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮਿਲ ਆਏ ਸਨ ਤੇ ਉਸ (ਗੁਰੂ ਸਾਹਿਬ) ਨੇ ਐਲਾਨ ਕੀਤਾ ਸੀ ਕਿ "ਜੇ ਮੁਗਲ ਸਰਕਾਰ ਮੈਨੂੰ (ਗੁਰੂ ਜੀ ਨੂੰ) ਮੁਸਲਮਾਨ ਬਣਾ ਲਵੇ ਤਾਂ ਸਾਰੇ ਕਸ਼ਮੀਰੀ ਬ੍ਰਾਹਮਣ ਆਪਣੇ ਆਪ ਮੁਸਲਮਾਨ ਬਣ ਜਾਣਗੇ।" ਇਹ ਸੁਣਦਿਆਂ ਔਰੰਗਜ਼ੇਬ ਨੇ ਸਾਹਰਿੰਦ ਦੇ ਸੂਬੇਦਾਰ ਅਬਦਲ ਅਜ਼ੀਜ਼ ਦਿਲਾਵਰ ਖ਼ਾਨ ਨੂੰ ਹਦਾਇਤ ਦਿਤੀ ਸੀ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗ੍ਰਿਫ਼ਤਾਰ ਕਰ ਕੇ ਉਸ ਕੋਲ ਪੇਸ਼ ਕੀਤਾ ਜਾਵੇ। ਔਰੰਗਜ਼ੇਬ ਦਾ ਹੁਕਮ ਮਿਲਦਿਆਂ ਹੀ ਸਾਹਰਿੰਦ ਦੇ ਸੂਬੇਦਾਰ ਨੇ ਇਕ ਫ਼ੌਜੀ ਦਸਤਾ ਰੋਪੜ ਦੇ ਥਾਣੇਦਾਰ ਮਿਰਜ਼ਾ ਨੂਰ ਮੁਹੰਮਦ ਖ਼ਾਨ ਦੀ ਕਮਾਨ ਹੇਠ ਚੱਕ ਨਾਨਕੀ ਨੂੰ ਰਵਾਨਾ ਕਰ ਦਿਤਾ ਸੀ। ਇਹ ਦਸਤਾ 11 ਨਵੰਬਰ ਨੂੰ ਚੱਕ ਨਾਨਕੀ ਪੁਜਾ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਗੁਰੂ ਸਾਹਿਬ ਤਾਂ ਦਿੱਲੀ ਵਾਸਤੇ ਰਵਾਨਾ ਹੋ ਚੁਕੇ ਹਨ। ਮਿਰਜ਼ਾ ਨੂਰ ਮੁਹੰਮਦ ਨਹੀਂ ਸੀ ਚਾਹੁੰਦਾ ਕਿ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦਾ ਈਨਾਮ ਉਸ ਦੇ ਹੱਥੋਂ ਚਲਾ ਜਾਵੇ ਇਸ ਕਰ ਕੇ ਉਹ ਗੁਰੂ ਜੀ ਦੀ ਭਾਲ ਵਿਚ ਪੁੱਠੇ ਪੈਰੀਂ ਉੱਥੋਂ ਵਾਪਿਸ ਮੁੜ ਪਿਆ। ਉਸ ਨੇ ਕੀਰਤਪੁਰ ਆ ਕੇ ਗੁਰੂ ਸਾਹਿਬ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਪਰ ਉਸ ਨੂੰ ਪਤਾ ਲਗਾ ਕਿ ਗੁਰੂ ਜੀ ਉੱਥੋਂ ਵੀ ਨਿਕਲ ਚੁਕੇ ਸਨ। ਹੁਣ ਉਹ ਮਜਬੂਰ ਹੋ ਕੇ ਰੂਪੜ ਪਰਤ ਗਿਆ।

11 ਜੁਲਾਈ ਦੀ ਰਾਤ ਗੁਰੂ ਸਾਹਿਬ ਪਿੰਡ ਮਲਿਕਪੁਰ ਰੰਘੜਾਂ ਵਿਚ ਭਾਈ ਨਗਾਹੀਆ ਦੇ ਘਰ ਠਹਿਰੇ ਸਨ। ਅਗਲੇ ਦਿਨ ਤੜਕੇ ਭਾਈ ਮਤੀ ਦਾਸ ਨਹਾਉਣ ਵਾਸਤੇ ਖੂਹ ਤੋਂ ਪਾਣੀ ਭਰਨ ਗਿਆ ਤਾਂ ਖੂਹ ਵਿਚ ਡਿਗ ਪਿਆ। ਸ਼ੋਰ ਪੈਣ 'ਤੇ ਲੋਕ ਇਲੱਠੇ ਹੋ ਗਏ। ਹੁਣ ਪਿੰਡ ਦੇ ਰੰਘੜਾਂ ਨੂੰ ਇਹ ਵੀ ਪਤਾ ਲਗ ਗਿਆ ਕਿ ਗੁਰੂ ਤੇਗ਼ ਬਹਾਦਰ ਸਾਹਿਬ ਵੀ ਮਲਿਕਪੁਰ ਵਿਚ ਹਨ। ਉਨ੍ਹਾਂ ਨੇ ਰੂਪੜ ਚੌਂਕੀ ਵਿਚ ਖ਼ਬਰ ਭੇਜ ਕੇ ਫ਼ੌਜ ਮੰਗਵਾ ਲਈ। ਜਦ ਰੂਪੜ ਦੇ ਥਾਣੇਦਾਰ ਮਿਰਜ਼ਾ ਨੂਰ ਮੁਹੰਮਦ ਖ਼ਾਨ ਨੂੰ ਇਹ ਖ਼ਬਰ ਮਿਲੀ ਤਾਂ ਉਹ ਖ਼ੁਸ਼ੀ ਵਿਚ ਨੱਚ ਉਠਿਆ। ਜਿਸ ਨੂੰ ਉਹ ਗ੍ਰਿਫ਼ਤਾਰ ਕਰਨ ਨਿਕਲਿਆ ਸੀ, ਉਹ ਉਸ ਨੂੰ ਅਖੀਰ ਲੱਭ ਹੀ ਪਿਆ ਸੀ। ਨੂਰ ਮੁਹੰਮਦ ਖ਼ਸਨ ਨੇ ਗੁਰੂ ਜੀ, ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲ ਦਾਸ ਨੂੰ ਗ੍ਰਿਫ਼ਤਾਰ ਕੀਤਾ ਅਤੇ ਰੂਪੜ ਲੈ ਗਿਆ। ਰੂਪੜ ਤੋਂ ਉਸ ਨੇ ਤੇ ਸਾਹਰਿੰਦ ਖ਼ਬਰ ਭੇਜ ਦਿੱਤੀ। ਸਾਹਰਿੰਦ ਦੇ ਸੂਬੇਦਾਰ ਨੇ ਲੋਹੇ ਦਾ ਇਕ ਵੱਡਾ ਪਿੰਜਰਾ ਭੇਜ ਗੁਰੂ ਸਾਹਿਬ ਨੂੰ ਇਸ ਵਿਚ ਪਾ ਕੇ ਸਾਹਰਿੰਦ ਮੰਗਵਾ ਲਿਆ। ਉਸ ਨੇ ਗੁਰੂ ਜੀ ਨੂੰ ਬੱਸੀ ਪਠਾਣਾਂ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ ਅਤੇ ਔਰੰਗਜ਼ੇਬ ਨੂੰ ਇਸ ਦੀ ਇਲਾਹ ਹਸਨ ਅਬਦਾਲ ਨੂੰ ਭੇਜ ਦਿਤੀ।

ਇਸ ਗ੍ਰਿਫ਼ਤਾਰੀ ਅਤੇ ਬੱਸੀ ਪਠਾਣਾਂ ਵਿਚ ਕੈਦ ਦਾ ਜ਼ਿਕਰ ਸੁਜਾਨ ਰਾਏ ਭੰਡਾਰੀ *ਖ਼ੁਲਾਸਤੁਤ ਤਵਾਰੀਖ਼* ਵਿਚ ਵੀ ਕਰਦਾ ਹੈ। ਇਸ ਸਬੰਧੀ ਇਕ ਇੰਦਰਾਜ *ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲ੍ਹਾਨੇ ਬਲਊਂਤੋਂ ਕਾ* ਵਿਚ ਵੀ ਮਿਲਦਾ ਹੈ:

*ਗੁਰੂ ਤੇਗ਼ ਬਹਾਦਰ ਮਹਲ ਨਾਮਾਂ ਕੋ ਨੂਰ ਮੁਹੰਮਦ ਖ਼ਾਨ ਮਿਰਜ਼ਾ ਚਉਕੀ ਰੂਪੜ ਵਾਲੀ ਨੇ ਸਾਲ ਸਤਰਾਂ ਸੈ ਬਤੀਸ ਸਾਵਨ ਪ੍ਰਵਿਸ਼ਟੇ ਬਾਰਾਂ ਕੇ ਦਿਹੁੰ ਗਾਮ ਮਲਕਪੁਰ ਰੰਘੜਾਂ ਪਰਗਣਾ ਘਣੌਲਾ ਸੇ ਪਕੜ ਕਰ ਸਾਹਰਿੰਦ ਮੇਂ ਪਹੁੰਚਾਇਆ। ਗੈਲੋਂ ਦੀਵਾਨ ਮਤੀ ਦਾਸ ਸਤੀ ਦਾਸ ਬੇਟੇ ਹੀਰ ਮੱਲ ਛਿਬਰ ਬਲਊਂਤ ਕੇ ਪਕੜੇ ਆਏ। ਚਾਰ ਮਾਸ ਬਸੀ ਪਠਾਣਾਂ ਬੰਦੀਖਾਨੇ ਮੇਂ ਰਹੇ। ਦੁਸ਼ਟਾਂ ਗੁਰੂ ਜੀ ਕੋ ਘਣਾ ਕਸ਼ਟ ਦੀਆ। ਗੁਰੂ ਜੀ ਨੇ ਭਾਣੇ ਕੋ ਮਾਨਾ...*

ਕੇਸਰ ਸਿੰਘ ਛਿਬਰ *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ*, ਚਰਣ ਨੌਵਾਂ (ਬੰਦ 75-77), ਵਿਚ ਵੀ ਇਸ ਦਾ ਜ਼ਿਕਰ ਕਰਦਾ ਹੈ:

***ਪਿੰਡ ਤੇ ਰੰਘੜ ਆਏ ਧਾਇ। ਗਹਿ ਲੀਤੇ ਸਾਹਿਬ ਤੇ ਸਤੀ ਦਾਸ।***
***ਮਤੀ ਦਾਸ ਭੀ ਖੂਹ ਤੇ ਕਢਿਆ ਮੰਗਾਇ।...***
***ਭੇਜ ਆਦਮੀ ਫ਼ੌਜ ਰੋਪੜੋਂ ਮੰਗਾਈ।...***
***ਸੋ ਪਿੰਜਰਾ ਲੋਹੇ ਕਾ ਕਰ ਲਿਆਇ।***
***ਸਾਹਿਬ ਤਿਸ ਵਿਚ ਲੀਤੇ ਪਾਇ।***
***ਚਉਥੇ ਮਹੀਨੇ ਸਾਹਿਬ ਦਿੱਲੀ ਵਿਚ ਪਹੁਤੇ।***
***ਵਿਚ ਮਾਰਗ ਦੁਖ ਪਾਇ ਬਹੁਤੇ।***

## ਗੁਰੂ ਸਾਹਿਬ ਨੂੰ ਭਰਮਾਉਣ ਦੀ ਕੋਸ਼ਿਸ਼

ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਬੱਸੀ ਪਠਾਣਾਂ ਕਿਲ੍ਹੇ ਵਿਚ ਕੈਦ ਸਨ ਤਾਂ ਔਰੰਗਜ਼ੇਬ ਨੇ ਸਾਹਰਿੰਦ ਦੇ ਮੁਸਲਮਾਨ, ਨਕਸ਼ਬੰਦੀ ਫ਼ਿਰਕੇ ਦੇ (ਸ਼ੈਖ਼ ਅਹਿਮਦ ਦੇ ਗੱਦੀ-ਨਸ਼ੀਨ) ਸ਼ੈਖ਼ ਸੈਫ਼-ਉਦ-ਦੀਨ ਦੀ ਡਿਊਟੀ ਲਾਈ ਕਿ ਉਹ ਗੁਰੂ ਜੀ ਨੂੰ

ਇਸਲਾਮ ਧਰਮ ਵਿਚ ਲਿਆਉਣ ਵਾਸਤੇ ਕੋਸ਼ਿਸ਼ ਕਰੇ। ਸੈਫ਼-ਉਦ-ਦੀਨ ਨੇ ਬੱਸੀ ਪਠਾਣਾਂ ਕਿਲ੍ਹੇ ਵਿਚ ਕਈ ਵਾਰ ਫੇਰਾ ਪਾਇਆ ਅਤੇ ਗੁਰੂ ਜੀ ਨਾਲ ਚਰਚਾ ਕੀਤੀ। ਪਰ ਉਹ ਗੁਰੂ ਜੀ ਨੂੰ ਇਸਲਾਮ ਦੀ ਉੱਚਤਾ ਦੱਸਣ ਵਿਚ ਕਾਮਯਾਬ ਨਾ ਹੋ ਸਕਿਆ। ਅਖੀਰ ਉਸ ਨੇ ਹਥਿਆਰ ਸੁੱਟ ਦਿਤੇ ਤੇ ਔਰੰਗਜ਼ੇਬ ਨੂੰ ਸੁਨੇਹਾ ਭੇਜ ਦਿਤਾ ਕਿ ਗੁਰੂ ਜੀ ਨੂੰ ਦਲੀਲ ਨਾਲ ਬਦਲਿਆ ਨਹੀਂ ਜਾ ਸਕਦਾ ਤੇ ਸ਼ਾਇਦ ਤਲਵਾਰ ਦੇ ਡਰ ਨਾਲ ਹੀ ਉਨ੍ਹਾਂ ਨੂੰ ਮੁਸਲਮਾਨ ਬਣਾਇਆ ਜਾ ਸਕਦਾ ਹੈ।

***(ਇੱਥੇ ਇਹ ਜ਼ਿਕਰ ਕਰਨਾ ਸਹੀ ਹੋਵੇਗਾ ਕਿ ਇਨ੍ਹਾਂ ਦਿਨਾਂ ਵਿਚ, ਜੁਲਾਈ 1675 ਵਿਚ, ਸ਼ਿਵਾਜੀ ਮਰਹੱਟਾ ਦਾ ਪੁੱਤਰ ਸੰਭਾਜੀ ਵੀ ਫੜਿਆ ਗਿਆ ਸੀ ਤੇ ਉਸ ਨੇ ਕੁਝ ਦਿਨ ਮਗਰੋਂ ਹੀ ਈਨ ਮੰਨ ਲਈ ਸੀ। ਔਰੰਗਜ਼ੇਬ ਨੇ ਉਸ ਨੂੰ ਛੇ ਹਜ਼ਾਰੀ-ਛੇ ਹਜ਼ਾਰ ਦਾ ਮਨਸਬ, ਝੰਡਾ ਤੇ ਨਗਾਰਾ ਬਖ਼ਸ਼ਿਆ ਸੀ)। ਮਆਸਿਰਿ-ਇ-ਆਲਮਗੀਰੀ, ਸਫ਼ਾ 124। ਪਰ ਫ਼ਰਵਰੀ 1676 ਵਿਚ ਸ਼ਿਵਾਜੀ ਦੇ ਜੁਆਈ ਨੇ ਤਾਂ ਕਮਾਲ ਹੀ ਕਰ ਦਿੱਤੀ ਸੀ। ਉਹ ਮੁਸਲਮਾਨ ਬਣ ਗਿਆ ਤੇ ਉਸ ਦਾ ਨਾਂ ਮੁਹੰਮਦ ਕੁਲੀ ਖ਼ਾਨ ਰੱਖਿਆ ਗਿਆ ਸੀ। ਮਆਸਿਰਿ-ਇ-ਆਲਮਗੀਰੀ, ਸਫ਼ਾ 51)।***

ਸ਼ੈਖ ਦਾ ਖ਼ਤ ਮਿਲਣ ਮਗਰੋਂ ਔਰੰਗਜ਼ੇਬ ਨੇ ਸਾਹਰਿੰਦ ਦੇ ਸੂਬੇਦਾਰ ਅਬਦੁਲ ਅਜ਼ੀਜ਼ ਦਿਲਾਵਰ ਖ਼ਾਨ ਨੂੰ ਹੁਕਮ ਭੇਜਿਆ ਕਿ ਗੁਰੂ ਜੀ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਲਿਜਾਇਆ ਜਾਏ। ਔਰੰਗਜ਼ੇਬ ਉਨ੍ਹੀਂ ਦਿਨੀਂ ਦਿੱਲੀ ਮੁੜਨ ਦੀ ਤਿਆਰੀ ਕਰ ਰਿਹਾ ਸੀ। ਪਰ ਕਿਸੇ ਕਾਰਨ ਉਸ ਨੂੰ ਹਸਨ ਅਬਦਾਲ ਵਧੇਰਾ ਸਮਾਂ ਰੁਕਣਾ ਪਿਆ। ਇਸ ਕਰ ਕੇ ਉਸ ਨੇ ਦਿੱਲੀ ਦੇ ਸੂਬੇਦਾਰ ਸਾਫ਼ੀ ਖ਼ਾਨ ਨੂੰ ਵੀ ਹਦਾਇਤ ਲਿਖ ਭੇਜੀ ਕਿ ਜੇ ਗੁਰੂ ਤੇਗ਼ ਬਹਾਦਰ ਇਸਲਾਮ ਕਬੂਲ ਕਰ ਲਵੇ ਤਾਂ ਠੀਕ ਹੈ ਨਹੀਂ ਤਾਂ ਉਸ ਨੂੰ ਸ਼ਾਹੀ ਕਾਜ਼ੀ ਤੋਂ ਫ਼ਤਵਾ ਦਿਵਾ ਕੇ ਕਤਲ ਕਰ ਦਿਤਾ ਜਾਵੇ।

## ਸ਼ਹੀਦੀ

ਔਰੰਗਜ਼ੇਬ ਦੇ ਹੁਕਮ ਤੇ ਫੁਲ ਚੜ੍ਹਾਉਂਦਿਆਂ ਗੁਰੂ ਜੀ ਵਾਸਤੇ ਦਿੱਲੀ ਤੋਂ ਲੋਹੇ ਦਾ ਇਕ ਪਿੰਜਰਾ ਮੰਗਵਾਇਆ ਗਿਆ। ਉਨ੍ਹਾਂ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਲਿਜਾਇਆ ਗਿਆ। ਗੁਰੂ ਜੀ ਦਿੱਲੀ ਵਿਚ 3 ਨਵੰਬਰ 1675 ਦੇ ਦਿਨ ਪੁਜੇ ਅਤੇ (ਮੌਜੂਦਾ ਸੀਸ ਗੰਜ ਵਾਲੀ ਜਗਹ) ਕੋਤਵਾਲੀ ਵਿਚ ਕੈਦ ਕਰ ਦਿਤੇ ਗਏ। ਦਿਲੀ ਵਿਚ ਆਪ ਨੂੰ ਸ਼ਾਹੀ ਕਾਜ਼ੀ ਅਬਦੁਲ ਵਹਾਬ ਵਹੁਰੇ ਅਗੇ ਪੇਸ਼ ਕੀਤਾ ਗਿਆ। ਕਾਜ਼ੀ ਨੇ ਗੁਰੂ ਜੀ ਨੂੰ ਫ਼ਤਵਾ ਜਾਰੀ ਕਰਦਿਆਂ ਕਿਹਾ ਕਿ ਜਾਂ ਕਰਾਮਾਤ ਦਿਖਾਓ ਜਾਂ ਮੁਸਲਮਾਨ ਬਣ ਜਾਓ ਜਾਂ ਮਰਨ ਵਾਸਤੇ ਤਿਆਰ ਹੋ ਜਾਓ। ਗੁਰੂ ਸਾਹਿਬ ਨੇ ਕਾਜ਼ੀ ਨੂੰ ਜਵਾਬ ਦਿਤਾ ਕਿ ਕਰਾਮਾਤ ਕਹਿਰ ਦਾ ਨਾਂ ਹੈ। ਕਰਾਮਾਤ ਤਾਂ ਰੱਬ ਆਪ ਹੀ ਹੈ। ਦੂਜਾ, ਹਰ ਇਨਸਾਨ ਨੂੰ ਆਪਣਾ ਅਕੀਦਾ, ਆਪਣਾ ਧਰਮ, ਅਖ਼ਤਿਆਰ ਕਰਨ ਦਾ ਹਕ ਹੈ, ਅਤੇ ਤੀਜਾ ਮੌਤ ਦੀ ਗੱਲ ਕਰਦਾ ਏਂ; ਕੀ ਮੁਸਲਮਾਨ ਬਣਿਆਂ ਮੈਨੂੰ ਮੌਤ ਨਹੀਂ ਆਵੇਗੀ? ਮੌਤ ਤਾਂ ਵਾਹਿਗੁਰੂ ਦਾ ਹੁਕਮ ਹੈ। ਹਰ ਇਕ ਨੇ ਇਕ

ਨਾ ਇਕ ਦਿਨ ਮਰਨਾ ਹੀ ਹੈ। ਵਾਹਿਗੁਰੂ ਨੇ ਜਿੰਨੇ ਸਾਹ ਦਿਤੇ ਹਨ ਉਨ੍ਹਾਂ ਨੂੰ ਕੋਈ ਘਟਾ ਜਾਂ ਵਧਾ ਨਹੀਂ ਸਕਦਾ। ਕਾਜ਼ੀ ਅਤੇ ਸੂਬੇਦਾਰ ਇਸ ਜਵਾਬ 'ਤੇ ਖਿਝੇ ਤਾਂ ਜ਼ਰੂਰ ਪਰ ਉਨ੍ਹਾਂ ਨੇ ਇਕ ਦਿਨ ਹੋਰ ਗੁਰੂ ਜੀ ਦੇ ਜਵਾਬ ਦੀ ਉਡੀਕ ਕੀਤੀ। ਗੁਰੂ ਜੀ ਵੱਲੋਂ ਨਾਂਹ ਮਿਲਣ ਮਗਰੋਂ ਗੁਰੂ ਸਾਹਿਬ ਨੂੰ ਤਸੀਹਿਆਂ ਦਾ ਦੌਰ ਸ਼ੁਰੂ ਹੋ ਗਿਆ। ਗੁਰੂ ਸਾਹਿਬ ਨੂੰ ਤਪਦੇ ਹੋਏ ਥੰਮ ਨਾਲ ਲਾਇਆ ਗਿਆ। ਉਨ੍ਹਾਂ ਦੇ ਜਿਸਮ 'ਤੇ ਬਲਦੀ ਰੇਤ ਪਾਈ ਗਈ। ਅਗਲੇ ਛੇ ਦਿਨ ਉਨ੍ਹਾਂ ਦਾ ਜਿਸਮ ਬਰੀ ਤਰਾਂ ਨਿਢਾਲ ਹੋ ਗਿਆ। ਪਰ ਇਹ ਜ਼ੁਲਮ ਵੀ ਗੁਰੂ ਸਹਿਬ ਨੂੰ ਬਦਲ ਨਾ ਸਕਿਆ।

11 ਨਵੰਬਰ 1675 ਦੇ ਦਿਨ ਗੁਰੂ ਸਾਹਿਬ ਦੀਆਂ ਅੱਖਾਂ ਦੇ ਸਾਹਮਣੇ ਭਾਈ ਦਿਆਲ ਦਾਸ ਨੂੰ ਇਕ ਵੱਡੀ ਦੇਗ਼ ਵਿਚ ਪਾਣੀ ਵਿਚ ਬਿਠਾ ਕੇ ਦੇਗ਼ ਦਾ ਮੂੰਹ ਬੰਨ੍ਹ ਕੇ ਭੱਠੀ ਤੇ ਰੱਖ ਦਿੱਤਾ ਗਿਆ। ਉਨ੍ਹਾਂ ਦੀ ਦੇਹ ਉਬਲਦੇ ਪਾਣੀ ਵਿਚ ਫ਼ਨਾਹ ਹੋ ਗਈ। ਇਸ ਮਗਰੋਂ ਭਾਈ ਮਤੀ ਦਾਸ ਨੂੰ ਦੋ ਲਕੜਾਂ ਦੇ ਸ਼ਿਕੰਜੇ ਵਿਚ ਬੰਨ੍ਹ ਕੇ ਚੀਰ ਦਿਤਾ ਗਿਆ ਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਬੰਨ ਕੇ ਜਿਊਂਦੇ ਸਾੜ ਦਿਤਾ ਗਿਆ। ਦਹਿਲਾ ਦੇਣ ਵਾਲੇ ਇਸ ਜ਼ੁਲਮ ਦੇ ਬਾਵਜੂਦ ਗੁਰੂ ਸਾਹਿਬ ਅਡੋਲ ਰਹੇ ਅਤੇ ਵਾਹਿਗੁਰੂ ਦਾ ਸਿਮਰਨ ਕਰਦੇ ਰਹੇ। ਅਖ਼ੀਰ ਸ਼ਾਮ ਵੇਲੇ ਕਾਜ਼ੀ ਦੇ ਆਖ਼ਰੀ ਫਤਵੇ ਮਗਰੋਂ, ਜੱਲਾਦ ਜਲਾਲ-ਉਦ-ਦੀਨ (ਸਮਾਣੇ ਵਾਲੇ) ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਵੀ ਤਲਵਾਰ ਦੇ ਇੱਕੋ ਵਾਰ ਨਾਲ ਸ਼ਹੀਦ ਕਰ ਦਿਤਾ।

ਇਸ ਸਮੇਂ ਔਰੰਗਜ਼ੇਬ ਦਾ ਇਹ ਵੀ ਹੁਕਮ ਸੀ ਕਿ ਗੁਰੂ ਸਾਹਿਬ ਦੀ ਦੇਹ ਦੇ ਚਾਰ ਟੁਕੜੇ ਕਰ ਕੇ ਸ਼ਹਿਰ ਦੇ ਚਾਰੇ ਪਾਸੇ ਲਟਕਾ ਦਿਤੇ ਜਾਣ ਪਰ ਹਨੇਰਾ ਪੈ ਚੁਕਾ ਹੋਣ ਕਰ ਕੇ ਉਸ ਦੇ ਇਸ ਹੁਕਮ 'ਤੇ ਅਮਲ ਨਾ ਹੋ ਸਕਿਆ। ਉਧਰ ਭਾਈ ਜੈਤਾ, ਭਾਈ ਨਾਨੂ ਰਾਮ, ਭਾਈ ਤੁਲਸੀ ਤੇ ਭਾਈ ਊਦਾ ਨੇ ਗੁਰੂ ਸਾਹਿਬ ਦਾ ਸੀਸ ਚੁਕ ਕੇ ਲਿਆਉਣ ਦੀ ਤਰਕੀਬ ਘੜੀ। ਭਾਈ ਜੈਤਾ ਆਪਣੀ ਟੋਕਰੀ ਸਿਰ 'ਤੇ ਚੁਕ ਕੇ ਲੈ ਗਿਆ ਅਤੇ ਰਾਤ ਦੇ ਹਨੇਰੇ ਵਿਚ ਗੁਰੂ ਸਾਹਿਬ ਦਾ ਸੀਸ ਚੁਕ ਲਿਆਇਆ ਜਿਸ ਨੂੰ ਮਗਰੋਂ ਭਾਈ ਜੈਤਾ, ਊਦਾ ਤੇ ਨਾਨੂ ਰਾਮ ਚੱਕ ਨਾਨਕੀ ਲੈ ਗਏ। ਉਹ ਦਿੱਲੀ ਤੋਂ ਚਲ ਕੇ ਬਾਘਪਤ ਪੁੱਜੇ ਤੇ ਇੱਥੋਂ ਜਮਨਾ ਦਰਿਆ ਪਾਰ ਕਰ ਕੇ ਕਰਨਾਲ, ਅੰਬਾਲਾ ਤੇ ਨਾਭਾ (ਹੁਣ ਨਾਭਾ ਸਾਹਿਬ, ਚੰਡੀਗੜ੍ਹ-ਪਟਿਆਲਾ ਰੋਡ 'ਤੇ) ਵਿਚ ਪੜਾਅ ਕਰਦੇ ਹੋਏ 16 ਨਵਬੰਰ ਨੂੰ ਕੀਰਤਪੁਰ ਤੇ ਫਿਰ ਅਨੰਦਪੁਰ ਪੁੱਜੇ। ਪੁੱਜੇ ਤੇ ਅਗਲੇ ਦਿਨ ਸੀਸ ਦਾ ਸਸਕਾਰ ਗੁਰਦੁਆਰਾ ਸੀਸ ਗੰਜ (ਅਨੰਦਪੁਰ ਸਾਹਿਬ) ਵਾਲੀ ਥਾਂ 'ਤੇ ਕਰ ਦਿਤਾ।

ਦੂਜੇ ਪਾਸੇ (ਭਾਈ ਮਨੀ ਸਿੰਘ ਦੇ ਸਹੁਰਾ) ਭਾਈ ਲੱਖੀ ਰਾਏ ਵਣਜਾਰਾ ਨੇ, ਆਪਣੇ ਪੁਤਰਾਂ ਭਾਈ ਨਿਗਾਹੀਆ, ਹੇਮਾ ਤੇ ਹਾੜੀ ਦੀ ਮਦਦ ਨਾਲ, ਗੁਰੂ ਸਾਹਿਬ ਦਾ ਧੜ ਚੁਕ ਲਿਆਂਦਾ ਅਤੇ ਆਪਣੇ ਘਰ ਦੇ ਅੰਦਰ (ਗੁਰਦੁਆਰਾ ਰਕਾਬ ਗੰਜ ਵਾਲੀ ਥਾਂ 'ਤੇ) ਹੀ ਧੜ ਦਾ ਸਸਕਾਰ ਕਰ ਦਿਤਾ। ਗੁਰੂ ਸਾਹਿਬ ਦੇ ਸੀਸ ਅਤੇ ਧੜ ਦੇ ਸਸਕਾਰ ਬਾਰੇ ਭੱਟ ਵਹੀਆਂ 'ਚ ਇਹ ਦੋ ਐਂਟਰੀਜ਼ ਮਿਲਦੀਆਂ ਹਨ:

*"ਜੈਤਾ ਬੇਟਾ ਆਗਿਆ ਕਾ, ਨਾਨੂ ਬੇਟਾ ਬਾਘੇ ਕਾ, ਊਦਾ ਬੇਟਾ ਖੇਮੇ ਕਾ, ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਨਾ ਕਹਿਲੂਰ ਆਏ। ਸਾਲ ਸਤਾਰਾਂ ਸੈ ਬੱਤੀਸ,*

*ਮੰਗਹਰ ਸੁਦੀ ਦਸਮੀ ਕੇ ਦਿਹੁੰ। ਗਿਆਰਸ ਕੋ ਦਾਗ ਕੀਆ ਮਾਖੋਆਲ ਮੇਂ। ਆਗੇ ਗੁਰੂ ਕੀ ਗਤਿ ਗੁਰੂ ਜਾਨੇ। ਗੁਰੂ ਆਪ ਭਾਣੇ ਕਾ ਖਾਬਿੰਦ ਹੈ"।*

**(ਭੱਟ ਵਹੀ ਮੁਲਤਾਨੀ ਸਿੰਧੀ; ਖਾਤਾ ਉਦਾਨਿਓਂ ਕਾ)**

*"ਲਖੀਆ ਬੇਟਾ ਗੋਧੂ ਕਾ, ਨਗਾਹੀਆ-ਹੇਮਾ-ਹਾੜੀ ਬੇਟੇ ਲਖੀਏ ਕੇ, ਜਾਦੋ ਬੰਸੀਏ, ਬੜਤੀਏ ਕਨਾਉਂਤ, ਨਾਇਕ ਧੂੰਮਾ ਬੇਟਾ ਕਾਨ੍ਹੇ ਕਾ, ਤੂੰਮਰ ਬਿੰਜਲਉਂਤ, ਗੁਰੂ ਤੇਗ਼ ਬਹਾਦਰ ਜੀ ਮਹਲ ਨਾਂਵਾਂ ਕੀ ਲਾਸ਼ ਉਠਾਏ ਲਾਏ, ਸਾਲ ਸਤਰਾਂ ਸੈ ਬੱਤੀਸ, ਮੰਗਹਰ ਸੁਦੀ ਛਟ, ਗੁਰੂਵਾਰ ਕੇ ਦਿਹੁੰ। ਦਾਗ਼ ਕੀਆ ਰਸੀਨਾ ਗਾਮ ਮੇਂ ਆਧ ਘਰੀ ਰੈਨ ਰਹੀ"।* **(ਭੱਟ ਵਹੀ ਜਾਦੋਬੰਸੀਆਂ ਕੀ, ਖਾਤਾ ਬੜਤੀਏ ਕਨਾਉਂਤੋਂ ਕਾ)**

*ਗੁਰੂ ਸਾਹਿਬ ਵੇਲੇ ਅਸਲ ਦਿੱਲੀ ਦਾ ਨਾਂ ਸ਼ਾਹਜਹਾਨਾਬਾਦ ਸੀ ਜਿਸ ਵਿਚ ਲਾਲ ਕਿਲ੍ਹਾ, ਸਲੀਮਗੜ੍ਹ ਕਿਲਾ, ਚਾਂਦਨੀ ਚੌਕ, ਫ਼ਤਹਿਪੁਰੀ, ਜਾਮਾ ਮਸਜਿਦ, ਦਰੀਬਾ ਕਲਾਂ, ਦਰਿਆ ਗੰਜ, ਕਸ਼ਮੀਰੀ ਗੇਟ ਵਗ਼ੈਰਾ ਦਾ ਇਲਾਕਾ ਸ਼ਾਮਿਲ ਸੀ। ਦਿੱਲੀ ਦੇ ਮੌਜੂਦਾ ਸਮੇਂ ਦੇ ਸਭ ਤੋਂ ਅਹਿਮ ਇਲਾਕੇ ਚਾਂਦਨੀ ਚੌਕ, ਕਨਾਟ ਪਲੇਸ, ਪਾਰਲੀਮੈਂਟ ਹਾਊਸ ਅਤੇ 'ਰਾਸ਼ਟਰਪਤੀ ਭਵਨ' ਵਗ਼ੈਰਾ ਗੁਰੂ ਹਰਕ੍ਰਿਸ਼ਨ ਸਾਹਿਬ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੈਰਾਂ ਦੀ ਧੂੜ ਨਾਲ ਤਵਾਰੀਖ਼ੀ ਬਣੇ ਹੋਏ ਹਨ। ਕਨਾਟ ਪਲੇਸ ਦਾ ਇਲਾਕਾ ਰਾਜਾ ਜੈ ਸਿੰਘ ਮਿਰਜ਼ਾ ਅਤੇ ਪਾਰਲੀਮੈਂਟ ਹਾਊਸ ਅਤੇ 'ਰਾਸ਼ਟਰਪਤੀ ਭਵਨ' ਵਗ਼ੈਰਾ (ਯਾਨਿ ਰਾਏਸੀਨਾ ਪਿੰਡ) ਭਾਈ ਲੱਖੀ ਰਾਏ ਵਣਜਾਰਾ ਦੀ ਜਾਇਦਾਦ ਸੀ। 'ਰਾਏਸੀਨਾ' ਪਿੰਡ ਭਾਈ ਲੱਖੀ ਰਾਏ ਦੇ ਇਕ ਵੱਡੇ-ਵਡੇਰੇ 'ਸੀਨਾ ਰਾਏ' (ਰਾਏ ਸੀਨਾ) ਨੇ ਬੰਨ੍ਹਿਆ ਸੀ। ਦਿੱਲੀ ਦੇ ਅਹਿਸਾਨ ਫ਼ਰਾਮੋਸ਼ (ਜਾਂ ਬੇਸਮਝ) ਹਾਕਮਾਂ ਨੇ 'ਲੱਖੀ ਰਾਏ' ਦੀ ਯਾਦ ਵਿਚ ਇਕ ਚੌਕ ਦਾ ਨਾਂ ਵੀ ਨਹੀਂ ਰੱਖਿਆ। (ਭਾਈ ਲੱਖੀ ਰਾਏ ਨੂੰ ਮਾਣ ਦੇਣ ਵਾਸਤੇ ਸਿੱਖ ਆਗੂਆਂ ਨੇ ਗੁਰਦੁਆਰਾ ਰਕਾਬ ਗੰਜ ਦੇ ਦੀਵਾਨ ਹਾਲ ਦਾ ਨਾਂ ਭਾਈ ਲੱਖੀ ਰਾਏ ਦੇ ਨਾਂ 'ਤੇ ਰੱਖਿਆ ਹੈ)।*

## ਔਰੰਗਜ਼ੇਬ ਦੀ ਪਾਲਸੀ

ਆਪਣੇ ਆਪ ਨੂੰ 'ਆਲਮਗੀਰ' ਅਖਵਾਉਣ ਵਾਲਾ, ਆਪਣੇ ਭਰਾਵਾਂ ਨੂੰ ਕਤਲ ਕਰਵਾਉਣ ਅਤੇ ਬਾਪ ਨੂੰ ਕੈਦ ਵਿਚ ਰੱਖ ਕੇ ਮਾਰਨ ਵਾਲਾ ਔਰੰਗਜ਼ੇਬ ਜ਼ਿਹਨੀ ਬੀਮਾਰ (pervert) ਸੀ। ਉਸ ਦੀ ਸੰਗੀਤ ਨਾਲ ਨਫ਼ਰਤ, ਸਨਕੀ ਤਬੀਅਤ, ਦਿਖਾਵੇ ਦੀ ਸ਼ਰਅ ਅਤੇ ਧਾਰਮਿਕ ਕੱਟੜਤਾ ਤੋਂ ਜਾਪਦਾ ਹੈ ਕਿ ਉਹ ਜ਼ਿਹਨੀ ਤੌਰ 'ਤੇ ਕਾਫ਼ੀ ਹੱਦ ਤਕ ਬੀਮਾਰ ਸੀ। ਦੰਭ, ਦਿਖਾਵਾ, ਨਫ਼ਰਤ, ਗੁੱਸਾ, ਅਹਿਸਾਨ-ਫ਼ਰਾਮੋਸ਼ੀ, ਵਾਅਦੇ ਤੋਂ ਮੁਕਰਨਾ, ਜ਼ੁਲਮ ਕਰਨਾ, ਜਜ਼ਬਾਤੀ ਤੇ ਸਨਕੀ ਫ਼ੈਸਲੇ ਕਰਨਾ ਵੀ ਉਸ ਦੀ ਇਸ ਜ਼ਿਹਨੀ ਬੀਮਾਰੀ ਦੀ ਪੈਦਾਵਾਰ ਸਨ। ਗ਼ੈਰ-ਮੁਸਲਮਾਨਾਂ ਨਾਲ ਨਫ਼ਰਤ ਦਾ ਉਸ ਨੂੰ ਸ਼ੈਦਾਅ ਸੀ। ਉਸ ਨੇ ਹਿੰਦੂਆਂ ਦੇ ਸੈਂਕੜੇ ਮੰਦਰ, ਜਿਨ੍ਹਾਂ ਵਿਚ (ਉਦੋਂ ਦੇ) ਲੱਖਾਂ ਰੁਪੈ ਖ਼ਰਚ ਕੇ ਬਣਾਏ ਵੱਡੇ ਵੱਡੇ ਮੰਦਰ ਵੀ ਸ਼ਾਮਿਲ ਸਨ, ਢਾਹ ਦਿਤੇ ਸਨ। ਇਨ੍ਹਾਂ ਵਿਚ ਮਥਰਾ ਦੇ ਕੇਸ਼ਵਰਾਓ ਮੰਦਰ (1666 ਵਿਚ), ਬਨਾਰਸ ਦਾ ਵਿਸ਼ਵਨਾਥ ਮੰਦਰ (1669 ਵਿਚ), ਮਥਰਾ ਦਾ ਗੋਪੀਨਾਥ ਮੰਦਰ (1669 ਵਿਚ), ਉਜੈਨ, ਕਨੌਜ, ਅਜਮੇਰ ਤੇ ਬੰਗਾਲ ਦੇ ਕਈ ਮੰਦਰ ਵੀ ਸ਼ਾਮਿਲ ਸਨ। ਔਰੰਗਜ਼ੇਬ ਨੇ ਤਾਂ 1659 ਵਿਚ ਹਕੂਮਤ ਸੰਭਾਲਦਿਆਂ ਹੀ ਹੁਕਮ ਜਾਰੀ ਕਰ ਦਿਤੇ ਸਨ ਕਿ ਹਿੰਦੂਆਂ ਨੂੰ ਕੋਈ ਨਵਾਂ ਮੰਦਰ ਬਣਾਉਣ ਦੀ ਇਜਾਜ਼ਤ ਨਹੀਂ ਹੋਵੇਗੀ। ਇਸ ਹੁਕਮ

ਮੁਤਾਬਿਕ ਪਹਿਲਾਂ ਬਣੇ ਮੰਦਰ ਕਾਇਮ ਰਹਿਣ ਦੀ ਇਜਾਜ਼ਤ ਸੀ। ਪਰ ਗੱਦੀ ਸੰਭਾਲਣ ਤੋਂ 6 ਸਾਲ ਮਗਰੋਂ ਉਸ ਨੇ ਆਪਣਾ ਹੁਕਮ ਬਦਲ ਦਿਤਾ ਤੇ ਸਾਰੇ ਪੁਰਾਣੇ ਵੱਡੇ ਮੰਦਰ ਢਾਹੁਣ ਦੇ ਹੁਕਮ ਜਾਰੀ ਕਰ ਦਿਤੇ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਜਿਨ੍ਹਾਂ ਸ਼ਹਿਰਾਂ ਵਿਚ ਮੰਦਰ ਢਾਹੇ ਗਏ, ਉਨ੍ਹਾਂ ਵਿਚੋਂ ਬਹੁਤਿਆਂ ਦੇ ਸੂਬੇਦਾਰ ਜਾਂ ਫ਼ੌਜਦਾਰ ਜਾਂ ਕੋਤਵਾਲ ਹਿੰਦੂ ਰਾਜਪੂਤ ਸਨ।

ਜਨਵਰੀ 1679 ਵਿਚ ਉਸ ਨੇ ਉਦੈਪੁਰ ਦਾ ਮੰਦਰ ਢਾਹਿਆ। ਉਦੈਪੁਰ ਇਕ ਹਿੰਦੂ-ਰਾਜਪੂਤ ਰਿਆਸਤ ਸੀ। 8 ਮਾਰਚ ਨੂੰ ਖੰਡੇਲਾ, ਸਾਨੇਮੇਲਾ ਤੇ ਆਲੇ-ਦੁਆਲੇ ਦੇ ਮੰਦਰ ਅਤੇ 25 ਮਈ 1679 ਨੂੰ ਜੋਧਪੁਰ ਦੇ ਮੰਦਰ ਢਾਹ ਦਿੱਤੇ ਤੇ ਇਸ ਦੀਆਂ ਮੂਰਤੀਆਂ ਤੋੜ ਕੇ ਜਾਮਾ ਮਸਜਿਦ ਦੀਆਂ ਪੌੜੀਆਂ ਹੇਠਾਂ ਪੈਰਾਂ ਹੇਠ ਲਿਤਾੜਨ ਵਾਸਤੇ ਰਖ ਦਿੱਤੀਆਂ। ਜੋਧਪੁਰ ਵੀ ਇਕ ਵੱਡੀ ਹਿੰਦੂ-ਰਾਜਪੂਤ ਰਿਆਸਤ ਸੀ। ਪਹਿਲਾਂ ਜਨਵਰੀ 1670 ਵਿਚ ਮਥਰਾ ਵਿਚ ਨਰ ਸਿੰਹ ਬੁੰਦੇਲਾ ਦਾ ਬਣਾਇਆ ਇਕ ਬੜਾ ਵੱਡਾ ਮੰਦਰ ਵੀ ਢਾਹ ਦਿੱਤਾ ਸੀ ਤੇ ਮਥਰਾ ਦਾ ਨਾਂ ਬਦਲ ਕੇ 'ਇਸਲਾਮਾਬਾਦ' ਰੱਖ ਦਿੱਤਾ ਸੀ। ਇਸ ਵੇਲੇ ਮਥਰਾ ਦਾ ਫ਼ੋਜਦਾਰ ਹਿੰਦੂ ਰਾਜਪੂਤ ਸੀ। 10 ਅਗਸਤ 1680 ਦੇ ਦਿਨ ਬਨੇਰ ਦੇ 66 ਮੰਦਰਾਂ ਨੂੰ ਢਾਹੁਣ ਦੀ ਖ਼ਬਰ ਬਾਦਸ਼ਾਹ ਨੂੰ ਦਿੱਤੀ ਗਈ ਸੀ। ਇਥੋਂ ਪਤਾ ਲਗਦਾ ਹੈ ਕਿ ਰਾਜਪੂਤ ਰਾਜੇ ਤੇ ਫ਼ੌਜਦਾਰ ਏਨੇ ਨਾਮਰਦ ਤੇ ਬੇਗ਼ੈਰਤ ਸਨ ਕਿ ਉਹ ਆਪਣੇ ਰਾਜ ਵਿਚ ਮੰਦਰ ਢਾਹੇ ਜਾਣ ਦੇ ਖ਼ਿਲਾਫ਼ ਵੀ ਆਵਾਜ਼ ਤਕ ਉਠਾਉਣ ਵਾਸਤੇ ਤਿਆਰ ਨਹੀਂ ਸਨ। (ਇਨ੍ਹਾਂ ਸਾਰੀਆਂ ਘਟਨਾਵਾਂ ਦਾ ਜ਼ਿਕਰ *ਮਆਸਿਰਿ-ਇ-ਆਲਮਗੀਰੀ* ਵਿਚ ਸਫ਼ਿਆਂ 80, 156, 158, 169, 176 ਵਿਚ ਮਿਲਦਾ ਹੈ)।

ਔਰੰਗਜ਼ੇਬ ਨੇ ਤਾਂ ਹਿੰਦੂਆਂ ਤੇ ਜਜ਼ੀਆ ਵੀ ਲਾਗੂ ਕਰ ਦਿਤਾ ਸੀ ਤੇ ਚੁੰਗੀ ਦੀ ਦਰ ਮੁਸਲਮਾਨ ਤੋਂ ਦੁਗਣੀ ਕਰ ਦਿਤੀ ਸੀ। ਔਰੰਗਜ਼ੇਬ ਨੇ ਸਿੱਖਾਂ ਦੀਆਂ ਧਰਮਸਾਲਾਵਾਂ ਢਾਹੁਣ ਦਾ ਹੁਕਮ ਵੀ ਜਾਰੀ ਕੀਤਾ ਸੀ ਤੇ ਬੂੜੀਆ ਕਸਬੇ ਦੀ ਧਰਮਸਾਲਾ ਢਾਹ ਵੀ ਦਿਤੀ ਸੀ (ਪਰ ਔਰੰਗਜ਼ੇਬ ਦੇ ਜਿਊਂਦਿਆਂ ਹੀ, ਸਿੱਖਾਂ ਨੇ ਜਲਦੀ ਹੀ ਇਸ ਨੂੰ ਦੁਬਾਰਾ ਉਸਾਰ ਲਿਆ ਸੀ)।

ਦੂਜੇ ਪਾਸੇ ਔਰੰਗਜ਼ੇਬ ਨੇ ਸ਼ਿਵਾਜੀ ਮਰਹੱਟਾ ਨਾਲ 'ਦੋਸਤੀ' ਬਣਾਉਣ ਦੀ ਪੂਰੀ ਕੋਸ਼ਿਸ਼ ਕੀਤੀ ਸੀ। ਉਸ ਨੇ ਤਾਂ ਸ਼ਿਵਾਜੀ ਦੇ ਪੁੱਤਰ ਸੰਭਾਜੀ ਨੂੰ ਜੁਲਾਈ 1675 ਵਿਚ ਛੇ ਹਜ਼ਾਰੀ ਛੇ ਹਜ਼ਾਰ ਸਵਾਰ ਦਾ ਮਨਸਬ ਵੀ ਦਿੱਤਾ ਸੀ ਤੇ ਨਾਲ ਹੀ ਈਨਾਮ ਵਜੋਂ ਅੱਸੀ ਹਜ਼ਾਰ ਦਾਮ, ਝੰਡਾ ਤੇ ਨਗਾਰਾ ਵੀ ਬਖ਼ਸ਼ਿਸ਼ ਕੀਤੇ ਸਨ। (ਸਾਕੀ ਮੁਸਤਆਦ ਖ਼ਾਨ, *ਮਆਸਿਰਿ ਆਲਮਗੀਰੀ*, ਪੰਜਾਬੀ ਐਡੀਸ਼ਨ, ਸਫ਼ਾ 124)। **ਉਂਞ ਪਹਿਲਾਂ ਸ਼ਿਵਾਜੀ ਮਰਹੱਟਾ ਦਾ ਜੁਆਈ ਨੇਤੂ ਖਤਨਾ ਕਰਵਾ ਕੇ ਮੁਸਲਮਾਨ ਬਣ ਗਿਆ ਸੀ ਤੇ ਉਸ ਨੂੰ ਨਵਾਂ ਨਾਂ ਕੁਲੀ ਖ਼ਾਨ ਦਿੱਤਾ ਗਿਆ ਸੀ ਤੇ ਨਾਲ ਹੀ ਤਿੰਨ ਹਜ਼ਾਰੀ ਦੋ ਹਜ਼ਾਰ ਦਾ ਮਨਸਬ ਵੀ ਦਿੱਤਾ ਗਿਆ ਸੀ** (*ਮਆਸਿਰਿ ਆਲਮਗੀਰੀ*, ਸਫ਼ਾ 80)। ਇਹ ਵੱਖਰੀ ਗੱਲ ਹੈ ਕਿ ਔਰੰਗਜ਼ੇਬ ਦੀ ਸ਼ਿਵਾਜੀ ਨਾਲ

ਪੂਰੀ ਇਕਸੁਰਤਾ ਨਾ ਬਣ ਸਕੀ। ਸ਼ਿਵਾਜੀ ਉੱਨੀ ਮਈ ਸੋਲਾਂ ਸੌ ਅੱਸੀ ਦੇ ਦਿਨ ਮਰ ਗਿਆ (*ਮਆਸਿਰਿ ਆਲਮਗੀਰੀ*, ਸਫ਼ਾ 176)।

ਔਰੰਗਜ਼ੇਬ ਦੀ ਗ਼ੈਰ-ਮੁਸਲਮਾਨਾਂ ਨਾਲ ਨਫ਼ਰਤ ਦਾ ਕਾਰਨ, ਉਸ ਦਾ ਸਾਹਰਿੰਦ ਦਾ ਨਕਸ਼ਬੰਦੀ ਉਸਤਾਦ ਸੀ। ਉਹ ਬਚਪਨ ਵਿਚ ਪਹਿਲੇ ਕੁਝ ਸਾਲ ਤਾਂ ਸੁਲਤਾਨਪੁਰ ਲੋਧੀ ਵਿਚ ਪੜ੍ਹਦਾ ਰਿਹਾ ਸੀ ਪਰ ਫੇਰ ਉਹ ਸ਼ੈਖ਼ ਸੈਫ਼-ਉਦ-ਦੀਨ ਦੇ ਅਸਰ ਹੇਠ ਆ ਗਿਆ ਸੀ। ਨਕਸ਼ਬੰਦੀ ਫ਼ਿਰਕੇ ਦਾ ਇਹ ਗੱਦੀਦਾਰ ਬੇਹਦ ਫ਼ਿਰਕੂ ਅਤੇ ਮੁਤੱਸਬ ਨਾਲ ਭਰਿਆ ਜ਼ਹਿਰੀਲਾ ਸ਼ਖ਼ਸ ਸੀ। ਉਸ ਨੇ ਔਰੰਗਜ਼ੇਬ ਦੇ ਦਿਲ ਵਿਚ ਗ਼ੈਰ-ਮੁਸਲਮਾਨਾਂ ਵਾਸਤੇ ਜ਼ਹਿਰ ਭਰ ਦਿਤਾ, ਜੋ ਉਸ ਨੇ ਆਖ਼ਰੀ ਸਾਹਾਂ ਤਕ ਸੰਭਾਲੀ ਰੱਖਿਆ। ਔਰੰਗਜ਼ੇਬ ਦੀ ਇਸੇ ਬੀਮਾਰ ਜ਼ਿਹਨੀਅਤ ਨੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਦਾ ਹੁਕਮ ਦਿੱਤਾ ਸੀ।

## ਸ਼ਹੀਦੀ ਮਗਰੋਂ

(ਔਰੰਗਜ਼ੇਬ 7 ਅਪਰੈਲ 1674 ਨੂੰ ਦਿੱਲੀ ਤੋਂ ਹਸਨ ਅਬਦਾਲ ਨੂੰ ਚਲਿਆ ਸੀ ਤੇ 26 ਜੂਨ ਨੂੰ ਉੱਥੇ ਪੁੱਜ ਗਿਆ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕੀਤੇ ਜਾਣ ਦੀ ਖ਼ਬਰ ਉਸ ਨੂੰ ਨਵੰਬਰ 1675 ਦੇ ਅਖ਼ੀਰ ਵਿਚ ਮਿਲ ਚੁਕੀ ਸੀ। ਉਹ 23 ਦਸੰਬਰ 1675 ਨੂੰ ਵਾਪਿਸ ਚਲ ਪਿਆ ਤੇ 21 ਜਨਵਰੀ 1676 ਨੂੰ ਲਾਹੌਰ ਅਤੇ ਇੱਥੋਂ 24 ਫ਼ਰਵਰੀ ਨੂੰ ਚਲ ਕੇ 27 ਮਾਰਚ 1676 ਨੂੰ ਦਿੱਲੀ ਪੁੱਜਾ।

ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਨਾਲ ਸਿੱਖਾਂ ਵਿਚ ਬੜਾ ਰੋਸ ਅਤੇ ਰੋਹ ਪੈਦਾ ਹੋਇਆ। ਸਿੱਖ ਔਰੰਗਜ਼ੇਬ ਨੂੰ ਸਜ਼ਾ ਦੇਣੀ ਚਾਹੁੰਦੇ ਸਨ; ਪਰ ਔਰੰਗਜ਼ੇਬ ਬੜੀ ਹਿਫ਼ਾਜ਼ਤ ਵਿਚ ਰਹਿੰਦਾ ਸੀ। ਇਸ ਸਕਿਉਰਿਟੀ ਦੇ ਬਾਵਜੂਦ ਤਵਾਰੀਖ਼ ਵਿਚ ਤਿੰਨ ਘਟਨਾਵਾਂ ਮਿਲਦੀਆਂ ਹਨ ਜਿਨ੍ਹਾਂ ਮੁਤਾਬਿਕ ਸਿੱਖਾਂ ਨੇ ਔਰੰਗਜ਼ੇਬ 'ਤੇ ਹਮਲਾ ਕੀਤਾ ਸੀ।

27 ਅਕਤੂਬਰ 1676 ਦੇ ਦਿਨ ਬੇੜੀ ਚੋਂ ਉਤਰਦੇ ਬਾਦਸ਼ਾਹ 'ਤੇ ਇਕ ਸਿੱਖ ਨੇ ਇੱਟਾਂ ਨਾਲ ਹਮਲਾ ਕੀਤਾ। ਇਸ ਘਟਨਾ ਦਾ ਜ਼ਿਕਰ *ਮਆਸਿਰਿ-ਇ-ਆਲਮਗੀਰੀ* ਦਾ ਲੇਖਕ (ਪੰਜਾਬੀ ਯੂਨੀਵਰਸਿਟੀ ਦੀ ਪੰਜਾਬੀ ਵਿਚ ਤਰਜਮਾ ਹੋਈ ਐਡੀਸ਼ਨ ਦੇ ਸਫ਼ਾ 135 'ਤੇ) ਇੰਞ ਕਰਦਾ ਹੈ:

*"19 ਤਾਰੀਖ਼ ਰਜਬ (ਵੀਰਵਾਰ 27 ਅਕਤੂਬਰ 1676) ਨੂੰ ਸ਼ਹਿਨਸ਼ਾਹ ਕਿਸ਼ਤੀ ਤੋਂ ਉਤਰ ਕੇ ਤਖ਼ਤ-ਇ-ਰਵਾਂ 'ਤੇ ਸਵਾਰ ਹੋ ਰਹੇ ਸਨ ਤਾਂ ਇਕ ਬਦਕਿਸਮਤ ਸਿਰ ਫਿਰੇ ਨੇ ਜੋ ਗੁਰੂ ਤੇਗ਼ ਸਿੰਘ ਦਾ ਚੇਲਾ ਸੀ, ਦੋ ਇੱਟਾਂ ਸੁੱਟੀਆਂ ਜਿਨ੍ਹਾ ਵਿਚੋਂ ਇਕ ਤਖ਼ਤ ਉਤੇ ਡਿੱਗੀ। ਜਲੌ ਦੇ ਪਿਆਦਿਆਂ ਨੇ ਉਸ ਮੰਦ ਭਾਗੇ ਨੂੰ ਕੁਤਵਾਲ ਦੇ ਹਵਾਲੇ ਕਰ ਦਿੱਤਾ।"*

ਇਹੋ ਜਿਹੀਆਂ ਦੋ ਹੋਰ ਘਟਨਾਵਾਂ, ਜੂਨ-ਜੁਲਾਈ 1767 ਵਿਚ ਚਾਂਦਨੀ ਚੌਂਕ ਵਿਚ ਔਰੰਗਜ਼ੇਬ 'ਤੇ ਤਿੱਖੀ ਡਾਂਗ (ਸ਼ਾਇਦ ਨੇਜ਼ਾ) ਉਲਾਰ ਕੇ ਸੁੱਟਣਾ, ਫਿਰ 19 ਅਕਤੂਬਰ 1767 ਨੂੰ ਜਾਮਾ ਮਸਜਿਦ ਦੀਆਂ ਪੌੜੀਆਂ ਤੋਂ ਉਤਰ ਕੇ ਘੋੜੇ 'ਤੇ ਚੜ੍ਹਦੇ ਤੇ ਤਲਵਾਰ ਨਾਲ ਹਮਲਾ ਕਰਨਾ, ਵੀ ਹੋਈਆਂ ਸਨ (*ਮਆਸਿਰਿ-ਆਲਮਗੀਰੀ*, ਸਫ਼ੇ 135-36)।

ਭਾਵੇਂ ਇਨ੍ਹਾਂ ਮਾਮੂਲੀ ਹਮਲਿਆਂ ਨਾਲ ਔਰੰਗਜ਼ੇਬ ਨੇ ਨਾ ਮਰਨਾ ਸੀ ਤੇ ਨਾ ਹੀ ਮਰਿਆ ਪਰ ਇਸ ਵਿਚੋਂ ਸਿੱਖਾਂ ਦਾ ਰੋਹ ਜ਼ਰੂਰ ਜ਼ਾਹਿਰ ਹੁੰਦਾ ਹੈ। ਇਹ ਕਹਿਣਾ ਗ਼ਲਤ ਹੈ ਕਿ ਗੁਰੂ ਜੀ ਦੀ ਸ਼ਹਾਦਤ ਮਗਰੋਂ ਸਿੱਖ ਦਹਿਲ ਗਏ ਸਨ ਅਤੇ ਖ਼ੁਦ ਨੂੰ ਸਿੱਖ ਕਹਿਣ ਤੋਂ ਡਰਨ ਲਗ ਪਏ ਸਨ। ਗੁਰੂ ਜੀ ਦਾ ਸੀਸ ਤੇ ਧੜ ਚੁੱਕ ਕੇ ਲਿਆਉਣ ਅਤੇ ਉਪਰ ਜ਼ਿਕਰ ਕੀਤੇ ਤਿੰਨ ਹਮਲੇ ਸਾਬਿਤ ਕਰਦੇ ਹਨ ਕਿ ਸਿੱਖ ਸਗੋਂ ਰੋਹ ਤੇ ਗੁੱਸੇ ਵਿਚ ਸਨ ਪਰ ਉਨ੍ਹਾਂ ਦਾ ਵੱਸ ਨਹੀਂ ਸੀ ਚਲਿਆ ਵਰਨਾ ਉਹ ਔਰੰਗਜ਼ੇਬ ਨੂੰ ਸਜ਼ਾ ਜ਼ਰੂਰ ਦੇਂਦੇ।

## ਬਾਣੀ ਦੀ ਰਚਨਾ

ਗੁਰੂ ਤੇਗ਼ ਬਹਾਦਰ ਸਾਹਿਬ ਇਕ ਮਹਾਨ ਜਰਨੈਲ, ਵਿਦਵਾਨ, ਪ੍ਰਚਾਰਕ ਅਤੇ ਜਥੇਬੰਦਕ ਆਗੂ ਦੇ ਨਾਲ-ਨਾਲ ਕਮਾਲ ਦੀ ਬਾਣੀ ਰਚਨ ਵਾਲੇ ਵੀ ਸਨ। ਉਨ੍ਹਾਂ ਨੇ 59 ਪਦੇ ਤੇ 57 ਸਲੋਕਾਂ ਦੀ ਰਚਨਾ ਕੀਤੀ। ਉਨ੍ਹਾਂ ਦੀ ਬਾਣੀ ਦਾ ਨਿਵੇਕਲਾ ਅੰਦਾਜ਼ ਹੈ। ਆਸਾਂ ਭਰੀ, ਰੂਹਾਨੀ ਵੈਰਾਗ ਨਾਲ ਲਬਰੇਜ਼, ਨਾਮ ਸਿਮਰਨ, ਭਲੇ ਕੰਮ, ਇਖ਼ਲਾਕ, ਸਿਆਸੀ ਫ਼ਲਸਫ਼ਾ ਤੇ ਜੀਵਨ ਜਾਚ ਸਬੰਧੀ ਰਚੇ ਇਨ੍ਹਾਂ ਸ਼ਬਦਾਂ ਦੀ ਬੋਲੀ ਭਾਵੇਂ ਆਸਾਨ ਹੈ ਪਰ ਉਨ੍ਹਾਂ ਨੇ ਨਿੱਕੇ-ਨਿੱਕੇ ਸਲੋਕਾਂ ਵਿਚ ਜੋ ਸਿੱਖ ਫ਼ਲਸਫ਼ਾ ਪੇਸ਼ ਕੀਤਾ ਉਹ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਸਿਰਫ਼ 54 ਸਾਲ ਇਸ ਦੁਨੀਆਂ ਵਿਚ ਵਿਚਰੇ ਸਨ ਪਰ ਉਨ੍ਹਾਂ ਨੇ ਤਵਾਰੀਖ਼ ਵਿਚ ਬੜਾ ਅਹਿਮ ਰੋਲ ਅਦਾ ਕੀਤਾ। ਗੁਰਗੱਦੀ ਸੰਭਾਲਣ ਤੋਂ 25 ਸਾਲ ਪਹਿਲਾਂ ਵੀ ਉਹ ਧਰਮ ਪ੍ਰਚਾਰ ਵਿਚ ਵੱਡਾ ਰੋਲ ਅਦਾ ਕਰ ਰਹੇ ਸਨ। ਉਨ੍ਹਾਂ ਨੇ ਜੰਗਾਂ ਵਿਚ ਹਿੱਸਾ ਲਿਆ, ਬਾਦਸ਼ਾਹਾਂ ਦੇ ਸਮਝੌਤੇ ਕਰਵਾਏ, ਨਵੇਂ ਨਗਰ ਵਸਾਏ, ਲੋਕ ਭਲਾਈ ਦੇ ਪ੍ਰਾਜੈਕਟ ਨੇਪਰੇ ਚਾੜ੍ਹੇ (ਖੂਹ ਲੁਆਏ, ਸਰੋਵਰ ਬਣਾਏ ਤੇ ਬਾਉਲੀਆਂ ਬਣਾਈਆਂ)। ਉਨ੍ਹਾਂ ਨੇ ਸਿੱਖ ਪੰਥ ਨੂੰ ਸਾਰੇ ਜਜ਼ੀਰੇ ਵਿਚ ਜਥੇਬੰਦ ਕੀਤਾ ਤੇ ਬਹੁਤ ਵੱਡੇ ਇਲਾਕੇ ਵਿਚ ਧਰਮ ਪਰਚਾਰ ਕੀਤਾ। (ਇਨ੍ਹਾਂ ਵਿਚੋਂ ਤਕਰੀਬਨ 200 ਥਾਂਵਾਂ 'ਤੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਸਨ)।

ਗੁਰੂ ਤੇਗ਼ ਬਹਾਦਰ ਸਿੱਖ ਧਰਮ ਦੇ ਦੂਜੇ ਸ਼ਹੀਦ ਗੁਰੂ ਸਨ ਪਰ ਉਹ ਦੁਨੀਆਂ ਭਰ ਦੀ ਧਾਰਮਿਕ ਤਵਾਰੀਖ਼ ਵਿਚ, ਧਰਮਾਂ ਦੀ ਆਜ਼ਾਦੀ ਦੇ, ਪਹਿਲੇ ਸ਼ਹੀਦ ਸਨ ਜਿਨਾਂ ਨੇ ਆਪਣੇ ਅਕੀਦੇ, ਅਸੂਲਾਂ ਅਤੇ ਆਣ-ਸ਼ਾਨ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਲੋਕਾਂ ਦੇ ਧਾਰਮਿਕ ਹੱਕਾਂ ਵਾਸਤੇ ਸ਼ਹੀਦੀ ਜਾਮ ਪੀਤਾ।

16 ਕਸ਼ਮੀਰੀ ਬ੍ਰਾਹਮਣ, ਜਿਹੜੇ 25 ਮਈ 1675 ਦੇ ਦਿਨ ਗੁਰੂ ਤੇਗ਼

ਬਹਾਦਰ ਸਾਹਿਬ ਕੋਲ ਫ਼ਰਿਆਦੀ ਹੋਏ ਸਨ, ਉਨ੍ਹਾਂ ਨੇ ਗੁਰੂ ਜੀ ਦੀ ਸ਼ਹੀਦੀ ਮਗਰੋਂ ਹਿੰਦੂ ਧਰਮ ਛੱਡ ਕੇ ਸਿੱਖ ਧਰਮ ਅਖ਼ਤਿਆਰ ਕਰ ਲਿਆ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਫ਼ੌਜ ਵਿਚ ਸ਼ਾਮਿਲ ਹੋ ਗਏ।

# ਗੁਰੂ ਗੋਬਿੰਦ ਸਿੰਘ ਸਾਹਿਬ

ਗੁਰੂ ਗੋਬਿੰਦ ਸਾਹਿਬ ਦਾ ਜਨਮ 18 ਦਸੰਬਰ 1661 ਦੇ ਦਿਨ ਪਟਨਾ (ਬਿਹਾਰ) ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਜਰੀ ਦੇ ਘਰ ਹੋਇਆ ਸੀ। ਕਈ ਲਿਖਾਰੀ ਆਪ ਦਾ ਜਨਮ 1666 ਵਿਚ ਮੰਨਦੇ ਹਨ ਪਰ ਉਨ੍ਹਾਂ ਲੇਖਕਾਂ ਨੇ ਬਹੁਤ ਸਾਰੇ ਨਵੇਂ ਲੱਭੇ ਪੁਰਾਣੇ ਤਵਾਰੀਖ਼ੀ ਸੋਮੇ ਪੜ੍ਹੇ ਨਹੀਂ ਜਾਪਦੇ। ਇਸ ਸਬੰਧੀ ਇਕ ਇੰਦਰਾਜ ਭੱਟ ਵਹੀ ਦੱਖਣੀ-ਪੂਰਬੀ ਵਿਚ ਇੰਞ ਮਿਲਦਾ ਹੈ:

"...*ਗੋਬਿੰਦ ਦਾਸ ਬੇਟਾ ਗੁਰੂ ਤੇਗ਼ ਬਹਾਦਰ ਜੀ ਮਹਲ ਨਾਮਾਂ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਕਾ...ਸੋਢੀ ਖਤਰੀ ਬਾਸੀ ਪਟਨਾ ਸ਼ਹਿਰ ਤਟ ਨਦੀ ਸੰਮਤ ਸਤਰਾਂ ਸੈ ਅਠਾਰਾਂ ਪੋਖ ਮਾਸੇ ਸੁਦੀ ਸਪਤਮੀ ਬੁਧਵਾਰ ਕੇ ਦਿਹੁੰ ਰੈਨ ਢਲੀ ਜਨਮ ਹੂਆ ਦਿਹੁੰ ਡਲੇ। ਮਾਤਾ ਨਾਨਕੀ ਜੀ ਨੇ ਗ਼ਰੀਬ ਗੁਰਬੇ ਕੋ ਦਾਨ ਦੀਆ, ਰੈਣ ਪਈ ਦੀਪਮਾਲਾ ਹੂਈ, ਬੜਾ ਕਤੂਹਲ ਹੂਆ। ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ, ਗੁਰੂ ਗੁਰੂ ਜਪਣਾ, ਜਨਮ ਸਉਰੈਗਾ ਗੁਰੂ ਹਰ ਥਾਂਇ ਸਹਾਈ ਹੋਗੁ।*

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ ਦੀਆਂ ਤਿੰਨ ਤਾਰੀਖ਼ਾਂ ਮਿਲਦੀਆਂ ਹਨ: 1666, 1661 ਤੇ 1668 (1668 ਸਿਰਫ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਿਤਾਬ *'ਗੁਰ ਪ੍ਰਣਾਲੀਆਂ'* ਵਿਚ ਦਾਅਵਾ ਕੀਤੀ ਗਈ ਹੈ)। ਇਨ੍ਹਾਂ ਵਿੱਚੋਂ 1666 ਨੂੰ ਅਧਾਰ ਮੰਨ ਕੇ ਕੁਝ ਲੇਖਕਾਂ ਨੇ ਗੁਰੂ ਸਾਹਿਬ ਨੂੰ ਨੌਂ ਸਾਲ ਵਿਚ ਗੁਰਗੱਦੀ ਦਿਵਾ ਦਿੱਤੀ ਸੀ ਜੋ ਸਹੀ ਨਹੀਂ ਹੈ। ਸਿੱਖ ਤਵਾਰੀਖ਼ ਦੇ ਸਭ ਤੋਂ ਪੁਰਾਣੇ ਸੋਮਿਆਂ ਵਿਚ ਕੇਸਰ ਸਿੰਘ ਛਿਬਰ ਹੈ ਜਾਂ ਭੱਟ ਵਹੀਆਂ ਹਨ। ਉਹ ਸਭ 1661 ਹੀ ਲਿਖਦੀਆਂ ਹਨ। ਅੰਗਰੇਜ਼ਾਂ ਵਿਚੋਂ ਕਨਿੰਘਮ ਵੀ ਇਹੀ ਮੰਨਦਾ ਹੈ (*ਹਿਸਟਰੀ ਆਫ਼ ਦ ਸਿੱਖਜ਼*, ਸਫ਼ਾ 74)। ਉਹ ਸਾਫ਼ ਲਿਖਦਾ ਹੈ ਕਿ 1708 ਵਿਚ ਉਨ੍ਹਾਂ ਦੀ ਉਮਰ 47 ਵਰ੍ਹੇ ਸੀ।

ਆਪ ਦੇ ਮਾਪਿਆਂ ਨੇ ਆਪ ਦਾ ਨਾਂ ਗੋਬਿੰਦ ਦਾਸ ਰੱਖਿਆ। ਗੋਬਿੰਦ ਦਾਸ ਦੇ ਬਚਪਨ ਦੇ ਪਹਿਲੇ ਸਾਢੇ ਅੱਠ ਸਾਲ ਪਟਨਾ ਵਿਚ ਹੀ ਬੀਤੇ ਸਨ। ਇਸ ਦੌਰਾਨ ਆਪ ਨੂੰ ਆਪ ਦੇ ਛੋਟੇ ਮਾਮੇ ਕਿਰਪਾਲ (ਖੰਡੇ ਦੀ ਪਾਹੁਲ ਮਗਰੋਂ ਕਿਰਪਾਲ ਸਿੰਘ), ਭਾਈ ਚਉਪਤਿ ਰਾਇ (ਚੌਪਾ ਸਿੰਘ), ਦਾਦੀ ਮਾਤਾ ਨਾਨਕੀ ਤੋਂ ਇਲਾਵਾ ਸੇਠ ਜੈਤ ਮਲ ਅਤੇ ਰਾਜਾ ਫ਼ਤਹਿ ਸ਼ਾਹ ਮੈਣੀ ਦੇ ਪਰਵਾਰਾਂ ਦਾ ਨਿੱਘਾ ਪਿਆਰ ਹਾਸਿਲ ਹੋਇਆ। ਆਪ ਨੇ ਇਸ ਸਮੇਂ ਦੌਰਾਨ ਬਿਹਾਰੀ-ਹਿੰਦੀ, ਸੰਸਕ੍ਰਿਤ ਅਤੇ ਫ਼ਾਰਸੀ ਜ਼ਬਾਨਾਂ ਪੜ੍ਹੀਆਂ ਅਤੇ ਇਸ ਦੇ ਨਾਲ-ਨਾਲ ਗੁਰਬਾਣੀ, ਫ਼ਿਲਾਸਫ਼ੀ ਅਤੇ ਇਤਿਹਾਸ ਦੀ ਵੀ ਜਾਣਕਾਰੀ ਹਾਸਿਲ ਕੀਤੀ। ਜਦ ਬਾਲ ਗੋਬਿੰਦ ਦਾਸ ਪਟਨਾ ਵਿਚ ਸਨ ਤਾਂ ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਅਸਾਮ, ਬੰਗਾਲ ਤੇ ਬਿਹਾਰ ਦੇ ਦੌਰੇ 'ਤੇ ਜਾਂਦੇ

ਰਹਿੰਦੇ ਸਨ। 1664 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਤੇ ਮਾਤਾ ਨਾਨਕੀ ਪੰਜਾਬ ਨੂੰ ਮੁੜ ਗਏ। ਅਗਸਤ 1664 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਗੁਰਗੱਦੀ 'ਤੇ ਬੈਠੇ। ਇਸ ਮਗਰੋਂ ਉਨ੍ਹਾਂ ਨੇ 19 ਜੂਨ 1665 ਦੇ ਦਿਨ 'ਚੱਕ ਨਾਨਕੀ' (ਅਨੰਦਪੁਰ ਸਾਹਿਬ) ਦੀ ਨੀਂਹ ਰੱਖੀ। ਜਨਵਰੀ 1666 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਫੇਰ ਪੂਰਬ ਵੱਲ ਚਲੇ ਗਏ। ਅਗਲੇ ਪੰਜ ਸਾਲ ਉਹ ਮੌਜੂਦਾ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ, ਅਸਾਮ, ਤ੍ਰਿਪੁਰਾ ਅਤੇ ਮੌਜੂਦਾ ਬੰਗਲਾ ਦੇਸ਼ ਵਿਚ ਸਿੱਖ ਧਰਮ ਦਾ ਪਰਚਾਰ ਕਰਦੇ ਰਹੇ। 1670 ਦੀਆਂ ਗਰਮੀਆਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਫਿਰ ਪੰਜਾਬ ਵਲ ਮੁੜ ਪਏ। ਉਨ੍ਹਾਂ ਨੇ ਮਾਤਾ ਗੁਜਰੀ ਅਤੇ ਗੋਬਿੰਦ ਦਾਸ ਨੂੰ ਵੀ ਪੰਜਾਬ ਮੁੜ ਜਾਣ ਵਾਸਤੇ ਆਖ ਦਿਤਾ।

ਜੁਲਾਈ 1670 ਵਿਚ ਮਾਤਾ ਗੁਜਰੀ, ਮਾਮਾ ਕਿਰਪਾਲ ਅਤੇ ਕੁਝ ਸਿੱਖਾਂ ਨਾਲ ਬਾਲ ਗੋਬਿੰਦ ਦਾਸ ਪੰਜਾਬ ਵਲ ਚਲ ਪਏ। ਆਪ ਪਟਨਾ ਤੋਂ ਅਯੁੱਧਿਆ, ਲਖਨਊ, ਨਾਨਕਮੱਤਾ, ਕਨਖਲ (ਹਰਦੁਆਰ) ਤੇ ਅੰਬਾਲਾ ਹੁੰਦੇ ਹੋਏ 28 ਅਗਸਤ 1670 ਦੇ ਦਿਨ ਆਪਣੇ ਨਾਨਕੇ ਪਿੰਡ ਲਖਨੌਰ ਪੁੱਜੇ। ਲਖਨੌਰ ਵਿਚ ਆਪ ਦੇ ਵੱਡੇ ਮਾਮੇ ਮਿਹਰ ਚੰਦ ਸੁਭਿੱਖੀ ਨੇ ਆਪ ਨੂੰ ਜ਼ਮਰੂਦੀ ਰੰਗ ਦੀ ਦਸਤਾਰ ਸਜਾਈ। ਇਸ ਵੇਲੇ ਆਪ ਦੀ ਉਮਰ 8 ਸਾਲ 8 ਮਹੀਨੇ 10 ਦਿਨ ਸੀ। ਇਸ ਦਸਤਾਰਬੰਦੀ ਸਬੰਧੀ ਇਕ ਇੰਦਰਾਜ ਭੱਟ ਵਹੀਆਂ ਵਿਚ ਇੰਞ ਮਿਲਦਾ ਹੈ:

*ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ਼ ਬਹਾਦਰ ਮਹਲ ਨਾਮੇ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਧੰਨ ਗੁਰੂ ਰਾਮਦਾਸ ਜੀ ਕੀ ਗੋਸਲ ਗੋਤਰ ਸੋਢੀ ਖਤਰੀ, ਲਖਨੌਰ ਆਏ, ਪਰਗਾਨਾ ਅੰਬਾਲਾ ਸੰਮਤ ਸਤਰਾਂ ਸੈ ਸਤਾਈਸ ਅਸ਼ਵ ਮਾਸੇ ਸ਼ੁਕਲਾ ਪੱਖੇ, ਨਵੀਂ ਕੇ ਦਿਹੁੰ। ਗੈਲ ਮਾਤਾ ਗੁਜਰੀ ਜੀ ਆਏ, ਇਸਤਰੀ ਗੁਰੂ ਤੇਗ਼ ਬਹਾਦਰ ਜੀ ਕੀ, ਕਿਰਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ, ਚਉਪਤਿ ਰਾਇ ਆਇਆ ਬੇਟਾ ਪੈਰੇ ਛਿਬਰ ਕਾ, ਗੁਆਲ ਦਾਸ ਆਇਆ ਬੇਟਾ ਛੂਟ ਮਲ ਛਿਬਰ ਕਾ, ਕਿਰਪਾ ਰਾਮ ਆਇਆ ਬੇਟਾ ਅੜੂ ਰਾਮ ਦਤ ਕਾ। ਦਸਮੀ ਕੇ ਰੋਜ਼ ਮਾਮੂ ਮੇਹਰ ਚੰਦ ਨੇ ਗੁਰੂ ਗੋਬਿੰਦ ਜੀ ਕੋ ਜ਼ਮਰੂਦੀ ਰੰਗ ਦੀ ਪਾਗ ਬੰਧਾਈ। (ਭੱਟ ਵਹੀ ਮੁਲਤਾਨੀ ਸਿੰਧੀ)।*

ਕੁਝ ਦਿਨ ਲਖਨੌਰ ਵਿਚ ਰਹਿਣ ਮਗਰੋਂ ਗੋਬਿੰਦ ਦਾਸ ਬਕਾਲਾ ਚਲੇ ਗਏ। ਬਕਾਲਾ ਵਿਚ ਆਪ ਦੋ ਕੁ ਸਾਲ ਰਹੇ। ਮਾਰਚ 1673 ਵਿਚ ਆਪ ਨੇ ਪਿਤਾ-ਗੁਰੂ ਜੀ ਕੋਲ ਖ਼ਾਹਿਸ਼ ਜ਼ਾਹਿਰ ਕੀਤੀ ਕਿ ਮੈਂ ਆਪਣੀ ਦਾਦੀ ਦੇ ਨਾਂ 'ਤੇ ਵਸਿਆ ਪਿੰਡ ਵੇਖਣਾ ਚਾਹੁੰਦਾ ਹਾਂ। ਉਨ੍ਹੀਂ ਦਿਨੀਂ ਹੀ ਬਿਲਾਸਪੁਰ ਤੋਂ ਰਾਣੀ ਚੰਪਾ ਦੀ ਚਿੱਠੀ ਵੀ ਆਈ। ਜਿਸ ਵਿਚ ਉਸ ਨੇ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਸਾਹਿਬਜ਼ਾਦਾ ਗੋਬਿੰਦ ਦਾਸ ਦੇ ਦਰਸ਼ਨਾਂ ਦੀ ਇੱਛਾ ਜ਼ਾਹਿਰ ਕੀਤੀ। ਰਾਣੀ ਦੀ ਤਾਂਘ ਦਾ ਪਤਾ ਗੁਰੂ ਸਾਹਿਬ ਨੂੰ ਪਹਿਲੋਂ ਵੀ ਲਗ ਚੁਕਾ ਸੀ। ਇਸ ਕਰ ਕੇ ਉਨ੍ਹਾਂ ਨੇ ਫੈਸਲਾ ਕੀਤਾ ਕੀਤਾ ਕਿ ਉਹ

ਅਗਲੀ ਵਿਸਾਖੀ ਦਾ ਇਕੱਠ ਚੱਕ ਨਾਨਕੀ ਵਿਚ ਕਰਨਗੇ। 28 ਮਾਰਚ 1672 ਨੂੰ ਪਹਿਲੀ ਵਿਸਾਖ ਸੀ ਤੇ ਗੁਰੂ ਜੀ ਇਸ ਤੋਂ ਇਕ ਹਫ਼ਤਾ ਪਹਿਲਾਂ ਚੱਕ ਨਾਨਕੀ ਪੁੱਜ ਗਏ। ਇਸ ਮੌਕੇ 'ਤੇ ਹਜ਼ਾਰਾਂ ਸਿੱਖ ਚੱਕ ਨਾਨਕੀ ਪੁੱਜੇ ਤੇ ਨਵੇਂ ਨਗਰ ਵਿਚ ਖ਼ੂਬ ਰੌਣਕਾਂ ਬਣੀਆਂ।

ਕੁਝ ਦਿਨ ਮਗਰੋਂ ਰਾਣੀ ਚੰਪਾ ਦਾ ਵਜ਼ੀਰ ਚੱਕ ਨਾਨਕੀ ਆਇਆ ਤੇ ਗੁਰੂ ਸਾਹਿਬ ਨੂੰ ਬਿਲਾਸਪੁਰ ਆਉਣ ਦੀ ਅਰਜ਼ ਕੀਤੀ। ਅਪਰੈਲ 1672 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਰਾਣੀ ਚੰਪਾ ਨੂੰ ਦਰਸ਼ਨ ਦੇਣ ਵਾਸਤੇ ਬਿਲਾਸਪੁਰ ਗਏ। ਗੁਰੂ ਸਾਹਿਬ ਦੇ ਆਉਣ 'ਤੇ ਬਿਲਾਸਪੁਰ ਨਗਰ ਨਵੀਂ ਵਹੁਟੀ ਵਾਂਗ ਸਜਾਇਆ ਹੋਇਆ ਸੀ। ਰਾਣੀ ਚੰਪਾ ਖ਼ੁਸ਼ੀ ਵਿਚ ਫੁੱਲੀ ਨਹੀਂ ਸਮਾ ਰਹੀ ਸੀ। ਰਾਣੀ ਚੰਪਾ ਅਤੇ ਉਸ ਦੇ ਪੁੱਤਰ ਰਾਜਾ ਭੀਮ ਚੰਦ ਨੇ ਗੁਰੂ ਜੀ ਨੂੰ ਸ਼ਾਹੀ 'ਜੀ ਆਇਆਂ' ਆਖਿਆ। ਗੁਰੂ ਸਾਹਿਬ ਤਿੰਨ ਦਿਨ ਬਿਲਾਸਪੁਰ ਵਿਚ ਰਹੇ ਅਤੇ ਫੇਰ ਚੱਕ ਨਾਨਕੀ ਪਰਤ ਗਏ।

ਗੁਰੂ ਤੇਗ਼ ਬਹਾਦਰ ਸਾਹਿਬ ਮਾਰਚ 1673 ਦੇ ਆਖ਼ਰੀ ਹਫ਼ਤੇ ਤੋਂ 10 ਜੁਲਾਈ 1675 ਤਕ ਚੱਕ ਨਾਨਕੀ ਵਿਚ ਰਹੇ। ਇਨ੍ਹਾਂ ਦਿਨਾਂ ਵਿਚ ਸਾਰੇ ਪਾਸੇ ਤੋਂ ਸਿੱਖ ਸੰਗਤਾਂ ਚੱਕ ਨਾਨਕੀ ਆਉਣ ਲਗ ਪਈਆਂ। ਇਨ੍ਹਾਂ ਦਿਨਾਂ ਵਿਚ ਹੀ ਲਾਹੌਰ ਤੋਂ ਭਾਈ ਹਰਿਜਸ ਸੁਭਿੱਖੀ ਵੀ ਦਰਸ਼ਨਾਂ ਵਾਸਤੇ ਆਇਆ। ਉਸ ਦੀ ਬੇਟੀ ਬੀਬੀ ਜੀਤਾਂ (ਖੰਡੇ ਦੀ ਪਾਹੁਲ ਲੈਣ ਮਗਰੋਂ ਜੀਤ ਕੌਰ) ਦੀ ਮੰਗਣੀ ਗੋਬਿੰਦ ਦਾਸ ਨਾਲ 12 ਮਈ 1673 ਦੇ ਦਿਨ ਕੀਤੀ ਗਈ। ਇਸ ਦੇ ਨਾਲ ਹੀ ਭਾਈ ਬਜਰ ਸਿੰਘ ਨੂੰ ਗੋਬਿੰਦ ਦਾਸ ਨੂੰ ਸ਼ਸਤਰ ਚਲਾਉਣ ਤੇ ਘੋੜ ਸਵਾਰੀ ਸਿਖਾਉਣ ਵਾਸਤੇ ਤਾਇਨਾਤ ਕੀਤਾ।

## ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ

ਕਸ਼ਮੀਰ ਦੇ ਬ੍ਰਾਹਮਣਾਂ ਨੂੰ ਜਬਰੀ ਮੁਸਲਮਾਨ ਬਣਾਏ ਜਾਣ ਦੇ ਖ਼ਿਲਾਫ਼ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਵਾਜ਼ ਉਠਾਈ ਤਾਂ ਉਨ੍ਹਾਂ ਨੂੰ 11 ਨਵੰਬਰ 1675 ਦੇ ਦਿਨ ਸ਼ਹੀਦ ਕਰ ਦਿੱਤਾ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖ ਪੰਥ ਦੀ ਵਾਗ-ਡੋਰ ਸੰਭਾਲੀ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਨੇ ਸਿੱਖਾਂ ਵਿਚ ਬੜਾ ਰੋਹ ਭਰਿਆ ਪਰ ਗੁਰੂ ਗੋਬਿੰਦ ਸਾਹਿਬ ਨੇ ਉਨ੍ਹਾਂ ਨੂੰ ਇਕ-ਦਮ ਜਵਾਬ ਦੇਣ ਤੋਂ ਰੋਕਿਆ। ਇਸ ਸਾਰੇ ਕਾਰਜ ਤੋਂ ਪਹਿਲਾਂ ਗੁਰੂ ਜੀ ਸਿੱਖ ਫ਼ੌਜ ਨੂੰ ਪੂਰੀ ਤਰ੍ਹਾਂ ਤਿਆਰ ਕਰਨਾ ਚਾਹੁੰਦੇ ਸਨ। ਗੁਰੂ ਸਾਹਿਬ ਨੇ ਵੱਖ-ਵੱਖ ਇਲਾਕਿਆਂ ਵਿਚ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਜਥੇਬੰਦ ਕੀਤਾ। ਇਸ ਦੌਰਾਨ ਲਾਹੌਰ ਤੋਂ ਭਾਈ ਹਰਿਜਸ ਸੁਭਿੱਖੀ ਨੇ ਗੁਰੂ ਸਾਹਿਬ ਦੀ ਸ਼ਾਦੀ ਵਾਸਤੇ ਜ਼ੋਰ ਪਾਉਣਾ ਸ਼ੁਰੂ ਕਰ ਦਿੱਤਾ। ਉਸ ਦੀ ਚਾਹ ਸੀ ਕਿ ਗੁਰੂ ਸਾਹਿਬ ਬਰਾਤ ਲੈ ਕੇ ਲਾਹੌਰ ਆਉਣ। ਪਰ ਗੁਰੂ ਸਾਹਿਬ ਨੇ ਲਾਹੌਰ, ਹਿਫ਼ਾਜ਼ਤ ਪੱਖੋਂ, ਜਾਣਾ ਸਹੀ ਨਾ ਸਮਝਿਆ। ਪਰ, ਹੋਣ ਵਾਲੇ ਸਹੁਰੇ ਦੀ ਖ਼ਾਹਿਸ਼ ਪੂਰੀ ਕਰਨ ਵਾਸਤੇ, ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਤੋਂ ਯਾਰ੍ਹਾਂ ਕੁ ਕਿਲੋਮੀਟਰ ਦੂਰ 'ਗੁਰੂ ਦਾ ਲਾਹੌਰ' ਦੀ ਨੀਂਹ

ਰੱਖੀ। 21 ਜੂਨ 1677 ਦੇ ਦਿਨ ਗੁਰੂ ਗੋਬਿਦ ਸਿੰਘ ਸਾਹਿਬ ਦਾ ਵਿਆਹ ਇਸ ਜਗ੍ਹਾ 'ਤੇ ਹੋਇਆ। (ਉਸ ਵਿਆਹ ਦੀ ਯਾਦ ਸਬੰਧੀ ਗੁਰੂ ਦਾ ਲਾਹੌਰ ਵਿਚ ਗੁਰਦੁਆਰੇ ਬਣੇ ਹੋਏ ਹਨ)।

## ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮੁਕੰਮਲ ਕਰਨਾ

1678 ਵਿਚ ਗੁਰੂ ਗੋਬਿੰਦ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦਾ ਨਵਾਂ ਮੁਕੰਮਲ ਸਰੂਪ ਤਿਆਰ ਕਰਵਾਉਣਾ ਸ਼ੁਰੂ ਕੀਤਾ। ਉਸ ਵਕਤ ਗੁਰੂ ਗ੍ਰੰਥ ਦਾ ਸਰੂਪ ਤਿਆਰ ਕਰਵਾਉਣਾ ਸ਼ੁਰੂ ਕੀਤਾ। ਉਸ ਵਕਤ ਗੁਰੂ ਗ੍ਰੰਥ ਸਾਹਿਬ ਦੀ "ਆਦਿ ਬੀੜ" ਧੀਰਮੱਲੀਆਂ ਕੋਲ ਸੀ। ਧੀਰ ਮੱਲ ਆਪ ਤਾਂ 16 ਨਵੰਬਰ 1677 ਦੇ ਦਿਨ ਔਰੰਗਜ਼ੇਬ ਦੀ ਕੈਦ ਵਿਚ ਮਰ ਚੁੱਕਾ ਸੀ ਤੇ ਉਸ ਦੇ ਵੱਡੇ ਪੁੱਤਰ ਰਾਮ ਚੰਦ ਨੂੰ 24 ਜੁਲਾਈ 1678 ਦੇ ਦਿਨ ਔਰੰਗਜ਼ੇਬ ਨੇ ਚਾਂਦਨੀ ਚੌਕ ਦਿੱਲੀ ਵਿਚ ਕਤਲ ਕਰਵਾ ਦਿੱਤਾ ਸੀ। ਰਾਮ ਚੰਦ ਮਗਰੋਂ ਉਸ ਦਾ ਛੋਟਾ ਭਰਾ, ਭਾਰ ਮੱਲ, ਧੀਰ ਮੱਲ ਦਾ ਵਾਰਿਸ ਬਣਿਆ। 9 ਅਗਸਤ 1678 ਵਿਚ ਰਾਮ ਚੰਦ ਦੀ ਅੰਤਿਮ ਰਸਮ 'ਤੇ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਬਕਾਲਾ ਭੇਜਿਆ। ਰਸਮ ਪੂਰੀ ਹੋਣ ਮਗਰੋਂ ਭਾਈ ਮਨੀ ਸਿੰਘ ਨੇ ਭਾਰ ਮੱਲ ਨੂੰ ਆਖਿਆ ਕਿ ਗੁਰੂ ਸਾਹਿਬ ਨਵਾਂ ਸਰੂਪ ਤਿਆਰ ਕਰਨਾ ਚਾਹੁੰਦੇ ਹਨ, ਇਸ ਕਰ ਕੇ ਉਹ ਕੁਝ ਦਿਨਾਂ ਵਾਸਤੇ "ਆਦਿ ਬੀੜ" ਦੇ ਦੇਵੇ। ਭਾਰ ਮੱਲ ਨੇ ਬੀੜ ਚੱਕ ਨਾਨਕੀ ਭੇਜਣ ਵਾਸਤੇ ਅਸਿੱਧੇ ਤਰੀਕੇ ਨਾਲ ਨਾਂਹ ਕਰ ਦਿੱਤੀ ਅਤੇ ਆਖਿਆ ਕਿ ਮੈਂ ਹੁਣ ਬਕਾਲਾ ਛੱਡ ਕੇ ਕਰਤਾਰਪੁਰ (ਜਲੰਧਰ) ਰਹਿਣ ਲੱਗ ਪੈਣਾ ਹੈ। ਗੁਰੂ ਸਾਹਿਬ ਕਿਸੇ ਨੂੰ ਉੱਥੇ ਭਜ ਕੇ "ਆਦਿ ਬੀੜ" ਦਾ ਉਤਾਰਾ ਕਰਵਾ ਲੈਣ। ਇਸ ਮਗਰੋਂ ਗੁਰੂ ਸਾਹਿਬ ਭਾਈ ਮਨੀ ਰਾਮ (ਸਿੰਘ) ਨੇ ਗੁਰੂ ਸਾਹਿਬ ਦੀ ਹਦਾਇਤ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਸ਼ਾਮਿਲ ਕਰਵਾ ਕੇ ਦਮਦਮੀ ਸਰੂਪ ਤਿਆਰ ਕੀਤਾ। ਕਿਉਂਕਿ ਇਹ ਸਰੂਪ ਦਮਦਮਾ ਸਾਹਿਬ (ਅਨੰਦਪੁਰ ਸਾਹਿਬ) ਵਿਚ ਮੁਕੰਮਲ ਕੀਤਾ ਗਿਆ ਸੀ ਇਸ ਕਰ ਕੇ ਇਸ ਨੂੰ 'ਦਮਦਮੀ ਬੀੜ' ਨਾਂ ਦਿੱਤਾ ਗਿਆ ਸੀ।

## ਫ਼ੌਜ ਦੀ ਤਿਆਰੀ ਤੇ 'ਰਣਜੀਤ ਨਗਾਰਾ'

ਹੁਣ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖਾਂ ਨੂੰ ਫ਼ੌਜੀ ਪੱਖੋਂ ਵੀ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਆਉਂਦੇ ਦਿਨਾਂ ਵਿਚ ਪੇਸ਼ ਹੋਣ ਵਾਲੇ ਮਸਲਿਆਂ ਨੂੰ ਸਾਹਵੇਂ ਰਖਦਿਆਂ ਗੁਰੂ ਸਾਹਿਬ ਨੇ ਚੱਕ ਨਾਨਕੀ ਵਿਚ ਖਾਲਸਾ ਫ਼ੌਜ ਦੀ ਤਿਆਰੀ ਵੀ ਸ਼ੁਰੂ ਕਰ ਦਿੱਤੀ। ਬਹੁਤ ਸਾਰੇ ਨੌਜਵਾਨ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਿਰ ਹੋ ਗਏ। ਉਨ੍ਹਾਂ ਨੂੰ ਹਰ ਤਰ੍ਹਾਂ ਦੀ ਫ਼ੌਜੀ ਸਿਖਲਾਈ ਦਿੱਤੀ ਗਈ। ਫ਼ਰਵਰੀ ਵਿਚ ਗੁਰੂ ਸਾਹਿਬ ਨੇ ਇਕ ਨਗਾਰਾ ਵੀ ਤਿਆਰ ਕਰਵਾਉਣਾ ਸ਼ੁਰੂ ਕਰ ਦਿੱਤਾ। ਮਾਰਚ 1680 ਦੇ ਸ਼ੁਰੂ ਵਿਚ ਇਹ 'ਰਣਜੀਤ ਨਗਾਰਾ' ਤਿਆਰ ਹੋ ਗਿਆ। 5 ਮਾਰਚ 1680 ਤੋਂ ਹਰ ਦੀਵਾਨ ਦੇ ਮੌਕੇ 'ਤੇ ਇਹ ਨਗਾਰਾ ਵਜਾਇਆ ਜਾਣ ਲਗ ਪਿਆ। ਇਸ ਦੇ ਨਾਲ

ਹੀ ਗੁਰੂ ਸਾਹਿਬ ਨੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਤੇ ਆਖਿਆ ਕਿ ਜਿਹੜਾ ਵੀ ਸਿੱਖ ਚੱਕ ਨਾਨਕੀ ਆਵੇ, ਉਹ ਆਪਣੇ ਨਾਲ ਚੰਗੇ ਘੋੜੇ, ਚੰਗੇ ਹਥਿਆਰਾਂ ਅਤੇ ਚੰਗੇ ਗ੍ਰੰਥਾਂ ਦੀ ਭੇਟਾ ਲੈ ਕੇ ਆਵੇ। ਆਉਣ ਵਾਲੇ ਸਾਲਾਂ ਵਿਚ ਚੱਕ ਨਾਨਕੀ ਵਿਚ ਵਧੀਆ ਤੋਂ ਵਧੀਆ ਗ੍ਰੰਥ, ਵਧੀਆ ਨਸਲ ਦੇ ਘੋੜੇ ਤੇ ਹਰ ਤਰ੍ਹਾਂ ਦੇ ਹਥਿਆਰ ਪਹੁੰਚ ਚੁੱਕੇ ਸਨ।

## ਤ੍ਰਿਪੁਰਾ ਦੇ ਰਾਜੇ ਦਾ ਚੱਕ ਨਾਨਕੀ ਆਉਣਾ

ਜਦੋਂ 1668 ਦੇ ਸ਼ੁਰੂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਰਾਜਾ ਰਾਮ ਸਿੰਘ ਦੇ ਨਾਲ ਅਸਾਮ ਗਏ ਸਨ ਤਾਂ ਉੱਥੇ ਤ੍ਰਿਪੁਰਾ ਤੇ ਜੈਂਤੀਆ ਦਾ ਰਾਜਾ ਰਾਮ ਸਿੰਘ ਵੀ ਗੁਰੂ ਸਾਹਿਬ ਨੂੰ ਮਿਲਿਆ। ਉਸ ਦੀ ਦੂਜੀ ਸ਼ਾਦੀ ਨੂੰ ਵੀ ਕਾਫ਼ੀ ਸਾਲ ਹੋ ਗਏ ਸਨ ਪਰ ਉਸ ਦੇ ਘਰ ਕੋਈ ਬੱਚਾ ਨਹੀਂ ਸੀ ਹੋਇਆ। ਉਸ ਨੇ ਗੁਰੂ ਸਾਹਿਬ ਤੋਂ ਅਸ਼ੀਰਵਾਦ ਮੰਗੀ। ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਕਿਸੇ ਦੀ ਅਸ਼ੀਰਵਾਦ ਨਾਲ ਮੁਰਾਦਾਂ ਪੂਰੀਆਂ ਨਹੀਂ ਹੁੰਦੀਆਂ। ਇਹ ਸਭ ਕੁਝ ਵਾਹਿਗੁਰੂ ਦੇ ਭਾਣੇ ਵਿਚ ਹੈ ਤੇ ਜੇ ਉਸ ਨੇ ਚਾਹਿਆ ਤਾਂ ਤੇਰੀ ਮੁਰਾਦ ਜ਼ਰੂਰ ਪੂਰੀ ਹੋਵੇਗੀ। ਸਾਲ ਦੇ ਆਖ਼ੀਰ 'ਚ ਰਾਜਾ ਰਾਮ ਸਿੰਘ ਦੇ ਘਰ ਬੇਟਾ ਪੈਦਾ ਹੋਇਆ। ਉਸ ਨੇ ਉਸ ਬੱਚੇ ਦਾ ਨਾਂ ਰਤਨ ਰਾਏ ਰੱਖਿਆ। 1680 ਵਿਚ ਰਾਜਾ ਰਾਮ ਸਿੰਘ ਦੀ ਮੌਤ ਹੋ ਗਈ। ਹੁਣ ਤ੍ਰਿਪੁਰਾ ਦੀ ਗੱਦੀ 'ਤੇ ਰਤਨ ਰਾਏ ਬੈਠਾ (ਉਸ ਦਾ ਨਾਂ ਰਤਨ ਮਨਕੀਯਾ ਲਿਖਿਆ ਵੀ ਮਿਲਦਾ ਹੈ)। ਰਾਜਾ ਰਤਨ ਰਾਏ ਦੀ ਮਾਂ ਨੇ ਉਸ ਨੂੰ ਸਿੱਖ ਧਰਮ ਦੀ ਸਿੱਖਿਆ ਦਿੱਤੀ। ਉਹ ਰਤਨ ਰਾਏ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਦੀਆਂ ਗੱਲਾਂ ਸੁਣਾਉਂਦੀ ਰਹਿੰਦੀ ਸੀ। ਇਕ ਦਿਨ ਰਤਨ ਰਾਏ ਨੇ ਆਪਣੀ ਮਾਂ ਨੂੰ ਕਿਹਾ ਕਿ ਮੈਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਉਸ ਦੀ ਮਾਂ ਨੇ ਉਸ ਨੂੰ ਦੱਸਿਆ ਕਿ ਉਹ ਗੁਰੂ ਸਾਹਿਬ ਤਾਂ 1675 ਵਿਚ ਸ਼ਹੀਦ ਕਰ ਦਿੱਤੇ ਗਏ ਸਨ। ਜਦੋਂ ਰਤਨ ਰਾਏ ਨੂੰ ਗੁਰੂ ਸਾਹਿਬ ਦੀ ਸ਼ਹੀਦੀ ਦਾ ਪਤਾ ਲੱਗਾ ਤਾਂ ਉਹ ਫੁਟ-ਫੁਟ ਕੇ ਰੋ ਪਿਆ। ਉਸ ਦੀ ਮਾਂ ਨੇ ਉਸ ਨੂੰ ਹੌਸਲਾ ਦਿੱਤਾ ਤੇ ਦੱਸਿਆ ਕਿ ਭਾਵੇਂ ਨੌਂਵੇਂ ਗੁਰੂ ਜਿਮਮਾਨੀ ਤੌਰ 'ਤੇ ਹਾਜ਼ਿਰ ਨਹੀਂ ਹਨ ਪਰ ਉਨ੍ਹਾਂ ਦੀ ਰੂਹ ਉਨ੍ਹਾਂ ਦੇ ਬੇਟੇ ਦਸਵੇਂ ਗੁਰੂ ਵਿਚ ਪ੍ਰਕਾਸ਼ ਕਰਦੀ ਹੈ। ਇਸ 'ਤੇ ਰਾਜਾ ਰਤਨ ਰਾਏ ਨੇ ਆਪਣੀ ਮਾਂ ਨੂੰ ਆਖਿਆ ਕਿ ਮੈਨੂੰ ਦਸਵੇਂ ਗੁਰੂ ਸਾਹਿਬ ਦੇ ਦਰਸ਼ਨ ਕਰਵਾ ਦਿਓ।

ਰਾਜਾ ਰਤਨ ਰਾਏ ਨੇ ਚੱਕ ਨਾਨਕੀ ਆਉਣ ਵਾਸਤੇ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਉਸ ਬਾਰ੍ਹਾਂ ਸਾਲ ਦੇ ਬਾਲਕ ਨੇ ਕੁਝ ਤੋਹਫ਼ੇ ਲਿਜਾਣ ਬਾਰੇ ਸੋਚਿਆ। ਇਨ੍ਹਾਂ ਤੋਹਫ਼ਿਆਂ ਵਿਚ ਇਕ ਹਾਥੀ ਵੀ ਸੀ। ਇਹ ਹਾਥੀ ਕੋਲੇ ਵਰਗਾ ਕਾਲੇ ਰੰਗ ਦਾ ਸੀ ਤੇ ਇਸ ਦੀ ਸੁੰਡ ਤੋਂ ਪੂਛ ਤਕ ਇਕ ਸਫ਼ੈਦ ਧਾਰੀ ਸੀ। ਰਤਨ ਰਾਏ ਨੇ ਇਕ ਪੰਚ ਕਲਾ ਹਥਿਆਰ ਵੀ ਤਿਆਰ ਕਰਵਾਇਆ। ਇਸ ਦੀਆਂ ਕਲਾਂ ਮਰੋੜਨ ਨਾਲ ਇਹ ਪਸਤੌਲ, ਗੁਰਜ, ਬਰਛੀ, ਤਲਵਾਰ ਤੇ ਨੇਜ਼ਾ ਬਣ ਜਾਂਦਾ ਸੀ। ਰਤਨ ਰਾਏ ਨੇ ਇਕ ਚੰਨਣ ਦੀ ਚਾਰ ਪੁਤਲੀਆਂ ਵਾਲੀ ਚੌਕੀ, ਸੋਨੇ ਦਾ ਚਿਤਰਦਾਰ ਕਟੋਰਾ, ਜਿਗਹ,

ਕਲਗ਼ੀ, ਮੋਤੀਆਂ ਦੀ ਖ਼ੂਬਸੂਰਤ ਮਾਲਾ ਵੀ ਤਿਆਰ ਕਰਵਾਈ। ਇਹ ਸਾਰੀਆਂ ਚੀਜ਼ਾ ਇਕੱਠੀਆਂ ਕਰਨ ਦੇ ਨਾਲ-ਨਾਲ ਰਤਨ ਰਾਏ ਨੇ ਪਰਸਾਦੀ ਹਾਥੀ ਨੂੰ ਕਈ ਤਰ੍ਹਾਂ ਵੀ ਸਿਖਲਾਈ ਵੀ ਦਿੱਤੀ।

ਰਾਜਾ ਰਤਨ ਰਾਏ ਆਪਣੀ ਮਾਂ ਤੇ ਕੁਝ ਦਰਬਾਰੀਆਂ ਨੂੰ ਲੈ ਕੇ 12 ਅਕਤੂਬਰ 1680 ਦੇ ਦਿਨ ਚੱਕ ਨਾਨਕੀ ਪੁੱਜਾ। ਉਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਇਆ। ਉਸ ਵੇਲੇ ਰਤਨ ਰਾਏ ਸਿਰਫ਼ 12 ਸਾਲ ਦਾ ਸੀ। ਰਤਨ ਰਾਏ ਨੇ ਆਪਣੇ ਤੋਹਫ਼ੇ ਗੁਰੂ ਸਾਹਿਬ ਨੂੰ ਭੇਟ ਕੀਤੇ। ਜਦੋਂ ਉਸ ਨੇ ਹਾਥੀ ਨੂੰ ਨੇੜੇ ਲਿਆਂਦਾ ਤਾਂ ਹਾਥੀ ਨੇ ਆਪਣੀ ਸੁੰਡ ਨਾਲ ਲੋਟਾ (ਜੱਗ) ਚੁੱਕ ਕੇ ਗੁਰੂ ਸਾਹਿਬ ਦੇ ਪੈਰ ਧੋਤੇ। ਫਿਰ ਤੌਲੀਏ ਨਾਲ ਗੁਰੂ ਸਾਹਿਬ ਦੇ ਪੈਰ ਪੂੰਝੇ ਤੇ ਉਨ੍ਹਾਂ ਦੇ ਮੌਜੇ ਸਿੱਧੇ ਕਰ ਕੇ ਰੱਖੇ। ਇਸ ਮਗਰੋਂ ਹਾਥੀ ਨੇ ਆਪਣੀ ਸੁੰਡ ਨਾਲ ਗੁਰੂ ਸਾਹਿਬ ਦੇ ਸਿਰ 'ਤੇ ਚੌਰ ਤੇ ਪੱਖਾ ਝੁਲਾਏ। ਜਦੋਂ ਗੁਰੂ ਸਾਹਿਬ ਨੇ ਇਕ ਤੀਰ ਚਲਾਇਆ ਤਾਂ ਹਾਥੀ ਉਸ ਤੀਰ ਨੂੰ ਚੁੱਕ ਲਿਆਇਆ। ਸ਼ਾਮਾਂ ਵੇਲੇ ਹਾਥੀ ਨੇ ਆਪਣੀ ਸੁੰਡ ਨਾਲ ਬਲਦੀ ਮਿਸ਼ਾਲ ਚੁੱਕ ਕੇ ਗੁਰੂ ਸਾਹਿਬ ਨੂੰ ਰਾਹ ਦਿਖਾਇਆ ਅਤੇ ਹੋਰ ਅਨੇਕਾਂ ਕਰਤਬ ਦਿਖਾਏ। ਰਤਨ ਰਾਏ ਨੇ ਪੰਚ ਕਲਾ ਸ਼ਸਤਰ ਵੀ ਗੁਰੂ ਸਾਹਿਬ ਨੂੰ ਚਲਾ ਕੇ ਦਿਖਾਇਆ।

ਗੁਰੂ ਸਾਹਿਬ ਰਤਨ ਰਾਏ ਦੇ ਪਿਆਰ'ਤੇ ਬੜੇ ਵਿਗਸੇ। ਉਨ੍ਹਾਂ ਉਸ ਨੂੰ ਪੁੱਛਿਆ ਕਿ ਮੈਂ ਤੇਰੇ ਵਾਸਤੇ ਕੀ ਕਰ ਸਕਦਾ ਹਾਂ? ਰਾਜਾ ਰਤਨ ਰਾਏ ਨੇ ਗੁਰੂ ਸਾਹਿਬ ਤੋਂ ਸਿੱਖੀ ਦੀ ਦਾਤ ਮੰਗੀ। ਰਤਨ ਰਾਏ ਚੱਕ ਨਾਨਕੀ ਵਿਚ ਏਨਾ ਖ਼ੁਸ਼ ਸੀ ਕਿ ਉਸ ਦਾ ਵਾਪਿਸ ਤ੍ਰਿਪੁਰਾ ਜਾਣ ਨੂੰ ਦਿਲ ਨਹੀਂ ਕਰਦਾ ਸੀ। ਅਖ਼ੀਰ ਪੰਜ ਮਹੀਨੇ ਬੀਤ ਜਾਣ ਮਗਰੋਂ ਗੁਰੂ ਸਾਹਿਬ ਨੇ ਉਸ ਨੂੰ ਆਖਿਆ ਕਿ ਉਹ ਵਾਪਿਸ ਤ੍ਰਿਪੁਰਾ ਜਾ ਕੇ ਆਪਣੀ ਰਿਆਸਤ ਦੀ ਵਾਗ-ਡੋਰ ਸੰਭਾਲੇ। ਜਾਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਉਸ ਨੂੰ ਕੋਈ ਕੀਮਤੀ ਤੋਹਫ਼ੇ ਦਿੱਤੇ। ਉਸ ਦੀ ਅਰਜ਼ 'ਤੇ ਗੁਰੂ ਸਾਹਿਬ ਨੇ ਇਕ ਸੌ ਦੇ ਕਰੀਬ ਸਿੱਖ ਫ਼ੌਜੀ ਵੀ ਉਸ ਦੇ ਨਾਲ ਭੇਜੇ। (ਇਨ੍ਹਾਂ ਸਿੱਖਾਂ ਦੀਆਂ ਨਸਲਾਂ ਅੱਜ ਵੀ ਉੱਥੇ ਹੀ ਰਹਿ ਰਹੀਆਂ ਹਨ)।

## ਚੱਕ ਨਾਨਕੀ 'ਚ ਕਵੀ ਤੇ ਵਿਦਵਾਨ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿੱਥੇ ਚੰਗੀ ਫ਼ੌਜ ਬਣਾ ਲਈ ਸੀ ਅਤੇ ਚੰਗੇ ਘੋੜੇ ਤੇ ਚੰਗੇ ਹਥਿਆਰ ਇਕੱਠੇ ਕਰ ਲਏ ਸਨ ਅਤੇ 'ਰਣਜੀਤ ਨਗਾਰਾ' ਵਜਾਉਣਾ ਸ਼ੁਰੂ ਕਰ ਦਿੱਤਾ ਸੀ, ਉੱਥੇ ਚੱਕ ਨਾਨਕੀ ਨੂੰ ਵਿਦਵਾਨਾਂ, ਸ਼ਾਇਰਾਂ ਅਤੇ ਫ਼ਨਕਾਰਾਂ ਦਾ ਸੈਂਟਰ ਵੀ ਬਣਾ ਲਿਆ ਸੀ। ਗੁਰੂ ਸਾਹਿਬ ਦੇ ਦਰਬਾਰ ਵਿਚ ਅੰਮ੍ਰਿਤ ਰਾਏ ਅਤੇ ਭਾਈ ਨੰਦ ਲਾਲ ਵਰਗੇ ਕਮਾਲ ਦੇ ਸ਼ਾਇਰ ਵੀ ਆ ਚੁੱਕੇ ਸਨ। ਭਾਈ ਨੰਦ ਲਾਲ ਚੱਕ ਨਾਨਕੀ ਵਿਚ ਮਾਰਚ 1682 ਵਿਚ ਆਇਆ ਸੀ। ਇਸ ਮਗਰੋਂ ਹੋਰ ਵੀ ਦਰਜਨਾਂ ਸ਼ਾਇਰ ਤੇ ਕਲਾਕਾਰ ਗੁਰੂ ਸਾਹਿਬ ਦੇ ਦਰਬਾਰ 'ਚ ਸ਼ਾਮਿਲ ਹੋਏ ਸਨ। ਅਗਲੇ ਤਿੰਨ ਸਾਲ ਚੱਕ ਨਾਨਕੀ ਵਿਚ ਫ਼ੌਜੀ ਮਸ਼ਕਾਂ ਅਤੇ ਕਵੀ ਦਰਬਾਰਾਂ ਦੀ ਰੌਣਕ ਬਣੀ ਰਹੀ।

ਕਵੀ ਦਰਬਾਰਾਂ ਵਿਚ 52 ਕਵੀ ਤੇ ਬਹੁਤ ਸਾਰੇ ਹੋਰ ਫ਼ਨਕਾਰ ਹਾਜ਼ਿਰ ਹੋਇਆ ਕਰਦੇ ਸਨ। ਇਸ ਦੌਰਾਨ 3 ਮਾਰਚ 1683 ਦੇ ਦਿਨ ਗੁਰੂ ਸਾਹਿਬ ਨੇ ਚੱਕ ਨਾਨਕੀ ਵਿਚ ਹੋਲਾ ਮਹੱਲਾ ਮਨਾਇਆ। ਇਸ ਮੌਕੇ 'ਤੇ ਘੋੜ-ਦੌੜ, ਕੁਸ਼ਤੀਆਂ, ਗਤਕਾ ਅਤੇ ਮਸਨੂਹੀ ਲੜਾਈਆਂ ਦੇ ਮੁਕਾਬਲੇ ਕਰਵਾਏ ਗਏ। ਇਸ ਰਸਮ ਨੂੰ ਹਿੰਦੂ ਤਿਉਹਾਰ ਹੋਲੀ ਦੇ ਦਿਨਾਂ ਵਿਚ ਸ਼ੁਰੂ ਕਰਨ ਦਾ ਮਕਸਦ ਇਕ ਪਾਸੇ ਤਾਂ ਲੋਕਾਂ ਨੂੰ ਹੋਲੀ ਵਿਚ ਰੰਗ ਪਾਉਣ ਦੀ ਬੇਹੂਦਾ ਤੇ ਬੇਮਾਅਨਾ ਰਸਮ ਤੋਂ ਹਟਾਉਣਾ ਸੀ ਤੇ ਦੂਜੇ ਪਾਸੇ ਸਿੱਖਾਂ ਨੂੰ ਜਿਸਮਾਨੀ ਤੇ ਫ਼ੌਜੀ ਪੱਖੋਂ ਤਕੜੇ ਕਰਨਾ ਵੀ ਸੀ।

## ਪਾਉਂਟਾ ਸਾਹਿਬ ਦੀ ਨੀਂਹ ਰੱਖਣਾ

ਇਨ੍ਹਾਂ ਦਿਨਾਂ ਵਿਚ 'ਚੱਕ ਨਾਨਕੀ' ਇਕ ਅਹਿਮ ਨਗਰ ਬਣ ਚੁਕਾ ਸੀ। ਇਸ ਨੂੰ ਵੇਖ ਕੇ ਕੁਝ ਪਹਾੜੀ ਰਾਜੇ ਈਰਖਾ ਕਰਨ ਲੱਗ ਪਏ ਸਨ। ਇਕ ਸੋਮੇ ਮੁਤਾਬਿਕ ਬਿਲਾਸਪੁਰ ਦਾ ਰਾਜਾ ਭੀਮ ਚੰਦ ਵੀ ਗੁਰੂ ਸਾਹਿਬ ਨਾਲ ਵਿੱਟਰ ਗਿਆ ਸੀ। ਇਸ ਸੋਮੇ ਮੁਤਾਬਿਕ ਉਹ ਇਸ ਕਰ ਕੇ ਨਾਰਾਜ਼ ਹੋ ਗਿਆ ਸੀ ਕਿਉਂਕਿ ਗੁਰੂ ਸਾਹਿਬ ਨੇ ਉਸ ਦੇ ਮੰਗਣ 'ਤੇ ਪਰਸਾਦੀ ਹਾਥੀ ਨਹੀਂ ਸੀ ਦਿੱਤਾ। ਉਸ ਨੇ 'ਚੱਕ ਨਾਨਕੀ' ਵੱਲ ਵੀ ਕੈਰੀ ਨਿਗਾਹ ਨਾਲ ਵੇਖਣਾ ਸ਼ੁਰੂ ਕਰ ਦਿੱਤਾ। ਇਸ ਹਾਲਤ ਵਿਚ, ਇੱਤਫ਼ਾਕਨ, 1685 ਦੇ ਸ਼ੁਰੂ ਵਿਚ, ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੇ ਗੁਰੂ ਸਾਹਿਬ ਨੂੰ ਆਪਣੀ ਰਿਆਸਤ ਵਿਚ ਦਰਸ਼ਨ ਦੇਣ ਦੀ ਅਰਜ਼ ਕੀਤੀ। 14 ਅਪ੍ਰੈਲ 1685 ਦੇ ਦਿਨ ਗੁਰੂ ਸਾਹਿਬ ਨਾਹਨ ਪੁੱਜੇ। ਨਾਹਨ ਦੇ ਰਾਜੇ ਨੇ ਗੁਰੂ ਸਾਹਿਬ ਨੂੰ ਤਹਿ-ਦਿਲੋਂ 'ਜੀ ਆਇਆ' ਆਖਿਆ। ਗੁਰੂ ਸਾਹਿਬ ਕੁਝ ਦਿਨ ਨਾਹਨ ਦੇ ਰਾਜੇ ਦੇ ਮਹਲ ਵਿਚ ਠਹਿਰੇ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਦੌਰਾਨ ਰਾਜੇ ਨੇ ਗੁਰੂ ਸਾਹਿਬ ਨੂੰ ਅਰਜ਼ ਕੀਤੀ ਕਿ ਉਹ ਉਸ ਦੀ ਰਿਆਸਤ ਵਿਚ ਨਿਵਾਸ ਰੱਖਣ। ਗੁਰੂ ਸਾਹਿਬ ਨੇ ਉਸ ਦੇ ਜਜ਼ਬਾਤ ਵੇਖਦੇ ਹੋਏ ਰਿਆਸਤ ਦਾ ਦੌਰਾ ਕੀਤਾ ਅਤੇ ਦਰਿਆ ਜਮਨਾ ਦੇ ਕੰਢੇ ਮੌਜੂਦਾ ਪਾਉਂਟਾ ਵਾਲੀ ਜਗ੍ਹਾ 'ਤੇ ਇਕ ਨਵਾਂ ਨਗਰ ਵਸਾਉਣ ਦਾ ਫ਼ੈਸਲਾ ਕੀਤਾ। ਪਾਉਂਟਾ ਦੀ ਨੀਂਹ ਗੁਰੂ ਸਾਹਿਬ ਨੇ 29 ਅਪਰੈਲ 1685 ਦੇ ਦਿਨ, ਦੀਵਾਨ ਨੰਦ ਚੰਦ ਸੰਘਾ ਕੋਲੋਂ ਅਰਦਾਸ ਕਰਵਾ ਕੇ, ਭਾਈ ਰਾਮ ਕੁੰਵਰ (ਖੰਡੇ ਦੀ ਪਾਹੁਲ ਮਗਰੋਂ ਭਾਈ ਗੁਰਬਖ਼ਸ਼ ਸਿੰਘ) ਦੇ ਹੱਥੋਂ ਮੋੜ੍ਹੀ ਗਡਵਾ ਕੇ ਰਖਵਾਈ। ਗੁਰੂ ਸਾਹਿਬ ਅਗਲੇ ਤਿੰਨ ਸਾਲ ਪੰਜ ਮਹੀਨੇ ਪਾਉਂਟਾ ਸਾਹਿਬ ਵਿਚ ਠਹਿਰੇ।

ਇੱਥੇ ਜੁਲਾਈ 1685 ਵਿਚ ਰਾਮਰਾਇ (ਜਿਸ ਨੂੰ ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰਗੱਦੀ ਤੋਂ ਮੌਕੂਫ਼ ਕਰ ਦਿਤਾ ਸੀ) ਗੁਰੂ ਸਾਹਿਬ ਨੂੰ ਮਿਲਣ ਆਇਆ। ਉਸ ਨੇ ਗੁਰੂ ਜੀ ਤੋਂ ਆਪਣੀ ਭੁੱਲ ਬਖ਼ਸ਼ਵਾਈ ਅਤੇ ਮੁੜ ਸਿੱਖੀ ਪਰਵਾਰ ਵਿਚ ਸ਼ਾਮਿਲ ਹੋ ਗਿਆ (1687 ਵਿਚ ਰਾਮ ਰਾਏ ਦੀ ਮੌਤ ਹੋ ਗਈ)।

# ਚੱਕ ਨਾਨਕੀ (ਅਨੰਦਪੁਰ) ਅਤੇ ਪਾਊਂਟਾ ਸਾਹਿਬ ਵਿਚਲਾ ਸਫ਼ਰ

ਫਗਵਾੜਾ
ਅਨੰਦਪੁਰ
ਬਿਲਾਸਪੁਰ
ਕੋਟਗੜ੍ਹ
ਕੀਰਤਪੁਰ
ਦਰਿਆ ਸਤਲੁਜ
ਦਰਿਆ ਸਰਸਾ
ਸ਼ਿਮਲਾ
ਰੋਪੜ
ਮਾਛੀਵਾੜਾ
ਚਮਕੌਰ
ਸਮਰਾਲਾ
ਮਨੀਮਾਜਰਾ
ਚੰਡੀਗੜ੍ਹ
ਮਲੌਦ
ਸਾਹਰਿੰਦ
ਮਾਲੇਰਕੋਟਲਾ
ਬੱਸੀ
ਰਾਏਪੁਰ
ਰੁਕਿਆਲਾ
ਟੋਕਾ
ਨਾਹਨ
ਗਿਰੀ ਦਰਿਆ
ਭੰਗਾਣੀ
ਟੋਡਾ
ਕਾਲਾ ਅੰਬ
ਲੋਹਗੜ੍ਹ
ਪਾਊਂਟਾ
ਰਾਜਪੁਰਾ
ਅੰਬਾਲਾ
ਸਢੌਰਾ
ਦੇਹਰਾਦੂਨ
ਸ਼੍ਰੀਨਗਰ
ਲਖਨੌਰ
ਕਪਾਲ ਮੋਚਨ
ਬੂੜੀਆ
ਦਰਿਆ ਗੰਗਾ
ਦਰਿਆ ਘਗਰ
ਦਰਿਆ ਮਾਰਕੰਡਾ
ਦਰਿਆ ਸਰਸਵਤੀ
ਦਰਿਆ ਟਾਂਗਰੀ
ਦਰਿਆ ਕੌਸਲਾ
ਦਰਿਆ ਯਮੁਨਾ
ਕੁਰੂਕਸ਼ੇਤਰ
ਸਹਾਰਨਪੁਰ

## ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਲੜਾਈਆਂ




ਮੁੱਖ ਲੜਾਈਆਂ : 1. ਭੰਗਾਣੀ (18.9.1688) 2. ਨਦੌਣ (19.3.1691), ਗੁਲੇਰ (18.2.1696),
4. ਅਨੰਦਪੁਰ ਸਾਹਿਬ 'ਤੇ ਚਾਰ ਹਮਲੇ (29.8.1700 ਤੋਂ 1.9.1700), 5. ਨਿਰਮੋਹਗੜ੍ਹ (8 ਤੋਂ 13.10.1700)
6. ਅਨੰਦਪੁਰ ਸਾਹਿਬ (16.1.1704), 7. ਚਮਕੌਰ (7-8.12.1705), 8. ਮੁਕਤਸਰ (29.12.1705)

## ਭੰਗਾਣੀ ਦੀ ਲੜਾਈ

ਇੱਥੇ ਰਹਿੰਦਿਆਂ, 18 ਸਿਤੰਬਰ 1688 ਦੇ ਦਿਨ, ਗੜ੍ਹਵਾਲ ਦੇ ਰਾਜੇ ਫ਼ਤੇ ਸ਼ਾਹ ਨੇ ਰਾਮਰਾਇ ਦੇ ਮਸੰਦ ਗੁਰਬਖ਼ਸ਼ ਦੇ ਭੜਕਾਉਣ 'ਤੇ ਗੁਰੂ ਜੀ 'ਤੇ ਹਮਲਾ ਕਰ ਦਿੱਤਾ। ਇਸ ਮੌਕੇ 'ਤੇ ਪਿੰਡ ਭੰਗਾਣੀ ਵਿਚ ਬੜੀ ਜ਼ਬਰਦਸਤ ਜੰਗ ਹੋਈ। ਇਸ ਲੜਾਈ ਵਿਚ ਗੁਰੂ ਸਾਹਿਬ ਨੇ ਫ਼ਤਹਿ ਸ਼ਾਹ ਦੀਆਂ ਫੌਜਾਂ ਨੂੰ ਬੁਰੀ ਤਰ੍ਹਾਂ ਸ਼ਿਕਸਤ ਦਿੱਤੀ। ਇਸ ਲੜਾਈ ਵਿਚ ਕੁਝ ਸਿੱਖ ਵੀ ਸ਼ਹੀਦ ਹੋਏ।

ਇਸ ਸਬੰਧੀ **ਭੱਟ ਵਹੀ ਮੁਲਤਾਨੀ ਸਿੰਧੀ** ਵਿਚ ਇਸ ਦਾ ਜ਼ਿਕਰ ਇੰਞ ਮਿਲਦਾ ਹੈ :

*"ਊਦੀਆ ਬੇਟਾ ਖੇਮੇ ਚੰਦਨੀਏ ਕਾ, ਰਮਾਨਾਂ, ਗੁਰੂ ਕੀ ਬੂਆ ਕੇ ਬੇਟੇ ਸੰਗੋ ਸ਼ਾਹ, ਜੀਤ ਮੱਲ ਬੇਟੇ ਸਾਧੂ ਕੇ ਪੋਤੇ ਧਰਮੇ ਖੋਸਲੇ ਖਤਰੀ ਕੇ ਗੈਲ ਰਨ ਭੂਮੀ ਮੇਂ ਆਏ। ਸਾਲ ਸਤਰਾਂ ਸੈ ਪੈਂਤਾਲੀਸ ਅਸੁਜ ਪ੍ਰਵਿਸ਼ਟੇ ਅਠਾਰਾਂ, ਭੰਗਾਣੀ ਕੇ ਮਲ੍ਹਾਨ ਜਮਨਾ ਗਿਰੀ ਕੇ ਮਧਿਆਨ, ਰਾਜ ਨਾਹਨ, ਏਕ ਘਰੀ ਦਿਹੁੰ ਖਲੇ ਜੂਝੰਤੇ ਸੂਰਿਓਂ ਗੈਲ ਸਾਮ੍ਹੇਂ ਮਾਥੇ ਜੂਝ ਕਰ ਮਰਾ, ਗੈਲੋਂ ਹਠੀ ਚੰਦ ਬੇਟਾ ਮਾਈ ਦਾਸ ਕਾ....ਜਲ੍ਹਾਨਾ ਬਲਉਂਤ ਮਾਰਾ ਗਿਆ।"* (ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਰਮਾਨਿਓਂ ਕਾ)

## ਚੱਕ ਨਾਨਕੀ ਵੱਲ ਵਾਪਸੀ

ਭੰਗਾਣੀ ਦੀ ਲੜਾਈ ਵਿਚ ਗੁਰੂ ਸਹਿਬ ਦੀ ਸ਼ਾਨਦਾਰ ਜਿੱਤ ਮਗਰੋਂ ਬਿਲਾਸਪੁਰ ਦੇ ਰਾਜੇ ਭੀਮ ਚੰਦ ਨੂੰ ਅਹਿਸਾਸ ਹੋ ਗਿਆ ਕਿ ਜੇ ਕਰ ਗੁਰੂ ਸਾਹਿਬ ਫ਼ਤਹਿ ਸ਼ਾਹ ਵਰਗੇ ਰਾਜੇ ਨੂੰ ਹਰਾ ਸਕਦੇ ਹਨ ਤਾਂ ਉਨ੍ਹਾਂ ਦੀ ਫ਼ੌਜੀ ਤਾਕਤ ਦਾ ਫ਼ਾਇਦਾ ਉਠਾਉਣਾ ਚਾਹੀਦਾ ਹੈ। ਜੇ ਗੁਰੂ ਜੀ ਮੇਰੀ ਰਿਆਸਤ ਦੇ ਨੇੜੇ ਰਹੇ ਤਾਂ ਮੇਰੀ ਵੀ ਹਿਫ਼ਾਜ਼ਤ ਰਹੇਗੀ। ਇਸ ਖਿਆਲ ਨਾਲ ਉਹ ਹੁਣ ਮੁੜ ਗੁਰੂ ਸਾਹਿਬ ਦੇ ਨੇੜੇ ਆਉਣਾ ਚਾਹੁੰਦਾ ਸੀ। ਇਹ ਸੋਚ ਕੇ ਉਸ ਨੇ ਆਪਣੀ ਮਾਤਾ ਨੂੰ ਅਰਜ਼ ਕੀਤੀ ਕਿ ਉਹ ਗੁਰੂ ਸਾਹਿਬ ਨੂੰ ਖ਼ਤ ਲਿਖ ਕੇ 'ਚੱਕ ਨਾਨਕੀ' ਵਾਪਿਸ ਬੁਲਾ ਲਵੇ। ਇਸ 'ਤੇ ਬਿਲਾਸਪੁਰ ਦੀ ਰਾਣੀ ਚੰਪਾ ਨੇ ਕਈ ਖ਼ਤ ਲਿਖ ਕੇ ਗੁਰੂ ਸਾਹਿਬ ਨੇ ਅਰਜ਼ ਕੀਤੀ ਸੀ ਕਿ ਉਹ ਉਸ ਦੀ ਰਿਆਸਤ ਵਿਚ ਵਾਪਿਸ ਆ ਕੇ ਮੁੜ ਰੌਣਕਾਂ ਕਾਇਮ ਕਰਨ। ਪਾਉਂਟਾ ਸਾਹਿਬ ਵਿਚ ਹਾਜ਼ਰ ਸਿੰਘਾਂ ਨਾਲ ਵਿਚਾਰ ਕਰ ਕੇ ਗੁਰੂ ਸਾਹਿਬ ਨੇ ਚੱਕ ਨਾਨਕੀ ਜਾਣ ਦਾ ਫ਼ੈਸਲਾ ਕਰ ਲਿਆ। ਨਾਹਨ ਦੇ ਰਾਜੇ ਨੇ ਬੜੀ ਕੋਸ਼ਿਸ਼ ਕੀਤੀ ਕਿ ਗੁਰੂ ਜੀ ਨਾਹਨ ਰਿਆਸਤ 'ਚੋਂ ਨਾ ਜਾਣ ਪਰ ਆਪ ਨੇ ਉਸ ਨੂੰ ਦਿਲਾਸਾ ਦਿੱਤਾ ਤੇ ਤਿਆਰੀ ਸ਼ੁਰੂ ਕਰ ਦਿੱਤੀ। ਆਪ 28 ਅਕਤੂਬਰ 1688 ਦੇ ਦਿਨ ਪਾਉਂਟਾ ਸਾਹਿਬ ਤੋਂ ਚੱਲੇ ਅਤੇ ਕਪਾਲ ਮੋਚਨ, ਲਾਹੜਪੁਰ, ਟੋਕਾ, ਦਾਬਰਾ, ਰਾਣੀ ਦਾ ਰਾਇਪੁਰ, ਢਕੋਲੀ, ਨਾਢਾ, ਮਨੀਮਾਜਰਾ, ਕੋਟਲਾ ਨਿਹੰਗ, ਘਨੌਲਾ, ਬੁੰਗਾ, ਅਟਾਰੀ, ਕੀਰਤਪੁਰ ਹੁੰਦੇ ਹੋਏ ਚੱਕ ਨਾਨਕੀ ਪਹੁੰਚ ਗਏ। ਆਪ ਦੇ ਆਉਣ ਨਾਲ ਚੱਕ ਨਾਨਕੀ ਵਿਚ ਫੇਰ ਰੌਣਕਾਂ ਸ਼ੁਰੂ ਹੋ ਗਈਆਂ। ਰਾਣੀ ਚੰਪਾ ਨੂੰ ਜਦੋਂ ਗੁਰੂ ਸਾਹਿਬ ਦਾ ਨਾਹਨ ਰਿਆਸਤ ਤੋਂ ਚੱਕ

ਨਾਨਕੀ ਆਉਣ ਦਾ ਪਤਾ ਲੱਗਾ ਤਾਂ ਉਹ ਬਹੁਤ ਖ਼ੁਸ਼ ਹੋਈ। ਉਹ ਕਈ ਸਾਲਾਂ ਤੋਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਤਾਂਘ ਰਹੀ ਸੀ। ਉਮਰ ਵੱਲੋਂ ਵੀ ਉਹ ਬਹੁਤ ਵਡੇਰੀ ਹੋ ਚੁੱਕੀ ਸੀ। ਜਿਉਂ ਹੀ ਉਸ ਨੂੰ ਗੁਰੂ ਸਾਹਿਬ ਦੇ ਆਉਣ ਦਾ ਪਤਾ ਲੱਗਾ, ਉਸ ਨੇ ਆਪਣੇ ਵਜ਼ੀਰ ਭੇਜ ਕੇ ਗੁਰੂ ਸਾਹਿਬ ਨੂੰ ਬਿਲਾਸਪੁਰ ਆਉਣ ਦੀ ਅਰਜ਼ ਕੀਤੀ। ਖ਼ਤ ਮਿਲਦਿਆਂ ਹੀ ਗੁਰੂ ਸਾਹਿਬ ਨੇ ਬਿਲਾਸਪੁਰ ਜਾਣ ਦਾ ਫ਼ੈਸਲਾ ਕੀਤਾ। ਜਦੋਂ ਰਾਣੀ ਨੂੰ ਗੁਰੂ ਸਾਹਿਬ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਆਪਣੇ ਪੁੱਤਰ ਰਾਜਾ ਭੀਮ ਚੰਦ ਨੂੰ ਲੈ ਕੇ ਗੁਰੂ ਸਾਹਿਬ ਨੂੰ ਜੀ ਆਇਆਂ ਆਖਣ ਵਾਸਤੇ ਨਗਰ ਦੇ ਦਰਵਾਜ਼ੇ ਤਕ ਪਹੁੰਚੀ। ਪੰਜ ਦਿਨ ਗੁਰੂ ਸਾਹਿਬ ਬਿਲਾਸਪੁਰ ਰਹੇ ਤੇ ਫੇਰ ਚੱਕ ਨਾਨਕੀ ਪਰਤ ਆਏ।

## ਅਨੰਦਪੁਰ ਦੀ ਨੀਂਹ ਰਖਣਾ

ਚੱਕ ਨਾਨਕੀ ਪਰਤਣ ਮਗਰੋਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਪਿੰਡ ਦੇ ਨਾਲ ਹੀ ਇਕ ਨਵੇਂ ਨਗਰ ਦਾ ਮੁੱਢ ਬੰਨ੍ਹਿਆ। ਇਸ ਸਬੰਧੀ "ਬਚਿਤ੍ਰ ਨਾਟਕ" ਦਾ ਲੇਖਕ ਇੰਞ ਜ਼ਿਕਰ ਕਰਦਾ ਹੈ :

***ਜੁਧ ਜੀਤ ਆਏ ਜਬੈ, ਟਿਕੈ ਨਾ ਤਿਨ ਪੁਰ ਪਾਂਵ॥***
***ਕਾਹਲੂਰ ਮੈਂ ਬਾਂਧਿਯੋ ਆਨ ਅਨੰਦਪੁਰ ਗਾਂਵ॥***

ਇਸ ਬੰਦ ਦਾ ਸਾਫ਼ ਮਤਲਬ ਨਿਕਲਦਾ ਹੈ ਕਿ ਅਨੰਦਪੁਰ ਸਾਹਿਬ ਨੂੰ ਭੰਗਾਣੀ ਦੀ ਲੜਾਈ (18 ਸਿਤੰਬਰ 1688) ਦੇ ਖ਼ਤਮ ਹੋਣ ਮਗਰੋਂ ਨਵੰਬਰ 1689 ਵਿਚ ਚੱਕ ਨਾਨਕੀ ਪੁੱਜਣ ਤੋਂ ਕੁਝ ਮਗਰੋਂ ਵਸਾਇਆ ਗਿਆ ਸੀ। ਇਕ ਸੋਮੇ ਮੁਤਾਬਿਕ ਚੱਕ ਨਾਨਕੀ ਹੀ ਅਨੰਦਪੁਰ ਹੈ। ਇਸ ਮੁਤਾਬਿਕ ਅਨੰਦਪੁਰ ਸਾਹਿਬ ਨਾਂ, ਚੱਕ ਨਾਨਕੀ ਵਾਸਤੇ, ਗੁਰੂ ਤੇਗ਼ ਬਹਾਦਰ ਸਾਹਿਬ ਨੇ ਹੀ ਦਿੱਤਾ ਸੀ ਪਰ ਇਹ ਠੀਕ ਨਹੀਂ ਜਾਪਦਾ ਕਿਉਂਕਿ ਮਾਲ ਮਹਿਕਮੇ, ਪਟਵਾਰੀਆਂ ਤੇ ਪੰਚਾਇਤੀ ਰਿਕਾਰਡ ਵਿਚ ਅਨੰਦਪੁਰ ਸਾਹਿਬ ਅਤੇ ਚੱਕ ਨਾਨਕੀ ਦੋ ਵੱਖ-ਵੱਖ ਪਿੰਡ (ਅੱਜ ਤਕ ਵੀ) ਚਲੇ ਆ ਰਹੇ ਹਨ।

ਭੱਟ ਵਹੀਆਂ ਮੁਤਾਬਿਕ 29 ਮਾਰਚ 1689 ਦੇ ਦਿਨ ਬਿਲਾਸਪੁਰ ਦੀ ਰਾਣੀ ਚੰਪਾ ਆਪਣੇ ਪੁੱਤਰ ਭੀਮ ਚੰਦ ਨੂੰ ਲੈ ਕੇ ਚੱਕ ਨਾਨਕੀ ਵਿਚ ਆਈ। ਚੱਕ ਨਾਨਕੀ 'ਚ ਕਈ ਦਿਨ ਭਰਪੂਰ ਰੌਣਕਾਂ ਰਹੀਆਂ। ਰਾਣੀ ਚੰਪਾ ਨੇ ਗੁਰੂ ਸਾਹਿਬ ਨੂੰ ਅਰਜ਼ ਕੀਤੀ ਕਿ ਉਹ ਮੁੜ ਕੇ ਉਸ ਤੋਂ ਦੂਰ ਨਾ ਜਾਣ ਅਤੇ ਜੇ ਗੁਰੂ ਸਾਹਿਬ ਮਹਿਸੂਸ ਕਰਦੇ ਹਨ ਕਿ ਚੱਕ ਨਾਨਕੀ ਦੀ ਜਗ੍ਹਾ ਥੋੜੀ ਹੈ ਤਾਂ ਗੁਰੂ ਸਾਹਿਬ ਇਕ ਨਵਾਂ ਪਿੰਡ ਵਸਾ ਲੈਣ। ਰਾਣੀ ਚੰਪਾ ਨੇ ਨਵੇਂ ਨਗਰ ਵਾਸਤੇ ਜ਼ਮੀਨ ਅਰਦਾਸ ਕਰਵਾਉਣ ਦੀ ਖ਼ਾਹਿਸ਼ ਵੀ ਜ਼ਾਹਿਰ ਕੀਤੀ ਤੇ ਕਿਹਾ ਕਿ ਗੁਰੂ ਸਾਹਿਬ ਚਾਹੁਣ ਤਾਂ ਆਪਣੀ ਰਿਆਸਤ ਦੀ ਹਿਫ਼ਾਜ਼ਤ ਵਾਸਤੇ ਕਿਲ੍ਹੇ ਵੀ ਤਿਆਰ ਕਰਵਾ ਲੈਣ।

ਉਸ ਵੇਲੇ (1689 ਵਿਚ) ਚੱਕ ਨਾਨਕੀ ਦੀ ਹੱਦ ਚਰਨ ਗੰਗਾ ਨਦੀ ਅਤੇ ਮੌਜੂਦਾ ਕੇਸਗੜ੍ਹ ਸਾਹਿਬ ਵਿਚਕਾਰ ਸੀ। ਇਸ ਦੇ ਨੇੜੇ ਹੀ ਗੁਰੂ ਸਾਹਿਬ ਨੇ ਨਵਾਂ ਪਿੰਡ ਬਨ੍ਹਣਾ ਸ਼ੁਰੂ ਕੀਤਾ। ਗੁਰੂ ਸਾਹਿਬ ਨੇ ਰਾਣੀ ਕੋਲੋਂ ਸਹੋਟਾ, ਮੀਆਂਪੁਰ,

ਲੋਂਦੀਪੁਰ, ਮਾਖੋਆਲ, ਅਗੰਮਪੁਰਾ ਅਤੇ ਤਾਰਾਗੜ੍ਹ ਦੀ ਜ਼ਮੀਨ ਖ਼ਰੀਦ ਲਈ। ਪਹਿਲੋਂ ਤਾਂ ਰਾਣੀ ਨੇ ਆਖਿਆ ਕਿ ਉਹ ਜ਼ਮੀਨ ਅਰਦਾਸ ਕਰਵਾਉਣਾ ਚਾਹੁੰਦੀ ਹੈ ਤੇ ਇਸ ਦੀ ਕੀਮਤ ਨਹੀਂ ਲਵੇਗੀ। ਪਰ ਜਦੋਂ ਗੁਰੂ ਸਾਹਿਬ ਨੇ ਆਖਿਆ ਕਿ ਉਹ ਸਿੱਖ-ਨਗਰ ਵਸਾਉਣ ਵਾਸਤੇ ਜ਼ਮੀਨ ਮੁਫ਼ਤ ਨਹੀਂ ਲੈਣਗੇ ਤਾਂ ਰਾਣੀ ਨੂੰ ਕਬੂਲ ਕਰਨਾ ਪਿਆ।

## ਅਨੰਦਪੁਰ ਸਾਹਿਬ ਦੀ ਮੋੜ੍ਹੀ ਗੱਡਣਾ

30 ਮਾਰਚ 1689 ਦੇ ਦਿਨ ਗੁਰੂ ਗੋਬਿੰਦ ਜੀ ਨੇ ਚੱਕ ਨਾਨਕੀ ਦੇ ਨੇੜੇ, ਕੇਸਗੜ੍ਹ ਵਾਲੀ ਜਗ੍ਹਾ, ਨਵੇਂ ਪਿੰਡ ਦੀ ਮੋੜ੍ਹੀ ਗੱਡੀ। ਭਾਈ ਚਉਪਤਿ ਰਾਏ (ਮਗਰੋਂ ਚੌਪਾ ਸਿੰਘ) ਨੇ ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹ ਕੇ ਅਰਦਾਸ ਕੀਤੀ। ਨਵੇਂ ਨਗਰ ਦਾ ਨਾਂ ਗੁਰੂ ਸਾਹਿਬ ਨੇ 'ਅਨੰਦਪੁਰ' ਰੱਖਿਆ। (ਅੱਜ-ਕੱਲ੍ਹ ਚੱਕ ਨਾਨਕੀ, ਅਨੰਦਪੁਰ ਤੇ ਆਲੇ-ਦੁਆਲੇ ਦੇ ਕਈ ਪਿੰਡਾਂ, ਸਾਰੇ ਨੂੰ ਅਨੰਦਪੁਰ ਸਾਹਿਬ ਆਖਿਆ ਜਾਂਦਾ ਹੈ)।

## ਅਨੰਦਪੁਰ ਸਾਹਿਬ ਦੇ ਕਿਲ੍ਹੇ

31 ਮਾਰਚ 1689 ਦੇ ਦਿਨ ਗੁਰੂ ਸਾਹਿਬ ਨੇ ਚੱਕ ਨਾਨਕੀ-ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਪੰਜ ਕਿਲ੍ਹੇ ਬਣਾਉਣੇ ਸ਼ੁਰੂ ਕੀਤੇ। ਗੁਰੂ ਸਾਹਿਬ ਨੇ ਇਨ੍ਹਾਂ ਕਿਲ੍ਹਿਆਂ ਦੇ ਨਾਂ **ਅਨੰਦਗੜ੍ਹ** (ਮੌਜੂਦਾ ਅਨੰਦਗੜ੍ਹ ਕਿਲ੍ਹਾ ਵਾਲੀ ਜਗ੍ਹਾ), **ਲੋਹਗੜ੍ਹ** (ਮੌਜੂਦਾ ਲੋਹਗੜ੍ਹ ਗੁਰਦੁਆਰੇ ਵਾਲੀ ਜਗ੍ਹਾ), **ਤਾਰਾਗੜ੍ਹ** (ਪੁਰਾਣੇ ਕੋਟ ਕਹਿਲੂਰ ਦੇ ਨੇੜੇ ਪਿੰਡ ਤਾਰਾਪੁਰ ਵਿਚ ਮੌਜੂਦਾ ਗੁਰਦੁਆਰਾ ਤਾਰਾਗੜ੍ਹ ਦੀ ਜਗ੍ਹਾ), **ਅਗੰਮਗੜ੍ਹ** (ਪਿੰਡ ਅਗੰਮਗੜ੍ਹ, ਮਾਤਾ ਜੀਤ ਕੌਰ ਜੀ ਦੇ ਗੁਰਦੁਆਰੇ ਦੇ ਨੇੜੇ ਗੁਰਦੁਆਰਾ ਹੋਲਗੜ੍ਹ ਦੀ ਜਗ੍ਹਾ) ਅਤੇ **ਫ਼ਤਹਿਗੜ੍ਹ** (ਚਰਨ ਗੰਗਾ ਦੇ ਨੇੜੇ ਪਿੰਡ ਸਹੋਟਾ ਦੀ ਹਦੂਦ ਵਿਚ, ਗੁਰਦੁਆਰਾ ਫ਼ਤਹਿਗੜ੍ਹ ਵਾਲੀ ਜਗ੍ਹਾ) ਰੱਖੇ। ਸਭ ਤੋਂ ਪਹਿਲਾਂ ਕਿਲ੍ਹਾ ਅਨੰਦਗੜ੍ਹ ਤਿਆਰ ਹੋਇਆ ਤੇ ਬਾਕੀ ਚਾਰ ਮਗਰੋਂ ਤਿਆਰ ਹੋਏ । ਇਨ੍ਹਾਂ ਵਿੱਚੋਂ ਫ਼ਤਹਿਗੜ੍ਹ ਤੇ ਤਾਰਾਗੜ੍ਹ ਕਿਲ੍ਹੇ ਪਹਾੜੀ ਰਜਵਾੜਿਆਂ ਦੇ ਹਮਲਿਆਂ ਨੂੰ ਰੋਕਣ ਵਾਸਤੇ ਅਤੇ ਲੋਹਗੜ੍ਹ (ਜਿਸ ਦਾ ਗੇਟ ਬੜਾ ਮਜ਼ਬੂਤ ਸੀ) ਤੇ ਅਗੰਮਗੜ੍ਹ ਮੌਜੂਦਾ ਹੁਸ਼ਿਆਰਪੁਰ ਤੇ ਊਨਾ ਜ਼ਿਲਿਆਂ ਵੱਲੋਂ ਮੁਗ਼ਲ ਫ਼ੌਜਾਂ ਨੂੰ ਰੋਕਣ ਵਾਸਤੇ ਬਣਾਏ ਗਏ ਸਨ। ਕਿਲ੍ਹਾ ਅਨੰਦਗੜ੍ਹ, ਜੋ ਸਭ ਤੋਂ ਵਧ ਮਹਿਫ਼ੂਜ਼ ਸੀ, ਦੋਹਾਂ ਪਾਸਿਆਂ ਦੀਆਂ ਫ਼ੌਜਾਂ ਨੂੰ ਰੋਕਣ ਵਾਸਤੇ ਸੀ। ਪਹਾੜ, ਦਰਿਆ ਸਤਲੁਜ ਅਤੇ ਨਦੀ ਚਰਨ ਗੰਗਾ ਦੀ ਕੁਦਰਤੀ ਢਾਲ ਹੋਣ ਦੇ ਬਾਵਜੂਦ, ਗੁਰੂ ਸਾਹਿਬ ਨੇ ਚੌਹਾਂ ਪਾਸਿਆਂ ਤੋਂ ਫ਼ੌਜੀ ਰੱਖਿਆ ਵਾਸਤੇ ਪੂਰੇ ਇੰਤਜ਼ਾਮ ਕਰ ਲਏ ਸਨ। ਇਨ੍ਹਾਂ ਪੰਜ ਕਿਲ੍ਹਿਆਂ ਤੋਂ ਇਲਾਵਾ ਗੁਰੂ ਸਾਹਿਬ ਨੇ ਕੇਸਗੜ੍ਹ ਸਾਹਿਬ ਨੂੰ ਵੀ ਇਕ ਕਿਲ੍ਹੇ ਵਾਂਗ ਬਣਾ ਦਿੱਤਾ ਸੀ। ਕਿਲ੍ਹਾ ਤਾਰਾਗੜ੍ਹ, ਅਗੰਮਗੜ੍ਹ ਤੇ ਲੋਹਗੜ੍ਹ ਦਾ ਮੋਰਚਾ ਟੁੱਟ ਜਾਣ ਦੀ ਸੂਰਤ ਵਿਚ ਵੀ ਕਿਲ੍ਹਾ ਕੇਸਗੜ੍ਹ

ਸਾਹਿਬ, ਕਿਲ੍ਹਾ ਫ਼ਤਹਿਗੜ੍ਹ ਤੇ ਕਿਲ੍ਹਾ ਅਨੰਦਗੜ੍ਹ, ਚੱਕ ਨਾਨਕੀ-ਅਨੰਦਪੁਰ ਸਾਹਿਬ ਵਾਸਤੇ ਪੂਰੀ ਹਿਫ਼ਾਜ਼ਤ ਦੇਂਦੇ ਸਨ। ਇੰਞ ਗੁਰੂ ਸਾਹਿਬ ਨੇ ਚੱਕ ਨਾਨਕੀ-ਅਨੰਦਪੁਰ ਸਾਹਿਬ ਨੂੰ ਦੁਸ਼ਮਣ ਦੇ ਹਮਲਿਆਂ ਤੋਂ ਪੂਰੀ ਤਰ੍ਹਾਂ ਮਹਿਫ਼ੂਜ਼ ਕਰ ਲਿਆ ਸੀ। ਦੁਸ਼ਮਣ ਭਾਵੇਂ ਸਾਲਾਂ ਬੱਧੀ ਕੋਸ਼ਿਸ਼ ਕਰਦੇ ਰਹਿੰਦੇ ਪਰ ਉਹ ਗੁਰੂ ਦੀ ਨਗਰੀ 'ਚ ਦਾਖ਼ਿਲ ਨਹੀਂ ਹੋ ਸਕਦੇ ਸਨ। ਸਿਰਫ਼ ਇਕ ਮਸਲਾ ਸੀ ਜਿਸ ਨਾਲ ਮੁਸ਼ਕਿਲ ਖੜ੍ਹੀ ਹੋ ਸਕਦੀ ਸੀ, ਉਸ ਸੀ ਮਹੀਨਿਆਂ ਬੱਧੀ ਘੇਰਾ ਪਏ ਰਹਿਣ ਨਾਲ ਅਨਾਜ ਦਾ ਮਸਲਾ। ਇਸ ਮਸਲੇ ਤੋਂ ਸਿਵਾ ਗੁਰੂ ਦੀ ਨਗਰੀ ਇਕ ਪੂਰੀ ਮੁਕੰਮਲ, ਮਹਿਫ਼ੂਜ਼, ਰਾਜਧਾਨੀ ਸੀ।

## ਨਦੌਣ ਦੀ ਲੜਾਈ

ਇਸ ਵੇਲੇ (1690-91 ਵਿਚ) ਬਿਲਾਸਪੁਰ ਦਾ ਰਾਜਾ ਭੀਮ ਚੰਦ ਸੀ। ਉਹ ਹੁਣ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪੂਰੀ ਤਰ੍ਹਾਂ ਵਫ਼ਾਦਾਰ ਸੀ ਪਰ ਉਸ ਦਾ ਪੁੱਤਰ ਅਜਮੇਰ ਚੰਦ ਆਪਣੇ ਵਜ਼ੀਰ ਪੰਡਿਤ ਪਰਮਾ ਨੰਦ ਦੇ ਅਸਰ ਹੇਠਾਂ ਬਹੁਤ ਜ਼ਿਆਦਾ ਸੀ ਤੇ ਪੰਡਿਤ ਪਰਮਾ ਨੰਦ ਸਿੱਖ ਧਰਮ ਨਾਲ ਖਾਰ ਖਾਂਦਾ ਸੀ। ਉਸ ਦੀ ਸਿੱਖ-ਨਫ਼ਰਤ ਹੌਲੀ-ਹੌਲੀ ਅਜਮੇਰ ਚੰਦ ਦੀ ਰੂਹ 'ਚ ਸਮਾਂਦੀ ਗਈ। ਪਰ ਜਦੋਂ ਤਕ ਭੀਮ ਚੰਦ ਤੇ ਰਾਣੀ ਚੰਪਾ ਜਿਊਂਦੇ ਰਹੇ, ਬਿਲਾਸਪੁਰ ਰਿਆਸਤ ਗੁਰੂ ਸਾਹਿਬ ਦੀ ਪੂਰੀ ਤਰ੍ਹਾਂ ਵਫ਼ਾਦਾਰ ਰਹੀ। ਗੁਰੂ ਸਾਹਿਬ ਨੇ ਵੀ ਹਰ ਵੇਲੇ ਬਿਲਾਸਪੁਰ ਰਿਆਸਤ ਅਤੇ ਹੋਰ ਪਹਾੜੀ ਰਾਜਿਆਂ ਨੂੰ ਪੂਰੀ-ਪੂਰੀ ਸਰਪ੍ਰਸਤੀ ਦਿੱਤੀ।

ਮਾਰਚ 1691 ਵਿਚ ਲਾਹੌਰ ਦੇ ਗਵਰਨਰ ਵੱਲੋਂ ਅਲਫ਼ ਖ਼ਾਨ ਦੀ ਅਗਵਾਈ 'ਚ ਭੇਜੀ ਫ਼ੌਜ ਨੇ ਪਹਾੜੀ ਰਾਜਿਆਂ 'ਤੇ ਹਮਲਾ ਕਰ ਦਿੱਤਾ। ਲਾਹੌਰ ਦੀਆਂ ਫ਼ੌਜਾਂ ਕਾਂਗੜੇ ਵਾਲੇ ਪਾਸੇ ਵੱਲ ਵਧ ਰਹੀਆਂ ਸਨ। ਇਸ ਮੌਕੇ 'ਤੇ ਪਹਾੜੀ ਰਾਜਿਆਂ ਨੇ ਰਾਜਾ ਭੀਮ ਚੰਦ ਰਾਹੀਂ ਗੁਰੂ ਸਾਹਿਬ ਨੂੰ ਖ਼ਤ ਭੇਜਿਆ ਤੇ ਮੁਗ਼ਲਾਂ ਦੇ ਹਮਲੇ ਦੇ ਖ਼ਿਲਾਫ਼ ਮਦਦ ਮੰਗੀ ਗੁਰੂ ਸਾਹਿਬ ਨੇ ਦੀਵਾਨ ਨੰਦ ਚੰਦ, ਧਰਮ ਚੰਦ (ਸਿੰਘ) ਛਿਬਰ, ਭਾਈ ਮਨੀ ਰਾਮ (ਸਿੰਘ), ਭਾਈ ਆਲਮ ਚੰਦ (ਸਿੰਘ) 'ਨੱਚਣਾ' ਅਤੇ ਹੋਰ ਜਰਨੈਲਾਂ ਦੀ ਅਗਵਾਈ ਵਿਚ ਫ਼ੌਜ ਨੂੰ ਨਦੌਣ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਅਨੰਦਗੜ੍ਹ ਤੋਂ ਚਲ ਕੇ ਸਿੱਖ ਫ਼ੌਜਾਂ ਦਾ ਜੱਥਾ ਨਦੌਣ ਜਾ ਪੁੱਜਾ। 19 ਮਾਰਚ 1691 ਦੇ ਦਿਨ ਬੜੀ ਜ਼ਬਰਦਸਤ ਲੜਾਈ ਹੋਈ। ਅਲਫ਼ ਖ਼ਾਨ ਦੀ ਫ਼ੌਜ ਦੇ ਸਭ ਤੋਂ ਤਾਕਤਵਰ ਜੱਥੇ ਦੇ ਖ਼ਿਲਾਫ਼, ਸਿੱਖ ਜਰਨੈਲ ਡੱਟ ਕੇ ਲੜੇ। ਦੋਹਾਂ ਪਾਸਿਆਂ ਤੋਂ ਬਹਾਦਰਾਂ ਨੇ ਖ਼ੂਬ ਜੌਹਰ ਦਿਖਾਏ। ਧਰਮ ਚੰਦ, ਮਨੀ ਰਾਮ, ਮੂਲ ਚੰਦ ਕੰਬੋਜ, ਸੋਹਨ ਚੰਦ ਪਰਮਾਰ ਵਰਗੇ ਸਿੱਖ ਜਰਨੈਲਾਂ ਦੇ ਤੀਰਾਂ ਦੀ ਵਾਛੜ ਨੇ ਅਲਫ਼ ਖ਼ਾਨ ਦੀ ਫ਼ੌਜ ਦੇ ਹੌਸਲੇ ਢਾਹ ਦਿੱਤੇ। ਸੂਰਜ ਛੁਪ ਜਾਣ ਮਗਰੋਂ ਅਲਫ਼ ਖ਼ਾਨ ਦੀ ਫ਼ੌਜ ਪਿੱਛੇ ਵੱਲ ਭੱਜਣੀ ਸ਼ੁਰੂ ਹੋ ਗਈ। ਪਹਾੜੀ ਫ਼ੌਜਾਂ ਨੇ ਅਲਫ਼ ਖ਼ਾਨ ਦੀ ਭੱਜੀ ਜਾਂਦੀ ਫ਼ੌਜ ਦਾ ਦੂਰ ਤਕ ਪਿੱਛਾ ਕੀਤਾ। ਨਦੌਣ ਦੀ ਲੜਾਈ ਵਿਚ ਭਾਈ ਸੋਹਨ ਚੰਦ (ਭਰਾ ਮਨੀ ਸਿੰਘ), ਭਾਈ ਮੂਲ ਚੰਦ (ਪੁੱਤਰ ਭਾਈ ਰਘੁਪਤਿ ਰਾਇ ਨਿੱਝਰ) ਅਤੇ ਹੋਰ ਸਿੱਖ ਸ਼ਹੀਦ

ਹੋਏ। ਅਗਲੇ ਦਿਨ ਉਨ੍ਹਾਂ ਦਾ ਸਸਕਾਰ ਕੀਤਾ ਗਿਆ।

ਇਸ ਸਬੰਧੀ **ਭੱਟ ਵਹੀ ਮੁਲਤਾਨੀ ਸਿੰਧੀ** ਵਿਚ ਇਕ ਇੰਦਰਾਜ ਇੰਞ ਮਿਲਦਾ ਹੈ :

*"ਸੋਹਨ ਚੰਦ ਬੇਟਾ ਮਾਈਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ, ਪੁਆਰ, ਸਾਲ ਸਤਰਾਂ ਸੈ ਸੈਂਤਾਲੀਸ, ਚੇਤ ਪ੍ਰਵਿਸ਼ਟੇ ਬਾਈਸ, ਗੁਰੂਵਾਰ ਕੇ ਦਿਹੁੰ, ਗੁਰੂ ਕਾ ਬਚਨ ਪਾਇ ਨਦਉਨ ਕੇ ਮਲਹਾਨ, ਸਾਮੇ ਮਾਥੇ ਜੂਝ ਕਰ ਮਰਾ । ਗੈਲ ਮੂਲਚੰਦ ਬੇਟਾ ਰਘੁਪਤਿ ਰਾਇ ਕਾ, ਨਿੱਝਰ ਗੋਤਰ ਕੰਬੋਜ, ਬਾਸੀ ਖੇਮਕਰਨ, ਪਰਗਨਾ ਕਸੂਰ, ਜੂਝ ਕਰ ਮਰਾ ।"* (ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬਲਊਂਤੋ ਕਾ)

ਗੁਰੂ ਸਾਹਿਬ ਸੱਤ ਦਿਨ ਨਦੌਣ ਦੇ ਰਾਜ ਮਹਿਲ ਵਿਚ ਰਹੇ ਤੇ ਅਠਵੇਂ ਦਿਨ ਅਨੰਦਪੁਰ ਸਾਹਿਬ ਵੱਲ ਚੱਲ ਪਏ। ਰਸਤੇ ਵਿਚ ਅਲਸੂਨ ਪਿੰਡ (ਇਹ ਪਿੰਡ ਕਿੱਥੇ ਹੈ, ਇਸ ਬਾਰੇ ਪੂਰਾ ਪਤਾ ਨਹੀਂ ਲਗਦਾ) ਦੇ ਰੰਘੜਾਂ ਨੇ ਸਿੱਖ ਫ਼ੌਜਾਂ ਨੂੰ ਤੰਗ ਕੀਤਾ ਤੇ ਮਸ਼ਕਰੀਆਂ ਕੀਤੀਆਂ। ਅਨੰਦਪੁਰ ਮੁੜਨ ਤੋਂ ਪਹਿਲਾਂ ਸਿੱਖ ਫ਼ੌਜੀਆਂ ਨੇ ਇਨ੍ਹਾਂ ਗੁੰਡਿਆਂ ਦੀ ਭੁਗਤ ਸੰਵਾਰੀ।

## ਰਾਣੀ ਚੰਪਾ ਦੀ ਮੌਤ

12 ਮਈ 1691 ਦੇ ਦਿਨ ਬਿਲਾਸਪੁਰ ਦੀ ਮਹਾਰਾਣੀ ਚੰਪਾ ਚੜ੍ਹਾਈ ਕਰ ਗਈ। ਰਾਣੀ ਚੰਪਾ ਦਾ ਗੁਰੂ ਸਾਹਿਬ ਨਾਲ ਬੜਾ ਪਿਆਰ ਸੀ। ਰਾਣੀ ਦੀ ਸਤਾਰ੍ਹਵੀਂ 27 ਮਈ ਦੇ ਦਿਨ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਆਪਣੀ ਦਾਦੀ ਮਾਤਾ ਨਾਨਕੀ, ਪਰਿਵਾਰ ਅਤੇ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਬਿਲਾਸਪੁਰ ਗਏ। ਗੁਰੂ ਸਾਹਿਬ ਤਿੰਨ ਦਿਨ ਉੱਥੇ ਰਹੇ ਆਖ਼ਰੀ ਰਸਮਾਂ ਮਗਰੋਂ ਅਨੰਦਪੁਰ ਮੁੜ ਆਏ। ਇਸ ਵੇਲੇ ਤਕ ਅਨੰਦਪੁਰ ਸਾਹਿਬ 'ਚ ਕਾਫ਼ੀ ਮਕਾਨ ਬਣ ਚੁਕੇ ਸਨ ਤੇ ਕਿਲ੍ਹੇ ਵੀ ਪੂਰੀ ਤਰ੍ਹਾਂ ਤਿਆਰ ਹੋ ਚੁਕੇ ਸਨ। ਹੁਣ ਗੁਰੂ ਸਾਹਿਬ ਵਧੇਰਾ ਸਮਾਂ ਚੱਕ ਨਾਨਕੀ ਦੀ ਥਾਂ 'ਤੇ ਇੱਥੇ ਲੱਗ ਪਏ ਤੇ ਇੱਥੇ ਹੀ ਸੰਗਤਾਂ ਨੂੰ ਦਰਸ਼ਨ ਦੇਣ ਲਗ ਪਏ।

## ਪਹਾੜੀ ਰਾਜਿਆਂ ਦਾ ਇਕੱਠ

ਮਾਰਚ 1692 ਵਿਚ ਰਾਜਾ ਭੀਮ ਚੰਦ ਨੇ ਪਹਾੜ ਦੀਆਂ ਬਾਈ ਧਾਰਾਂ ਦੇ ਰਾਜਿਆਂ ਦਾ ਇਕੱਠ ਬੁਲਾਇਆ। ਨਦੌਣ ਦੀ ਲੜਾਈ ਮਗਰੋਂ ਮੁਗ਼ਲ ਸਰਕਾਰ ਦੇ ਹੋਣ ਵਾਲੇ ਹਮਲਿਆਂ ਦੇ ਡਰ ਹੇਠ ਰਹਿ ਰਹੇ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਦੀ ਸਰਪ੍ਰਸਤੀ ਹਾਸਿਲ ਕਰਨ ਦੀ ਖ਼ਾਹਿਸ਼ ਜ਼ਾਹਿਰ ਕੀਤੀ। ਮਾਰਚ 1692 ਦੇ ਆਖ਼ਰੀ ਹਫ਼ਤੇ ਗੁਰੂ ਸਾਹਿਬ ਬਿਲਾਸਪੁਰ ਤੇ ਮੰਡੀ ਵੱਲ ਗਏ। 29 ਮਾਰਚ ਦੇ ਦਿਨ ਰਵਾਲਸਰ 'ਚ ਸਾਰੇ ਪਹਾੜੀ ਰਾਜੇ ਇਕੱਠੇ ਹੋਏ। ਉਨ੍ਹਾਂ ਦੀ ਸਦਾਰਤ ਗੁਰੂ ਸਾਹਿਬ ਨੇ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਜੇ ਉਹ ਮੁਗ਼ਲਾਂ ਦੀ ਗ਼ੁਲਾਮੀ ਵਿਚ ਨਾ ਰਹਿਣਾ ਚਾਹੁਣ ਤਾਂ ਉਹ (ਗੁਰੂ ਸਾਹਿਬ) ਉਨ੍ਹਾਂ ਦੀ ਨਿਗਹਬਾਨੀ ਤੇ ਸਰਪ੍ਰਸਤੀ

ਕਰਨ ਵਾਸਤੇ ਤਿਆਰ ਹਨ। ਸਾਰੇ ਰਾਜਿਆਂ ਨੇ ਗੁਰੂ ਸਾਹਿਬ ਦੇ ਹੁਕਮ ਨੂੰ ਮੰਨਣ ਦਾ ਵਾਅਦਾ ਕੀਤਾ। ਗੁਰੂ ਸਾਹਿਬ ਕੁਝ ਦਿਨ ਰਵਾਲਸਰ ਰਹੇ ਤੇ ਫੇਰ ਪੁਰਮੰਡਲ, ਜੰਮੂ, ਚੱਕ-ਕਾਨ੍ਹਾ, ਰਾਮਗੜ੍ਹ ਖਿਰੜੀ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ 'ਚ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ ਵਾਪਿਸ ਅਨੰਦਪੁਰ ਆ ਗਏ। ਗੁਰੂ ਸਾਹਿਬ ਦੇ ਆਉਣ ਦਾ ਪਤਾ ਲੱਗਣ 'ਤੇ ਸੰਗਤਾਂ ਦੇ ਕਾਫ਼ਲੇ ਫੇਰ ਅਨੰਦਪੁਰ ਸਾਹਿਬ ਵੱਲ ਆਉਣੇ ਸ਼ੁਰੂ ਹੋ ਗਏ।

16 ਸਿਤੰਬਰ 1692 ਦੇ ਦਿਨ ਬਿਲਾਸਪੁਰ ਦਾ ਰਾਜਾ ਭੀਮ ਚੰਦ ਵੀ ਚੜ੍ਹਾਈ ਕਰ ਗਿਆ। ਉਸ ਦੀ ਅੰਤਿਮ ਰਸਮ 3 ਅਕਤੂਬਰ 1692 ਦੇ ਦਿਨ ਸੀ। ਭੀਮ ਚੰਦ ਦੀ ਸਤਾਰ੍ਹਵੀਂ ਦੇ ਸਬੰਧ ਵਿਚ ਗੁਰੂ ਸਾਹਿਬ ਆਪਣੀ ਦਾਦੀ ਮਾਤਾ ਨਾਨਕੀ, ਆਪਣੇ ਪਰਿਵਾਰ, ਭਾਈ ਚਉਪਤਿ ਰਾਇ ਤੇ ਕੁਝ ਮੁਖੀ ਸਿੱਖਾਂ ਨੂੰ ਲੈ ਕੇ ਅਨੰਦਪੁਰ ਤੋਂ ਬਿਲਾਸਪੁਰ ਗਏ।

ਭੀਮ ਚੰਦ ਦੀ ਮੌਤ ਮਗਰੋਂ ਅਜਮੇਰ ਚੰਦ ਹੁਣ ਪੂਰੀ ਤਰ੍ਹਾਂ ਪੰਡਿਤ ਪਰਮਾਨੰਦ ਦੇ ਅਸਰ ਹੇਠਾਂ ਆ ਗਿਆ। ਇਸ ਨਾਲ ਹੀ ਬਿਲਾਸਪੁਰ ਰਿਆਸਤ ਅਤੇ ਸਿੱਖਾਂ ਦੇ ਸਬੰਧਾਂ ਵਿਚ ਤਰੇੜ ਆਉਣੀ ਸ਼ੁਰੂ ਹੋ ਗਈ।

ਅਪ੍ਰੈਲ 1693 ਵਿਚ ਗੁਰੂ ਸਾਹਿਬ ਅਨੰਦਪੁਰ ਤੋਂ ਤਲਵੰਡੀ ਸਾਬੋ ਤੇ ਲੱਖੀ ਜੰਗਲ ਦੇ ਇਲਾਕੇ ਦੇ ਦੌਰੇ 'ਤੇ ਗਏ। ਰਾਏ ਡੱਲਾ ਨੇ ਗੁਰੂ ਸਾਹਿਬ ਨੂੰ ਨਿੱਘਾ 'ਜੀ ਆਇਆਂ' ਆਖਿਆ। ਕੁਝ ਦਿਨ ਤਲਵੰਡੀ ਸਾਬੋ ਰਹਿ ਕੇ ਗੁਰੂ ਸਾਹਿਬ ਧਮਤਾਨ ਗਏ। ਧਮਤਾਨ 'ਚ ਕੁਝ ਦਿਨ ਠਹਿਰਨ ਮਗਰੋਂ, ਗੁਰੂ ਸਾਹਿਬ ਬਾਂਗਰ ਦੇਸ਼ ਅਤੇ ਹੋਰ ਇਲਾਕਿਆਂ ਦੇ ਦੌਰੇ 'ਤੇ ਨਿਕਲ ਗਏ। ਇੰਵ ਛੇ ਮਹੀਨੇ ਦੌਰੇ 'ਤੇ ਰਹਿਣ ਮਗਰੋਂ ਆਪ ਫੇਰ ਅਨੰਦਪੁਰ ਆ ਗਏ। ਤਿੰਨ ਮਹੀਨੇ ਅਨੰਦਪੁਰ 'ਚ ਬਿਤਾ ਕੇ ਗੁਰੂ ਸਾਹਿਬ ਖੁਰਵੱਧੀ (ਹੁਣ ਡੇਹਰਾਦੂਨ) ਤੇ ਹਰਿਦੁਆਰ ਦੇ ਦੌਰੇ 'ਤੇ ਨਿਕਲ ਗਏ।

ਹਰਦੁਆਰ ਨੇੜੇ ਕਨਖਲ ਵਿਚ ਇਕ ਦਿਨ ਜਦ ਆਪ ਨੇ ਦੀਵਾਨ ਸਜਾਇਆ ਹੋਇਆ ਸੀ ਤਾਂ ਇਕ ਨੌਜਵਾਨ ਬੈਰਾਗੀ ਸਾਧੂ ਮਾਧੋ ਦਾਸ ਵੀ ਆਪ ਨੂੰ ਸੁਣਨ ਆਇਆ।(ਇਹੀ ਮਾਧੋ ਦਾਸ ਮਗਰੋਂ ਬੰਦਾ ਸਿੰਘ ਬਣਿਆ ਸੀ)। ਗੁਰੂ ਜੀ ਨੇ ਮਾਧੋ ਦਾਸ ਨੂੰ ਬੈਰਾਗ ਤੇ ਯੋਗ ਛੱਡ ਕੇ ਕਰਮ-ਖੇਤਰ ਵਿਚ ਮੁੜ ਆਉਣ ਦੀ ਸਿਖਿਆ ਦਿੱਤੀ। ਮਾਧੋ ਦਾਸ ਦਾ ਮੇਲ ਗੁਰੂ ਜੀ ਨਾਲ ਬਸ ਏਨਾ ਹੀ ਸੀ। ਜੇ ਉਹ ਕੁਝ ਚਿਰ ਹੋਰ ਗੁਰੂ ਸਾਹਿਬ ਦੀ ਸੰਗਤ ਕਰ ਲੈਂਦਾ ਤਾਂ ਉਹ ਯਕੀਨਨ ਉਦੋਂ ਹੀ ਸਿੱਖੀ ਵਿਚ ਸ਼ਾਮਿਲ ਹੋ ਗਿਆ ਹੁੰਦਾ। ਸ. ਕਰਮ ਸਿੰਘ ਹਿਸਟੋਰੀਅਨ *'ਅੰਮ੍ਰਿਤਸਰ ਦੀ ਤਵਾਰੀਖ਼'* ਵਿਚ ਗੁਰੂ ਸਾਹਿਬ ਦੇ 1694 ਵਿਚ ਗੁਰੂ ਦਾ ਚੱਕ (ਅੰਮ੍ਰਿਤਸਰ) ਜਾਣ ਦਾ ਜ਼ਿਕਰ ਵੀ ਕਰਦਾ ਹੈ।

ਡੇਢ ਮਹੀਨਾ ਇਸ ਇਲਾਕੇ ਵਿਚ ਪ੍ਰਚਾਰ ਕਰਨ ਮਗਰੋਂ ਆਪ ਫੇਰ ਅਨੰਦਪੁਰ ਆ ਗਏ। ਵਿਸਾਖੀ (29 ਮਾਰਚ 1694) ਦੇ ਦਿਨ ਹਰ ਪਾਸੇ ਤੋਂ ਸੰਗਤਾਂ ਦੇ ਵੱਡੇ ਜੱਥੇ ਅਨੰਦਪੁਰ ਆ ਪੁੱਜੇ। 3 ਮਈ 1694 ਦੇ ਦਿਨ ਭਾਈ ਨਿਹੰਗ ਖ਼ਾਨ ਦੇ ਪੁੱਤਰ

ਆਲਮ ਖ਼ਾਨ ਦੀ ਰਾਏ ਕੱਲ੍ਹਾ ਦੀ ਬੇਟੀ ਨਾਲ ਕੁੜਮਾਈ ਵਿਚ ਸ਼ਾਮਿਲ ਹੋਣ ਵਾਸਤੇ ਗੁਰੂ ਸਾਹਿਬ ਕੋਟਲਾ ਨਿਹੰਗ (ਰੂਪੜ/ਰੋਪੜ) ਪੁੱਜੇ। 11 ਜੁਲਾਈ 1694 ਦੇ ਦਿਨ ਗੁਰੂ ਸਾਹਿਬ ਦੇ ਨਾਨਾ ਭਾਈ ਨਾਲ ਚੰਦ ਸੁਭਿੱਖੀ ਚਲਾਣਾ ਕਰ ਗਏ। ਇਸ ਮੌਕੇ 'ਤੇ ਗੁਰੂ ਸਾਹਿਬ ਨੂੰ ਲਖਨੌਰ ਜਾਣਾ ਪਿਆ। 10 ਫ਼ਰਵਰੀ 1695 ਦੇ ਦਿਨ ਦੀਵਾਨ ਦਰਗਹ ਮੱਲ (ਜੋ ਸਤਵੇਂ ਤੋਂ ਦਸਵੇਂ ਗੁਰੂ ਸਾਹਿਬ ਤਕ ਦੇ ਸਮੇਂ ਦੌਰਾਨ ਦੀਵਾਨ ਰਹੇ ਸਨ) ਅਨੰਦਪੁਰ 'ਚ ਚੜ੍ਹਾਈ ਕਰ ਗਏ। ਗੁਰੂ ਸਾਹਿਬ ਨੇ 1676 ਵਿਚ ਉਨ੍ਹਾਂ ਦੀ ਖ਼ਾਹਿਸ਼ ਨੂੰ ਮੱਦੇ-ਨਜ਼ਰ ਰਖਦਿਆਂ ਉਨ੍ਹਾਂ ਦੇ ਬੇਟੇ ਭਾਈ ਧਰਮ ਚੰਦ ਨੂੰ ਦੀਵਾਨ ਬਣਾ ਦਿੱਤਾ ਹੋਇਆ ਸੀ। ਉਨ੍ਹਾਂ ਦਾ ਸਸਕਾਰ ਅਗੰਮਪੁਰਾ ਵਿਚ ਕੀਤਾ ਗਿਆ।

## ਸਿੱਖਾਂ ਨੂੰ ਕੇਸਧਾਰੀ ਹੋਣ ਦਾ ਹੁਕਮਨਾਮਾ

29 ਮਾਰਚ 1695 (ਪਹਿਲੀ ਵਿਸਾਖ, ਸੰਮਤ 1752 ਬਿਕ੍ਰਮੀ) ਦੇ ਦਿਨ ਅਨੰਦਪੁਰ ਸਾਹਿਬ 'ਚ ਸੰਗਤਾਂ ਦਾ ਇਕ ਭਾਰੀ ਇਕੱਠ ਹੋਇਆ। ਅਨੰਦਪੁਰ ਸਾਹਿਬ 'ਚ ਅਜਿਹਾ ਵੱਡਾ ਇਕੱਠ ਪਹਿਲਾਂ ਕਦੇ ਨਹੀਂ ਹੀ ਹੋਇਆ ਸੀ। ਇਸ ਇਕੱਠ ਵਿਚ ਗੁਰੂ ਸਾਹਿਬ ਨੇ ਹੁਕਮਨਾਮਾ ਜਾਰੀ ਕੀਤਾ ਕਿ ਅੱਗੇ ਤੋਂ ਕਈ ਵੀ ਸਿੱਖ ਆਪਣੇ ਕੇਸ ਨਹੀਂ ਕਟਾਏਗਾ, ਮਰਨੇ-ਪਰਨੇ (ਮੌਤ ਜਾਂ ਵਿਆਹ ਵਗੈਰਾ) 'ਤੇ ਭੱਦਣ ਨਹੀਂ ਕਰੇਗਾ (ਕੇਸ ਨਹੀਂ ਕੱਟੇਗਾ)। ਉਨ੍ਹਾਂ ਕਿਹਾ ਕਿ ਅੱਗੇ ਤੋਂ ਹਰ ਇਕ ਸਿੱਖ ਆਪਣੇ ਬੱਚਿਆਂ ਦੇ ਕੇਸ ਜਮਾਂਦਰੂ ਰੱਖੇਗਾ ਅਤੇ ਸੱਜੇ ਹੱਥ ਵਿਚ ਕੜਾ ਪਹਿਣੇਗਾ। (ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਸਿੱਖੀ ਨਾਲ ਜੁੜੇ ਲੋਕ ਪਹਿਲਾਂ ਵੀ ਕੇਸ ਨਹੀਂ ਕਟਵਾਉਂਦੇ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਹ ਹੁਕਮ ਸਿੱਖੀ ਵਿਚ ਸ਼ਾਮਿਲ ਹੋਣ ਵਾਲੇ ਨਵੇਂ ਲੋਕਾਂ ਵਾਸਤੇ ਕੀਤਾ ਸੀ)।

## ਅਨੰਦਪੁਰ ਸਾਹਿਬ 'ਤੇ ਪਹਿਲਾ ਹਮਲਾ

ਅਗਸਤ 1695 ਵਿਚ ਲਾਹੌਰ ਦੇ ਡਿਪਟੀ ਗਵਰਨਰ ਦਿਲਾਵਰ ਖ਼ਾਨ ਨੇ ਪਹਾੜੀ ਰਾਜਿਆਂ ਨੂੰ ਸਬਕ ਸਿਖਾਉਣ ਵਾਸਤੇ, ਪਹਾੜਾਂ ਵਲ ਕੂਚ ਕਰਨ ਵਾਸਤੇ, ਆਪਣੇ ਪੁੱਤਰ ਰੁਸਤਮ ਖ਼ਾਨ ਨੂੰ ਫ਼ੌਜ ਦੇ ਕੇ ਤੋਰਿਆ। ਦਿਲਾਵਰ ਖ਼ਾਨ ਨੂੰ ਪਤਾ ਸੀ ਕਿ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਮਦਦ ਨਾਲ ਹੀ ਜਿੱਤ ਸਕਦੇ ਹਨ। ਇਸ ਕਰ ਕੇ ਉਸ ਨੇ ਆਪਣੇ ਪੁੱਤਰ ਨੂੰ ਪਹਿਲਾਂ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਵਾਸਤੇ ਹਦਾਇਤ ਕੀਤੀ। 19 ਅਗਸਤ 1695 ਦੇ ਦਿਨ ਰੁਸਤਮ ਖ਼ਾਨ ਦੀ ਫ਼ੌਜ ਅਨੰਦਪੁਰ ਸਾਹਿਬ ਦੇ ਨਾਲੇ (ਚੋਅ) ਦੇ ਕੰਢੇ ਆ ਲੱਗੀ। ਬਰਸਾਤਾਂ ਕਰ ਕੇ ਉਨ੍ਹੀਂ ਦਿਨੀਂ ਨਾਲੇ 'ਚ ਹੜ੍ਹ ਆਇਆ ਹੋਇਆ ਸੀ। ਉਧਰ ਭਾਈ ਆਲਮ ਸਿੰਘ 'ਨੱਚਣਾ' ਨੇ ਗੁਰੂ ਸਾਹਿਬ ਨੂੰ ਮੁਗ਼ਲ ਫ਼ੌਜ ਦੇ ਆਉਣ ਦੀ ਖ਼ਬਰ ਦੇ ਦਿੱਤੀ। ਰਣਜੀਤ ਨਗਾਰੇ 'ਤੇ ਚੋਟ ਲਗਦਿਆਂ ਹੀ ਬਹੁਤ ਸਾਰੀਆਂ ਸਿੱਖ ਫ਼ੌਜਾਂ ਇਕਦਮ ਨਾਲੇ ਦੇ ਦੂਜੇ ਬੰਨੇ 'ਤੇ ਆ ਡਟੀਆਂ। ਨਾਲੇ ਵਿਚ ਹੜ੍ਹ ਆਏ ਹੋਣ ਕਾਰਨ ਰੁਸਤਮ ਖ਼ਾਨ ਦੀ ਫ਼ੌਜ

ਦੇ ਕਿਸੇ ਵੀ ਜਵਾਨ ਦਾ ਹੀਆ ਨਾ ਪਿਆ ਕਿ ਉਹ ਨਾਲਾ ਪਾਰ ਕੇ ਅਨੰਦਪੁਰ ਸਾਹਿਬ 'ਚ ਦਾਖ਼ਿਲ ਹੋ ਸਕੇ। ਦੂਜਾ, ਕਿਲ੍ਹਾ ਅਨੰਦਗੜ੍ਹ 'ਚ ਨਗਾਰੇ ਦੀ ਧੌਂਸ ਅਤੇ ਜੈਕਾਰਿਆਂ ਦੀ ਗੂੰਜ ਨੂੰ ਸੁਣ ਕੇ ਵੀ ਮੁਗ਼ਲਾਂ 'ਚ ਡਰ ਅਤੇ ਦਹਿਸ਼ਤ ਫੈਲ ਗਈ। ਰੁਸਤਮ ਖ਼ਾਨ ਦੀ ਫ਼ੌਜ ਹਮਲਾ ਕਰਨ ਤੋਂ ਬਿਨਾਂ ਹੀ ਵਾਪਿਸ ਮੁੜ ਗਈ। ਮੁਗ਼ਲ ਫ਼ੌਜਾਂ ਦੇ ਜਾਣ ਮਗਰੋਂ ਲੋਕਾਂ ਨੇ ਇਸ ਨਾਲੇ ਦਾ ਨਾਂ 'ਸਿੱਖਾਂ ਦਾ ਹਿਮੈਤੀ ਨਾਲਾ' ਕਹਿਣਾ ਸ਼ੁਰੂ ਕਰ ਦਿਤਾ। (ਹੁਣ ਇਸ ਨਾਲੇ ਦਾ ਵਜੂਦ ਨਹੀਂ ਰਿਹਾ ਅਤੇ ਇਸ ਜਗ੍ਹਾ 'ਤੇ ਖੇਤੀ ਹੁੰਦੀ ਹੈ)।

## ਬਿਲਾਸਪੁਰ ਅਤੇ ਅਨੰਦਪੁਰ ਸਾਹਿਬ ਵੱਖ-ਵੱਖ ਹੋਏ

ਜਦੋਂ ਰੁਸਤਮ ਖ਼ਾਨ ਅਨੰਦਪੁਰ ਸਾਹਿਬ ਤੋਂ ਖ਼ਾਲੀ ਮੁੜਿਆ ਤਾਂ ਲਾਹੌਰ ਦੇ ਡਿਪਟੀ ਗਵਰਨਰ ਦਿਲਾਵਰ ਖ਼ਾਨ ਨੇ ਕਾਂਗੜੇ ਦੇ ਕਿਲ੍ਹੇਦਾਰ ਹੁਸੈਨ ਖ਼ਾਨ ਨੂੰ ਫ਼ੌਜ ਦੇ ਕੇ ਪਹਾੜਾਂ ਵੱਲ ਭੇਜਿਆ। ਹੁਸੈਨ ਖ਼ਾਨ ਨੇ ਅਨੰਦਪੁਰ ਸਾਹਿਬ ਵੱਲ ਮੂੰਹ ਕਰਨ ਦੀ ਬਜਾਇ ਸਿੱਧੀ ਪਹਾੜੀ ਰਾਜਿਆਂ 'ਤੇ ਚੜ੍ਹਾਈ ਕਰ ਦਿੱਤੀ। ਡਢਵਾਲੀਏ ਤੇ ਬਿਲਾਸਪੁਰੀਏ ਰਾਜਿਆਂ ਨੇ ਪਹਿਲੋਂ ਤਾਂ ਹੁਸੈਨੀ ਦਾ ਟਾਕਰਾ ਕੀਤਾ ਪਰ ਅਖ਼ੀਰ ਹਥਿਆਰ ਸੁੱਟ ਦਿੱਤੇ। ਹੁਸੈਨ ਖ਼ਾਨ ਨੇ ਉਨ੍ਹਾਂ ਨੂੰ ਇਸ ਸ਼ਰਤ 'ਤੇ ਮੁਆਫ਼ ਕਰ ਦਿੱਤਾ ਕਿ ਉਹ ਆਪਣੀਆਂ ਫ਼ੌਜਾਂ ਸਣੇ ਉਸ ਦੀ ਮੁਹਿੰਮ 'ਚ ਸ਼ਾਮਿਲ ਹੋ ਕੇ ਬਾਕੀ ਪਹਾੜੀ ਰਾਜਿਆਂ 'ਤੇ ਹਮਲਾ ਕਰਨਗੇ। ਇਸ ਮੁਹਿੰਮ ਦੌਰਾਨ ਮੁਗ਼ਲ ਫ਼ੌਜਾਂ ਨੇ ਗੁਲੇਰ ਰਿਆਸਤ 'ਤੇ ਵੀ ਹਮਲਾ ਕੀਤਾ। ਗੁਲੇਰ ਦੇ ਰਾਜੇ ਗੋਪਾਲ ਨੇ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ ਪਰ ਹੁਸੈਨੀ ਨੇ ਪੂਰੇ ਦਾ ਪੂਰਾ ਮਾਮਲਾ ਇਕ-ਦਮ ਲੈਣ ਦੀ ਸ਼ਰਤ ਰੱਖ ਦਿੱਤੀ, ਜਿਹੜੀ ਪੂਰੀ ਕਰਨੋਂ ਰਾਜਾ ਗੋਪਾਲ ਨੇ ਮਜਬੂਰੀ ਜ਼ਾਹਿਰ ਕੀਤੀ। ਅਖ਼ੀਰ ਰਾਜਾ ਗੋਪਾਲ ਨੇ ਗੁਰੂ ਸਾਹਿਬ ਦੀ ਮਦਦ ਮੰਗੀ। ਗੁਰੂ ਸਾਹਿਬ ਨੇ ਭਾਈ ਬਚਿਤਰ ਦਾਸ, ਭਾਈ ਸੰਗਤ ਰਾਇ, ਭਾਈ ਹਨੂਮੰਤ ਰਾਇ, ਭਾਈ ਲਹਿਨੂ, ਭਾਈ ਦੱਗੋ ਵਗ਼ੈਰਾ ਦੀ ਅਗਵਾਈ 'ਚ ਸਿੱਖ ਫ਼ੌਜਾਂ ਨੂੰ ਰਾਜਾ ਗੋਪਾਲ ਦੀ ਮਦਦ ਵਾਸਤੇ ਭੇਜਿਆ। ਇਸ ਲੜਾਈ ਵਿਚ ਸਿੱਖ ਜਰਨੈਲਾਂ ਦੇ ਤੀਰਾਂ ਦੀ ਵਾਛੜ ਨੇ ਮੁਗ਼ਲਾਂ, ਅਤੇ ਉਨ੍ਹਾਂ ਤੋਂ ਹਾਰ ਕੇ ਗ਼ੁਲਾਮੀ ਕਬੂਲ ਕਰਨ ਵਾਲੇ ਪਹਾੜੀ ਰਜਵਾੜਿਆਂ ਦੀਆਂ ਫ਼ੌਜਾਂ ਦੇ ਛੱਕੇ ਛੁਡਾ ਦਿੱਤੇ। ਕਾਂਗੜੇ ਦਾ ਕਿਲ੍ਹੇਦਾਰ ਹੁਸੈਨ ਖ਼ਾਨ ਤੇ ਉਸ ਦੀ ਕਈ ਪਹਾੜੀ ਸਾਥੀ ਮਾਰੇ ਗਏ। ਸਿੱਖਾਂ ਵਿੱਚੋਂ ਵੀ ਭਾਈ ਲਹਿਨੂ, ਭਾਈ ਸੰਗਤ, ਭਾਈ ਹਨੂਮੰਤ, ਭਾਈ ਦਰਸੋ ਤੇ ਤਿੰਨ ਹੋਰ ਸਿੱਖ ਸ਼ਹੀਦ ਹੋ ਗਏ।

ਇਸ ਸਬੰਧੀ **ਭੱਟ ਵਹੀ ਭਾਦਸੋਂ** ਵਿਚ ਇਕ ਜ਼ਿਕਰ ਇੰਞ ਆਇਆ ਹੈ :

*"ਲਹਿਨੂ ਬੇਟਾ ਮਾਈਦਾਸ ਕਾ, ਪੋਤਾ ਬਲੂ ਕਾ, ਜਲ੍ਹਾਨਾਂ ਸਤਰਾਂ ਸੈ ਬਾਵਨ ਫਾਗਨ ਦਿਹੁੰ ਤੇਈਸ, ਵੀਰਵਾਰ ਕੇ ਦਿਵਸ, ਗੁਲੇਰ ਕੇ ਮਲ੍ਹਾਨ ਸਾਮ੍ਹੇ ਮਾਥੇ ਜੂਝ ਕਰ ਮਰਾ। ਗੈਲੋਂ ਸੰਗਤ ਰਾਇ, ਹਨੂਮੰਤ ਬੇਟੇ ਜਗਤੇ ਕੇ, ਪੋਤੇ ਪਦਮਾ ਕੇ, ਪੜਪੋਤੇ ਕਉਲ ਕੇ, ਚੰਦਰਬੰਸੀ ਬਤਸ ਗੋਤਰੇ ਚਾਹਿਮਾਨ, ਹਜਾਬਤ ਆਂਬਿਆਨੇਂ ਮਾਰੇ ਗਏ।"* (ਭੱਟ

ਵਹੀ ਭਾਦਸੋਂ ਪਰਗਨਾ ਥਾਨੇਸਰ, ਖਾਤਾ ਜਲ੍ਹਾਨੇ ਪੁਆਰੋਂ ਕਾ)

ਇਸ ਲੜਾਈ ਵਿਚ ਅਜਮੇਰ ਚੰਦ ਬਿਲਾਸਪੁਰੀਆ ਮੁਗ਼ਲਾਂ ਦਾ ਗ਼ੁਲਾਮ ਬਣ ਕੇ ਲੜਿਆ ਸੀ। ਇਸ ਕਰ ਕੇ ਹੁਣ ਉਹ ਮੁਗ਼ਲਾਂ ਦਾ ਹੱਥ-ਠੋਕਾ ਬਣਾ ਗਿਆ ਤੇ ਉਨ੍ਹਾਂ ਦੇ ਕੈਂਪ ਵਿਚ ਸ਼ਾਮਿਲ ਹੋ ਕੇ ਬਾਕੀ ਪਹਾੜੀ ਰਾਜਿਆਂ ਦੇ ਨਾਲ-ਨਾਲ ਸਿੱਖਾਂ ਦਾ ਵੀ ਦੁਸ਼ਮਣ ਬਣ ਗਿਆ। ਇਸ ਮਗਰੋਂ ਬਿਲਾਸਪੁਰ ਤੇ ਅਨੰਦਪੁਰ ਵਿਚ ਸਬੰਧ ਬਿਲਕੁਲ ਖ਼ਤਮ ਹੋ ਗਏ ਤੇ ਅਜਮੇਰ ਚੰਦ ਨੇ ਸਿੱਖਾਂ ਦੇ ਖ਼ਿਲਾਫ਼ ਸਾਜ਼ਿਸ਼ਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ।

ਗੁਲੇਰ 'ਚ ਮੁਗ਼ਲ ਫ਼ੌਜਾਂ ਦੀ ਹਾਰ ਮਗਰੋਂ ਲਾਹੌਰ ਦੇ ਗਵਰਨਰ ਨੇ ਪਹਾੜੀ ਰਾਜਿਆਂ ਨੂੰ ਸਰ ਕਰਨ ਵਾਸਤੇ ਜੁਝਾਰ ਸਿੰਹ ਹਾਡੇ ਨੂੰ ਤਿੰਨ ਹਜ਼ਾਰ ਫ਼ੌਜ ਦੇ ਕੇ ਭੇਜਿਆ। ਜੁਝਾਰ ਸਿੰਹ ਹਾਡਾ ਇਕ ਹਠੀ ਤੇ ਤਗੜਾ ਜਰਨੈਲ ਸੀ। ਉਸ ਨੇ ਭਲਾਨ ਪਿੰਡ ਵਿਚ ਹੋਈ ਲੜਾਈ ਵਿਚ ਬਹੁਤ ਜ਼ਬਰਦਸਤ ਮੁਕਾਬਲਾ ਕੀਤਾ ਪਰ ਅਖ਼ੀਰ ਮਾਰਿਆ ਗਿਆ। ਲਾਹੌਰ ਦਾ ਡਿਪਟੀ ਗਵਰਨਰ ਇਸ 'ਤੇ ਹੋਰ ਵੀ ਅੱਗ ਬਗੂਲਾ ਹੋਇਆ। ਇਸ ਦੀ ਖ਼ਬਰ ਔਰੰਗਜ਼ੇਬ ਨੂੰ ਪੁੱਜੀ। ਉਸ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ (ਜੋ ਮਗਰੋਂ ਬਾਦਸ਼ਾਹ ਬਹਾਦਰ ਸ਼ਾਹ ਅਖਵਾਇਆ), ਲਾਹੌਰ ਦੇ ਸੂਬੇਦਾਰ ਨੂੰ ਖਬਰ ਲੈਣ ਵਾਸਤੇ ਭੇਜਿਆ। ਸ਼ਹਿਜ਼ਾਦਾ ਮੁਅੱਜ਼ਮ ਫ਼ੌਜ ਲੈ ਕੇ ਆਗਰੇ ਤੋਂ ਲਾਹੌਰ ਵੱਲ ਚੱਲ ਪਿਆ। ਸਿੱਖ ਸੂਹੀਆਂ ਨੇ ਗੁਰੂ ਸਾਹਿਬ ਨੂੰ ਸ਼ਾਹੀ ਫ਼ੌਜ ਦੇ ਆਉਣ ਦੀ ਖ਼ਬਰ ਦਿੱਤੀ। ਮੁਅੱਜ਼ਮ ਭਾਈ ਨੰਦ ਲਾਲ ਦਾ ਸ਼ਾਗਿਰਦ ਸੀ। ਮੁਅੱਜ਼ਮ ਅਨੰਦਪੁਰ ਵੀ ਆਇਆ। ਭਾਈ ਨੰਦ ਲਾਲ ਉਸ ਨੂੰ ਮਿਲਿਆ ਤੇ ਉਸ ਦੀ ਮੁਲਾਕਾਤ ਗੁਰੂ ਸਾਹਿਬ ਨਾਲ ਕਰਵਾਈ। ਮੁਅੱਜ਼ਮ ਗੁਰੂ ਜੀ ਤੋਂ ਬੜਾ ਮੁਤਾਸਿਰ (ਪ੍ਰਭਾਵਿਤ) ਹੋਇਆ। ਉਸ ਨੇ ਵਾਪਿਸ ਜਾ ਕੇ ਔਰਗੰਜ਼ੇਬ ਨੂੰ ਖ਼ਬਰ ਕੀਤੀ ਕਿ ਪੰਜਾਬ ਦੇਸ਼ ਵਿਚ ਕੋਈ ਮਸਲਾ ਨਹੀਂ ਤੇ ਅਨੰਦਪੁਰ 'ਤੇ ਹਮਲਾ ਕਰਨਾ ਮੁਗ਼ਲ ਸਰਕਾਰ ਦੇ ਮੁਫ਼ਾਦ ਵਿਚ ਨਹੀਂ।

ਔਰੰਗਜ਼ੇਬ ਨੇ ਹੋਰ ਤਸੱਲੀ ਕਰਨ ਵਾਸਤੇ ਸਿਤੰਬਰ 1696 ਦੇ ਅਖ਼ੀਰ ਵਿਚ ਮਿਰਜ਼ਾ ਬੇਗ਼ ਨੂੰ ਭੇਜਿਆ। ਮਿਰਜ਼ਾ ਬੇਗ਼ ਅਨੰਦਪੁਰ ਸਾਹਿਬ ਆਇਆ ਤੇ ਉਸ ਨੇ ਸਿੱਖਾਂ ਨਾਲ ਮੁਲਾਕਾਤ ਕੀਤੀ। ਮਿਰਜ਼ਾ ਬੇਗ਼ ਨੂੰ ਅਨੰਦਪੁਰ ਸਾਹਿਬ ਨਾਲ ਟੱਕਰ ਲੈਣ ਦਾ ਕੋਈ ਤੁਕ ਨਜ਼ਰ ਨਾ ਆਇਆ। ਉਸ ਨੇ ਇਸ ਦੀ ਰਿਪੋਰਟ ਔਰੰਗਜ਼ੇਬ ਨੂੰ ਭੇਜ ਦਿੱਤੀ। ਇਸ ਦੇ ਬਾਵਜੂਦ ਦਿੱਲੀ ਦਰਬਾਰ ਨੇ ਚਾਰ ਹੋਰ ਅਹਿਦੀਏ (ਸਰਕਾਰੀ ਅਫ਼ਸਰ) ਪਹਾੜਾਂ ਵੱਲ ਭੇਜੇ। ਉਨ੍ਹਾਂ ਵੀ ਮਿਰਜ਼ਾ ਬੇਗ਼ ਦੀ ਰਿਪੋਰਟ ਦੀ ਤਾਈਦ ਕੀਤੀ। ਇਸ ਨਾਲ ਇਕ ਵਾਰ ਤਾਂ ਅਨੰਦਪੁਰ ਕਿਸੇ ਵੱਡੇ ਹਮਲੇ ਤੋਂ ਬਚ ਗਿਆ।

## ਖਾਲਸਾ ਪਰਗਟ ਕਰਨਾ

***ਖਾਲਸਾ ਅਕਾਲ ਪੁਰਖ ਕੀ ਫ਼ੌਜ ॥***
***ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ ॥***

ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਜ ਤਿੰਨ ਤੋਂ ਤਿੰਨ ਸੌ ਸਾਲ

ਪਹਿਲਾਂ ਖਾਲਸਾ ਪਰਗਟ ਕੀਤਾ। ਜਿਸ ਵੇਲੇ ਗੁਰੂ ਸਾਹਿਬ ਨੇ ਖਾਲਸਾ ਕਰਨ ਵੇਲੇ ਸੀਸ ਭੇਟ ਕੌਤਕ ਕੀਤਾ, ਉਸ ਤੋਂ ਪਹਿਲ ਸਿੱਖ ਪੰਥ ਦਾ ਜਥੇਬੰਦਕ ਢਾਂਚਾ, ਜੋ ਗੁਰੂ ਨਾਨਕ ਸਾਹਿਬ ਵੇਲੇ 'ਧਰਮਸਾਲਾ' ਤੇ 'ਸੰਗਤ' ਵਜੋਂ ਸ਼ੁਰੂ ਹੋਇਆ ਸੀ ਅਤੇ ਗੁਰੂ ਅਮਰ ਦਾਸ ਸਾਹਿਬ ਵੇਲੇ 'ਮੰਜੀਆਂ' ਤੇ 'ਪੀੜ੍ਹਿਆਂ' ਦੇ ਰੂਪ ਵਿਚ 'ਚ ਫੈਲਿਆ ਸੀ, ਉਹ ਗੁਰੂ ਰਾਮਦਾਸ ਸਾਹਿਬ ਵੇਲੇ 'ਮਸੰਦ' ਜਮਾਤ ਵਜੋਂ ਕਾਇਮ ਹੋ ਗਿਆ ਸੀ। ਮਸੰਦ ਜਮਾਤ ਦੇ ਕਾਇਮ ਹੋਣ ਨਾਲ ਸਿੱਖ ਪੰਥ, ਸਿੱਖ ਧਰਮ ਤੇ ਸਿੱਖ ਕੌਮ ਇਕ ਸ਼ਾਨਦਾਰ ਜਥੇਬੰਦਕ ਢਾਂਚੇ ਵਿਚ ਪਰੋਈ ਗਈ। ਸਿੱਖੀ ਦਾ ਧਾਰਮਿਕ ਪ੍ਰਚਾਰ ਅਤੇ ਮਾਲੀ ਨਿਜ਼ਾਮ ਇਕ-ਸਾਰ ਕੰਮ ਕਰਨ ਲੱਗ ਪਿਆ। ਸੰਗਤਾਂ ਦਾ ਦਸਵੰਧ ਸੁਚੱਜੇ ਤਰੀਕੇ ਨਾਲ ਗੁਰੂ ਦਰਬਾਰ ਵਿਚ ਪੁੱਜਣ ਲੱਗ ਪਿਆ ਅਤੇ ਇਸ ਖ਼ਜ਼ਾਨੇ 'ਚੋਂ ਲੋਕ ਭਲਾਈ ਦੇ ਕੰਮ, ਤੇ ਲੋੜਵੰਦਾਂ ਦੀ ਪੂਰੀ ਇਮਦਾਦ, ਹੋਣ ਲੱਗ ਪਈ। ਚੌਥੇ ਪਾਤਸ਼ਾਹ ਤੋਂ ਨੌਵੇਂ ਪਾਤਸ਼ਾਹ ਤਕ ਇਸ ਮਸੰਦ ਜਮਾਤ ਨੇ ਮਾਅਰਕੇ ਦਾ ਰੋਲ ਅਦਾ ਕੀਤਾ। ਇਸ ਵੇਲੇ ਤਕ ਇਸ ਜਮਾਤ ਦਾ ਰੋਲ ਕਾਫ਼ੀ ਹੱਦ ਤਕ ਸਹੀ ਸੀ ਪਰ ਜਿਉਂ-ਜਿਉਂ ਅਸਲ ਮਸੰਦਾਂ ਦੀ ਜਗ੍ਹਾ (ਮਰਨ ਪਿੱਛੋਂ) ਉਨ੍ਹਾਂ ਦੀ ਔਲਾਦ ਆਉਂਦੀ ਗਈ, ਇਸ ਜਮਾਤ ਵਿਚ ਖ਼ਰਾਬੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮਸੰਦਾਂ ਵਿਚ ਪੈਸੇ ਦੀ ਬੇਈਮਾਨੀ ਅਤੇ ਕੁਝ ਹੱਦ ਤਕ ਮੁਜਰਮਾਨਾ ਸੋਚ ਆਉਣੀ ਵੀ ਸ਼ੁਰੂ ਹੋ ਗਈ।

## ਮਸੰਦਾਂ ਨੂੰ ਸਜ਼ਾਵਾਂ

8 ਫ਼ਰਵਰੀ ਤੋਂ 14 ਫ਼ਰਵਰੀ 1698 ਤਕ ਸਿੱਖਾਂ ਦੇ ਕਈ ਜੱਥੇ ਅਨੰਦਪੁਰ ਸਾਹਿਬ ਆਉਂਦੇ ਰਹੇ। ਇਸ ਮੌਕੇ 'ਤੇ ਧਾਰਮਿਕ ਪ੍ਰੋਗਰਾਮ ਦੇ ਨਾਲ-ਨਾਲ ਖੇਡਾਂ, ਕੁਸ਼ਤੀਆਂ, ਗਤਕਾ, ਘੋੜ-ਸਵਾਰੀ, ਨੇਜ਼ਾਬਾਜ਼ੀ ਤੇ ਤਲਵਾਰ-ਅੰਦਾਜ਼ੀ ਦੇ ਮੁਕਾਬਲੇ ਵੀ ਹੁੰਦੇ ਰਹੇ। ਵਿਚਕਾਰ ਕੁਝ ਮੌਕਿਆਂ 'ਤੇ ਭੰਡ ਵੀ ਆਪਣਾ ਫ਼ਨ ਵਿਖਾਉਂਦੇ ਰਹਿੰਦੇ ਸਨ। ਇਨ੍ਹਾਂ ਦਿਨਾਂ ਵਿਚ ਹੀ, ਇਕ ਮੌਕੇ 'ਤੇ, ਭੰਡਾਂ ਨੇ ਇਨ੍ਹਾਂ ਮਸੰਦਾਂ ਦੀਆਂ ਕਰਤੂਤਾਂ ਦੀ ਨਕਲ ਲਾ ਕੇ ਦਿਖਾਈ। ਉਨ੍ਹਾਂ ਨੇ ਮਸੰਦਾਂ ਨੂੰ ਲੁਟੇਰੇ, ਠੱਗ, ਹੈਂਕੜਬਾਜ਼, ਕੁਰਪਟ, ਬਦ-ਇਖ਼ਲਾਕ ਅਤੇ ਅੱਯਾਸ਼ ਜਿਹੇ ਦਿਖਾਇਆ। ਉਸ ਵੇਲੇ ਗੁਰੂ ਸਾਹਿਬ ਕੋਲ ਭਾਈ ਨਾਨੂ ਰਾਮ ਦਿਲਵਾਲੀ ਬੈਠਾ ਸੀ। ਉਸ ਨੇ ਗੁਰੂ ਸਾਹਿਬ ਨੂੰ ਮਸੰਦਾਂ ਬਾਰੇ ਕੁਝ ਹੋਰ ਵਾਕਫ਼ੀ ਵੀ ਦਿੱਤੀ। ਇਹ ਸਾਰਾ ਕੁਝ ਸੁਣ ਕੇ ਗੁਰੂ ਸਾਹਿਬ ਦੇ ਰੌਂਗਟੇ ਖੜ੍ਹੇ ਹੋ ਗਏ। ਗੁਰੂ ਸਾਹਿਬ ਨੇ ਦੀਵਾਨ ਮਨੀ ਰਾਮ (ਮਗਰੋਂ ਭਾਈ ਮਨੀ ਸਿੰਘ) ਨੂੰ ਹੁਕਮ ਕੀਤਾ ਕਿ ਸਾਰੇ ਮਸੰਦਾਂ ਨੂੰ ਮੁਸ਼ਕਾਂ ਬੰਨ੍ਹ ਕੇ ਅਨੰਦਪੁਰ ਸਾਹਿਬ ਬੁਲਾਇਆ ਜਾਏ। ਭਾਈ ਆਲਮ ਚੰਦ (ਸਿੰਘ) 'ਨੱਚਣਾ' ਨਾਲ ਚਾਰ ਹੋਰ ਸਿੰਘ ਭੇਜੇ ਗਏ ਤਾਂ ਜੋ ਉਹ ਮਸੰਦਾਂ ਨੂੰ ਅਨੰਦਪੁਰ ਸਾਹਿਬ ਲਿਆ ਕੇ ਗੁਰੂ ਸਾਹਿਬ ਅੱਗੇ ਪੇਸ਼ ਕਰਨ।

ਕੁਝ ਹੀ ਦਿਨਾਂ ਵਿਚ ਸਾਰੇ ਮਸੰਦ ਅਨੰਦਪੁਰ ਸਾਹਿਬ ਪਹੁੰਚ ਗਏ। ਗੁਰੂ ਸਾਹਿਬ ਨੇ ਮਸੰਦਾਂ ਦੀ ਪਰਖ ਕੀਤੀ। ਜਿਹੜੇ ਮਸੰਦ ਬੇਈਮਾਨ ਤੇ ਮੁਜਰਿਮ ਸਨ, ਉਨ੍ਹਾਂ ਨੂੰ ਮੌਕੇ 'ਤੇ ਹੀ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਵੱਡੇ ਮੁਜਰਮਾਂ ਨੂੰ ਸਜ਼ਾਏ-

ਮੌਤ ਸੁਣਾਈ ਗਈ। ਇਸ ਸਜ਼ਾ 'ਤੇ ਅਮਲ ਵੀ, ਉਥੇ ਹੀ ਤੇ ਉਸੇ ਵੇਲੇ ਹੀ, ਕੀਤਾ ਗਿਆ। ਕੁਝ ਮਸੰਦ ਇਸ ਇਮਤਿਹਾਨ ਵਿਚੋਂ ਸੁਰਖ਼ੁਰ ਹੋ ਕੇ ਨਿਕਲੇ। ਇਨ੍ਹਾਂ ਨੂੰ ਗੁਰੂ ਸਾਹਿਬ ਵੱਲੋਂ ਸਿਰੋਪਾਓ ਭੇਟ ਕੀਤੇ ਗਏ। ਇਨ੍ਹਾਂ ਵਿਚ ਭਾਈ ਬਖ਼ਤ ਮੱਲ ਸੂਰੀ (ਜਲਾਲਪੁਰ ਜੱਟਾਂ) ਤੇ ਭਾਈ ਸੰਗਤ/ਫੇਰੂ (ਮੀਆਂ ਕੀ ਮੌੜ, ਲਾਹੌਰ) ਵੀ ਸ਼ਾਮਿਲ ਸਨ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਮੰਸਦ ਜਮਾਤ ਖ਼ਤਮ ਕਰਨ ਦਾ ਐਲਾਨ ਕੀਤਾ। ਗੁਰੂ ਸਾਹਿਬ ਨੇ ਹੁਕਮਨਾਮਾ ਜਾਰੀ ਕੀਤਾ ਕਿ ਅੱਗੇ ਤੋਂ ਕੋਈ ਵੀ ਸਿੱਖ ਆਪਣਾ ਦਸਵੰਧ ਭੇਟਾ ਮਸੰਦਾਂ ਨੂੰ ਨਾ ਦੇਵੇ ਅਤੇ ਸਿੱਧੀ ਗੁਰੂ ਦਰਬਾਰ ਨੂੰ ਭੇਜੇ। ਉਨ੍ਹਾਂ ਐਲਾਨ ਕੀਤਾ ਕਿ ਮਸੰਦ ਰਾਹੀਂ ਆਈ ਭੇਟਾ ਕਬੂਲ ਨਹੀਂ ਕੀਤੀ ਜਾਵੇਗੀ। ਗੁਰੂ ਸਾਹਿਬ ਨੇ ਗੁਰੂ ਤੇ ਸਿੱਖ ਵਿਚਕਾਰ ਵਿਚੋਲੇ ਖ਼ਤਮ ਕਰ ਦਿੱਤੇ ਤੇ ਸਿੱਖ ਸੰਗਤਾਂ ਨੂੰ ਅਕਾਲ ਪੁਰਖ ਦੀ ਰਿਆਇਆ ਬਣਾਉਣ ਦਾ ਐਲਾਨ ਕਰ ਦਿਤਾ।

## ਪੰਜ ਸਿਰਾਂ ਦੀ ਮੰਗ ਤੇ ਖੰਡੇ ਦੀ ਪਾਹੁਲ

ਮਾਰਚ ਦੇ ਸ਼ੁਰੂ ਵਿਚ ਗੁਰੂ ਸਾਹਿਬ ਨੇ ਸਾਰੇ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਬਿਕ੍ਰਮੀ ਸੰਮਤ ਦੇ ਵਿਸਾਖ ਮਹੀਨੇ ਦੀ ਪਹਿਲੀ ਤਾਰੀਖ਼ (29 ਮਾਰਚ 1698) ਦੇ ਦਿਨ ਅਨੰਦਪੁਰ ਸਾਹਿਬ ਪਹੁੰਚਣ ਵਾਸਤੇ ਆਖਿਆ (ਕੁਝ ਸੋਮੇ ਇਸ ਕੌਤਕ ਨੂੰ 29 ਮਾਰਚ 1699 ਨੂੰ ਅਤੇ ਕੁਝ 1695 ਵਿਚ ਹੋਇਆ ਦਸਦੇ ਹਨ ਪਰ ਮੈਂ 1698 ਨੂੰ ਵਧੇਰੇ ਸਹੀ ਮੰਨਦਾ ਹਾਂ। ਦਰਅਸਲ ਅਗਲੇ ਸਾਲ਼ ਦੀ ਵਿਸਾਖੀ (29 ਮਾਰਚ 1699) ਦੇ ਦਿਨ ਅਨੰਦਪੁਰ ਸਾਹਿਬ ਵਿਚ **1698 ਤੋਂ ਵੀ ਵੱਡਾ ਇਕੱਠ** ਹੋਇਆ ਸੀ ਤੇ ਇਸ ਦਿਨ ਵੀ ਹਜ਼ਾਰਾਂ ਸਿੱਖਾਂ ਨੇ ਪਾਹੁਲ ਲਈ ਸੀ। ਇਹ ਭੁਲੇਖਾ ਇਸ ਤੋਂ ਹੀ ਸ਼ੁਰੂ ਹੋਇਆ ਹੋਵੇਗਾ। ਇੰਝ ਹੀ 1695 ਵਿਚ ਕੇਸਧਾਰੀ ਹੋਣ ਤੇ ਕੜਾ ਪਾਉਣ ਦਾ ਹੁਕਮਨਾਮਾ ਜਾਰੀ ਹੋਇਆ ਸੀ। ਕਿਸੇ ਨੇ ਭੁਲੇਖੇ ਨਾਲ ਇਸ ਨੂੰ ਹੀ ਪਾਹੁਲ ਨਾਲ ਜੋੜ ਦਿੱਤਾ ਹੋਵੇਗਾ।

ਸੰਤੋਖ ਸਿੰਘ ਨੇ *ਸੂਰਜ ਪ੍ਰਕਾਸ਼* ਵਿਚ ਇਸ ਦਾ ਕੋਈ ਸਾਲ ਨਹੀਂ ਦਿੱਤਾ। 1699 ਸਾਲ ਦੀ ਗ਼ਲਤੀ ਸਭ ਤੋਂ ਪਹਿਲਾਂ ਗਿਆਨੀ ਗਿਆਨ ਸਿੰਘ ਨੇ 1891 ਵਿਚ *ਪੰਥ ਪ੍ਰਕਾਸ਼* ਵਿਚ ਕੀਤੀ ਸੀ (*ਪੰਥ ਪ੍ਰਕਾਸ਼*, ਪੱਥਰ ਛਾਪਾ ਐਡੀਸ਼ਨ 1891, ਸਫ਼ਾ 309)। ਬਾਕੀ ਸਾਰਿਆਂ ਨੇ ਇਸੇ ਗ਼ਲਤੀ ਨੂੰ ਤਵਾਰੀਖ਼ ਬਣਾ ਦਿੱਤਾ। *ਗੁਰੂ ਕੀਆਂ ਸਾਖੀਆਂ*, ਲਿਖਣ ਸਾਲ 1798, ਵਿਚ ਤਾਰੀਖ਼ 1698 ਦੀ ਦਿਤੀ ਹੋਈ ਹੈ। ***ਭੱਟ ਵਹੀ ਭਾਦਸੋਂ ਪਰਗਨਾ ਥਾਨੇਸਰ*** ਵਿਚ ਵੀ 1698 ਦਾ ਸਾਲ ਦਿੱਤਾ ਹੋਇਆ ਹੈ (ਇਸ ਦਾ ਇੰਦਰਾਜ ਅਗਲੇ ਸਫ਼ੇ 'ਤੇ ਵੇਖੋ)।

ਉਸ ਦਿਨ ਹਜ਼ਾਰਾਂ ਸਿੱਖ ਗੁਰੂ ਦੀ ਨਗਰੀ ਅਨੰਦਪੁਰ ਸਾਹਿਬ ਵਿਚ ਪੁੱਜੇ। ਉਸ ਦਿਨ ਸਵੇਰੇ ਰਬਾਬੀਆਂ ਨੇ ਗੁਰਬਾਣੀ ਦਾ ਕੀਰਤਨ ਕੀਤਾ। ਕੀਰਤਨ ਤੋਂ ਬਾਅਦ ਭਾਈ ਮਨੀ ਰਾਮ ਨੇ ਇਕ ਸ਼ਬਦ ਦੀ ਕਥਾ ਕੀਤੀ। ਇਸ ਦੇ ਨਾਲ ਹੀ ਗੁਰੂ ਸਾਹਿਬ ਖੜ੍ਹੇ ਹੋ ਗਏ, ਆਪਣੀ ਕਿਰਪਾਨ ਮਿਆਨ ਵਿਚੋਂ ਕੱਢੀ ਤੇ ਆਖਿਆ ਕਿ ਮੈਨੂੰ ਇਕ

ਸਿਰ ਚਾਹੀਦਾ ਹੈ। ਗੁਰੂ ਸਾਹਿਬ ਦੇ ਬੋਲ ਸੁਣ ਕੇ ਸਾਰੇ ਪਾਸੇ ਚੁੱਪ ਛਾ ਗਈ। ਗੁਰੂ ਸਾਹਿਬ ਨੇ ਤਿੰਨ ਵਾਰੀ ਇਹੀ ਬੋਲ ਆਖੇ। ਤੀਜੀ ਵਾਰ ਆਖਣ ਤੋਂ ਪਿੱਛੋਂ ਭਾਈ ਦਇਆ ਰਾਮ ਖੜ੍ਹਾ ਹੋਇਆ। ਗੁਰੂ ਸਾਹਿਬ ਤਖ਼ਤ ਤੋਂ ਉਤਰੇ ਤੇ ਉਸ ਨੂੰ ਫੜ ਕੇ ਨੇੜੇ ਵਾਲੀ ਇਕ ਹੋਰ ਪਹਾੜੀ 'ਤੇ ਗੱਡੇ ਹੋਏ ਤੰਬੂ ਲੈ ਗਏ (ਹੁਣ ਇਹ 'ਤੰਬੂ ਵਾਲੀ ਪਹਾੜੀ' ਵਜੂਦ ਵਿਚ ਨਹੀਂ ਹੈ)। ਕੁਝ ਪਲਾਂ ਬਾਅਦ ਗੁਰੂ ਸਾਹਿਬ ਖ਼ੂਨ ਨਾਲ ਲਿਬੜੀ ਕਿਰਪਾਨ ਲੈ ਕੇ ਬਾਹਰ ਆਏ। ਇਸ ਵਾਰ ਗੁਰੂ ਸਾਹਿਬ ਨੇ ਇਕ ਹੋਰ ਸਿਰ ਦੀ ਮੰਗੀ ਕੀਤੀ। ਇਹ ਕੌਤਕ ਗੁਰੂ ਸਾਹਿਬ ਨੇ ਪੰਜ ਵਾਰ ਦੁਹਰਾਇਆ। ਪੰਜਵੇਂ ਸਿੱਖ ਵੱਲੋਂ ਸਿਰ ਭੇਟ ਕਰਨ ਤੋਂ ਕੁਝ ਚਿਰ ਮਗਰੋਂ ਗੁਰੂ ਸਾਹਿਬ ਸੀਸ ਭੇਟ ਕਰਨ ਵਾਲੇ ਪੰਜਾਂ ਸਿੱਖਾਂ ਨੂੰ ਨੀਲੇ ਬਾਣੇ ਵਿਚ ਪੰਡਾਲ ਵਿਚ ਲੈ ਕੇ ਆਏ। ਗੁਰੂ ਸਾਹਿਬ ਨੇ ਆਪ ਵੀ ਨੀਲਾ ਬਾਣਾ ਪਹਿਣਿਆ ਹੋਇਆ ਸੀ। (ਵੇਖੋ: ਗੁਰੂ ਕੀਆਂ ਸਾਖੀਆਂ, ਸਾਖੀ 59, ਮਹਿਮਾ ਪ੍ਰਕਾਸ਼, ਸਫ਼ਾ 825, ਗੁਰਦਾਸ ਸਿੰਘ ਦੀ ਵਾਰ (ਭਾਈ ਗੁਰਦਾਸ ਦੀ 41ਵੀਂ ਵਾਰ ਵਜੋਂ ਛਪੀ ਹੋਈ)। ਇਸ ਸਬੰਧੀ ***ਭੱਟ ਵਹੀ ਭਾਦਸੋਂ ਪਰਗਨਾ ਥਾਨੇਸਰ*** ਵਿਚ ਇਕ ਇੰਦਰਾਜ ਇੰਵ ਮਿਲਦਾ ਹੈ:

[illegible]

*ਗੁਰੂ ਗੋਬਿੰਦ ਸਿੰਘ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸਾਲ* ***ਸਤਰਾਂ ਸੈ ਪਚਾਵਨ*** *ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਕਾਂਡੇ ਕੀ ਪਾਹੁਲ ਦੀ ਸਿੰਘ ਨਾਮ ਰਾਖਾ। ਪ੍ਰਿਥਮੈ ਦੈਆ ਰਾਮ ਸੋਪਤੀ ਖਤਰੀ ਬਾਸੀ ਲਾਹੌਰ ਆ ਖਲਾ ਹੂਆ। ਪਾਛੈ ਮੋਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜ਼ਫਰਾਬਾਦ, ਧਰਮ ਚੰਦ ਜਵੰਦਾ ਜਾਟ ਬਾਸੀ ਹਸਤਨਾਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨਨਾਥ ਬਾਰੋ ਬਾਰੀ ਖਲੇ ਹੁਏ। ਸਭ ਕੋ* ***ਨੀਲ ਅੰਬਰ*** *ਪਹਿਨਾਇਆ। ਵਹੀ ਬੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ ਹਰਾਮ, ਟਿੱਕਾ ਜੰਞੂ ਧੋਤੀ ਕਾ ਤਿਆਗ ਕਰਾਇਆ। ਮੀਣੇ ਧੀਰਮਲੀਏ ਰਾਮ ਰਾਈਏ, ਸਿਰਗੁੰਮ, ਮਸੰਦਾਂ ਕੀ ਵਰਤਨ ਬੰਦ ਕੀ।* ***ਕੰਘਾ, ਕਰਦ, ਕੇਸਗੀ, ਕੜਾ, ਕਛਹਿਰਾ*** *ਸਭ ਕੋ ਦੀਆ। ਸਭ ਕੇਸਧਾਰੀ ਕੀਏ।*

ਸਿਰ ਭੇਟ ਕਰਨ ਵਾਲੇ ਪੰਜਾਂ ਸਿੱਖਾਂ (ਭਾਈ ਦਇਆ ਰਾਮ, ਭਾਈ ਮੁਹਕਮ

ਚੰਦ, ਭਾਈ ਸਾਹਿਬ ਚੰਦ, ਭਾਈ ਧਰਮ ਚੰਦ, ਭਾਈ ਹਿੰਮਤ ਚੰਦ) ਦੇ ਚਿਹਰੇ 'ਤੇ ਵੱਖਰੀ ਕਿਸਮ ਦਾ ਨੂਰ ਝਲਕ ਰਿਹਾ ਸੀ। ਜਦੋਂ ਗੁਰੂ ਸਾਹਿਬ ਦੀਵਾਨ ਵਿਚ ਪਹੁੰਚੇ ਤਾਂ ਉਨ੍ਹਾਂ ਨੂੰ ਪੰਡਾਲ ਵਿਚ ਪੰਜ ਹੋਰ ਸਿੱਖ ਖੜ੍ਹੇ ਨਜ਼ਰ ਆਏ। ਇਹ ਸਨ: ਦੇਵਾ ਰਾਮ, ਰਾਮ ਚੰਦ, ਟਹਿਲ ਦਾਸ, ਈਸ਼ਰ ਦਾਸ ਤੇ ਫ਼ਤਹਿ ਚੰਦ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕਿਉਂ ਖੜ੍ਹੇ ਹੋਏ ਹੋ ਤਾਂ ਉਨ੍ਹਾਂ ਜਵਾਬ ਦਿੱਤਾ ਕਿ ਅਸੀਂ ਵੀ ਸਿਰ ਭੇਟ ਕਰਨ ਵਾਸਤੇ ਹਾਜ਼ਿਰ ਹਾਂ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਸਿਰਫ਼ ਪੰਜ ਸਿਰ ਚਾਹੀਦੇ ਸੀ ਪਰ ਕਿਉਂ ਕਿ ਤੁਸੀਂ ਸਿਦਕ ਦਿਲੀ ਨਾਲ ਹਾਜ਼ਿਰ ਹੋਏ ਹੋ, ਇਸ ਕਰ ਕੇ ਤੁਹਾਨੂੰ ਪੰਜ ਮੁਕਤੇ ਕਰ ਕੇ ਜਾਣਿਆ ਜਾਏਗਾ।

ਗੁਰੂ ਸਾਹਿਬ ਨੇ ਸੰਗਤਾਂ ਨੂੰ ਮੁਖ਼ਾਤਿਬ ਹੋ ਕੇ ਆਖਿਆ ਕਿ ਹੁਣ ਤੋਂ ਇਨ੍ਹਾਂ ਪੰਜਾਂ ਮਰਜੀਵੜਿਆਂ ਨੂੰ 'ਪੰਜ ਪਿਆਰੇ' ਆਖਿਆ ਜਾਇਆ ਕਰੇਗਾ। ਜਦ ਤਕ ਚੰਦ ਸੂਰਜ ਕਾਇਮ ਰਹਿਣਗੇ, ਗੁਰੂ ਨੂੰ ਸਿਰ ਭੇਟ ਕਰਨ ਵਾਲੇ ਪਹਿਲੇ ਪੰਜ ਸਿੱਖਾਂ ਦਾ ਨਾਂ ਦੁਨੀਆਂ ਭਰ 'ਚ ਕਾਇਮ ਕਰੇਗਾ। ਜਦੋਂ ਵੀ ਕੜਾਹ ਪ੍ਰਸ਼ਾਦ ਦੀ ਦੇਗ਼ ਤਿਆਰ ਹੋਇਆ ਕਰੇਗੀ, ਇਨ੍ਹਾਂ ਦਾ ਛਾਂਦਾ (ਹਿੱਸਾ) ਸਭ ਤੋਂ ਪਹਿਲਾਂ ਕੱਢਿਆ ਜਾਇਆ ਕਰੇਗਾ। ਇਸ ਪਿੱਛੋਂ ਗੁਰੂ ਸਾਹਿਬ ਨੇ ਭਾਈ ਚਉਪਤਿ ਰਾਇ ਨੂੰ ਆਖਿਆ ਕਿ ਉਹ ਸਤਲੁਜ ਵਿਚੋਂ ਸਾਫ਼ ਪਾਣੀ ਭਰ ਕੇ ਲਿਆਉਣ। ਗੁਰੂ ਜੀ ਨੇ ਦੀਵਾਨ ਧਰਮ ਚੰਦ ਛਿੱਬਰ ਨੂੰ ਪੱਥਰ ਦਾ ਕੂੰਡਾ, ਲੋਹੇ ਦਾ ਬਾਟਾ ਅਤੇ ਖੰਡਾ ਲਿਆਉਣ ਵਾਸਤੇ ਆਖਿਆ। ਗੁਰੂ ਸਾਹਿਬ ਨੇ ਪੱਥਰ ਦੇ ਕੂੰਡੇ 'ਤੇ ਲੋਹੇ ਦਾ ਬਾਟਾ ਰੱਖ ਕੇ, ਉਸ ਵਿਚ ਸਤਲੁਜ ਦਰਿਆ ਤੋਂ ਮੰਗਵਾਇਆ ਪਾਣੀ ਪਾ ਕੇ, ਪਾਹੁਲ ਤਿਆਰ ਕਰਨੀ ਸ਼ੁਰੂ ਕਰ ਦਿੱਤੀ। ਪੰਜੇ ਪਿਆਰੇ ਗੁਰੂ ਸਾਹਿਬ ਦੇ ਨੇੜੇ ਬੈਠ ਗਏ। ਗੁਰੂ ਸਾਹਿਬ ਆਪਣੇ ਹੱਥ ਨਾਲ ਖੰਡਾ ਫੇਰ ਕੇ ਪਾਹੁਲ ਤਿਆਰ ਕਰਨ ਲੱਗ ਪਏ। ਇਸ ਮਗਰੋਂ ਅਰਦਾਸ ਕੀਤੀ ਤੇ ਜੈਕਾਰਾ ਛੱਡਣ ਮਗਰੋਂ 'ਖੰਡੇ ਦੀ ਪਾਹੁਲ' ਦੇਣ ਦੀ ਰਸਮ ਸ਼ੁਰੂ ਕੀਤੀ। ਗੁਰੂ ਸਾਹਿਬ ਨੇ ਖੰਡੇ ਨਾਲ ਪਹਿਲਾਂ ਆਪਣੇ ਮੂੰਹ ਵਿਚ ਅੰਮ੍ਰਿਤ ਦੀਆਂ ਪੰਜ ਬੂੰਦਾਂ ਪਾਈਆਂ ਤੇ ਫਿਰ ਪੰਜਾਂ ਪਿਆਰਿਆਂ ਨੂੰ ਖੰਡੇ ਦੀ ਪਾਹੁਲ ਦਿੱਤੀ। **(ਪੰਜਾਂ ਪਿਆਰਿਆਂ ਨੂੰ ਖੰਡੇ ਦੀ ਪਾਹੁਲ ਦੇਣ ਪਿੱਛੋਂ ਆਪ ਉਨ੍ਹਾਂ ਕੋਲੋਂ ਪਾਹੁਲ ਲੈਣ ਦੀ ਕਹਾਣੀ ਮਗਰੋਂ ਘੜੀ ਗਈ ਜਾਪਦੀ ਹੈ)।**

ਪੰਜਾਂ ਪਿਆਰਿਆਂ ਨੂੰ ਪਾਹੁਲ ਦੇ ਕੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਨਵਾਂ ਨਾਂ 'ਸਿੰਘ' ਦਿਤਾ। ਪਹਿਲਾ ਗੁਰੂ ਸਾਹਿਬ ਨੇ ਆਪਣਾ ਨਾਂ 'ਗੋਬਿੰਦ ਸਿੰਘ' ਰੱਖਿਆ ਤੇ ਫੇਰ ਪੰਜ ਪਿਆਰਿਆਂ ਨੂੰ ਦਇਆ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ, ਧਰਮ ਸਿੰਘ, ਹਿੰਮਤ ਸਿੰਘ ਦੇ ਨਾਂ ਦਿੱਤੇ। ਇਸ ਪਿੱਛੋਂ ਆਪ ਨੇ ਉਨ੍ਹਾਂ ਨੂੰ ਰਹਿਤ-ਮਰਿਆਦਾ ਦੱਸੀ। ਗੁਰੂ ਸਾਹਿਬ ਨੇ ਆਖਿਆ ਕਿ ਹੁਣ ਤੁਹਾਡਾ ਪਿਛਲਾ ਜਨਮ, ਧਰਮ, ਕਰਮ, ਭਰਮ ਤੇ ਸ਼ਰਮ ਪੰਜੇ ਖ਼ਤਮ ਹੋ ਗਈਆਂ ਹਨ। ਹੁਣ ਤੁਸੀਂ ਅਕਾਲ ਪੁਰਖ ਦਾ ਖਾਲਸਾ ਹੋ। ਤੁਸੀਂ 'ਪੰਜ ਕਕਾਰਾਂ' ਨੂੰ ਹਮੇਸ਼ਾ ਆਪਣੇ ਅੰਗ ਰੱਖਣਾ। ਚਾਰ ਬਜਰ ਕੁਰਹਿਤਾਂ ਤੋਂ ਬਚਣਾ (ਕੇਸਾਂ ਦੀ ਬੇਅਦਬੀ ਨਹੀਂ ਕਰਨਾ, ਕੁੱਠਾ ਮਾਸ ਨਹੀਂ ਖਾਣਾ, ਤਮਾਕੂ ਨਹੀਂ ਵਰਤਣਾ ਤੇ ਪਰ-ਨਾਰੀ ਦਾ ਸੰਗ ਨਹੀਂ ਕਰਨਾ)। ਬਜਰ ਕੁਰਹਿਤ ਕਰਨ ਵਾਲਾ

ਪਤਿਤ ਹੋ ਜਾਏਗਾ ਅਤੇ ਉਸ ਨੂੰ ਤਨਖ਼ਾਹ ਲੁਆ ਕੇ, ਇਸ ਨੂੰ ਭੁਗਤਣ ਮਗਰੋਂ ਦੁਬਾਰਾ ਖੰਡੇ ਦੀ ਪਾਹੁਲ ਲੈਣੀ ਪਏਗੀ । ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ ਤੇ ਸਿਰਗੁੰਮ (ਮੋਨੇ); ਇਨ੍ਹਾਂ ਪੰਜਾਂ ਨਾਲ ਮੇਲ ਨਹੀਂ ਰੱਖਣਾ। ਗੋਰ (ਕਬਰ), ਮੜ੍ਹੀ (ਸਮਾਧ), ਮੱਠ (ਜਠੇਰਿਆਂ ਦੀਆਂ ਸਮਾਧਾਂ) ਭੁੱਲ ਕੇ ਨਹੀਂ ਮੰਨਣਾ। ਤੁਹਾਨੂੰ ਸੁਨਹਿਰੇ ਵਿਚ ਰਲਾ ਦਿੱਤਾ ਹੈ। ਆਪਸ 'ਚ ਭਰਮ ਭੇਦ ਨਹੀਂ ਰੱਖਣਾ।

ਪੰਜ ਪਿਆਰਿਆਂ ਨੂੰ ਪਾਹੁਲ ਦੇਣ ਦੀ ਰਸਮ ਪੂਰੀ ਹੋਣ ਮਗਰੋਂ ਗੁਰੂ ਸਾਹਿਬ ਨੇ ਪੰਜ ਮੁਕਤਿਆਂ: ਦੇਵਾ ਰਾਮ, ਰਾਮ ਚੰਦ, ਟਹਿ ਲ ਦਾਸ, ਈਸ਼ਰ ਦਾਸ, ਤੇ ਫ਼ਤਹਿ ਚੰਦ ਨੂੰ ਖੰਡੇ ਦੀ ਪਾਹੁਲ ਦਿੱਤੀ ਤੇ 'ਸਿੰਘ' ਨਾਂ ਬਖਸ਼ੇ। ਇਨ੍ਹਾਂ ਦਸਾਂ ਮਗਰੋਂ ਭਾਈ ਮਨੀ ਸਿੰਘ, ਉਨ੍ਹਾਂ ਦੇ ਛੇ ਸਪੁੱਤਰ (ਭਾਈ ਚਿਤਰ ਸਿੰਘ, ਬਚਿਤਰ ਸਿੰਘ, ਭਾਈ ਉਦੈ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਤੇ ਭਾਈ ਅਜਾਇਬ ਸਿੰਘ), ਭਾਈ ਚੌਪਾ ਸਿੰਘ, ਭਾਈ ਧਰਮ ਸਿੰਘ (ਦੀਵਾਨ), ਭਾਈ ਆਲਮ ਸਿੰਘ 'ਨੱਚਣਾ' ਤੇ ਭਾਈ ਗੁਰਬਖਸ਼ ਸਿੰਘ (ਰਾਮ ਕੰਵਰ); ਯਾਰ੍ਹਾਂ ਸਿੱਖਾਂ ਨੇ ਖੰਡੇ ਦੀ ਪਾਹੁਲ ਲਈ। ਇਨ੍ਹਾਂ ਇੱਕੀਆਂ ਤੋਂ ਮਗਰੋਂ ਭਾਈ ਰਾਇ ਸਿੰਘ ਮੁਲਤਾਨੀ, ਭਾਈ ਗੁਰਬਖਸ਼ ਸਿੰਘ, ਭਾਈ ਗੁਰਬਖ਼ਸ਼ੀਸ਼ ਸਿੰਘ, ਭਾਈ ਕਿਰਪਾ ਸਿੰਘ ਦੱਤ (ਕਿਰਪਾ ਰਾਮ), ਭਾਈ ਸਨਮੁਖ ਸਿੰਘ ਦੱਤ (ਭਰਾ ਭਾਈ ਕਿਰਪਾ ਰਾਮ), ਭਾਈ ਗੁਰਮੁਖ ਸਿੰਘ (ਪਿਤਾ ਭਾਈ ਕਿਰਪਾ ਰਾਮ), ਭਾਈ ਸੁਬੇਗ ਸਿੰਘ; ਭਾਈ ਅਮਰੀਕ ਸਿੰਘ, ਭਾਈ ਦਯਾ ਸਿੰਘ ਪੁਰੋਹਤ, ਭਾਈ ਬਰਨ ਸਿੰਘ, ਭਾਈ ਅਣੀ ਸਿੰਘ, ਭਾਈ ਲਾਲ ਸਿੰਘ ਪਿਸ਼ੌਰੀਆ, ਭਾਈ ਰੂਪ ਸਿੰਘ, ਸੋਢੀ ਦੀਪ ਸਿੰਘ, ਸੋਢੀ ਨੰਦ ਸਿੰਘ, ਭਾਈ ਨਾਨੂੰ ਸਿੰਘ ਦਿਲਵਾਲੀ, ਸਰਹਿੰਦ ਦੇ ਭਾਈ ਹਜ਼ਾਰੀ ਸਿੰਘ, ਭਾਈ ਭੰਡਾਰੀ ਸਿੰਘ ਤੇ ਭਾਈ ਦਰਬਾਰੀ ਸਿੰਘ ਵਗ਼ੈਰਾ ਨੇ ਖੰਡੇ ਦੀ ਪਾਹੁਲ ਲਈ। ਇਸ ਮਗਰੋਂ ਪੰਜ ਪਿਆਰਿਆਂ ਨੇ ਕੁਝ ਸਿੱਖਾਂ ਨੂੰ ਪਾਹੁਲ ਦਿੱਤੀ। ਹੁਣ ਪੰਜ ਸਿੰਘਾਂ ਦੇ ਕਈ ਜੱਥੇ ਬਣਾ ਦਿੱਤੇ ਗਏ ਜੋ ਹਜ਼ਾਰਾਂ ਸਿੱਖਾਂ ਨੂੰ ਪਾਹੁਲ ਦੇਣ ਲੱਗ ਪਏ। ਇੰਞ ਲਗਾਤਾਰ ਕਈ ਦਿਨ ਖੰਡੇ ਦੀ ਪਾਹੁਲ ਦੇਣ 'ਚ ਬੀਤ ਗਏ ਤੇ ਤਕਰੀਬਨ ਵੀਹ ਹਜ਼ਾਰ ਸਿੱਖਾਂ ਨੇ ਖੰਡੇ ਦੀ ਪਾਹੁਲ ਹਾਸਿਲ ਕੀਤੀ। (ਇਸ ਤੋਂ ਸਾਬਿਤ ਹੁੰਦਾ ਹੈ ਕਿ ਇਸ ਮੌਕੇ 'ਤੇ ਅਨੰਦਪੁਰ ਸਾਹਿਬ ਵਿਚ 20 ਹਜ਼ਾਰ ਤੋਂ ਵਧ ਸਿੱਖ, ਬੀਬੀਆਂ ਤੇ ਬੱਚੇ ਪਹੁੰਚੇ ਹੋਏ ਸਨ। ਇਕ ਲੇਖਕ ਨੇ 80 ਹਜ਼ਾਰ ਦੀ ਗਿਣਤੀ ਦਿੱਤੀ ਹੈ ਜੋ ਸਹੀ ਨਹੀਂ ਹੈ)।

ਇਨ੍ਹੀਂ ਦਿਨੀਂ ਗੁਰੂ ਦਾ ਚੱਕ (ਅੰਮ੍ਰਿਤਸਰ) ਦੀ ਬਹੁਤ ਸਾਰੀ ਸੰਗਤ ਵੀ ਅਨੰਦਪੁਰ ਆਈ ਹੋਈ ਸੀ। ਉਨ੍ਹਾਂ ਨੇ ਗੁਰੂ ਸਾਹਿਬ ਨੂੰ ਅਰਜ਼ ਕੀਤੀ ਕਿ ਮੀਣੇ (ਪ੍ਰਿਥੀ ਚੰਦ ਦੇ ਵਾਰਿਸ) ਗੁਰੂ ਦਾ ਚੱਕ ਛੱਡ ਗਏ ਹਨ, ਇਸ ਕਰ ਕੇ ਉੱਥੋਂ ਦੀ ਸੇਵਾ ਸੰਭਾਲ ਵਾਸਤੇ ਕਿਸੇ ਸਿਰਕਰਦਾ ਸਿੱਖ ਨੂੰ ਭੇਜ ਦਿੱਤਾ ਜਾਵੇ। ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਪੰਜ ਹੋਰ ਸਾਥੀ ਲੈ ਕੇ ਗੁਰੂ ਦਾ ਚੱਕ ਜਾਣ ਦਾ ਹੁਕਮ ਦਿੱਤਾ। ਗੁਰੂ ਜੀ ਨੇ ਇਨ੍ਹਾਂ ਨੂੰ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ ਤੇ ਗੁਰੂ ਗ੍ਰੰਥ ਸਹਿਬ ਦਾ ਦਮਦਮੀ ਸਰੂਪ ਵੀ ਭੇਟ ਕੀਤਾ।

## ਅਨੰਦਪੁਰ ਸਾਹਿਬ 'ਤੇ ਪਹਾੜੀ ਰਾਜਿਆਂ ਦੇ ਹਮਲੇ

ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਖਾਲਸਾ ਪਰਗਟ ਕਰਨ ਮਗਰੋਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਸਿੱਖੀ ਵਿਚ ਸ਼ਾਮਿਲ ਹੋਣ ਵਾਸਤੇ ਅਨੰਦਪੁਰ ਸਾਹਿਬ ਆਉਣ ਦੀ ਖ਼ਾਹਿਸ਼ ਰੱਖਣ ਲੱਗ ਪਏ ਸਨ। ਇਸ ਦੀ ਸੋਅ ਮੁਗ਼ਲ ਹਾਕਮਾਂ ਦੇ ਨਾਲ-ਨਾਲ ਹਿੰਦੂ ਚੌਧਰੀਆਂ ਨੂੰ ਅਤੇ ਬ੍ਰਾਹਮਣ ਜਮਾਤ ਨੂੰ ਵੀ ਮਿਲ ਰਹੀ ਸੀ।

ਇਨ੍ਹੀਂ ਦਿਨੀਂ ਹੀ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਦੇ ਲੋਹਗੜ੍ਹ ਕਿਲ੍ਹੇ 'ਚ ਹਥਿਆਰ ਬਣਾਉਣ ਦਾ ਕਾਰਖ਼ਾਨਾ ਲਾ ਲਿਆ। ਭਾਈ ਰਾਮ ਸਿੰਘ ਸਿਕਲੀਗਰ ਇਸ ਕਾਰਖ਼ਾਨੇ ਦਾ ਇੰਚਾਰਜ ਸੀ। ਇਸ ਕਾਰਖ਼ਾਨੇ 'ਚ ਬੜੇ ਵਧੀਆ ਹਥਿਆਰ ਬਣਾਏ ਗਏ। ਇਸ ਦਾ ਚਰਚਾ ਸਾਰੇ ਪਾਸੇ ਹੋਣ ਲੱਗ ਪਿਆ। ਬਿਲਾਸਪੁਰ ਰਿਆਸਤ ਦੇ ਰਾਜੇ ਅਜਮੇਰ ਚੰਦ ਦਾ ਪੁਰੋਹਤ ਪਰਮਾ ਨੰਦ ਪਹਿਲੋਂ ਹੀ ਸਿੱਖਾਂ ਨਾਲ ਖਾਰ ਖਾਂਦਾ ਸੀ। ਉਸ ਨੇ ਆਲੇ-ਦੁਆਲੇ ਦੇ ਰਜਵਾੜਿਆਂ ਨੂੰ ਵੀ ਭੜਕਾਇਆ ਤੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਪਹਾੜੀ ਰਿਆਸਤਾਂ 'ਤੇ ਕਬਜ਼ਾ ਕਰਨ ਵਾਸਤੇ ਤਿਆਰੀਆਂ ਕਰ ਰਹੇ ਹਨ। ਕੁਝ ਚੌਧਰੀ ਤੇ ਰਜਵਾੜੇ ਉਸ ਦੀ ਚੁੱਕ ਵਿਚ ਆ ਗਏ। ਇਸ ਮਗਰੋਂ ਉਹ ਬਹਾਨੇ ਘੜਨ ਲਗ ਪਏ ਕਿ ਕਿਸੇ ਤਰੀਕੇ ਨਾਲ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ ਜਾਏ। ਇਨ੍ਹੀਂ ਦਿਨੀਂ ਇਕ ਵਾਰ (12 ਜੁਲਾਈ 1698 ਦੇ ਦਿਨ) ਗੁਰੂ ਗੋਬਿੰਦ ਸਿੰਘ ਸਾਹਿਬ ਕੁਝ ਸਿੰਘਾਂ ਨੂੰ ਨਾਲ ਲੈ ਕੇ ਨੇੜੇ ਦੇ ਪਹਾੜੀ ਜੰਗਲ ਵਿਚ ਸ਼ਿਕਾਰ ਕਰਨ ਗਏ। ਇਸ ਮੌਕੇ 'ਤੇ ਉਨ੍ਹਾ ਦਾ ਟਾਕਰਾ ਕਾਂਗੜੇ ਦੇ ਰਾਜੇ ਆਲਮ ਚੰਦ ਕਟੋਚ ਅਤੇ ਉਸ ਦੇ ਜਰਨੈਲ ਬਲੀਆ ਚੰਦ ਕਟੋਚ ਨਾਲ ਹੋ ਗਿਆ। ਕਟੋਚਾਂ ਵੱਲੋਂ ਗੁਰੂ ਸਾਹਿਬ 'ਤੇ ਹਮਲਾ ਕੀਤੇ ਜਾਣ 'ਤੇ ਭਾਈ ਉਦੇ ਸਿੰਘ, ਤੇ ਭਾਈ ਆਲਮ ਸਿੰਘ ਨੇ ਵੀ ਤਲਵਾਰਾਂ ਸੂਤ ਲਈਆਂ। ਦੋਹਾਂ ਪਾਸਿਓਂ ਜ਼ਬਰਦਸਤ ਲੜਾਈ ਸ਼ੁਰੂ ਹੋ ਗਈ। ਇਨ੍ਹਾਂ ਝੜਪਾਂ ਦੌਰਾਨ ਭਾਈ ਉਦੈ ਸਿੰਘ ਹੱਥੋਂ ਬਲੀਆ ਚੰਦ ਦੀ ਇਕ ਬਾਂਹ ਵੱਢੀ ਗਈ। ਆਲਮ ਚੰਦ ਕਟੋਚ ਵੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਮਗਰੋਂ ਇਨ੍ਹਾਂ ਜ਼ਖ਼ਮਾਂ ਕਾਰਨ ਬਲੀਆ ਚੰਦ ਦੀ ਮੌਤ ਹੋ ਗਈ।

## ਤਾਰਾਗੜ੍ਹ 'ਤੇ ਹਮਲਾ

ਬਲੀਆ ਚੰਦ ਤੇ ਆਲਮ ਚੰਦ ਦੀ ਬੁਰੀ ਤਰ੍ਹਾਂ ਹਾਰ ਹੋਣ ਮਗਰੋਂ, ਹੁਣ ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਨੇ ਆਪ ਹੱਥ ਅਜ਼ਮਾਉਣ ਦੀ ਕੋਸ਼ਿਸ਼ ਕੀਤੀ। ਤਾਰਾਗੜ੍ਹ ਦਾ ਕਿਲ੍ਹਾ ਅਨੰਦਪੁਰ ਸਾਹਿਬ ਤੋਂ ਪੰਜ ਕਿਲੋਮੀਟਰ ਦੂਰ ਪਿੰਡ ਤਾਰਾਪੁਰ ਵਿਚ ਸੀ। ਇੱਥੇ ਖਾਲਸਾ ਫ਼ੌਜਾਂ ਦਾ ਸਿਰਫ਼ ਇਕ ਛੋਟਾ ਜਿਹਾ ਜੱਥਾ ਰਿਹਾ ਕਰਦਾ ਸੀ। ਇਸ ਦੀ ਕਮਾਨ ਸਾਹਿਬਜ਼ਾਦਾ ਅਜੀਤ ਸਿੰਘ ਕੋਲ ਸੀ। 29 ਅਗਸਤ 1700 ਵੀਰਵਾਰ ਦੇ ਦਿਨ ਅਜਮੇਰ ਚੰਦ ਨੇ ਅਚਾਨਕ ਇਸ ਕਿਲ੍ਹੇ 'ਤੇ ਹਮਲਾ ਕਰ ਦਿੱਤਾ। ਸਾਹਿਬਜ਼ਾਦਾ ਅਜੀਤ ਸਿੰਘ ਨੇ ਇਸ ਹਮਲੇ ਨੂੰ ਪਛਾੜਨ ਵਾਸਤੇ ਕੁਝ ਸਿੰਘ ਅੱਗੇ

ਕੀਤੇ। ਇਨ੍ਹਾਂ ਨੇ ਬੜੀ ਬਹਾਦਰੀ ਨਾਲ ਦੁਸ਼ਮਣ ਦੀ ਫ਼ੌਜ ਦਾ ਟਾਕਰਾ ਕੀਤਾ। ਉਧਰ ਜਦੋਂ ਗੁਰੂ ਸਾਹਿਬ ਨੂੰ ਹਮਲੇ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਭਾਈ ਉਦੈ ਸਿੰਘ ਦੀ ਅਗਵਾਈ ਵਿਚ ਸਵਾ ਸੌ ਸਿੰਘਾਂ ਦਾ ਜਥਾ ਭੇਜਿਆ। ਇਸ ਗਹਿਗੱਚ ਲੜਾਈ ਵਿਚ ਬਹੁਤ ਸਾਰੇ ਪਹਾੜੀ ਫ਼ੌਜੀ ਮਾਰੇ ਗਏ। ਪਹਾੜੀ ਰਾਜਿਆਂ ਦਾ ਆਗੂ ਘੁਮੰਡ ਚੰਦ ਭਾਈ ਉਦੈ ਸਿੰਘ ਦੇ ਹੱਥੋਂ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਇਕ ਪਹਿਰ (3 ਘੰਟੇ) ਦੀ ਲੜਾਈ ਮਗਰੋਂ ਪਹਾੜੀ ਫ਼ੌਜਾਂ ਦੌੜ ਗਈਆਂ। ਇਸ ਲੜਾਈ ਵਿਚ ਭਾਈ ਕਲਿਆਣ ਸਿੰਘ (ਪੁੱਤਰ ਸ਼ਹੀਦ ਭਾਈ ਦਿਆਲ ਦਾਸ), ਭਾਈ ਮੰਗਤ ਸਿੰਘ (ਭਰਾ ਭਾਈ ਫੇਰੂ ਉਰਫ਼ 'ਸੱਚੀ ਦਾੜ੍ਹੀ') ਤੇ ਭਾਈ ਈਸ਼ਰ ਸਿੰਘ ਵੀ ਸ਼ਹੀਦ ਹੋਏ। ਸ਼ਾਮ ਵੇਲੇ ਗੁਰੂ ਸਾਹਿਬ ਨੇ ਬਾਕੀ ਸਾਰੇ ਕਿਲ੍ਹਿਆਂ ਦੇ ਜਥੇਦਾਰਾਂ ਨੂੰ ਵੀ ਚੌਕਸ ਕਰ ਦਿੱਤਾ।

ਇਸ ਲੜਾਈ ਸਬੰਧੀ **ਭੱਟ ਵਹੀ ਤੂਮਰ ਬਿੰਜਲਉਂਤੋ ਕੀ** ਵਿਚ ਇਕ ਇੰਦਰਾਜ ਇੰਞ ਮਿਲਦਾ ਹੈ :

*"ਈਸ਼ਰ ਸਿੰਘ ਬੇਟਾ ਕੇਵਲ ਕਾ ਪੋਤਾ ਆੜੂ ਕਾ, ਬਿੰਜਲਉਂਤ, ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈਦਾਸ ਕਾ, ਬੰਝਰਉਤ, ਮੰਗਤ ਸਿੰਘ ਬੇਟਾ ਬਿੰਨੈ ਉਪਲ ਕਾ....ਵਾਸੀ ਅੰਬ ਮਾੜੀ ਪ੍ਰਗਨਾ ਲਾਹੌਰ...ਸਾਲ ਸਤਰਾਂ ਸੈ ਸਤਵੰਜਾ ਭਾਦਵ ਪ੍ਰਵਿਸ਼ਟੇ ਉਨੱਤੀਸ ਵੀਰਵਾਰ ਦੇ ਦਿਹੁੰ, ਗੁਰੂ ਕੇ ਸ਼ਹਿਜ਼ਾਦੇ ਅਜੀਤ ਸਿੰਘ ਕਾ ਬਚਨ ਪਾਇ, ਕਿਲਾ ਤਾਰਾਗੜ੍ਹ ਕੇ ਮਲਹਾਨ, ਪ੍ਰਗਨਾ ਤਾਰਾਪੁਰ, ਏਕ ਪਹਿਰ ਘੋਰ ਜੁਧ ਕਰ ਕੇ, ਘਣੇ ਪਰਬਤੀ ਮਾਰ, ਸਾਹਮੇਂ ਮਾਥੇ ਰਣ ਮੇਂ ਜੂਝ ਕਰ ਸ਼ਹਾਦਤਾਂ ਪਾਇ ਗਏ। ਘੁਮੰਡ ਚੰਦ ਬੇਟਾ ਗੰਭੀਰ ਚੰਦ ਕਾ, ਭਾਈ ਉਦੈ ਸਿੰਘ ਕੇ ਹਾਥ ਸੇ ਘਾਇਲ ਹੋਇਆ।"* (ਭੱਟ ਵਹੀ ਤੂਮਰ ਬਿੰਜਲਉਂਤੋਂ ਕੀ)

## ਫ਼ਤਹਿਗੜ੍ਹ 'ਤੇ ਹਮਲਾ

ਅਗਲੇ ਦਿਨ ਸ਼ੁਕਰਵਾਰ 30 ਅਗਸਤ ਨੂੰ ਅਜਮੇਰ ਚੰਦ ਤੇ ਉਸ ਦੇ ਸਾਥੀਆਂ ਦੀਆਂ ਫ਼ੌਜਾਂ ਨੇ ਕਿਲ੍ਹਾ ਫ਼ਤਹਿਗੜ੍ਹ 'ਤੇ ਹਮਲਾ ਵੀ ਕਰ ਦਿੱਤਾ। ਇਸ ਕਿਲ੍ਹੇ ਦੀ ਕੇਸਗੜ੍ਹ ਸਾਹਿਬ ਵਾਲੇ ਪਾਸੇ ਵੱਲ ਦੀ ਕੰਧ ਅਜੇ ਅਧੂਰੀ ਸੀ। ਇਸ ਕਿਲ੍ਹੇ ਦਾ ਜਥੇਦਾਰ ਭਾਈ ਭਗਵਾਨ ਸਿੰਘ (ਪੁੱਤਰ ਭਾਈ ਮਨੀ ਸਿੰਘ) ਸੀ। ਭਾਈ ਭਗਵਾਨ ਸਿੰਘ ਦੀ ਜਥੇਦਾਰੀ ਹੇਠ ਗਿਣਤੀ ਦੇ ਸਿੰਘਾਂ ਨੇ ਹੀ ਪਹਾੜੀ ਫ਼ੌਜਾਂ ਦਾ ਡਟ ਕੇ ਮੁਕਾਬਲਾ ਕੀਤਾ ਤੇ ਬਹੁਤ ਸਾਰੇ ਪਹਾੜੀ ਫ਼ੌਜੀ ਮਾਰ ਮੁਕਾਏ। ਸ਼ਾਮ ਹੋਣ ਮਗਰੋਂ ਪਹਾੜੀ ਫ਼ੌਜਾਂ ਮੈਦਾਨ ਛੱਡ ਕੇ ਦੌੜ ਗਈਆਂ। ਇਸ ਲੜਾਈ ਵਿਚ ਭਾਈ ਭਗਵਾਨ ਸਿੰਘ, ਭਾਈ ਜਵਾਹਰ ਸਿੰਘ (ਪੁੱਤਰ ਭਾਈ ਲੱਖੀ ਰਾਏ ਵਣਜਾਰਾ), ਭਾਈ ਨੰਦ ਸਿੰਘ (ਪੁੱਤਰ ਭਾਈ ਆਲਮ ਸਿੰਘ, ਪੋਤਾ ਭਾਈ ਦਰੀਆ) ਸ਼ਹੀਦ ਹੋ ਗਏ।

ਇਸ ਬਾਰੇ **ਭੱਟ ਵਹੀ ਜਾਦੋਬੰਸੀਆਂ ਕੀ** ਵਿਚ ਇੰਞ ਜ਼ਿਕਰ ਆਉਂਦਾ ਹੈ :

*"ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ, ਪੋਤਾ ਮਾਈਦਾਸ ਕਾ...ਪੁਆਰ, ਜਵਾਹਰ ਸਿੰਘ ਬੇਟਾ ਲਖੀਏ ਕਾ, ਪੋਤਾ ਗੋਧੂ ਕਾ ਬੜਤੀਆਂ ਕਨਾਵਤ, ਨੰਦ ਸਿੰਘ*

*ਬੇਟਾ ਆਲਮ ਸਿੰਘ ਕਾ, ਪੋਤਾ ਦਰੀਆ ਕਾ...ਪੁਆਰ ਜਲਹਾਨਾ ਆਦਿ...ਸਾਲ ਸਤਰਾਂ ਸੈ ਸਤਵੰਜਾ, ਭਾਦਵਾ ਪ੍ਰਵਿਸ਼ਟੇ ਤੀਸ ਗੁਰੂਵਾਰ ਕੇ ਦਿਹੁੰ, ਗੁਰੂ ਕਾ ਬਚਨ ਪਾਇ, ਕਿਲਾ ਫ਼ਤੇਗੜ੍ਹ ਪਰਗਨਾ ਸਹੋਟਾ ਕੇ ਮਲਹਾਨ, ਸਾਮ੍ਹੇ ਮਾਥੇ ਜੂਝ ਕਰ ਮਰੇ, ਆਗੇ ਗੁਰੂ ਭਾਣੇ ਕਾ ਖਾਬਿੰਦ ਹੈ, ਗੁਰੂ ਕੀ ਗਤਿ ਗੁਰੂ ਜਾਨੇ।"* (ਭੱਟ ਵਹੀ ਜਾਦੋਬੰਸੀਆਂ ਕੀ, ਖਾਤਾ ਬੜ੍ਹਤੀਏ ਕਨਾਉਂਤੋ ਕਾ)।

## ਅਗੰਮਗੜ੍ਹ 'ਤੇ ਹਮਲਾ

ਦੋ ਦਿਨ ਵੱਖ-ਵੱਖ ਕਿਲ੍ਹਿਆਂ 'ਤੇ ਹਮਲਾ ਕਰ ਕੇ ਹਾਰ ਖਾਣ ਮਗਰੋਂ ਅਜਮੇਰ ਚੰਦ ਨੇ ਤੀਜੇ ਦਿਨ 31 ਅਗਸਤ ਨੂੰ ਕਿਲ੍ਹਾ ਅਗੰਮਗੜ੍ਹ 'ਤੇ ਹਮਲਾ ਕਰ ਦਿੱਤਾ। ਕਿਲ੍ਹਾ ਅਗੰਮਗੜ੍ਹ ਅਨੰਦਪੁਰ ਤੋਂ ਤਕਰੀਬਨ ਡੇਢ ਕਿਲੋਮੀਟਰ ਦੀ ਦੂਰੀ 'ਤੇ ਚਰਨ ਗੰਗਾ ਚੋਅ ਦੇ ਦੂਜੇ ਪਾਸੇ, ਪਿੰਡ ਅਗੰਮਗੜ੍ਹ ਵਿਚ ਸੀ। ਉਸ ਵੇਲੇ ਇਸ ਕਿਲ੍ਹੇ ਵਿਚ ਵੀ ਗਿਣਤੀ ਦੇ ਹੀ ਸਿੰਘ ਸਨ। ਤਕਰੀਬਨ ਡੇਢ ਪਹਿਰ (4-5 ਘੰਟੇ) ਲੜਾਈ ਹੋਈ ਅਤੇ ਅਜਮੇਰ ਚੰਦ ਤੇ ਉਸ ਦੇ ਸਾਥੀ ਇਸ ਲੜਾਈ ਵਿਚ ਵੀ ਬੁਰੀ ਤਰ੍ਹਾਂ ਸ਼ਿਕਸਤ ਖਾਣ ਮਗਰੋਂ ਹਰਨ ਹੋ ਗਏ। ਇਸ ਲੜਾਈ ਵਿਚ ਭਾਈ ਬਾਘ ਸਿੰਘ (ਪੁੱਤਰ ਰਾਏ ਸਿੰਘ ਤੇ ਭਤੀਜਾ ਭਾਈ ਮਨੀ ਸਿੰਘ) ਤੇ ਭਾਈ ਘਰਬਾਰਾ ਸਿੰਘ (ਪੁੱਤਰ ਨਾਨੂੰ ਸਿੰਘ ਦਿਲਵਾਲੀ ਤੇ ਭਰਾ ਦੀਵਾਨ ਦਰਬਾਰਾ ਸਿੰਘ) ਸ਼ਹੀਦੀਆਂ ਪਾ ਗਏ।

**ਭੱਟ ਵਹੀ ਤਲਾਉਂਢਾ** ਵਿਚ ਇਸ ਲੜਾਈ ਦਾ ਜ਼ਿਕਰ ਇਨ੍ਹਾਂ ਲਫ਼ਜ਼ਾਂ ਵਿਚ ਆਇਆ ਹੈ:

*"ਬਾਘ ਸਿੰਘ ਬੇਟਾ ਰਾਇ ਸਿੰਘ ਕਾ, ਪੋਤਾ ਮਾਈ ਦਾਸ ਕਾ...ਘਰਬਾਰਾ ਸਿੰਘ ਬੇਟਾ ਨਾਨੂੰ ਸਿੰਘ ਕਾ, ਪੋਤਾ ਬਾਘੇ ਕਾ...ਵਾਸੀ ਦਿਲਵਾਲੀ, ਸਾਲ ਸਤਰਾਂ ਸੈ ਸਤਵੰਜਾ ਭਾਦਵ ਦਿਹੁੰ ਇਕੱਤੀਸ, ਸ਼ਨੀਵਾਰ ਕੇ ਦਿਵਸ, ਗੁਰੂ ਕਾ ਬਚਨ ਪਾਇ, ਕਿਲ੍ਹਾ ਅਗੰਮਗੜ੍ਹ ਪਰਗਨਾ ਅਗੰਮਪੁਰਾ ਕੇ ਮਲਹਾਨ, ਪਰਬੰਤੀ ਰਾਜਯੋਂ ਕੇ ਗੈਲ ਡੇਢ ਪਹਿਰ ਘੋਰ ਜੁਧ ਕਰ ਕੇ, ਸਾਮ੍ਹੇਂ ਮਾਥੇ ਜੂਝ ਕਰ ਸੁਆਸ ਦੀਏ।"* (ਭੱਟ ਵਹੀ ਤਲਾਉਂਢਾ ਪਰਗਨਾ ਜੀਂਦ, ਖਾਤਾ ਜਲ੍ਹਾਨੇ ਪੁਆਰੋਂ ਕਾ)

## ਲੋਹਗੜ੍ਹ 'ਤੇ ਹਮਲਾ

ਤੀਜੇ ਦਿਨ ਵੀ ਬੁਰੀ ਤਰ੍ਹਾਂ ਹਾਰ ਖਾਣ ਮਗਰੋਂ ਉਸ ਰਾਤ ਨੂੰ ਅਜਮੇਰ ਚੰਦ, ਦੂਜੇ ਪਹਾੜੀ ਰਾਜੇ ਤੇ ਉਨ੍ਹਾਂ ਦੇ ਵਜ਼ੀਰ ਇਕੱਠੇ ਹੋਏ। ਇਨ੍ਹਾਂ ਵਿਚ ਅਜਮੇਰ ਚੰਦ ਦਾ ਮਾਮਾ ਕੇਸਰੀ ਚੰਦ ਵੀ ਸੀ। ਕੇਸਰੀ ਚੰਦ ਨੇ ਤਿੰਨ ਦਿਨ ਮਾਰ ਖਾਣ ਦੇ ਬਾਵਜੂਦ ਹੁਣ ਲੋਹਗੜ੍ਹ ਕਿਲ੍ਹੇ 'ਤੇ ਹਮਲਾ ਕਰਨ ਵਾਸਤੇ ਆਖਿਆ। ਉਸ ਨੇ ਕਿਹਾ ਕਿ 'ਗੁਰੂ ਜੀ ਦਾ ਹਥਿਆਰਾਂ ਦਾ ਖ਼ਜ਼ਾਨਾ ਕਿਲ੍ਹਾ ਲੋਹਗੜ੍ਹ ਵਿਚ ਹੈ ਤੇ ਜੇ ਉਹ ਸਾਡੇ ਕਬਜ਼ੇ ਵਿਚ ਆ ਗਿਆ ਤਾਂ ਗੁਰੂ ਜੀ ਅਸਲਾ-ਰਹਿਤ ਹੋ ਜਾਣਗੇ।' ਇਸ ਕਿਲ੍ਹੇ ਦਾ ਦਰਵਾਜ਼ਾ ਸਭ ਤੋਂ ਵਧ ਮਜ਼ਬੂਤ ਸੀ। ਕੇਸਰੀ ਚੰਦ ਦੇ ਵਜ਼ੀਰ ਕਰਮ ਚੰਦ ਨੇ ਚੌਥੀ ਲੜਾਈ

ਕਰਨ ਤੋਂ ਰੋਕਿਆ, ਪਰ ਕਿਸੇ ਨੇ ਉਸ ਦੀ ਇਕ ਨਾ ਸੁਣੀ। ਅਜਮੇਰ ਚੰਦ ਨੇ ਆਪਣੇ ਬ੍ਰਾਹਮਣ ਵਜ਼ੀਰ ਪਰਮਾ ਨੰਦ ਦੀ ਸਲਾਹ 'ਤੇ ਇਕ ਹਾਥੀ ਨੂੰ ਸ਼ਰਾਬ ਪਿਆ ਕੇ, ਕਿਲ੍ਹੇ ਦਾ ਦਰਵਾਜ਼ਾ ਤੋੜਣ ਵਾਸਤੇ ਭੇਜਣ ਦਾ ਫੈਸਲਾ ਕੀਤਾ। ਇਸ ਮੌਕੇ 'ਤੇ ਕੇਸਰੀ ਚੰਦ ਨੇ ਇਹ ਐਲਾਨ ਵੀ ਕੀਤਾ ਕਿ "ਮੈਂ ਗੁਰੂ ਗੋਬਿੰਦ ਸਿੰਘ ਦਾ ਸਿਰ ਲਾਹ ਕੇ ਲਿਆਵਾਂਗਾ, ਨਹੀ ਤਾਂ ਮੈਂ ਵਾਪਿਸ ਘਰ ਨਹੀਂ ਮੁੜਾਂਗਾ।" ਉਸ ਰਾਤ ਗੁਰੂ ਸਾਹਿਬ ਕਿਲ੍ਹਾ ਅਨੰਦਗੜ੍ਹ ਸਾਹਿਬ ਵਿਚ ਬੈਠੇ ਸਨ। ਭਾਈ ਚਤਰ ਸਿੰਘ ਬਰਾੜ ਨੇ ਗੁਰੂ ਸਾਹਿਬ ਨੂੰ ਇਸ ਪਲਾਨਿੰਗ ਦੀ ਸੂਹ ਦਿੱਤੀ। ਗੁਰੂ ਸਾਹਿਬ ਨੇ ਹਾਜ਼ਰ ਸਿੰਘਾਂ ਵਿੱਚੋਂ ਮਜੀਠੇ ਦੇ ਦੁਨੀ ਚੰਦ ਧਾਲੀਵਾਲ ਮਸੰਦ (ਜੋ ਬੜੇ ਭਾਰੇ ਜਿਸਮ ਵਾਲਾ ਸ਼ਖ਼ਸ ਸੀ) ਦੀ ਡਿਊਟੀ ਲਾਈ ਕਿ ਉਹ ਸ਼ਰਾਬੀ ਹਾਥੀ ਨੂੰ ਰੋਕੇ। ਬੁਜ਼ਦਿਲ ਦੁਨੀ ਚੰਦ ਡਰਦਾ ਮਾਰਾ ਰਾਤ ਨੂੰ ਕਿਲ੍ਹੇ ਦੀ ਕੰਧ ਤੋਂ ਰੱਸੇ ਨਾਲ ਉਤਰ ਕੇ ਅਨੰਦਪੁਰ ਸਾਹਿਬ ਤੋਂ ਭੱਜ ਗਿਆ। ਇਸ ਮਗਰੋਂ ਭਾਈ ਬਚਿਤਰ ਸਿੰਘ ਨੇ ਗੁਰੂ ਸਾਹਿਬ ਤੋਂ ਹਾਥੀ ਦਾ ਮੁਕਾਬਲਾ ਕਰਨ ਦੀ ਇਜਾਜ਼ਤ ਮੰਗੀ। ਗੁਰੂ ਸਾਹਿਬ ਨੇ ਬਚਿਤਰ ਸਿੰਘ ਨੂੰ ਆਪਣਾ 'ਨਾਗਨੀ ਬਰਛਾ' ਦੇ ਕੇ ਲੜਾਈ ਵਾਸਤੇ ਤਿਆਰ ਕੀਤਾ। ਇਸ ਦੇ ਨਾਲ ਹੀ ਭਾਈ ਉਦੈ ਸਿੰਘ ਨੇ ਜਸਵਾਰੀਏ ਰਾਜੇ ਕੇਸਰੀ ਚੰਦ ਨੂੰ ਸੋਧਣ ਦੀ ਇਜਾਜ਼ਤ ਮੰਗੀ। ਗੁਰੂ ਸਾਹਿਬ ਨੇ ਉਸ ਨੂੰ 'ਕਰਪਾ' ਨਾਂ ਦਾ ਬਰਛਾ ਦੇ ਕੇ ਥਾਪਣਾ ਦਿੱਤੀ। ਸਵੇਰ ਚੜ੍ਹਨ ਤੋਂ ਪਹਿਲਾਂ ਦੋਵੇਂ ਭਰਾ ਕਿਲ੍ਹਾ ਲੋਹਗੜ੍ਹ ਦੇ ਬਾਹਰ ਪੁੱਜ ਗਏ।

ਅਗਲੇ ਦਿਨ ਪਹਿਲੀ ਸਤੰਬਰ ਨੂੰ ਜਦੋਂ ਮਦਮਸਤ ਹਾਥੀ ਲੋਹਗੜ੍ਹ ਵੱਲ ਆਇਆ ਤਾਂ ਭਾਈ ਬਚਿਤਰ ਸਿੰਘ ਨੇ ਪੂਰਾ ਜ਼ੋਰ ਲਾ ਕੇ ਬਰਛੇ ਨੂੰ ਹਾਥੀ ਦੇ ਮੱਥੇ ਵਿਚ ਐਨੇ ਜ਼ੋਰ ਨਾਲ ਮਾਰਿਆ ਕਿ ਉਹ ਬਰਛਾ, ਹਾਥੀ ਦੇ ਮੱਥੇ 'ਤੇ ਬੰਨ੍ਹੀਆਂ ਤਵੀਆਂ ਵਿੰਨ੍ਹ ਕੇ, ਅੰਦਰ ਤਕ ਧਸ ਗਿਆ। ਇਸ ਦੇ ਨਾਲ ਹੀ ਭਾਈ ਬਚਿਤਰ ਸਿੰਘ ਨੇ ਇਕ ਦਮ ਬਰਛੇ ਨੂੰ ਜ਼ੋਰ ਨਾਲ ਵਾਪਿਸ ਖਿੱਚ ਲਿਆ। ਹਾਥੀ ਦਰਦ ਨਾਲ ਚਿੰਘਾੜਦਾ ਪਿੱਛੇ ਵੱਲ ਨੂੰ ਭੱਜਿਆ। ਹਾਥੀ ਦੇ ਪੈਰਾਂ ਹੇਠ ਆ ਕੇ ਬਹੁਤ ਸਾਰੇ ਪਹਾੜੀ ਫ਼ੌਜੀ ਮਾਰੇ ਗਏ। ਉਧਰ ਭਾਈ ਉਦੈ ਸਿੰਘ ਤੇਜ਼ੀ ਨਾਲ ਘੋੜਾ ਦੌੜਾ ਕੇ ਕੇਸਰੀ ਚੰਦ ਕੋਲ ਪੁੱਜ ਗਿਆ ਤੇ ਕਿਹਾ ਕਿ "ਤੂੰ ਗੁਰੂ ਸਾਹਿਬ ਦਾ ਸਿਰ ਲੈਣ ਆਇਆ ਸੀ। ਲੈ ਪਹਿਲੋਂ ਆਪਣਾ ਸਿਰ ਬਚਾਅ।" ਇਹ ਕਹਿ ਕੇ ਭਾਈ ਉਦੈ ਸਿੰਘ ਨੇ ਕਿਰਪਾਨ ਦੇ ਇੱਕੋ ਵਾਰ ਨਾਲ ਕੇਸਰੀ ਚੰਦ ਦਾ ਸਿਰ ਵੱਢ ਲਿਆ ਤੇ ਨੇਜ਼ੇ 'ਚ ਪਰੋਅ ਕੇ ਅਨੰਦਗੜ੍ਹ ਕਿਲ੍ਹੇ 'ਚ ਜਾ ਕੇ ਗੁਰੂ ਸਾਹਿਬ ਦੇ ਪੈਰਾਂ ਵਿਚ ਜਾ ਰੱਖਿਆ। ਰਾਜਾ ਕੇਸਰੀ ਚੰਦ ਦੇ ਮਰਨ ਮਗਰੋਂ ਭਾਈ ਮਨੀ ਸਿੰਘ, ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਦੀ ਅਗਵਾਈ 'ਚ ਸਿੰਘਾਂ ਨੇ ਬਹੁਤ ਸਾਰੇ ਪਹਾੜੀ ਫ਼ੌਜੀ ਪਾਰ ਬੁਲਾਏ। ਲੋਹਗੜ੍ਹ ਦੇ ਬਾਹਰ ਚਰਨ ਗੰਗਾ ਦੇ ਮੈਦਾਨ 'ਚ ਪਹਾੜੀ ਫ਼ੌਜੀਆਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ। ਇਸ ਮਗਰੋਂ ਕੁਝ ਹੀ ਪਲਾਂ ਵਿਚ ਅਜਮੇਰ ਚੰਦ ਤੇ ਉਸ ਦੇ ਸਾਥੀ ਪਹਾੜੀਆਂ ਦੀ ਫ਼ੌਜ ਸਿਰ 'ਤੇ ਪੈਰ ਰੱਖ ਕੇ ਭੱਜ ਗਈ ਤੇ ਬਿਲਾਸਪੁਰ ਜਾ ਕੇ ਹੀ ਸਾਹ ਲਿਆ। ਇਸ ਲੜਾਈ ਵਿਚ ਭਾਈ ਮਨੀ ਸਿੰਘ ਬਹੁਤ ਬੁਰੀ ਤਰ੍ਹਾਂ ਜ਼ਖ਼ਮੀ ਹੋਏ। ਭਾਈ ਆਲਮ

ਸਿੰਘ (ਭਾਈ ਮਨੀ ਸਿੰਘ ਦੇ ਦਾਦੇ ਬੱਲੂ ਦੇ ਭਰਾ ਦਰੀਆ ਦਾ ਪੁੱਤਰ), ਸੁੱਖਾ ਸਿੰਘ (ਭਤੀਜਾ ਭਾਈ ਮਨੀ ਸਿੰਘ), ਖੁਸ਼ਹਾਲ ਸਿੰਘ (ਪੁੱਤਰ ਭਾਈ ਮੱਖਣ ਸ਼ਾਹ ਲੁਬਾਣਾ) ਸ਼ਹੀਦੀਆਂ ਪਾ ਗਏ।

ਇਸ ਬਾਰੇ ਭੱਟ ਵਹੀ ਤਲਾਉਂਢਾ ਇੰਜ ਦਸਦੀ ਹੈ:

*"ਗੁਰੂ ਕਾ ਬਚਨ ਪਾਇ ਮਨੀ ਸਿੰਘ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਇ ਕਾ...ਬਚਿਤਰ ਸਿੰਘ ਬੇਟਾ ਮਨੀ ਸਿੰਘ ਕਾ, ਉਦੈ ਸਿੰਘ ਬੇਟਾ ਮਨੀ ਸਿੰਘ ਕਾ....ਆਲਮ ਸਿੰਘ ਬੇਟਾ ਦੂਰਗਾਦਾਸ ਕਾ, ਪੋਤਾ ਪਦਮੇਂ ਕਾ...ਹਜਾਵਤ ਆਂਬਿਆਨਾ...ਸਾਲ ਸਤਰਾਂ ਸੈ ਸਤਵੰਜਾ ਅਸੂਜ ਪ੍ਰਵਿਸ਼ਟੇ ਪਹਿਲੀ ਰਵੀਵਾਰ ਕੇ ਦਿਹੁੰ ਕਿਲ੍ਹਾ ਲੋਹਗੜ੍ਹ, ਪਰਗਨਾ ਮਾਖੋਵਾਲ ਸੇ, ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਨਦੀ ਕੇ ਮਲ੍ਹਾਨ ਸਾਮ੍ਹੇਂ ਮਾਥੇ ਘੋਰ ਜੁਧ ਕੀਆ। ਬਚਿਤਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ। ਉਦੈ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਵਾਰੀਆ ਮਾਰਾ ਗਿਆ। ਮਨੀ ਸਿੰਘ ਸਖ਼ਤ ਘਾਇਲ ਹੁਏ। ਆਲਮ ਸਿੰਘ ਬੇਟਾ ਦਰੀਆ ਦਾ ਪੋਤਾ ਮੂਲੇ ਕਾ....ਜਲ੍ਹਾਨਾ, ਸੁਖਾ ਸਿੰਘ ਬੇਟਾ ਰਾਇ ਸਿੰਘ ਕਾ, ਪੋਤਾ ਮਾਈ ਦਾਸ ਕਾ, ਕੁਸ਼ਾਲ ਸਿੰਘ ਬੇਟਾ ਮਖਨ ਸ਼ਾਹ ਕਾ, ਪੋਤਾ ਦਾਸੇ ਕਾ, ਪੇਲੀਆ ਬਨਜਾਰਾ ਰਣ ਮੇਂ ਜੂਝ ਕਰ ਮਰੇ। ਆਗੇ ਗੁਰੂ ਭਾਣੇ ਕਾ ਖਾਬਿੰਦ ਹੈ, ਗੁਰੂ ਕੀ ਗਤਿ ਗੁਰੂ ਜਾਣੇ।" (ਭੱਟ ਵਹੀ ਤਲਾਉਂਢਾ ਪਰਗਨਾ ਜੀਂਦ, ਖਾਤਾ ਜਲਹਾਨੋਂ ਕਾ)*

## ਅਨੰਦਪੁਰ ਤੋਂ ਨਿਰਮੋਹਗੜ੍ਹ

ਚਾਰ ਦਿਨ ਦੀ ਲੜਾਈ ਵਿਚ ਬੁਰੀ ਤਰ੍ਹਾਂ ਸ਼ਿਕਸਤ ਖਾਣ ਅਤੇ ਮਾਮਾ ਕੇਸਰੀ ਚੰਦ ਸਣੇ ਸੈਂਕੜੇ ਫ਼ੌਜੀ ਮਰਵਾਉਣ ਮਗਰੋਂ, ਅਜਮੇਰ ਚੰਦ ਨੇ ਬਿਲਾਸਪੁਰ ਦੇ ਬਾਈਧਾਰ ਦੇ ਪਹਾੜੀ ਰਾਜਿਆਂ ਦਾ ਇਕ ਇਕੱਠ ਬੁਲਾਇਆ। ਸਾਰਿਆਂ ਨੇ ਚਾਰ ਲੜਾਈਆਂ ਵਿਚ ਹਾਰ ਦਾ ਬੜਾ ਅਫ਼ਸੋਸ ਕੀਤਾ। ਕੇਸਰੀ ਚੰਦ ਦੇ ਮਰਨ 'ਤੇ ਸਾਰੇ ਪਹਾੜੀ ਰਾਜਿਆਂ ਨੂੰ ਸਦਮਾ ਪੁੱਜਾ। ਉਨ੍ਹਾਂ ਮਹਿਸੂਸ ਕੀਤਾ ਕਿ ਉਹ ਗੁਰੂ ਸਾਹਿਬ ਨੂੰ ਫ਼ੌਜੀ ਲੜਾਈ ਵਿਚ ਹਰਾ ਨਹੀਂ ਸਕਦੇ। ਅਖ਼ੀਰ ਉਨ੍ਹਾਂ ਇਕ ਤਰਕੀਬ ਸੋਚੀ। ਉਨ੍ਹਾਂ ਨੇ ਵਜ਼ੀਰ ਪੰਡਿਤ ਪਰਮਾ ਨੰਦ ਨੂੰ ਅਨੰਦਗੜ੍ਹ ਕਿਲ੍ਹੇ ਭੇਜਿਆ। ਉਸ ਨੇ ਪਹਿਲੀ ਅਕਤੂਬਰ ਦੀ ਰਾਤ ਨੂੰ ਆਟੇ ਦੀ ਗਊ ਬਣਾ ਕੇ ਕਿਲ੍ਹੇ ਅੱਗੇ ਰੱਖ ਕੇ, ਨਾਲ ਇਕ ਚਿੱਠੀ ਬੰਨ੍ਹ ਦਿੱਤੀ, ਜਿਸ ਵਿਚ ਲਿਖਿਆ ਸੀ ਕਿ ਅਸੀ ਕਸਮ ਖਾਂਦੇ ਹਾਂ ਕਿ ਅੱਗੋਂ ਕਦੇ ਵੀ ਅਨੰਦਪੁਰ 'ਤੇ ਹਮਲਾ ਨਹੀਂ ਕਰਾਂਗੇ। ਸਾਰੇ ਪਾਸੇ ਸਾਡੀ ਬੇਇੱਜ਼ਤੀ ਹੋਈ ਹੈ। ਅਸੀਂ ਕਿਸੇ ਨੂੰ ਮੂੰਹ ਦਿਖਾਉਣ ਜੋਗੇ ਨਹੀਂ ਰਹੇ। ਆਪ ਇਕ ਵਾਰੀ ਅਨੰਦਪੁਰ ਸਾਹਿਬ ਛੱਡ ਕੇ ਚਲੇ ਜਾਓ ਤੇ ਫੇਰ ਬੇਸ਼ਕ ਕੁਝ ਦਿਨਾਂ ਮਗਰੋਂ ਹੀ ਵਾਪਿਸ ਆ ਜਾਣਾ। ਅਸੀਂ ਲੋਕਾਂ ਨੂੰ ਕਹਿ ਸਕਾਂਗੇ ਕਿ ਅਸੀਂ ਅਨੰਦਪੁਰ 'ਤੇ ਕਬਜ਼ਾ ਕਰ ਲਿਆ ਹੈ। ਇਸ ਨਾਲ ਸਾਡੀ ਇੱਜ਼ਤ ਰਹਿ ਜਾਵੇਗੀ।

ਅਗਲੇ ਦਿਨ ਦੋ ਅਕਤੂਬਰ ਨੂੰ ਗੁਰੂ ਸਾਹਿਬ ਨੂੰ ਉਹ ਚਿੱਠੀ ਕਿਲ੍ਹੇ ਦੇ

ਪਹਿਰੇਦਾਰ ਨੇ ਦਿੱਤੀ। ਗੁਰੂ ਸਾਹਿਬ ਨੇ ਆਖਿਆ ਕਿ ਇਹ ਪੱਥਰ-ਪੂਜ ਪਹਾੜੀਏ ਇਤਬਾਰ ਦੇ ਕਾਬਿਲ ਨਹੀਂ। ਪਰ ਫਿਰ ਵੀ ਜੇ ਇਨ੍ਹਾਂ 'ਤੇ ਤਰਸ ਕਰਨ ਨਾਲ ਇਨ੍ਹਾਂ ਦੀ ਇੱਜ਼ਤ ਬਚਦੀ ਹੈ ਤਾਂ ਸਾਨੂੰ ਕੋਈ ਫ਼ਰਕ ਨਹੀਂ ਪੈਂਦਾ। ਗੁਰੂ ਸਾਹਿਬ ਨੇ ਭਾਈ ਦਇਆ ਸਿੰਘ, ਭਾਈ ਉਦੈ ਸਿੰਘ ਤੇ ਹੋਰਨਾਂ ਨਾਲ ਮਸ਼ਵਰਾ ਕਰ ਕੇ ਅਨੰਦਪੁਰ ਸਾਹਿਬ ਛੱਡਣ ਦਾ ਫੈਸਲਾ ਕਰ ਲਿਆ। ਗੁਰੂ ਸਾਹਿਬ ਨੇ ਚਾਰ ਅਕਤੂਬਰ 1700 ਦੇ ਦਿਨ ਅਨੰਦਪੁਰ ਛੱਡ ਦਿਤਾ। ਇਹ ਨਗਰ ਇਕ ਵਾਰ ਫੇਰ ਵੀਰਾਨ ਹੋ ਗਿਆ।

ਉਧਰ ਜਦੋਂ ਅਜਮੇਰ ਚੰਦ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਅਨੰਦਪੁਰ ਖ਼ਾਲੀ ਕਰ ਕੇ ਨਿਰਮੋਹਗੜ੍ਹ ਚਲੇ ਗਏ ਹਨ ਤਾਂ ਉਸ ਨੇ ਅਨੰਦਪੁਰ ਸਾਹਿਬ 'ਤੇ ਕਬਜ਼ਾ ਕਰ ਲਿਆ। ਹੁਣ ਉਸ ਨੇ ਆਪਣੇ ਸਾਥੀਆਂ ਨਾਲ ਸਲਾਹ ਕੀਤੀ ਕਿ ਇਸ ਵਕਤ ਗੁਰੂ ਸਾਹਿਬ ਕਿਸੇ ਕਿਲ੍ਹੇ ਵਿਚ ਨਹੀਂ ਬਲਕਿ ਇਕ ਪਹਾੜੀ 'ਤੇ ਤੰਬੂ ਗੱਡ ਕੇ ਬੈਠੇ ਹਨ ਤੇ ਜੇ ਇਸ ਮੌਕੇ 'ਤੇ ਹਮਲਾ ਕੀਤਾ ਜਾਏ ਤਾਂ ਗੁਰੂ ਸਾਹਿਬ ਨੂੰ ਘੇਰਾ ਪਾ ਕੇ ਖ਼ਤਮ ਜਾਂ ਗ੍ਰਿਫ਼ਤਾਰ ਕੀਤਾ ਜਾ ਸਕਦਾ ਹੈ। ਜਦੋਂ ਅਜਮੇਰ ਚੰਦ ਦੀ ਇਸ ਸਾਜ਼ਿਸ਼ ਦਾ ਪਤਾ ਉਸ ਦੀ ਦਾਦੀ ਦੇ ਜੀਜੇ, ਬਸਾਲੀ ਦੇ ਰਾਜੇ ਸਲਾਹੀ ਚੰਦ, ਨੂੰ ਲੱਗਾ ਤਾਂ ਉਸ ਨੇ ਹਰਕਤ ਤੋਂ ਰੋਕਿਆ। ਪਰ ਅਜਮੇਰ ਚੰਦ 'ਤੇ ਸ਼ੈਤਾਨ ਸਵਾਰ ਸੀ, ਉਹ ਨਾ ਟਲਿਆ ਤੇ ਉਸ ਨੇ ਨਿਰਮੋਹਗੜ੍ਹ 'ਤੇ ਹਮਲਾ ਕਰਨ ਦੀ ਤਿਆਰੀ ਸ਼ੁਰੂ ਕਰ ਦਿੱਤੀ।

## ਨਿਰਮੋਹਗੜ੍ਹ ਤੇ ਹਮਲਾ

8 ਅਕਤੂਬਰ 1700 ਦੇ ਦਿਨ ਅਜਮੇਰ ਚੰਦ ਦੀ ਫ਼ੌਜ ਨੇ ਨਿਰਮੋਹਗੜ੍ਹ ਵਿਚ ਗੁਰੂ ਸਾਹਿਬ 'ਤੇ ਹਮਲਾ ਬੋਲ ਦਿੱਤਾ। ਸਵਾ ਪਹਿਰ ਦੋਹਾਂ ਪਾਸਿਆਂ ਤੋਂ ਘਮਸਾਣ ਦੀ ਲੜਾਈ ਹੋਈ। ਅਜਮੇਰ ਚੰਦ ਦੀ ਫ਼ੌਜ ਕੋਲ ਗੋਲਾ ਬਰੂਦ ਕਾਫ਼ੀ ਸੀ ਤੇ ਉਸ ਦੀ ਫ਼ੌਜ ਦੀ ਗਿਣਤੀ ਵੀ ਬਹੁਤ ਸੀ। ਗੁਰੂ ਸਾਹਿਬ ਕੋਲ ਗਿਣਵੇਂ ਚੁਣਵੇਂ ਸਿੰਘ ਹੀ ਸਨ। ਇਸ ਦੇ ਬਾਵਜੂਦ ਸਿੰਘ ਸੀਸ ਤਲੀ 'ਤੇ ਰੱਖ ਕੇ ਲੜੇ। *(ਇੱਥੋਂ ਹੀ ਮੁਹਾਵਰਾ 'ਸੀਸ ਤਲੀ 'ਤੇ ਰੱਖ ਕੇ ਲੜਨਾ' ਸ਼ੁਰੂ ਹੋ ਗਿਆ ਸੀ, ਦਰਅਸਲ 'ਸੀਸ ਤਲੀ 'ਤੇ ਰੱਖਣ ਦਾ ਮਤਲਬ ਹੈ: ਜਾਨ ਦੀ ਪਰਵਾਹ ਕੀਤੇ ਬਿਨਾਂ ਲੜਨਾ।' ਮਗਰੋਂ ਕਿਸੇ ਕਲਾਕਾਰ ਨੇ ਬਾਬਾ ਦੀਪ ਸਿੰਘ ਦੀ ਇਕ ਖ਼ਿਆਲੀ ਤਸਵੀਰ ਬਣਾਈ ਜਿਸ ਵਿਚ ਉਸ ਨੇ ਉਨ੍ਹਾਂ ਦਾ ਕੱਟਿਆ ਹੋਇਆ ਸਿਰ ਉਨ੍ਹਾਂ ਦੀ ਤਲੀ 'ਤੇ ਰੱਖਿਆ ਹੋਇਆ ਦਿਖਾਇਆ ਸੀ)*।

ਇਸ ਲੜਾਈ ਵਿਚ ਬਹੁਤ ਸਾਰੇ ਪਹਾੜੀ ਫ਼ੌਜੀ ਮਾਰੇ ਗਏ। ਆਪਣੀ ਹਾਰ ਵੇਖ ਕੇ ਅਜਮੇਰ ਚੰਦ ਦੀ ਫ਼ੌਜ ਮੈਦਾਨ ਛੱਡ ਗਈ। ਇਸ ਲੜਾਈ ਵਿਚ ਦੀਵਾਨ ਸਾਹਿਬ ਸਿੰਘ (ਪੁੱਤਰ ਭਾਈ ਮਤੀ ਦਾਸ), ਭਾਈ ਮਥਰਾ ਸਿੰਘ (ਪੁੱਤਰ ਸ਼ਹੀਦ ਭਾਈ ਦਿਆਲ ਦਾਸ), ਭਾਈ ਸੂਰਤ ਸਿੰਘ, ਭਾਈ ਦੇਵਾ ਸਿੰਘ, ਭਾਈ ਅਨੂਪ ਸਿੰਘ ਧਾਲੀਵਾਲ ਤੇ ਭਾਈ ਸਰੂਪ ਸਿੰਘ ਧਾਲੀਵਾਲ (ਪਹਿਲੀ ਸਤੰਬਰ ਨੂੰ ਸ਼ਰਾਬੀ ਹਾਥੀ ਤੋਂ ਡਰ ਕੇ ਭੱਜਣ ਵਾਲੇ ਦੂਨੀ ਚੰਦ ਧਾਲੀਵਾਲ ਦੇ ਪੋਤੇ) ਸ਼ਹੀਦ ਹੋ ਗਏ।

ਇਸ ਦਾ ਜ਼ਿਕਰ **ਭੱਟ ਵਹੀ ਮੁਲਤਾਨੀ ਸਿੰਧੀ** ਵਿਚ ਇਨ੍ਹਾਂ ਲਫ਼ਜ਼ਾਂ ਵਿਚ ਮਿਲਦਾ ਹੈ :

*"ਸਾਹਿਬ ਸਿੰਘ ਬੇਟਾ ਮਤੀਦਾਸ ਕਾ ਪੋਤਾ ਹੀਰਾ ਮਲ ਕਾ...ਛਿਬਰ ਬ੍ਰਾਹਮਣ, ਮਥਰਾ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈ ਦਾਸ ਦਾ ਬੰਝਰਉਤੰ ਜਲ੍ਹਾਨਾ....ਸੂਰਤ ਸਿੰਘ ਬੇਟਾ ਕੇਵਲ ਕਾ ਪੋਤਾ ਆੜੂ ਕਾ, ਤੂਮਰ ਬਿੰਜਲਉਤ, ਦੇਵਾ ਸਿੰਘ ਬੇਟਾ ਤੇਗੇ ਕਾ ਪੋਤਾ ਸੁਖੇ ਕਾ ਉਦਾਨਾ, ਸਾਲ ਸਤਰਾਂ ਸੈ ਸਤਵੰਜਾ, ਕਾਰਤਿਕ ਪ੍ਰਵਿਸ਼ਟੇ ਸਤਮੀਂ ਮੰਗਲਵਾਰ ਦੇ ਦਿਹੁੰ, ਨਿਰਮੋਹਗਢ ਕੇ ਮਲ੍ਹਾਨ, ਪਰਗਨਾ ਕਹਿਲੂਰ ਕੀ ਜੰਗ ਮੇਂ ਸਾਮ੍ਹੇਂ ਮਾਥੇ ਜੂਝ ਕਰ ਮਰੇ।"* (ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਜਲ੍ਹਾਨੋਂ ਕਾ)

ਨਿਰਮੋਹਗੜ੍ਹ 'ਚ ਬੁਰੀ ਤਰ੍ਹਾਂ ਹਾਰ ਖਾਣ ਮਗਰੋਂ ਅਜਮੇਰ ਚੰਦ ਨੇ ਸਾਹਰਿੰਦ (ਹੁਣ ਸਰਹਿੰਦ) ਦੇ ਸੂਬੇਦਾਰ ਨੂੰ ਗੁਰੂ ਸਾਹਿਬ ਦੇ ਖ਼ਿਲਾਫ਼ ਵਰਤਣ ਦੀ ਤਰਕੀਬ ਬਣਾਈ। ਉਸ ਨੇ ਆਪਣੇ ਵਜ਼ੀਰ ਪੰਡਿਤ ਪਰਮਾਨੰਦ ਨੂੰ ਸਾਹਰਿੰਦ ਭੇਜਿਆ। ਉਸ ਨੇ ਸੂਬਾ ਸਾਹਰਿੰਦ ਨੂੰ ਖ਼ਬਰ ਦਿੱਤੀ ਕਿ ਇਸ ਵਕਤ ਗੁਰੂ ਗੋਬਿੰਦ ਸਿੰਘ ਇਕ ਪਹਾੜੀ 'ਤੇ ਤੰਬੂ ਗੱਡ ਕੇ ਬੈਠੇ ਹਨ ਤੇ ਉਹ ਵੀ ਥੋੜ੍ਹੇ ਜਿਹੇ ਸਿੱਖਾਂ ਨਾਲ। ਇਸ ਹਾਲਾਤ ਵਿਚ ਉਨ੍ਹਾਂ 'ਤੇ ਹਮਲਾ ਕਰ ਕੇ ਉਨ੍ਹਾਂ ਨੂੰ ਖ਼ਤਮ ਕੀਤਾ ਜਾ ਸਕਦਾ ਹੈ। ਵਜ਼ੀਰ ਨੇ ਅਜਮੇਰ ਚੰਦ ਵੱਲੋਂ ਭੇਜੀ ਕੁਝ ਰਕਮ ਵੀ ਸੂਬੇਦਾਰ ਨੂੰ ਭੇਂਟ ਕੀਤੀ। ਇਸ 'ਤੇ ਸੂਬਾ ਸਾਹਰਿੰਦ ਨੇ ਆਪਣੇ ਇਕ ਜਰਨੈਲ ਰੁਸਤਮ ਖ਼ਾਨ ਨੂੰ ਫ਼ੌਜ ਦੇ ਕੇ ਨਿਰਮੋਹਗੜ੍ਹ ਵੱਲ ਜਾਣ ਵਾਸਤੇ ਆਖ ਦਿੱਤਾ। ਉਧਰ ਜਦੋਂ ਭਾਈ ਚਿਤਰ ਸਿੰਘ ਤੇ ਭਾਈ ਬਚਿਤਰ ਸਿੰਘ (ਦੋਵੇਂ ਸਪੁੱਤਰ ਭਾਈ ਮਨੀ ਸਿੰਘ) ਨੂੰ ਪਤਾ ਲੱਗਾ ਕਿ ਰੁਸਤਮ ਖ਼ਾਨ ਨਿਰਮੋਹਗੜ੍ਹ ਵੱਲ ਚੜ੍ਹਾਈ ਕਰਨ ਟੁਰ ਪਿਆ ਹੈ ਤਾਂ ਉਨ੍ਹਾਂ ਨੇ ਤਲਵਾਰ ਦੀ ਮੁੱਠ 'ਤੇ ਹੱਥ ਰੱਖ ਕੇ ਐਲਾਨ ਕੀਤਾ ਕਿ ਉਹ ਮੂਹਰੇ ਜਾ ਕੇ ਉਸ ਪਠਾਣ ਜਰਨੈਲ ਨਾਲ ਆਹਮੋ-ਸਾਹਮਣੇ ਹੋ ਕੇ ਹੱਥੋ-ਹੱਥ ਲੜਾਈ ਕਰਨਗੇ। 13 ਅਕਤੂਬਰ 1700 ਦੇ ਦਿਨ ਰੁਸਤਮ ਖ਼ਾਨ ਤੇ ਉਸ ਦਾ ਭਰਾ ਨਾਸਰ ਖ਼ਾਨ ਅਲੀ ਨੇ ਫ਼ੌਜਾਂ ਨੂੰ ਚਾੜ੍ਹ ਲਿਆਂਦਾ। ਉਨ੍ਹਾਂ ਨੇ ਆਉਂਦਿਆਂ ਹੀ ਨਿਰਮੋਹਗੜ੍ਹ ਦੀ ਟਿੱਬੀ ਤੋਂ ਥੋੜੀ ਦੂਰ ਇਕ ਹੋਰ ਟਿੱਬੀ (ਸਿਆਹੀ ਟਿੱਬੀ) 'ਤੇ ਮੋਰਚੇ ਕਾਇਮ ਕਰ ਲਏ। ਪਲਾਂ ਵਿਚ ਹੀ ਨਾਸਰ ਖ਼ਾਨ ਨੇ ਗੁਰੂ ਜੀ ਵੱਲ ਤੋਪ ਦਾ ਗੋਲਾ ਮਾਰਿਆ। ਉਸ ਗੋਲੇ ਨਾਲ ਗੁਰੂ ਜੀ ਦਾ ਚੌਰ-ਬਰਦਾਰ ਭਾਈ ਰਾਮ ਸਿੰਘ ਕਸ਼ਮੀਰੀ ਸ਼ਹੀਦੀ ਪਾ ਗਿਆ। ਗੁਰੂ ਸਾਹਿਬ ਨੇ ਉਸੇ ਵੇਲੇ ਸ਼ਿਸਤ ਬੰਨ੍ਹ ਕੇ ਐਸਾ ਤੀਰ ਮਾਰਿਆ ਕਿ ਰੁਸਤਮ ਖ਼ਾਨ ਥਾਂ 'ਤੇ ਹੀ ਮਰ ਗਿਆ। ਇਸੇ ਮਗਰੋਂ ਭਾਈ ਉਦੈ ਸਿੰਘ ਦੇ ਤੀਰ ਨਾਲ ਨਾਸਰ ਖ਼ਾਨ ਵੀ ਮਾਰਿਆ ਗਿਆ। ਦੋਹਾਂ ਭਰਾਵਾਂ ਦੇ ਮਰਨ ਮਗਰੋਂ ਵੀ ਮੁਗ਼ਲ ਫ਼ੌਜਾਂ ਪਿੱਛੇ ਨਾ ਹਟੀਆਂ ਤੇ ਆਹਮੋ-ਸਾਹਮਣੀ ਲੜਾਈ ਹੋਈ। ਸ਼ਾਮ ਤਕ ਜ਼ਬਰਦਸਤ ਜੰਗ ਹੁੰਦੀ ਰਹੀ। ਅਖ਼ੀਰ ਹੰਭ ਕੇ ਮੁਗ਼ਲ ਫ਼ੌਜਾਂ ਸਾਹਰਿੰਦ ਨੂੰ ਵਾਪਿਸ ਮੁੜ ਗਈਆਂ। ਇਸ ਲੜਾਈ ਵਿਚ ਭਾਈ ਰਾਮ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਮੋਹਰ ਸਿੰਘ ਸ਼ਹੀਦੀਆਂ ਪਾ ਗਏ।

ਇਸ ਲੜਾਈ ਦਾ ਜ਼ਿਕਰ **ਭੱਟ ਵਹੀ ਤਲਾਉਂਢਾ** ਵਿਚ ਇੰਞ ਮਿਲਦਾ ਹੈ :

*"ਹਿੰਮਤ ਸਿੰਘ ਬੇਟਾ ਜੀਤੇ ਕਾ ਪੋਤਾ ਰਾਮੇ ਕਾ, ਉਦਾਨਾਂ, ਮੋਹਰ ਸਿੰਘ ਬੇਟਾ ਧੂਮੇ ਕਾ ਪੋਤਾ ਕਾਨ੍ਹੇ ਕਾ....ਤੂਮਰ ਬਿੰਜਲਉਤ, ਸਾਲ ਸਤਰਾਂ ਸੈ ਸਤਵੰਜਾ, ਕਤਿਕ ਪ੍ਰਵਿਸ਼ਟੇ ਬਾਰਾਂ, ਰਵੀਵਾਰ ਕੇ ਦਿਹੁੰ, ਨਿਰਮੋਹਗੜ੍ਹ ਕੇ ਮਲ੍ਹਾਨ, ਪਰਗਨਾ ਕਹਿਲੂਰ ਸਾਮ੍ਹੇਂ ਜੂਝ ਕਰ ਮਰੇ।"* (ਭੱਟ ਵਹੀ ਤਲਾਉਂਢਾ ਪਰਗਨਾ ਜੀਂਦ, ਖਾਤਾ ਉਦਾਨਿਓਂ ਕਾ)।

ਮੁਗ਼ਲ ਫ਼ੌਜਾਂ ਦੀ ਹਾਰ ਮਗਰੋਂ ਅਜਮੇਰ ਚੰਦ ਇਕ ਵਾਰ ਫੇਰ ਆਪ ਫ਼ੌਜ ਲੈ ਕੇ ਨਿਰਮੋਹਗੜ੍ਹ ਆ ਗਿਆ। ਉਸ ਨੇ ਚੋਹਾਂ ਪਾਸਿਆਂ ਤੋਂ ਨਿਰਮੋਹਗੜ੍ਹ ਦੀ ਨਾਕਾਬੰਦੀ ਕਰ ਦਿੱਤੀ। ਗੁਰੂ ਸਾਹਿਬ ਨੇ ਸਿੰਘਾਂ ਨੂੰ ਚਾਰ ਜਥਿਆਂ ਵਿਚ ਵੰਡ ਕੇ ਦੁਸ਼ਮਣ ਦੀਆਂ ਫ਼ੌਜਾਂ ਦਾ ਜ਼ਬਰਦਸਤ ਮੁਕਾਬਲਾ ਕੀਤਾ। ਢਾਈ ਪਹਿਰ ਜ਼ਬਰਦਸਤ ਲੜਾਈ ਹੋਈ। ਦੋਹਾਂ ਪਾਸਿਆਂ ਦਾ ਬਹੁਤ ਨੁਕਸਾਨ ਹੋਇਆ। ਇਸ ਲੜਾਈ ਵਿਚ ਭਾਈ ਜੀਤਾ ਸਿੰਘ, ਭਾਈ ਨੇਤਾ ਸਿੰਘ ਅਤੇ ਹੋਰ ਕਈ ਸਿੰਘ ਸ਼ਹੀਦ ਹੋ ਗਏ।

## ਗੁਰੂ ਸਾਹਿਬ ਬਸਾਲੀ ਗਏ

ਬਸਾਲੀ (ਨਿਰਮੋਹਗੜ੍ਹ ਅਤੇ ਕੀਰਤਪੁਰ ਸਾਹਿਬ ਤੋਂ 13-14 ਕਿਲੋਮੀਟਰ ਦੂਰ) ਇਕ ਪਹਾੜੀ ਪਿੰਡ ਹੈ। ਉਦੋਂ ਇਹ ਇਕ ਨਿੱਕੀ ਜਿਹੀ ਰਿਆਸਤ ਸੀ। ਇਸ ਦਾ ਰਾਜਾ ਸਲਾਹੀ ਚੰਦ ਸੀ। ਸਲਾਹੀ ਚੰਦ ਦੀ ਪਤਨੀ ਰਾਣੀ ਹੀਰਾ ਦੇਵੀ ਬਿਲਾਸਪੁਰ ਦੀ ਰਾਣੀ ਚੰਪਾ (ਅਜਮੇਰ ਚੰਦ ਦੀ ਦਾਦੀ) ਦੀ ਸਕੀ ਭੈਣ ਸੀ। ਰਾਣੀ ਚੰਪਾ (ਮੌਤ 1691) ਆਖ਼ਰੀ ਸਾਹਾਂ ਤੱਕ ਗੁਰੂ ਘਰ ਦੀ ਸੇਵਾਦਾਰ ਰਹੀ ਸੀ। ਜਦੋਂ ਹੀਰਾ ਦੇਵੀ ਤੇ ਸਲਾਹੀ ਚੰਦ ਨੂੰ ਪਤਾ ਲੱਗਾ ਕਿ ਅਜਮੇਰ ਚੰਦ ਨੇ ਦਗ਼ਾ ਕਰ ਕੇ ਗੁਰੂ ਸਾਹਿਬ 'ਤੇ ਹਮਲਾ ਕੀਤਾ ਹੈ ਤੇ ਨਿਰਮੋਹਗੜ੍ਹ ਦੀ ਘੇਰਾ-ਬੰਦੀ ਕੀਤੀ ਹੋਈ ਹੈ ਤਾਂ ਉਨ੍ਹਾਂ ਨੇ ਆਪਣਾ ਵਜ਼ੀਰ ਗੁਰੂ ਜੀ ਵੱਲ ਭੇਜਿਆ ਤੇ ਉਨ੍ਹਾਂ ਨੂੰ ਨਿਰਮੋਹਗੜ੍ਹ ਛੱਡ ਕੇ ਬਸਾਲੀ ਆਉਣ ਵਾਸਤੇ ਆਖਿਆ। ਬਸਾਲੀ ਰਿਆਸਤ ਸਰਸਾ ਨਦੀ ਦੇ ਦੂਜੇ ਪਾਰ ਸੀ। ਗੁਰੂ ਸਾਹਿਬ 15 ਅਕਤੂਬਰ ਨੂੰ ਤੜਕੇ ਵੇਲੇ ਨਿਰਮੋਹਗੜ੍ਹ ਤੋਂ ਸਰਸਾ ਨਦੀ ਵੱਲ ਚੱਲ ਪਏ ਤਾਂ ਜੋ ਦਰਿਆ ਪਾਰ ਕਰ ਕੇ ਬਸਾਲੀ ਜਾ ਸਕਣ। ਉਧਰ ਜਦੋਂ ਅਜਮੇਰ ਚੰਦ ਨੂੰ ਇਸ ਦਾ ਪਤਾ ਲੱਗਿਆ ਤਾਂ ਉਸ ਨੇ ਗੁਰੂ ਸਾਹਿਬ 'ਤੇ ਹਮਲਾ ਕਰ ਦਿੱਤਾ। ਗੁਰੂ ਸਾਹਿਬ ਨੇ ਸਿੱਖ ਫ਼ੌਜਾਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਤੇ ਆਪ ਦਰਿਆ ਪਾਰ ਕਰ ਗਏ। ਇਧਰ ਭਾਈ ਉਦੈ ਸਿੰਘ ਦੀ ਅਗਵਾਈ 'ਚ ਸਿੰਘਾਂ ਨੇ ਤੀਰਾਂ ਅਤੇ ਗੋਲੀਆਂ ਦਾ ਐਸਾ ਮੀਂਹ ਵਰ੍ਹਾਇਆ ਕਿ ਇਕ ਵਾਰ ਤਾਂ ਦੁਸ਼ਮਣਾਂ ਦੀ ਤੌਬਾ ਕਰ ਦਿੱਤੀ। ਜਦੋਂ ਸਾਰੀ ਫ਼ੌਜ ਪਾਰ ਕਰ ਗਈ ਤਾਂ ਭਾਈ ਉਦੈ ਸਿੰਘ ਵੀ ਦਰਿਆ ਪਾਰ ਕਰ ਗਏ ਤੇ ਗੁਰੂ ਜੀ ਨੂੰ ਜਾ ਮਿਲੇ। ਇਸ ਲੜਾਈ ਵਿਚ ਭਾਈ ਕੇਸਰਾ ਸਿੰਘ, ਭਾਈ ਗੋਕਲ ਸਿੰਘ ਤੇ ਕੁਝ ਹੋਰ ਸਿੱਖ ਸ਼ਹੀਦੀਆਂ ਪਾ ਗਏ।

ਸ਼ਾਮ ਵੇਲੇ ਗੁਰੂ ਸਾਹਿਬ ਬਸਾਲੀ ਪਹੁੰਚ ਗਏ। ਬਸਾਲੀ ਦੇ ਲੋਕਾਂ ਨੇ ਗੁਰੂ ਸਾਹਿਬ ਨੂੰ ਬੜੀ ਗਰਮ-ਜੋਸ਼ੀ ਨਾਲ ਜੀ ਆਇਆਂ ਆਖਿਆ। ਗੁਰੂ ਸਾਹਿਬ ਰਾਜਾ ਸਲਾਹੀ ਚੰਦ ਦੇ ਮਹਿਲ ਵਿਚ ਰਹੇ ਤੇ ਸਿੰਘਾਂ ਵਾਸਤੇ ਪਹਾੜੀ ਦੇ ਹੇਠਾਂ ਤੰਬੂ ਲਾ ਦਿੱਤੇ ਗਏ। ਇੰਞ ਕੁਝ ਦਿਨ ਦੀਵਾਨ ਸਜਦੇ ਰਹੇ।

## ਮਾਤਾ ਜੀਤ ਕੌਰ ਦਾ ਚਲਾਣਾ

ਗੁਰੂ ਸਾਹਿਬ ਦੇ ਬਸਾਲੀ ਰਹਿੰਦਿਆਂ ਰਾਜਾ ਸਾਲਾਹੀ ਚੰਦ ਨੇ ਅਜਮੇਰ ਚੰਦ ਨੂੰ ਸਮਝਾ ਕੇ ਮਸਲਾ ਹੱਲ ਕਰਵਾ ਦਿਤਾ। ਇਸ ਮਗਰੋਂ 30 ਅਕਤੂਬਰ ਨੂੰ ਗੁਰੂ ਸਾਹਿਬ ਵਾਪਿਸ ਅਨੰਦਪੁਰ ਸਾਹਿਬ ਚਲੇ ਗਏ। ਇਸ ਤੋਂ ਪੰਜ ਹਫ਼ਤੇ ਮਗਰੋਂ 5 ਦਸੰਬਰ 1700 ਦੇ ਦਿਨ ਗੁਰੂ ਸਾਹਿਬ ਦੀ ਪਹਿਲੀ ਪਤਨੀ, ਮਾਤਾ ਜੀਤ ਕੌਰ, ਚੜ੍ਹਾਈ ਕਰ ਗਏ। ਇਸ ਵਕਤ ਸਾਹਿਬਜ਼ਾਦਾ ਫ਼ਤਹਿ ਸਿੰਘ ਦੀ ਉਮਰ ਸਿਰਫ਼ ਡੇਢ ਸਾਲੇ ਸੀ। ਉਸ ਦੀ ਸੇਵਾ ਸੰਭਾਲ ਮਾਤਾ ਗੁਜਰੀ ਨੇ ਸੰਭਾਲ ਲਈ।

## ਬਜਰੂੜੀਆਂ ਨੂੰ ਸਜ਼ਾ

15 ਮਾਰਚ 1701 ਦੇ ਦਿਨ ਦੜਪ ਦੇਸ਼ ਦੀ ਸੰਗਤ ਗੁਰੂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਸਾਹਿਬ ਆਈ ਤਾਂ ਰਾਹ ਵਿਚ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਪਿੰਡ ਬਜਰੌੜ (ਹਰੀਆਂ ਵੇਲਾਂ ਦੇ ਨੇੜੇ) ਦੇ ਗੁੱਜਰਾਂ ਤੇ ਰੰਘੜਾਂ ਨੇ ਲੁੱਟ ਲਈ। ਇਨ੍ਹਾਂ ਸਿੱਖਾਂ ਵਿੱਚੋਂ ਬਹੁਤ ਅਜੇ ਬਹੁਤੇ ਪਾਹੁਲੀਏ ਨਹੀਂ ਸਨ। ਇਸ ਕਰ ਕੇ ਉਨ੍ਹਾਂ ਕੋਲ ਕਿਰਪਾਨਾਂ ਨਹੀਂ ਸਨ। ਉਨ੍ਹਾਂ ਦੀ ਹਾਲਤ ਵੇਖ ਕੇ ਗੁਰੂ ਸਾਹਿਬ ਨੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਉਦੈ ਸਿੰਘ ਦੀ ਅਗਵਾਈ ਵਿਚ ਇਕ ਸੌ ਸਿੰਘਾਂ ਨੂੰ ਬਜਰੌੜ ਦੇ ਲੁਟੇਰਿਆਂ ਨੂੰ ਸਜ਼ਾ ਦੇਣ ਵਾਸਤੇ ਭੇਜਿਆ। 17 ਮਾਰਚ 1701 ਦੇ ਦਿਨ ਇਨ੍ਹਾਂ ਨੇ ਬਜਰੌੜ ਪੁੱਜ ਕੇ ਪਿੰਡ ਦੇ ਲੁਟੇਰੇ ਮੁਖੀਆਂ ਚਿੱਤੂ ਤੇ ਮਿੱਤੂ ਨੂੰ ਸਖ਼ਤ ਸਜ਼ਾ ਦਿੱਤੀ। ਇਸ ਘਟਨਾ ਤੋਂ ਮਗਰੋਂ ਫਿਰ ਕੋਈ ਸ਼ਿਕਾਇਤ ਅਨੰਦਪੁਰ ਨਹੀਂ ਪਹੁੰਚੀ। ਇਕ ਦੂਜੇ ਸੋਮੇ ਮੁਤਾਬਿਕ ਇਹ ਘਟਨਾ ਇਸ ਬਜਰੌੜ ਨਹੀਂ, ਬਲਕਿ ਬਜਰੂੜ ਪਿੰਡ (ਨੂਰਪੁਰ ਬੇਦੀ ਦੇ ਨੇੜੇ) ਵਿਚ ਹੋਈ ਸੀ।

## ਹੋਲਾ ਮਹੱਲਾ ਦਾ ਮੇਲਾ

24 ਫ਼ਰਵਰੀ ਤੋਂ 2 ਮਾਰਚ 1702 ਤਕ ਅਨੰਦਪੁਰ ਸਾਹਿਬ 'ਚ ਬਹੁਤ ਰੌਣਕਾਂ ਰਹੀਆਂ। ਇਨ੍ਹਾਂ ਦਿਨਾਂ ਵਿਚ ਹਿੰਦੂ ਲੋਕ ਹੋਲੀ ਦਾ ਤਿਉਹਾਰ ਮਨਾ ਰਹੇ ਸਨ। ਗੁਰੂ ਸਾਹਿਬ ਨੇ ਸਿੱਖਾਂ ਨੂੰ ਇਸ ਬੇਮਾਅਨਾ ਰਸਮ ਤੋਂ ਬਚਣ ਵਾਸਤੇ ਸਿੱਖਿਆ ਦਿੱਤੀ। ਗੁਰੂ ਸਾਹਿਬ ਨੇ 3 ਮਾਰਚ 1702 ਦੇ ਦਿਨ ਇਕ ਨਵਾਂ ਤਿਉਹਾਰ 'ਹੋਲਾ ਮਹੱਲਾ' ਮਨਾਇਆ। ਇਸ ਦਿਨ ਸਾਰੇ ਸਿੱਖ ਕਿਲ੍ਹਾ ਅਨੰਦਗੜ੍ਹ ਆ ਪੁੱਜੇ। ਇਥੇ ਆ ਕੇ ਅਰਦਾਸ ਕਰਨ ਮਗਰੋਂ ਸ਼ਬਦ ਪੜ੍ਹਦੇ ਹੋਏ ਸਿੰਘ ਕਿਲ੍ਹਾ ਹੋਲਗੜ੍ਹ ਵੱਲ ਚਲ ਪਏ। ਸੁਰਮਈ ਦਸਤਾਰਾਂ ਦਾ ਜਲੂਸ ਕਾਲੀਆਂ ਘਟਾਵਾਂ ਵਾਂਗ ਚੜ੍ਹਿਆ ਹੋਇਆ ਜਾਪਦਾ ਸੀ। ਜਲੂਸ ਨੇ ਹੋਲਗੜ੍ਹ ਪਹੁੰਚ ਕੇ ਸ਼ਬਦ ਪੜ੍ਹੇ ਤੇ ਫੇਰ ਵਾਪਸੀ ਅਨੰਦਗੜ੍ਹ ਵੱਲ ਕੀਤੀ। ਉਸ ਦਿਨ ਘੋੜ ਸਵਾਰੀ, ਨੇਜ਼ੇਬਾਜ਼ੀ, ਤਲਵਾਰ-ਬਾਜ਼ੀ, ਗਤਕਾ, ਗੁਰੀਲਾ ਲੜਾਈ ਅਤੇ ਖੇਡਾਂ ਦੇ ਮੁਕਾਬਲੇ ਕਰਵਾਏ ਗਏ। ਉਸ ਦਿਨ ਤੋਂ ਸਿੰਘਾਂ ਨੇ ਹਰ ਸਾਲ

ਹੋਲਾ ਮਹੱਲਾ ਮਨਾਉਣਾ ਸ਼ੁਰੂ ਕੀਤਾ ਜੋ ਅਜ ਤਕ ਜਾਰੀ ਹੈ (ਪਰ ਕੁਝ ਲੋਕ ਹਿੰਦੂ-ਹੋਲੀ ਦੀ ਨਕਲ ਕਰਦਿਆਂ ਹੁਣ ਰੰਗ ਵੀ ਪਾਉਣ ਲੱਗ ਪਏ ਹਨ। ਇਹ ਗੁਰੂ ਸਾਹਿਬ ਦੀਆਂ ਹਦਾਇਤਾਂ ਦੇ ਉਲਟ ਹੈ)।

## ਰਾਜਾ ਸਲਾਹੀ ਚੰਦ ਦੀ ਮੌਤ

25 ਅਕਤੂਬਰ 1702 ਦੇ ਦਿਨ ਬਸਾਲੀ ਦਾ ਰਾਜਾ ਸਲਾਹੀ ਚੰਦ ਚੜ੍ਹਾਈ ਕਰ ਗਿਆ। ਉਸ ਦੇ ਭੋਗ ਦੇ ਸਬੰਧ ਵਿਚ ਗੁਰੂ ਸਾਹਿਬ 14 ਨਵੰਬਰ 1702 ਦੇ ਦਿਨ ਬਸਾਲੀ ਗਏ। ਸਲਾਹੀ ਚੰਦ ਦੀ ਮੌਤ ਮਗਰੋਂ ਅਜਮੇਰ ਚੰਦ ਨੂੰ ਸਮਝਾਉਣ ਵਾਲਾ ਕੋਈ ਨਹੀਂ ਸੀ ਰਿਹਾ।

## ਗੁਰੂ ਸਾਹਿਬ 'ਤੇ ਇਕ ਹੋਰ ਹਮਲਾ

ਜਨਵਰੀ 1703 ਵਿਚ ਗੁਰੂ ਸਾਹਿਬ ਕੁਰੂਕਸ਼ੇਤਰ ਗਏ। ਵਾਪਸੀ 'ਤੇ 13 ਜਨਵਰੀ 1703 ਦੇ ਦਿਨ ਰਾਜਾ ਅਜਮੇਰ ਚੰਦ ਦੀ ਸ਼ਹਿ 'ਤੇ ਸੈਦ ਬੇਗ ਤੇ ਅਲਫ਼ ਖ਼ਾਨ ਨੇ ਚਮਕੌਰ ਦੇ ਨੇੜੇ ਗੁਰੂ ਸਾਹਿਬ 'ਤੇ ਹਮਲਾ ਕਰ ਦਿੱਤਾ। ਗੁਰੂ ਸਾਹਿਬ ਨਾਲ ਮਾਤਾ ਗੁਜਰੀ, ਦੋਵੇਂ ਮਹਿਲ (ਪਤਨੀਆਂ) ਤੇ ਸਵਾ ਕੁ ਸੌ ਸਿੰਘ ਸਨ। ਭਾਈ ਉਦੈ ਸਿੰਘ ਤੇ ਹੋਰ ਯੋਧਿਆਂ ਨੇ ਹਮਲਾਵਰਾਂ ਦੀ ਚੰਗੀ ਖੁੰਭ ਠੱਪੀ। ਹਮਲਾਵਰਾਂ ਨੇ ਦੌੜ ਕੇ ਆਪਣੀ ਜਾਨ ਬਚਾਈ।

## ਦੇਵਕੀ ਦਾਸ ਬ੍ਰਾਹਮਣ ਦੀ ਪਤਨੀ ਮੁੜਵਾਉਣਾ

ਮਾਰਚ 1703 ਵਿਚ ਦੇਵਕੀ ਦਾਸ ਨਾਂ ਦਾ ਇਕ ਬ੍ਰਾਹਮਣ ਅਨੰਦਪੁਰ ਸਾਹਿਬ ਗੁਰੂ ਸਾਹਿਬ ਕੋਲ ਆਇਆ ਅਤੇ ਫ਼ਰਿਆਦ ਕੀਤੀ ਕਿ ਉਸ ਦੀ ਬੀਵੀ ਨੂੰ ਦੁਆਬੇ ਦਾ ਚੌਧਰੀ ਜਬਰ ਖ਼ਾਨ ਚੁੱਕ ਕੇ ਲੈ ਗਿਆ ਹੈ। ਗੁਰੂ ਸਾਹਿਬ ਨੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਉਦੈ ਸਿੰਘ ਦੀ ਅਗਵਾਈ 'ਚ ਇਕ ਸੌ ਸਿੰਘ ਉਸ ਬ੍ਰਾਹਮਣ ਦੀ ਪਤਨੀ ਦਿਵਾਉਣ ਵਾਸਤੇ ਭੇਜੇ। ਇਨ੍ਹਾਂ ਨੇ 7 ਮਾਰਚ ਦੇ ਦਿਨ ਬੱਸੀ ਕਲਾਂ (ਜ਼ਿਲ੍ਹਾ ਹੁਸ਼ਿਆਰਪੁਰ) ਨੂੰ ਘੇਰਾ ਪਾਇਆ। ਜਬਰ ਜੰਗ ਖ਼ਾਨ ਨੇ ਬ੍ਰਾਹਮਣੀ ਵਾਪਿਸ ਕਰਨ ਦੀ ਥਾਂ ਟਾਕਰਾ 'ਤੇ ਕੀਤਾ। ਲੜਾਈ 'ਚ ਜਬਰ ਜੰਗ ਖ਼ਾਨ ਮਾਰਿਆ ਗਿਆ ਤੇ ਬ੍ਰਾਹਮਣ ਨੂੰ ਉਸ ਦੀ ਪਤਨੀ ਵਾਪਿਸ ਮਿਲ ਗਈ। ਜਦ ਇਹ ਖ਼ਬਰ ਲੋਕਾਂ ਤਕ ਪਹੁੰਚੀ ਤਾਂ ਉਨ੍ਹਾਂ ਨੇ ਸਿੱਖਾਂ ਦੀ ਬਹੁਤ ਤਾਰੀਫ਼ ਕੀਤੀ। ਗੁਰੂ ਸਾਹਿਬ ਵੱਲੋਂ ਇਨਸਾਫ਼ ਦਿਵਾਉਣ ਦੀ ਅਤੇ ਉਨ੍ਹਾਂ ਦੀ ਸੋਭਾ ਦੀ ਖ਼ਬਰ ਜਦ ਅਜਮੇਰ ਚੰਦ ਨੂੰ ਪਹੁੰਚੀ ਤਾਂ ਉਹ ਹੋਰ ਵੀ ਸੜ-ਬਲ ਗਿਆ।

## ਅਜਮੇਰ ਚੰਦ ਵੱਲੋਂ ਹਮਲਿਆਂ ਦੀ ਨਵੀਂ ਸ਼ੁਰੂਆਤ

ਅਕਤੂਬਰ 1700 ਵਿਚ ਰਾਜਾ ਸਲਾਹੀ ਚੰਦ ਨੇ ਗੁਰੂ ਸਾਹਿਬ ਅਤੇ ਅਜਮੇਰ

ਚੰਦ ਬਿਲਾਸਪੁਰੀਏ 'ਚ ਲੜਾਈ ਮੁਕਵਾ ਦਿੱਤੀ ਸੀ। ਰਾਜਾ ਸਲਾਹੀ ਚੰਦ ਦੀ ਮੌਤ ਮਗਰੋਂ ਅਜਮੇਰ ਚੰਦ ਫੇਰ ਹਰਕਤਾਂ ਕਰਨ ਲੱਗ ਪਿਆ। ਉਸ ਦੇ ਸਿਪਾਹੀ ਘਾਹ-ਪੱਠਾ ਲੈਣ ਦੇ ਬਹਾਨੇ ਅਨੰਦਪੁਰ ਸਾਹਿਬ 'ਚ ਕੋਈ ਨਾ ਕੋਈ ਸ਼ਰਾਰਤ ਕਰਦੇ ਰਹਿੰਦੇ ਸਨ। ਹੁਣ ਉਸ ਨਾਲ ਹੰਡੂਰ (ਨਾਲਾਗੜ੍ਹ) ਦਾ ਰਜਵਾੜਾ ਵੀ ਸ਼ਾਮਿਲ ਹੋ ਗਿਆ ਸੀ। ਛੋਟੀਆਂ ਮੋਟੀਆਂ ਝੜਪਾਂ ਮਗਰੋਂ ਅਖ਼ੀਰ 16 ਜਨਵਰੀ 1704 ਦੇ ਦਿਨ ਅਜਮੇਰ ਚੰਦ, ਹੰਡੂਰੀ ਰਾਜੇ ਤੇ ਇਨ੍ਹਾਂ ਦੇ ਹੋਰ ਸਾਥੀਆਂ ਦੀਆਂ ਫ਼ੌਜਾਂ ਨੇ ਅਨੰਦਪੁਰ ਸਾਹਿਬ 'ਤੇ ਹਮਲਾ ਕਰ ਦਿੱਤਾ। ਇਧਰੋਂ ਸਿੰਘਾਂ ਨੇ ਵੀ ਡੱਟ ਕੇ ਮੁਕਾਬਲਾ ਕੀਤਾ। ਖਾਲਸਾ ਫ਼ੌਜਾਂ ਦੀ ਅਗਵਾਈ ਕਰ ਰਹੇ ਜਥੇ ਦਾ ਆਗੂ ਭਾਈ ਮਾਨ ਸਿੰਘ ਨਿਸ਼ਾਨਚੀ ਸੀ। ਉਸ ਨੇ ਨਿਸ਼ਾਨ ਸਾਹਿਬ ਨੂੰ ਜ਼ਮੀਨ 'ਚ ਗੱਡ ਕੇ ਲੜਾਈ ਲੜੀ। ਲੜਾਈ 'ਚ ਜ਼ਖ਼ਮੀ ਹੋ ਕੇ ਉਹ ਜ਼ਮੀਨ 'ਤੇ ਡਿੱਗ ਪਿਆ ਤੇ ਨਾਲ ਹੀ ਨਿਸ਼ਾਨ ਸਾਹਿਬ ਵੀ ਟੁੱਟ ਕੇ ਜ਼ਮੀਨ 'ਤੇ ਡਿੱਗ ਪਿਆ। ਲੜਾਈ ਸ਼ਾਮ ਤਕ ਜਾਰੀ ਰਹੀ। ਅਖ਼ੀਰ ਕਈ ਫ਼ੌਜੀ ਮਰਵਾ ਕੇ ਅਜਮੇਰ ਚੰਦ ਬਿਲਾਸਪੁਰ ਮੁੜ ਗਿਆ।

## ਨਿਹੰਗ ਫ਼ੱਰਰੇ ਦੀ ਸ਼ੁਰੂਆਤ

ਭਾਈ ਮਾਨ ਸਿੰਘ ਦੇ ਜ਼ਖ਼ਮੀ ਹੋਣ ਅਤੇ ਨਿਸ਼ਾਨ ਸਾਹਿਬ ਦੇ ਡਿੱਗਣ ਦੀ ਖ਼ਬਰ ਜਦੋਂ ਗੁਰੂ ਸਾਹਿਬ ਕੋਲ ਪੁੱਜੀ ਤਾਂ ਉਨ੍ਹਾਂ ਉਸ ਵੇਲੇ ਆਪਣੀ ਵੱਡੀ ਸੁਰਮਈ ਦਸਤਾਰ ਹੇਠਾਂ ਬੰਨ੍ਹੀ ਹੋਈ ਨੀਲੀ ਕੇਸਕੀ ਵਿਚੋਂ ਇਕ ਲੀਰ ਪਾੜ ਕੇ ਐਲਾਨ ਕੀਤਾ ਕਿ ਹੁਣ ਖਾਲਸੇ ਦੇ ਨਿਸ਼ਾਨ ਕਦੇ ਵੀ ਨਾ ਟੁੱਟੇਗਾ, ਨਾ ਡਿੱਗੇਗਾ, ਨਾ ਝੁਕੇਗਾ। ਇਹ ਆਖ ਕੇ ਉਨ੍ਹਾਂ ਉਸ ਲੀਰ ਨੂੰ ਝੰਡੇ/ਨਿਸ਼ਾਨ ਸਾਹਿਬ ਵਾਂਗ ਆਪਣੀ ਦਸਤਾਰ 'ਚ ਸਜਾ ਲਿਆ। ਗੁਰੂ ਸਾਹਿਬ ਦੇ ਕੋਲ ਬੈਠੇ ਭਾਈ ਉਦੈ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ, ਭਾਈ ਮੋਹਕਮ ਸਿੰਘ ਤੇ ਭਾਈ ਆਲਮ ਸਿੰਘ 'ਨੱਚਣਾ' ਨੇ ਵੀ ਆਪਣੀਆਂ ਨੀਲੀਆਂ ਕੇਸਕੀਆਂ ਵਿੱਚੋਂ ਫ਼ੱਰਰੇ ਲਾਹ ਕੇ ਦਸਤਾਰਾਂ 'ਚ ਸਜਾ ਲਏ। ਉਨ੍ਹਾਂ ਦੇ ਕੋਲ ਬੈਠੇ ਸਾਹਿਬਜ਼ਾਦਾ ਫ਼ਤਹਿ ਸਿੰਘ, ਜੋ ਅਜੇ ਸਿਰਫ਼ ਛੇ ਕੁ ਸਾਲ ਦੇ ਸਨ, ਨੇ ਵੀ ਫ਼ੱਰਰਾ ਸਜਾ ਲਿਆ। ਇਸ ਦਿਨ ਤੋਂ ਨਿਹੰਗ ਸਿੰਘਾਂ ਜਥਿਆਂ ਦੇ ਆਗੂਆਂ ਦੀਆਂ ਦਸਤਾਰਾਂ ਵਿਚ ਸਜੇ ਫ਼ੱਰਰੇ ਸਜਾਉਣ ਦੀ ਸ਼ੁਰੂਆਤ ਹੋਈ। ਜਿਸ ਥਾਂ ਗੁਰੂ ਸਾਹਿਬ ਨੇ ਫ਼ੱਰਰਾ (ਦੁਮਾਲਾ) ਸਜਾਇਆ ਸੀ, ਉਸ ਥਾਂ ਅਜ-ਕਲ੍ਹ ਗੁਰਦੁਆਰਾ ਦੁਮਾਲਗੜ੍ਹ ਬਣਿਆ ਹੋਇਆ ਹੈ। ਇਹ ਥਾਂ ਕੇਸਗੜ੍ਹ ਸਾਹਿਬ ਦੇ ਬਿਲਕੁਲ ਸਾਹਮਣੇ ਹੈ।

## ਸਾਹਿਬਜ਼ਾਦਾ ਅਜੀਤ ਸਿੰਘ ਦਾ ਵਿਆਹ

ਭੱਟ ਵਹੀ ਪੂਰਬੀ ਦੱਖਣੀ ਮੁਤਾਬਿਕ ਇਨ੍ਹਾਂ ਦਿਨਾਂ ਵਿਚ ਬੁਰਹਾਨਪੁਰ ਦੇ ਭਾਈ ਜੇਠਾ ਸਿੰਘ, ਉਨ੍ਹਾਂ ਦੀ ਸਿੰਘਣੀ ਬੀਬੀ ਲਛਮੀ ਕੌਰ ਤੇ ਬੇਟੀ ਤਾਰਾ ਕੌਰ ਅਨੰਦਪੁਰ ਸਾਹਿਬ ਵਿਚ ਆਈਆਂ ਹੋਈਆਂ ਸਨ। ਤਾਰਾ ਕੌਰ ਨੇ ਇਕ ਦਿਨ ਦਰਿਆ 'ਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਵੇਖਿਆ ਅਤੇ ਉਸ 'ਤੇ ਫ਼ਿਦਾ ਹੋ ਗਈ। ਉਸ ਦੇ

ਮਾਪਿਆਂ ਨੇ ਉਸ ਦੀ ਹਾਲਤ ਵੇਖ ਕੇ ਗੁਰੂ ਸਾਹਿਬ ਨਾਲ ਗੱਲ ਕੀਤੀ। ਗੁਰੂ ਸਾਹਿਬ ਨੇ ਸਾਹਿਬਜ਼ਾਦੇ ਨਾਲ ਗੱਲ ਕੀਤੀ ਤਾਂ ਉਸ ਨੇ ਇਹ ਵਿਆਹ ਕਰਨਾ ਮਨਜ਼ੂਰ ਕਰ ਲਿਆ। ਇਹ ਵਿਆਹ 15 ਜਨਵਰੀ 1705 ਨੂੰ ਹੋਇਆ।

ਇਸ ਸਬੰਧੀ ਇਹ ਭੱਟ ਵਹੀ ਇੰਞ ਬਿਆਨ ਕਰਦੀ ਹੈ :

[illegible]

*"ਅਜੀਤ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਲ ਦਸਮੇਂ ਕਾ, ਪੋਤਾ ਗੁਰੂ ਤੇ.ਗ ਬਹਾਦਰ ਜੀ ਕਾ, ਪੜਪੋਤਾ ਗੁਰੂ ਹਰਿਗੋਬਿੰਦ ਜੀ ਕਾ...ਬੰਸ ਗੁਰੂ ਅਰਜਨ ਜੀ ਕੀ, ਸੂਰਜਬੰਸੀ ਗੋਸਲ ਗੋਤਰਾ, ਸੋਢੀ ਖਤਰੀ, ਬਾਸੀ ਅਨੰਦਪੁਰ ਪਰਗਨਾ ਕਹਿਲੂਰ, ਕਾ ਵਿਵਾਹ, ਤਾਰਾ ਬਾਈ ਬੇਟੀ ਜੇਠਾ ਸਿੰਘ ਸੇ, ਸਾਲ ਸਤਰਾਂ ਸੈ ਇਕਾਹਟ ਮਾਘ ਸੁਦੀ ਏਕਮ ਕੇ ਦਿਵਸ, ਕਿਲਾ ਅਨੰਦਗਢ ਮੇਂ ਹੂਆ। ਗੁਰੂ ਕੀ ਕੜਾਹੀ ਕੀ...।"* (ਭੱਟ ਵਹੀ ਪੂਰਬੀ ਦੱਖਣੀ)

ਇਸੇ ਭੱਟ ਵਹੀ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਦੇ ਘਰ, 9 ਦਿਸੰਬਰ 1705 ਦੇ ਦਿਨ ਆਗਰਾ ਸ਼ਹਿਰ ਵਿਚ, ਇਕ ਬੇਟਾ ਹੋਣ ਦਾ ਜ਼ਿਕਰ ਵੀ ਮਿਲਦਾ ਹੈ। ਇਸ ਬੇਟੇ ਦਾ ਨਾਂ ਹਠੀ ਸਿੰਘ ਰੱਖਿਆ ਗਿਆ ਸੀ।

ਭੱਟ ਵਹੀ ਮੁਤਾਬਿਕ :

*"ਹਠੀ ਸਿੰਘ ਬੇਟਾ ਅਜੀਤ ਕਾ, ਪੋਤਾ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮੇਂ ਕਾ, ਪੜਪੋਤਾ ਗੁਰੂ ਤੇ.ਗ ਬਹਾਦਰ ਜੀ ਕਾ, ਬੰਸ ਗੁਰੂ ਹਰਿਗੋਬਿੰਦ ਜੀ ਕੀ, ਸੂਰਜਬੰਸੀ ਗੋਸਲ ਗੋਤਰ ਸੋਢੀ ਖਤਰੀ; ਬਾਸੀ ਅਨੰਦਪੁਰ, ਪਰਗਨਾ ਕਹਿਲੂਰ, ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਪੰਚਮੀਂ ਕੇ ਦਿਹੁੰ ਆਗਰਾ ਨਗਰੀ, ਪਰਗਨਾ ਮਥੁਰਾ ਭਾਈ ਸਰਧਾ ਸਿੰਘ ਬੇਟਾ ਮੋਹਕਮ ਦਾਸ ਗੁਲਾਟੀ ਅਰੋੜਾ ਕੇ ਗ੍ਰਿਹ ਮੇਂ ਹੂਆ। ਗੁਰੂ ਕੀ ਕੜਾਹੀ ਕੀ, ਅਥਿਤ ਗਰੀਬ ਗੁਰਬੇ ਕੋ ਮਾਨਾ।"* (ਭੱਟ ਵਹੀ ਪੂਰਬੀ ਦੱਖਣੀ, ਖਾਤਾ ਹਜਾਵਤ ਆਂਬਿਆਨੋਂ ਕਾ)। ਕੁਇਰ ਸਿੰਘ ਦੇ *ਗੁਰਬਿਲਾਸ*

*ਪਾਤਸਾਹੀ ਦਸਵੀਂ*, ਕਾਂਡ 16, ਵਿਚ ਵੀ ਇਸ ਦਾ ਜ਼ਿਕਰ ਮਿਲਦਾ ਹੈ।

ਨੋਟ: ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਦਾ ਜ਼ਿਕਰ ਮੈਂ 'ਭੱਟ ਵਹੀਆਂ' ਵਿਚ ਆਏ ਹਵਾਲਿਆਂ ਕਰ ਕੇ ਕੀਤਾ ਹੈ। ਭੱਟ ਵਹੀਆਂ ਸਿੱਖ ਤਵਾਰੀਖ਼ ਦਾ ਸਭ ਤੋਂ ਕੀਮਤੀ ਸੋਮਾ ਹਨ। ਕੁਝ ਲੇਖਕ ਇਸ ਸ਼ਾਦੀ ਨੂੰ ਨਹੀਂ ਮੰਨਦੇ ਤੇ ਉਹ ਹਠੀ ਸਿੰਘ ਨੂੰ ਅਜੀਤ ਸਿੰਘ ਪਾਲਿਤ ਦਾ ਪੁੱਤਰ ਬਣਾ ਦੇਂਦੇ ਹਨ।

## ਅਜਮੇਰ ਚੰਦ ਦੇ ਆਖ਼ਰੀ ਹਮਲੇ

13 ਮਾਰਚ 1705 ਦੇ ਦਿਨ ਅਜਮੇਰ ਚੰਦ ਨੇ ਹੰਡੂਰੀ ਫ਼ੌਜਾਂ ਨੂੰ ਨਾਲ ਲੈ ਕੇ ਅਨੰਦਪੁਰ ਸਾਹਿਬ 'ਤੇ ਇਕ ਵਾਰ ਫੇਰ ਹਮਲਾ ਕਰ ਦਿੱਤਾ। ਇਹ ਲੜਾਈ ਦੋ ਦਿਨ ਚੱਲੀ। ਅਜਮੇਰ ਚੰਦ ਇਸ ਵਾਰ ਫੇਰ ਹਾਰ ਗਿਆ। ਇਸ ਵਕਤ ਤਕ ਗੁਰੂ ਸਾਹਿਬ ਨੂੰ ਪਤਾ ਲੱਗ ਚੁਕਾ ਸੀ ਕਿ ਅਜਮੇਰ ਚੰਦ ਨੇ ਹੰਡੂਰ ਤੇ ਹੋਰ ਪਹਾੜੀ ਰਾਜਿਆਂ ਨੂੰ ਨਾਲ ਮਿਲਾ ਕੇ, ਸੂਬਾ ਸਰਹਿੰਦ ਦੀ ਮਦਦ ਨਾਲ ਇਕ ਵੱਡੇ ਹਮਲੇ ਦੀ ਤਿਆਰੀ ਕਰ ਰਿਹਾ ਹੈ। ਇਸ ਮੌਕੇ 'ਤੇ ਇਕ ਵੱਡੀ ਤੇ ਲੰਬੀ ਜੰਗ ਹੋਣ ਦੇ ਆਸਾਰ ਸਨ। ਇਸ ਕਰ ਕੇ ਗੁਰੂ ਸਾਹਿਬ ਨੇ 29 ਮਾਰਚ 1705 ਦੇ ਦਿਨ ਅਨੰਦਪੁਰ ਸਾਹਿਬ 'ਚ ਰਹਿ ਰਹੇ ਸਾਰੇ ਸਿੰਘਾਂ ਦਾ ਇਕੱਠ ਬੁਲਾਇਆ ਅਤੇ ਉਨ੍ਹਾਂ ਨੂੰ ਆਖਿਆ ਕਿ ਸਾਰੇ ਗ੍ਰਹਿਸਤੀ ਸਿੰਘ ਆਪਣੇ ਬੀਵੀ ਬੱਚਿਆਂ ਨੂੰ ਲੈ ਕੇ ਆਪੋ-ਆਪਣੇ ਵਤਨਾਂ ਨੂੰ ਚਲੇ ਜਾਣ। ਦੋਹਾਂ ਮਾਤਾਵਾਂ ਨੂੰ ਵੀ ਭਾਈ ਜੇਠਾ ਸਿੰਘ ਤੇ ਬੀਬੀ ਤਾਰਾ ਕੌਰ ਦੇ ਨਾਲ ਬੁਰਾਹਨਪੁਰ ਵੱਲ ਟੋਰ ਦਿੱਤਾ ਗਿਆ (ਮਾਤਾਵਾਂ ਨੂੰ ਭਾਈ ਮਨੀ ਸਿੰਘ ਦੇ ਨਾਲ ਭੇਜਣ ਦੀ ਗੱਲ ਮਗਰੋਂ ਸ਼ੁਰੂ ਹੋਈ ਸੀ। ਭਾਈ ਮਨੀ ਸਿੰਘ ਉਸ ਵੇਲੇ ਗੁਰੂ ਦਾ ਚੱਕ, ਅੰਮ੍ਰਿਤਸਰ, ਦੀ ਸੇਵਾ-ਸੰਭਾਲ ਕਰਦੇ ਸਨ)। ਹੁਣ ਅਨੰਦਪੁਰ ਸਾਹਿਬ ਵਿਚ ਗੁਰੂ ਸਾਹਿਬ, ਮਾਤਾ ਗੁਜਰੀ, ਚਾਰ ਸਾਹਿਬਜ਼ਾਦੇ ਤੇ ਤਕਰੀਬਨ ਪੰਜ ਕੁ ਸੌ ਸਿੰਘ ਹੀ ਬਾਕੀ ਰਹਿ ਗਏ ਸਨ।

3 ਮਈ 1705 ਦੇ ਦਿਨ ਅਜਮੇਰ ਚੰਦ ਨੇ ਹਜ਼ਾਰਾਂ ਫ਼ੌਜਾਂ ਨਾਲ ਅਨੰਦਪੁਰ ਸਾਹਿਬ ਨੂੰ ਘੇਰ ਲਿਆ। ਗੁਰੂ ਸਾਹਿਬ ਨੇ ਸਾਰੇ ਕਿਲ੍ਹਿਆਂ ਵਿਚ ਪੂਰੀ ਤਕੜਾਈ ਕੀਤੀ ਹੋਈ ਸੀ ਪਰ ਉਸ ਵੇਲੇ ਅਨੰਦਪੁਰ ਸਾਹਿਬ 'ਚ ਅਨਾਜ ਕੋਈ ਬਹੁਤਾ ਨਹੀਂ ਸੀ। ਅਜਮੇਰ ਚੰਦ ਦੀਆਂ ਫ਼ੌਜਾਂ ਨੇ ਚਾਰੇ ਪਾਸੇ ਘੇਰਾ ਪਾਇਆ ਹੋਇਆ ਸੀ। ਇਸ ਘੇਰੇ ਤੋਂ ਕੁਝ ਹੋਰ ਦੂਰ ਹੰਡੂਰੀ ਫ਼ੌਜਾਂ, ਗੁੱਜਰਾਂ ਤੇ ਰੰਘੜਾਂ ਤੇ ਸਾਹਰਿੰਦੀ ਫ਼ੌਜਾਂ ਨੇ ਮੋਰਚੇ ਸੰਭਾਲੇ ਹੋਏ ਸਨ। ਹੌਲੀ-ਹੌਲੀ ਸਿੰਘਾਂ ਦੇ ਲੰਗਰ ਮਸਤਾਨੇ ਹੋ ਗਏ। ਸਿੰਘ ਛੋਲਿਆਂ ਦੀ ਰੋਜ਼ਾਨਾ ਇਕ ਮੁੱਠ ਨਾਲ ਗੁਜ਼ਾਰਾ ਕਰਨ ਲੱਗੇ। ਇਸ ਹਾਲਤ ਵਿਚ ਕੁਝ ਸਿੰਘ ਘਬਰਾਉਣ ਲੱਗ ਪਏ। ਉਹ ਅਨੰਦਪੁਰ ਸਾਹਿਬ ਦਾ ਘੇਰਾ ਤੋੜ ਕੇ ਨਿਕਲਣਾ ਚਾਹੁੰਦੇ ਸਨ। ਗੁਰੂ ਸਾਹਿਬ ਅਜੇ ਕੁਝ ਚਿਰ ਰੁਕਣਾ ਚਾਹੁੰਦੇ ਸਨ। ਸਿੰਘਾਂ ਨੇ ਮਾਤਾ ਗੁਜਰੀ ਨੂੰ ਮਨਾ ਲਿਆ ਕਿ ਅਨੰਦਪੁਰ ਸਾਹਿਬ ਛੱਡ ਦੇਣਾ ਚਾਹੀਦਾ ਹੈ। ਮਾਤਾ ਜੀ ਨੇ ਗੁਰੂ ਸਾਹਿਬ 'ਤੇ ਜ਼ੋਰ ਪਾਇਆ। ਇਸ ਦੇ ਨਾਲ ਹੀ 4 ਦਿਸੰਬਰ 1705 ਦੇ ਦਿਨ ਕੁਰਾਨ ਸ਼ਰੀਫ਼ ਦੀ ਜਿਲਦ 'ਤੇ ਲੱਗੀ ਔਰੰਗਜ਼ੇਬ ਦੀ ਇਕ ਚਿੱਠੀ ਲੈ ਕੇ ਸਮਾਣੇ ਦਾ ਰਹਿਣ

ਵਾਲ ਸ਼ਾਹੀ ਕਾਜ਼ੀ ਅਨੰਦਪੁਰ ਸਾਹਿਬ ਪਹੁੰਚਿਆ। ਉਸ ਵਿਚ ਔਰੰਗਜ਼ੇਬ ਨੇ ਲਿਖਿਆ ਸੀ ਕਿ ਗੁਰੂ ਜੀ ਅਨੰਦਪੁਰ ਛੱਡ ਕੇ ਕਾਂਗੜ ਕਸਬੇ 'ਚ ਆ ਜਾਣ। ਉੱਥੇ ਆਉਣ ਮਗਰੋਂ ਹਾਲਾਤ 'ਤੇ ਵਿਚਾਰਾਂ ਕੀਤੀਆ ਜਾਣਗੀਆਂ। ਇਹ ਵੀ ਕਿਆਸ ਕੀਤਾ ਜਾਂਦਾ ਹੈ ਕਿ ਇਹ ਚਿੱਠੀ ਪਹਾੜੀ ਰਾਜਿਆਂ ਜਾ ਸਰਹਿੰਦ ਦੇ ਸੂਬੇਦਾਰ ਨੇ ਜਾਅਲੀ ਤਿਆਰ ਕਰਵਾਈ ਹੋਵੇਗੀ। ਗੁਰੂ ਸਾਹਿਬ ਨੇ ਇਸ ਚਿੱਠੀ 'ਤੇ ਭਾਈ ਦਇਆ ਸਿੰਘ ਤੇ ਹੋਰ ਮੁਖੀ ਸਿੰਘਾਂ ਨਾਲ ਵਿਚਾਰ ਕੀਤੀ। ਉਸੇ ਵਕਤ ਅਨੰਦਪੁਰ ਸਾਹਿਬ 'ਚ ਖ਼ਬਰ ਆਈ ਕਿ ਛੇਤੀ ਹੀ ਸਰਹਿੰਦ ਦੇ ਗਵਰਨਰ ਵਜ਼ੀਰ ਖ਼ਾਨ ਦੀ ਵੱਡੀ ਫ਼ੌਜ ਵੀ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਦੀ ਤਿਆਰੀ ਕਰ ਰਹੀ ਹੈ। ਇਸ ਫ਼ੌਜ ਦਾ ਪਹਿਲਾ ਪੜਾਅ ਰੋਪੜ 'ਚ 5 ਦਿਸੰਬਰ 1705 ਦੀ ਰਾਤ ਨੂੰ ਹੋਵੇਗਾ।

ਔਰੰਗਜ਼ੇਬ ਦੀ ਚਿੱਠੀ ਬਾਰੇ ਵਿਚਾਰ ਦੌਰਾਨ ਬਹੁਤੇ ਸਿੰਘ ਚਾਹੁੰਦੇ ਸਨ ਕਿ ਗੁਰੂ ਸਾਹਿਬ ਪਰਿਵਾਰ ਸਣੇ ਅਨੰਦਪੁਰ ਸਾਹਿਬ ਤੋਂ ਕਾਂਗੜ ਪਿੰਡ ਚਲੇ ਜਾਣ ਤੇ ਪਿੱਛੋਂ ਖਾਲਸਾ ਫ਼ੌਜਾਂ ਮੁਗ਼ਲਾਂ ਤੇ ਪਹਾੜੀਆਂ ਨਾਲ ਦੋ ਹੱਥ ਕਰਨ। ਪਰ ਗੁਰੂ ਸਾਹਿਬ ਨੇ ਆਖਿਆ ਕਿ ਉਹ ਸਿੱਖਾਂ ਨੂੰ ਇਕੱਲਿਆਂ ਛੱਡ ਕੇ ਨਹੀਂ ਜਾਣਗੇ। ਗੁਰੂ ਸਾਹਿਬ ਨੇ ਫ਼ੈਸਲਾ ਕੀਤਾ ਕਿ ਸਾਰੇ ਦੇ ਸਾਰੇ 500 ਸਿੰਘ ਇਕੱਠੇ ਹੀ ਜਾਣਗੇ। ਉਨ੍ਹਾਂ ਬਾਕੀ ਕਿਲ੍ਹਿਆਂ ਵਿਚੋਂ ਵੀ ਸਾਰੇ ਸਿੰਘਾਂ ਨੂੰ ਬੁਲਾ ਲਿਆ। ਉਨ੍ਹਾਂ ਸਾਰੇ ਸਿੱਖਾਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਇਕ ਪਾਸੇ ਗੁਰੂ ਸਾਹਿਬ ਅਤੇ ਉਨ੍ਹਾ ਨਾਲ ਚਾਲ੍ਹੀ 'ਦਰਬਾਰੀ' ਸਿੰਘ ਸਨ (ਇਨ੍ਹਾਂ ਨੂੰ ਅਨੰਦਪੁਰ ਸਾਹਿਬ ਦੇ 'ਚਾਲ੍ਹੀ ਮੁਕਤੇ' ਆਖ ਕੇ ਯਾਦ ਕੀਤਾ ਜਾਂਦਾ ਹੈ)। ਦੂਜੇ ਪਾਸੇ ਮਾਤਾ ਗੁਜਰੀ, ਚਾਰ ਸਾਹਿਬਜ਼ਾਦੇ ਤੇ ਬਾਕੀ ਚਾਰ ਸੌ ਸੱਠ ਸਿੰਘ ਸਨ। ਇਨ੍ਹਾਂ ਸਾਰਿਆਂ ਨੂੰ ਅੱਗੋਂ ਵੱਖ-ਵੱਖ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਚਾਰ ਸੌ ਸੱਠ ਵਿਚੋਂ ਪੰਜਾਹ ਸਿੰਘ ਭਾਈ ਉਦੈ ਸਿੰਘ ਦੇ ਨਾਲ ਸਨ, ਇਕ ਸੌ ਸਿੰਘ ਭਾਈ ਜੀਵਨ ਸਿੰਘ ਰੰਘਰੇਟੇ ਨਾਲ, ਇਕ ਸੌ ਸਿੰਘ ਭਾਈ ਬਚਿਤਰ ਸਿੰਘ ਨਾਲ, ਇਕ ਸੌ ਸਿੰਘ ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਦੇ ਨਾਲ ਤੇ ਬਾਕੀ ਦੇ ਸਿੰਘ ਇਕ ਵੱਖਰੇ ਜਥੇ ਵਿਚ ਜਾਣ ਸਨ। ਚਾਲ੍ਹੀ 'ਚੋਂ ਸੈਂਤੀ ਮਕਤੇ ਗੁਰੂ ਸਾਹਿਬ ਦੇ ਨਾਲ ਜਾਣੇ ਸਨ। ਬਾਕੀ ਦੇ ਤਿੰਨ ਮੁਕਤੇ, ਭਾਈ ਉਦੈ ਸਿੰਘ, ਭਾਈ ਜੀਵਨ ਸਿੰਘ ਤੇ ਭਾਈ ਬਚਿਤਰ ਸਿੰਘ; ਤਿੰਨੇ ਚਾਲ੍ਹੀ ਦਰਬਾਰੀ ਸਿੱਖਾਂ ਵਿਚ ਸ਼ਾਮਿਲ ਸਨ, ਪਰ ਇਨ੍ਹਾਂ ਨੂੰ ਜਥਿਆਂ ਦੀ ਕਮਾਂਡ ਵੀ ਦਿੱਤੀ ਹੋਈ ਸੀ।

## ਅਨੰਦਪੁਰ ਸਾਹਿਬ ਛੱਡਣਾ

5-6 ਦਿਸੰਬਰ ਦੇ ਦਿਨ, ਦੋ ਘੜੀਆਂ ਰਾਤ ਗਈ, ਗੁਰੂ ਸਾਹਿਬ ਚੱਕ ਨਾਨਕੀ ਤੇ ਸਿਰੇ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਸਕਾਰ ਵਾਲੀ ਜਗ੍ਹਾ (ਗੁਰਦੁਆਰਾ ਸੀਸ ਗੰਜ) ਪਹੁੰਚੇ ਅਤੇ ਉਨ੍ਹਾਂ ਨੇ ਭਾਈ ਗੁਰਬਖ਼ਸ਼ ਦਾਸ ਉਦਾਸੀ ਨੂੰ ਇਸ ਜਗ੍ਹਾ ਦੀ ਸੇਵਾ ਸੰਭਾਲ ਦਿੱਤੀ ਅਤੇ ਆਪ ਸਿੰਘਾਂ ਨੂੰ ਨਾਲ ਲੈ ਕੇ ਕਿਲ੍ਹਾ ਅਨੰਦਗੜ੍ਹ ਆ ਗਏ। ਅਨੰਦਗੜ੍ਹ ਆ ਕੇ ਆਪ ਨੇ ਸਭ ਤੋਂ ਪਹਿਲਾਂ 90 ਸਿੰਘਾਂ ਦੇ ਇਕ ਜੱਥੇ ਦੀ ਹਿਫ਼ਾਜ਼ਤ ਵਿਚ ਮਾਤਾ ਗੁਜਰੀ, ਦੋ ਛੋਟੇ ਸਾਹਿਬਜ਼ਾਦੇ ਅਤੇ ਇਕ ਸੇਵਾਦਾਰ ਤੇ ਇਕ ਸੇਵਾਦਾਰਨੀ

# ਗੁਰੂ ਗੋਬਿੰਦ ਸਿੰਘ ਮਾਰਗ

## 5-6 ਦਸੰਬਰ 1705 ਤੋਂ 16 ਜਨਵਰੀ 1706

ਆਨੰਦਪੁਰ ਸਾਹਿਬ
ਕੀਰਤਪੁਰ
ਨਿਰਮੋਹਗੜ੍ਹ
ਸ਼ਾਹੀ ਟਿੱਬੀ
ਪਰਵਾਰ ਵਿਛੋੜਾ
ਘਨੌਲਾ
ਰੋਪੜ
ਭੱਠਾ ਸਾਹਿਬ
ਬਰਾਹਮਣ ਮਾਜਰਾ
ਬੂਰ ਮਾਜਰਾ
ਟਿੱਬੀ ਸਾਹਿਬ
ਚੰਡੀਗੜ੍ਹ
ਚਮਕੌਰ ਸਾਹਿਬ
ਦੁਆਰੇ
ਜੰਡ ਸਾਹਿਬ
ਪਵਾਤ
ਸੇਹਜੋ ਮਾਜਰਾ
ਮਾਛੀਵਾੜਾ
ਨੰਦਪੁਰ
ਕਟਾਣਾ
ਝਾੜ ਸਾਹਿਬ
ਘੁਲਾਲ
ਲੱਲ ਕਲਾਂ
ਕੂੰਬਾ
ਦਿੱਲੀ ਵਲ ਜੀ.ਟੀ. ਰੋਡ
ਅਜਨੇਰ
ਕੱਮਪੁਰ
ਕਾਂਸੀ
ਸਾਹਨੇਵਾਲ
ਟਿੱਬਾ
ਲੁਧਿਆਣਾ
ਆਲਮਗੀਰ
ਮਾਲੇਰਕੋਟਲਾ
ਲੰਮਾ ਜੱਟਪੁਰਾ
ਕਮਾਲਪੁਰ
ਜਗਰਾਓਂ
ਮਨੂਰੇ
ਮੱਛਿਆਣਾ
ਚਕਰ
ਹੇਰਾਂ
ਸਿਲੋਵਾਨੀ
ਰਾਇ ਕੋਟ
ਬਸੀਆਂ
ਭਦੌੜ
ਬਰਨਾਲਾ
ਦਿਆਲਪੁਰਾ
ਜਲਾਲ
ਤਖਤਪੁਰਾ
ਮਹਾਦੇਓ
ਮੋਗਾ
ਦੀਨਾ
ਬਰਗਾੜੀ
ਸਰਾਵਾਂ
ਢਿਲਵਾਂ ਸੋਢੀਆਂ
ਕੋਟਕਪੂਰਾ
ਗੁਰੂ ਦੀ ਢਾਬ
ਫਰੀਦਕੋਟ
ਵਾਂਦਰ
ਕਾਂਗੜ
ਰਾਮੇਆਣਾ
ਮੁਕਤਸਰ
ਮਲਾਂ
ਸੋਢੀਆਂ
ਜੈਤੋ
ਰੁਪਾਨਾ
ਅਬਲੂ
ਕੋਠਾ ਗੁਰੂ
ਮਲੂਕਾ
ਛੱਤਿਆਂਵਾਲੀ
ਭੂੰਦੜ
ਲੱਖੀ
ਜੰਗਲ
ਲੰਬਵਾਲੀ
ਗੁਰੂਸਰ
ਮਲੋਟ
ਥੇੜੀ
ਬਾਜਕ
ਭਠਿੰਡਾ
ਭੋਖਰੀ
ਚੰਦ ਸਾਹਿਬ
ਗਿੱਦੜਬਾਹਾ
ਕੋਟ ਭਾਈ
ਰੋਹਿਲਾ ਸਾਹਿਬ
ਬੰਬੀਹਾ
ਜੰਗੀਰਾਣਾ
ਕਾਲ ਝੜਾਨੀ
ਸੈਂਸੀ
ਬਾਗਵਾਲੀ
ਪੱਕਾ
ਤਲਵੰਡੀ ਸਾਬੋ (ਦਮਦਮਾ ਸਾਹਿਬ)
ਚੱਕ ਹੀਰਾ ਸਿੰਘ



ਨੂੰ ਕੀਰਤਪੁਰ ਵੱਲ ਟੋਰਿਆ। ਇਸ ਮਗਰੋਂ ਔਰੰਗਜ਼ੇਬ ਦੀ ਚਿੱਠੀ ਨੂੰ ਸੰਭਾਲਿਆ, ਫਿਰ ਭਾਈ ਉਦੈ ਸਿੰਘ ਦੀ ਅਗਵਾਈ 'ਚ 50 ਸਿੰਘਾਂ ਦਾ ਜਥਾ ਰਵਾਨਾ ਕੀਤਾ ਆਪ ਵੀ ਪਿੱਛੇ ਟੁਰ ਪਏ। ਇਨ੍ਹਾਂ ਪਿੱਛੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਬੁੱਢਾ ਸਿੰਘ ਦਾ ਜਥਾ ਆ ਰਿਹਾ ਸੀ। ਇਨ੍ਹਾਂ ਪਿੱਛੇ ਭਾਈ ਜੀਵਨ ਸਿੰਘ ਤੇ ਸਭ ਤੋਂ ਪਿੱਛੇ ਭਾਈ ਬਚਿਤਰ ਸਿੰਘ ਦਾ ਜਥਾ ਸੀ। ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਹੁੰਦੇ ਹੋਏ, ਪਿੰਡ ਝੱਖੀਆਂ ਦੀ ਜੂਹ 'ਚੋਂ ਲੰਘ ਕੇ ਸਰਸਾ ਨਦੀ ਦੇ ਕੰਢੇ ਵੱਲ ਜਾਣਾ ਸੀ ਅਤੇ ਏਥੋਂ ਨਦੀ ਪਾਰ ਕਰਨੀ ਸੀ। ਗੁਰੂ ਸਾਹਿਬ ਨੇ ਪਰਿਵਾਰ ਨੂੰ ਚਮਕੌਰ ਵੱਲ ਭੇਜਣਾ ਸੀ ਅਤੇ ਆਪ ਕੋਟਲਾ ਨਿਹੰਗ (ਰੋਪੜ) ਵੱਲ ਜਾਣਾ ਸੀ।

ਅਜੇ ਗੁਰੂ ਸਾਹਿਬ ਕੀਰਤਪੁਰ ਲੰਘੇ ਹੀ ਸਨ ਕਿ ਪਿੱਛੋਂ ਪਹਾੜੀ ਤੇ ਮੁਗ਼ਲ ਫ਼ੌਜਾਂ ਨੇ ਤੀਰਾਂ ਅਤੇ ਗੋਲੀਆਂ ਨਾਲ ਹਮਲਾ ਕਰ ਦਿੱਤਾ। ਗੁਰੂ ਸਾਹਿਬ ਨੇ ਆਪਣਾ ਜਾਮਾ ਜੋੜਾ ਭਾਈ ਉਦੈ ਸਿੰਘ ਨੂੰ ਬਖ਼ਸ਼ ਕੇ ਉਸ ਨੂੰ ਸ਼ਾਹੀ ਟਿੱਬੀ ਤੇ ਤਾਇਨਾਤ ਕੀਤਾ ਤੇ ਉਸ ਨਾਲ ਪੰਜਾਹ ਸਿੰਘ ਲੜਨ ਵਾਸਤੇ ਦਿੱਤੇ। ਉਨ੍ਹਾਂ ਭਾਈ ਉਦੈ ਸਿੰਘ ਨੂੰ ਆਖਿਆ ਕਿ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਆਖਣਾ ਕਿ ਉਹ ਉੱਥੇ ਨਾ ਰੁਕਣ ਅਤੇ ਕੋਟਲਾ ਨਿਹੰਗ ਚਲੇ ਜਾਣ। ਇਸ ਮਗਰੋਂ ਆਪ ਨੇ ਮਾਤਾ ਗੁਜਰੀ, ਦੋ ਛੋਟੇ ਸਾਹਿਬਜ਼ਾਦਿਆਂ ਤੇ ਦੋ ਸੇਵਾਦਾਰਾਂ (ਦੂੰਨਾ ਸਿੰਘ ਤੇ ਬੀਬੀ ਸੁਭਿੱਖੀ) ਨਾਲ ਸਰਸਾ ਨਦੀ ਨੂੰ ਪਾਰ ਕੀਤਾ। ਇਨ੍ਹਾਂ ਪਿੱਛੇ ਆ ਰਿਹਾ ਵਹੀਰ ਵੀ ਸਰਸਾ ਪਾਰ ਕਰ ਗਿਆ। ਗੁਰੂ ਸਾਹਿਬ ਨੇ ਇਕ ਸੌ ਸਿੰਘਾਂ ਨੂੰ ਆਖਿਆ ਕਿ ਉਹ ਉੱਥੇ ਰੁਕ ਕੇ ਪਿੱਛੇ ਆ ਰਹੀਆਂ ਫ਼ੌਜਾਂ ਦਾ ਰਾਹ ਡੱਕਣ। ਹੁਣ ਤਿੰਨੇ ਜਥੇ ਦੁਸ਼ਮਣ ਦੀ ਫ਼ੌਜ ਦਾ ਰਾਹ ਰੋਕਣ ਵਾਸਤੇ ਡਟੇ ਹੋਏ ਸਨ: ਭਾਈ ਉਦੈ ਸਿੰਘ ਸ਼ਾਹੀ ਟਿੱਬੀ 'ਤੇ, ਭਾਈ ਜੀਵਨ ਸਿੰਘ ਪਿੰਡ ਝੱਖੀਆਂ ਕੋਲ ਅਤੇ ਤੀਜਾ ਜਥਾ ਸਰਸਾ ਨਦੀ ਦੇ ਦੂਜੇ ਕੰਢੇ 'ਤੇ ਸੀ। ਚੌਥਾ ਜਥਾ ਭਾਈ ਬਚਿਤਰ ਸਿੰਘ ਦਾ ਸਰਸਾ ਪਾਰ ਕੇ ਰੋਪੜ ਵੱਲ ਰਵਾਨਾ ਹੋ ਚੁੱਕਾ ਸੀ। ਥੋੜ੍ਹੇ ਚਿਰ ਵਿਚ ਮਾਤਾ ਗੁਜਰੀ, ਦੋ ਛੋਟੇ ਸਾਹਿਬਜ਼ਾਦੇ ਅਤੇ ਦੋ ਸੇਵਾਦਾਰ ਦੂਰ ਨਿਕਲ ਕੇ ਚਮਕੌਰ ਵੱਲ ਚਲੇ ਗਏ ਸਨ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ, ਭਾਈ ਬਖ਼ਸ਼ਿਸ਼ ਸਿੰਘ ਭਾਈ ਗੁਰਬਖ਼ਸ਼ੀਸ਼ ਸਿੰਘ ਅਤੇ ਕੁਝ ਹੋਰ ਸਾਥੀ ਸਿੰਘ ਕੋਟਲਾ ਨਿਹੰਗ ਵਿਚ ਪਹੁੰਚ ਚੁੱਕੇ ਸਨ।

ਪਿੱਛੋਂ ਆ ਰਹੀ ਪਹਾੜੀ ਫ਼ੌਜ ਨੇ ਪਹਿਲਾਂ ਤਾਂ ਭਾਈ ਜੀਵਨ ਸਿੰਘ ਦੇ ਜਥੇ 'ਤੇ ਹਮਲਾ ਕੀਤਾ। ਪਿੰਡ ਝੱਖੀਆਂ ਵਿਚ ਹੋਈ ਇਸ ਲੰਬੀ ਲੜਾਈ ਵਿਚ ਭਾਈ ਜੀਵਨ ਸਿੰਘ ਰੰਘੇਰਟਾ, ਬੀਬੀ ਭਿੱਖਾਂ (ਬੇਟੀ ਬਜਰ ਸਿੰਘ ਤੇ ਸਿੰਘਣੀ ਭਾਈ ਆਲਮ ਸਿੰਘ 'ਨੱਚਣਾ') ਅਤੇ ਇਕ ਸੌ ਸਿੰਘ ਸ਼ਹੀਦ ਹੋ ਗਏ।

ਇਸ ਲੜਾਈ ਦਾ ਜ਼ਿਕਰ **ਭੱਟ ਵਹੀ ਮੁਲਤਾਨੀ ਸਿੰਧੀ** 'ਚ ਇੰਵ ਮਿਲਦਾ ਹੈ:

*"ਜੀਵਨ ਸਿੰਘ ਬੇਟਾ ਅਗਿਆ ਕਾ, ਪੋਤਾ ਦੁੱਲੇ ਕਾ...ਬਾਸੀ ਦਿੱਲੀ, ਮਹੱਲਾ ਦਿਲਵਾਲੀ ਸਿੱਖਾਂ, ਸੌ ਸਿੱਖਾਂ ਕੋ ਗੈਲ ਲੈ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਸਰਸਾ ਨਦੀ ਤੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ...ਰਾਣੇ ਦੀ ਫ਼ੌਜ ਗੈਲ ਦਸ ਘਰੀ ਜੂਝ ਕੇ ਮਰਾ। ਆਗੇ ਗੁਰੂ ਭਾਣੇ ਕਾ ਖਾਵਿੰਦ*

*ਗੁਰੂ ਕੀ ਗਤਿ ਗੁਰੂ ਜਾਨੇ। ਗੁਰੂ ਗੁਰੂ ਜਪਨਾ ਜਨਮ ਸਉਰੈਗਾ।"* (ਭੱਟ ਵਹੀ ਮੁਲਤਾਨੀ ਸਿੰਧੀ)

ਦੂਜੀ ਲੜਾਈ ਸ਼ਾਹੀ ਟਿੱਬੀ 'ਤੇ ਹੋਈ। ਇਸ ਲੜਾਈ ਵਿਚ ਭਾਈ ਉਦੈ ਸਿੰਘ ਅਤੇ ਪੰਜਾਹ ਸਿੰਘ ਸ਼ਹੀਦ ਹੋ ਗਏ। ਭਾਈ ਉਦੈ ਸਿੰਘ ਨੇ ਦਸਵੇਂ ਪਾਤਸ਼ਾਹ ਵਰਗਾ ਜੋੜਾ ਜਾਮਾ ਪਹਿਨਿਆ ਹੋਇਆ ਸੀ। ਅਜਮੇਰ ਚੰਦ ਨੇ ਭਾਈ ਉਦੈ ਸਿੰਘ ਸ਼ਹੀਦ ਹੋਏ ਵੇਖ ਕੇ ਉਸ ਦੇ ਕੱਪੜਿਆਂ ਕਰ ਕੇ ਉਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਸਮਝ ਲਿਆ ਅਤੇ ਉਸ ਦਾ ਸਿਰ ਕਟਵਾ ਕੇ ਰੋਪੜ ਦੇ ਨਵਾਬ ਵੱਲ ਭੇਜ ਦਿੱਤਾ ਤੇ ਰੌਲਾ ਪਾ ਦਿੱਤਾ ਕਿ 'ਅਸੀਂ ਗੁਰੂ ਨੂੰ ਮਾਰ ਲਿਆ ਹੈ।'

ਇਸ ਲੜਾਈ ਨੂੰ **ਭੱਟ ਵਹੀ ਕਰਸਿੰਧੂ** ਇੰਵ ਬਿਆਨ ਕਰਦੀ ਹੈ :

*"ਉਦੈ ਸਿੰਘ ਬੇਟਾ ਮਨੀ ਸਿੰਘ, ਪੋਤਾ ਮਾਈਦਾਸ ਕਾ, ਪੜਪੋਤਾ ਬੱਲੂ ਰਾਇ ਕਾ ਚੰਦਰਬੰਸੀ ਭਾਰਦੁਆਜੀ ਗੋਤਰਾ ਪੁਆਰ ਬੰਸ, ਬੀਝੇ ਕਾ ਬੰਝਰਉਤ ਜਲਹਾਨਾਂ...ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁੰ ਸਾਤ ਗਏ ਵੀਰਵਾਰ ਕੇ ਦਿਵਸ ਪਚਾਸ ਸਿੱਖਾਂ ਕੋ ਗੈਲ ਲੈ ਸ਼ਾਹੀ ਟਿੱਬੀ ਕੇ ਮਲਹਾਨ, ਪਰਗਾਨਾ ਭਰਥਗੜ ਰਾਜ ਕਹਿਲੂਰ, ਆਧ ਘਰੀ ਦਿਹੁੰ ਨਿਕਲੇ, ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ, ਪੋਤਾ ਦੀਪ ਕਾ, ਪੜਪੋਤਾ ਤਾਰਾ ਚੰਦ ਕਾ ਬੰਸ ਕਲਿਆਨ ਚੰਦ ਕੀ ਚੰਦੇਲ ਗੋਤਰਾ ਰਾਣੇ ਕੀ ਫ਼ੌਜ ਗੈਲ ਬਾਰਾਂ ਘਰੀ ਜੂਝ ਕੇ ਮਰਾ।"*

ਤੀਜਾ ਜਥਾ ਭਾਈ ਬਚਿਤਰ ਸਿੰਘ ਦਾ ਰੰਘੜਾਂ ਦੀ ਫ਼ੌਜ ਨਾਲ ਮਲਕਪੁਰ (ਉਦੋਂ ਮਲਕਪੁਰ ਰੰਘੜਾਂ) ਪਿੰਡ ਦੀ ਜੂਹ ਵਿਚ ਭਿੜ ਪਿਆ। ਇੱਥੇ ਵੀ ਬੜੀ ਜ਼ਬਰਦਸਤ ਲੜਾਈ ਹੋਈ। ਇਸ ਲੜਾਈ ਵਿਚ ਸਾਰੇ ਸਿੰਘ ਸ਼ਹੀਦ ਹੋ ਗਏ। ਭਾਈ ਬਚਿਤਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਪਿੱਛੇ ਆ ਰਹੇ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਮਦਨ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਭਾਈ ਬਚਿਤਰ ਸਿੰਘ ਨੂੰ ਜ਼ਖ਼ਮੀ ਪਏ ਹੋਏ ਵੇਖਿਆ ਅਤੇ ਚੁੱਕ ਕੇ ਉਥੋਂ ਛੇ ਕਿਲੋਮੀਟਰ ਦੂਰ ਪਿੰਡ ਕੋਟਲਾ ਨਿਹੰਗ ਖ਼ਾਨ ਲੈ ਆਏ।

## ਚਮਕੌਰ ਵਿਚ

6-7 ਦਸੰਬਰ ਦੀ ਰਾਤ ਨੇ ਗੁਰੂ ਸਾਹਿਬ ਭਾਈ ਨਿਹੰਗ ਖ਼ਾਨ ਦੇ ਘਰ ਬਿਤਾਈ। ਪਹੁ-ਫੁਟਣ ਤੋਂ ਪਹਿਲਾਂ ਗੁਰੂ ਸਾਹਿਬ ਉਥੋਂ ਨਿਕਲ ਕੇ ਚਮਕੌਰ ਵੱਲ ਚਲ ਪਏ। ਗੁਰੂ ਸਾਹਿਬ ਨੂੰ ਮੁਸਲਿਮ ਇਲਾਕੇ ਵਿਚੋਂ ਲੰਘਾਉਣ ਅਤੇ ਚਮਕੌਰ ਦਾ ਰਸਤਾ ਦਿਖਾਉਣ ਵਾਸਤੇ ਨਿਹੰਗ ਖ਼ਾਨ ਦਾ ਬੇਟਾ ਆਲਮ ਖ਼ਾਨ ਗੁਰੂ ਸਾਹਿਬ ਨਾਲ ਬੂਰ ਮਾਜਰਾ ਤਕ ਗਿਆ। ਇਸ ਮਗਰੋਂ ਕੁਝ ਸਿੰਘ ਹੋਰ ਵੀ ਚਮਕੌਰ ਵਾਸਤੇ ਇਕੱਲੇ-ਇਕੱਲੇ ਚਲ ਪਏ। 7 ਤਾਰੀਖ਼ ਦੀ ਸਵੇਰ ਤੱਕ ਗੁਰੂ ਸਾਹਿਬ, ਦੋ ਵੱਡੇ ਸਾਹਿਬਜ਼ਾਦੇ ਅਤੇ 45 ਸਿੰਘ ਚਮਕੌਰ ਪਹੁੰਚ ਚੁੱਕੇ ਸਨ।

ਗੁਰੂ ਸਾਹਿਬ ਦੇ ਚਮਕੌਰ ਪੁੱਜਣ ਦੀ ਖ਼ਬਰ ਕਿਸੇ ਨੇ ਰੂਪੜ ਥਾਣੇ ਵਿਚ ਪਹੁੰਚਾ

## ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਫ਼ਰ

### ਮਾਛੀਵਾੜਾ-ਅਜਨੇਰ-ਆਲਮਗੀਰ (13 ਤੋਂ 15 ਦਸੰਬਰ 1705)



# ਗੁਰੂ ਗੋਬਿੰਦ ਸਿੰਘ ਜੀ ਦਾ ਤਲਵੰਡੀ ਸਾਬੋ ਤੋਂ ਬਘੌਰ-ਦਿੱਲੀ ਦਾ ਰੂਟ

## (30 ਅਕਤੂਬਰ 1706 ਤੋਂ ਮਾਰਚ 1707 ਤਕ)



ਦਿੱਤੀ। ਰੂਪੜ ਤੋਂ ਮਲੇਰਕੋਟਲੇ ਦੀਆਂ ਫ਼ੌਜਾਂ ਚਮਕੌਰ ਵੱਲ ਰਵਾਨਾ ਹੋ ਗਈਆਂ ਤੇ ਉਨ੍ਹਾਂ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਕੁਝ ਚਿਰ ਮਗਰੋਂ ਹੱਥੋਂ-ਹੱਥ ਲੜਾਈ ਸ਼ੁਰੂ ਹੋ ਗਈ। ਸ਼ਾਮ ਤੱਕ ਨੂੰ ਦੋ ਵੱਡੇ ਸਾਹਿਬਜ਼ਾਦੇ (ਅਜੀਤ ਸਿੰਘ ਤੇ ਜੁਝਾਰ ਸਿੰਘ) ਅਤੇ 38 ਸਿੰਘ ਸ਼ਹੀਦ ਹੋ ਚੁਕੇ ਸਨ। ਰਾਤ ਨੂੰ ਨਬੀ ਖ਼ਾਨ ਅਤੇ ਗ਼ਨੀ ਖ਼ਾਨ ਗੁਰੂ ਸਾਹਿਬ ਨੂੰ ਉੱਥੋਂ ਕੱਢ ਕੇ ਲੈ ਗਏ। ਚਮਕੌਰ ਤੋਂ ਗੁਰੂ ਸਾਹਿਬ ਮਾਛੀਵਾੜਾ ਪੁੱਜੇ ਜਿਥੇ ਆਪ ਦੋ ਰਾਤਾਂ ਭਾਈ ਜੀਵਨ ਸਿੰਘ ਜੀ ਦੇ ਚੌਬਾਰੇ ਵਿਚ ਰਹੇ।

ਉਧਰ ਗੁਰੂ ਸਾਹਿਬ ਦੇ ਦੋ ਛੋਟੇ ਸਾਹਿਬਜ਼ਾਦਿਆਂ (ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ) ਅਤੇ ਮਾਤਾ ਜੀ ਨੂੰ ਵੀ ਸਹੇੜੀ ਪਿੰਡ ਦੇ ਮਸੰਦਾਂ ਨੇ ਆਪਣੇ ਨੌਕਰ ਗੰਗੂ ਰਾਹੀਂ ਮੁਰਿੰਡੇ ਦੇ ਥਾਣੇ ਇਤਲਾਹ ਦੇ ਕੇ ਗ੍ਰਿਫ਼ਤਾਰ ਕਰਵਾ ਦਿੱਤਾ। ਛੋਟੇ ਸਾਹਿਬਜ਼ਾਦਿਆਂ ਨੂੰ 12 ਦਸੰਬਰ ਦੇ ਦਿਨ ਨੀਹਾਂ ਵਿਚ ਚਿਣ ਦਿੱਤਾ ਗਿਆ ਪਰ ਕੰਧ ਡਿੱਗ ਪੈਣ 'ਤੇ ਅਗਲੇ ਦਿਨ ਤਲਵਾਰ ਨਾਲ ਸ਼ਹੀਦ ਕਰ ਦਿੱਤਾ ਗਿਆ। ਇਸ ਮਗਰੋਂ ਮਾਤਾ ਗੁਜਰੀ ਨੂੰ ਵੀ ਸਾਹਰਿੰਦ ਦੇ ਕਿਲ੍ਹੇ ਦੇ ਠੰਡੇ ਬੁਰਜ ਤੋਂ ਹੇਠਾਂ ਸੁੱਟ ਕੇ ਸ਼ਹੀਦ ਕਰ ਦਿੱਤਾ ਗਿਆ। ਇਨ੍ਹਾਂ ਦਾ ਸਸਕਾਰ ਦੀਵਾਨ ਟੋਡਰ ਮੱਲ ਦੇ ਪੁੱਤਰ/ਪੋਤਰੇ ਨੇ ਮੌਜੂਦਾ ਗੁਰਦੁਆਰਾ ਜੋਤੀ ਸਰੂਪ ਵਾਲੀ ਥਾਂ 'ਤੇ ਕੀਤਾ। (ਕਿਸੇ ਲੇਖਕ ਨੇ ਗ਼ਲਤੀ ਨਾਲ ਟੋਡਰ ਮੱਲ ਦਾ ਨਾਂ ਲਿਖ ਦਿੱਤਾ ਤੇ ਉਹੀ ਚੱਲ ਪਿਆ। ਟੋਡਰ ਮੱਲ ਤਾਂ ਇਸ ਘਟਨਾ ਤੋਂ 40 ਸਾਲ ਪਹਿਲਾਂ 1665-66 ਵਿਚ ਹੀ ਮਰ ਚੁਕਾ ਸੀ); ਵੇਖੋ: *ਮਆਸਰ-ਉਲ-ਉਮਰਾ*, ਜਿਲਦ ਦੂਜੀ, ਸਫ਼ੇ 286-87)।

## ਗੁਰੂ ਸਾਹਿਬ ਦਾ ਮਾਛੀਵਾੜਾ ਤੋਂ ਤਲਵੰਡੀ ਸਾਬੋ ਜਾਣਾ

10 ਦਸੰਬਰ 1705 ਦੇ ਦਿਨ ਗੁਰੂ ਸਾਹਿਬ ਮੁਸਲਮਾਨਾਂ ਦੇ ਪੀਰਾਂ ਵਾਲੇ ਹਰੇ ਰੰਗ ਦੇ (ਮੁਸਲਮਾਨ ਇਨ੍ਹਾਂ ਹਰੇ ਕਪੜਿਆਂ ਨੂੰ ਨੀਲ-ਬਸਤਰ ਕਹਿੰਦੇ ਸਨ) ਪਹਿਣ ਕੇ ਅਜਨੇਰ ਦੇ ਕਾਜ਼ੀ ਚਰਾਗ਼ ਦੀਨ ਤੇ ਚਾਰ ਹੋਰ ਮੁਸਲਮਾਣ ਮੁਰੀਦਾਂ ਨਾਲ ਮਾਛੀਵਾੜਾ ਤੋਂ ਦੀਨਾ ਕਾਂਗੜ ਵੱਲ ਚੱਲ ਪਏ। ਆਪ ਨੇ ਪਹਿਲੀ ਰਾਤ ਅਜਨੇਰ ਵਿਚ ਬਿਤਾਈ ਇਸ ਤੇ ਬਾਅਦ ਲੱਲ, ਕਟਾਣੀ, ਰਾਮਪੁਰ, ਦੋਰਾਹਾ ਅਤੇ ਹੋਰ ਪਿੰਡਾਂ ਵਿਚੋਂ ਹੁੰਦੇ ਹੋਏ ਆਲਮਗੀਰ ਪੁੱਜੇ। ਇੱਥੇ ਆਪ ਨੇ ਆਪ ਦੇ ਨਾਲ ਆਏ ਪੰਜ ਮੁਸਲਮਾਨ ਮੁਰੀਦਾਂ ਨੂੰ ਅਲਵਿਦਾ ਆਖੀ ਅਤੇ ਆਪ ਘੋੜੇ 'ਤੇ ਸਵਾਰ ਹੋ ਕੇ ਦੀਨਾ ਕਾਂਗੜ ਪਹੁੰਚੇ। ਦੀਨਾ ਕਾਂਗੜ ਬੈਠ ਕੇ 22 ਦਸੰਬਰ ਇਕ ਔਰੰਗਜ਼ੇਬ ਦੇ ਨਾਂ ਇਕ ਖ਼ਤ ਲਿਖਿਆ ਜਿਸ ਨੂੰ "ਜ਼ਫ਼ਰਨਾਮਾ" ਵਜੋਂ ਚੇਤੇ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਇਹ ਖ਼ਤ ਦੋ ਪਿਆਰਿਆਂ ਭਾਈ ਦਯਾ ਸਿੰਘ ਭਾਈ ਧਰਮ ਸਿੰਘ ਨੂੰ ਦੇ ਕੇ ਔਰੰਗਜ਼ੇਬ ਤੱਕ ਪਹੁੰਚਾਉਣ ਵਾਸਤੇ ਭੇਜ ਦਿੱਤਾ। ਇਸ ਮਗਰੋਂ ਗੁਰੂ ਜੀ ਤਲਵੰਡੀ ਸਾਬੋ ਵੱਲ ਚਲ ਪਏ।

ਦੀਨਾ-ਕਾਂਗੜ ਤੋਂ ਭਗਤਾ, ਸਰਾਵਾਂ, ਕੋਟਕਪੂਰਾ, ਢਿਲਵਾਂ ਖਾਸ, ਜੈਤੋ, ਰਾਮੇਆਣਾ, ਖਿਦਰਾਣੇ ਦੀ ਢਾਬ (ਮੁਕਤਸਰ) ਪੁੱਜੇ ਜਿੱਥੇ 29 ਦਸੰਬਰ 1705 ਨੂੰ 40 ਸਿੱਖ ਮੁਗਲ ਫ਼ੌਜਾਂ ਨਾਲ ਲੜ ਕੇ ਸ਼ਹੀਦ ਹੋਏ ਤੇ ਮਾਤਾ ਭਾਗੋ ਬੁਰੀ ਤਰ੍ਹਾਂ ਜ਼ਖਮੀ ਹੋ

ਗਈ। ਇਨ੍ਹਾਂ ਦਾ ਸਸਕਾਰ ਗੁਰੂ ਸਾਹਿਬ ਨੇ ਆਪਣੇ ਹੱਥੀਂ ਕੀਤਾ। ਇਸੇ ਮੌਕੇ 'ਤੇ ਗੁਰੂ ਜੀ ਨੇ ਇਨ੍ਹਾਂ ਵੱਲੋਂ ਲਿਖਿਆ ਬੇਦਾਵਾ ਵੀ ਪਾੜਿਆ। ਇਸ ਮਗਰੋਂ ਗੁਰੂ ਸਾਹਿਬ ਬੰਡੀ, ਜੱਸੀ, ਪੱਕਾ ਵਗ਼ੈਰਾ ਤੋਂ ਹੁੰਦੇ ਹੋਏ 16 ਜਨਵਰੀ 1706 ਦੇ ਦਿਨ ਤਲਵੰਡੀ ਸਾਬੋ ਪੁੱਜੇ। ਗੁਰੂ ਸਾਹਿਬ ਦੇ ਆਉਣ ਦੀ ਖ਼ਬਰ ਪਿੰਡ ਤਲਵੰਡੀ ਦੇ ਮਾਲਿਕ ਭਾਈ ਡੱਲਾ ਨੂੰ ਪਹਿਲੋਂ ਹੀ ਮਿਲ ਚੁਕੀ ਸੀ। ਉਹ ਚਾਰ ਸੌ ਬੰਦਿਆਂ ਨੂੰ ਲੈ ਕੇ ਗੁਰੂ ਜੀ ਨੂੰ ਜੀ ਆਇਆ ਕਹਿਣ ਵਾਸਤੇ ਪਿੰਡ ਪੱਕਾ ਕਲਾਂ ਆਇਆ। ਭਾਈ ਡੱਲਾ ਨੇ ਗੁਰੂ ਸਾਹਿਬ ਦੀ ਤਹਿ ਦਿਲੋਂ ਸੇਵਾ ਕੀਤੀ। (ਮਗਰੋਂ ਕਿਸੇ ਲੇਖਕ ਭਾਈ ਡੱਲਾ ਦੇ ਖ਼ਿਲਾਫ਼ ਝੂਠੀਆਂ ਕਹਾਣੀਆਂ ਬਣਾ ਕੇ ਉਸ ਨੂੰ ਆਕੜਖੋਰ, ਡਰੂ ਤੇ ਫੜ੍ਹਾਂ ਮਾਰਨ ਵਾਲਾ ਸਾਬਿਤ ਕਰਨ ਦੀ ਕੋਸ਼ਿਸ਼ ਕਰ ਕੇ ਉਸ ਨਾਲ ਜ਼ਿਆਦਤੀ ਕੀਤੀ)।

ਜਦੋਂ ਸੰਗਤਾਂ ਨੂੰ ਆਪ ਦੇ ਇਥੇ ਪੁੱਜਣ ਦਾ ਪਤਾ ਲੱਗਾ ਤਾਂ ਵੱਡੀ ਗਿਣਤੀ ਵਿਚ ਉਹ ਤਲਵੰਡੀ ਸਾਬੋ ਪੁੱਜਣ ਲੱਗ ਪਏ। ਇਥੇ ਹੀ 29 ਮਾਰਚ 1706 ਦੇ ਦਿਨ ਆਪ ਨੇ ਇਕ ਵੱਡਾ ਇਕੱਠ ਕੀਤਾ ਜਿਸ ਵਿਚ ਸੈਂਕੜੇ ਸਿੱਖਾਂ ਨੇ ਖੰਡੇ ਦੀ ਪਾਹੁਲ ਹਾਸਿਲ ਕੀਤੀ। ਇਨ੍ਹਾਂ ਵਿਚ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਦੇ ਮੋਢੀ ਵੀ ਸ਼ਾਮਿਲ ਸਨ। ਇਸੇ ਹੀ ਮੌਕੇ ਪ੍ਰਿਥੀ ਚੰਦ ਮੀਣਾ ਦੇ ਇਕ ਵਾਰਿਸ ਅਭੈ ਚੰਦ ਨੇ ਵੀ ਖੰਡੇ ਦੀ ਪਾਹੁਲ ਲਈ ਤੇ ਅਭੈ ਸਿੰਘ ਬਣ ਗਿਆ। ਗੁਰੂ ਜੀ ਤਲਵੰਡੀ ਸਾਬੋ ਵਿਚ ਨੌਂ ਮਹੀਨੇ ਤੋਂ ਵਧ ਸਮਾਂ ਰਹੇ।

ਤਲਵੰਡੀ ਸਾਬੋ ਰਹਿੰਦਿਆਂ ਗੁਰੂ ਗੋਬਿੰਦ ਸਿੰਘ ਸਾਹਿਬ ਬਠਿੰਡੇ ਦੇ ਕਿਲ੍ਹੇ ਵਿਚ ਵੀ ਆਏ। ਇਹ ਕਿਲ੍ਹਾ ਸੈਂਕੜੇ ਸਾਲ ਪੁਰਾਣਾ ਸੀ। ਇਸੇ ਕਿਲ੍ਹੇ ਵਿਚ ਹੀ ਕਦੇ ਗ਼ੁਲਾਮ ਬੰਸ ਦੀ ਮਲਿਕਾ ਰਜ਼ੀਆ ਸੁਲਤਾਨਾ ਕੈਦ ਰਹੀ ਸੀ। ਗੁਰੂ ਸਾਹਿਬ ਤੋਂ ਮਗਰੋਂ ਇਸ ਕਿਲ੍ਹੇ 'ਤੇ ਪਟਿਆਲਾ ਰਿਆਸਤ ਦਾ ਕਬਜ਼ਾ ਹੋ ਗਿਆ ਤੇ ਉਨ੍ਹਾਂ ਗੁਰੂ ਸਾਹਿਬ ਦੇ ਆਉਣ ਦੀ ਯਾਦ ਵਿਚ ਇਕ ਗੁਰਦੁਆਰਾ ਬਣਾ ਦਿਤਾ ਜੋ ਅੱਜ ਵੀ ਕਾਇਮ ਹੈ।

## ਗੁਰੂ ਸਾਹਿਬ ਦਾ ਦੱਖਣ ਜਾਣਾ

ਦੂਜੇ ਪਾਸੇ ਗੁਰੂ ਸਾਹਿਬ ਦਾ ਔਰੰਗਜ਼ੇਬ ਨੂੰ ਲਿਖਿਆ ਖ਼ਤ (ਜ਼ਫ਼ਰਨਾਮਾ) ਬੜੀ ਮੁਸ਼ਕਿਲ ਨਾਲ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਅਕਤੂਬਰ 1706 ਵਿਚ ਔਰੰਗਜ਼ੇਬ ਨੂੰ ਪਹੁੰਚਾ ਸਕੇ। ਇਸ ਨੂੰ ਪੜ੍ਹ ਕੇ ਉਸ ਨੇ ਗੁਰੂ ਸਾਹਿਬ ਨੂੰ ਮਿਲਣ ਵਾਸਤੇ ਬੁਲਾਇਆ ਤੇ ਇਸ ਸਬੰਧੀ ਲਾਹੌਰ ਦੇ ਸੂਬੇਦਾਰ ਮੁਨਾਇਮ ਖ਼ਾਨ ਅਤੇ ਸਾਹਰਿੰਦ (ਹੁਣ ਸਰਹਿੰਦ) ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਵੀ ਖ਼ਤ ਲਿਖੇ। ਦੂਜੇ ਪਾਸੇ ਜਦ ਕਈ ਮਹੀਨੇ ਤਕ ਗੁਰੂ ਸਾਹਿਬ ਨੂੰ ਇਸ ਬਾਰੇ ਕੋਈ ਖ਼ਬਰ ਨਾ ਮਿਲ ਸਕੀ ਤਾਂ ਉਹ ਖ਼ੁਦ ਇਨ੍ਹਾਂ ਦੋਹਾਂ ਸਿੰਘਾਂ ਦੀ ਭਾਲ ਵਿਚ 30 ਅਕਤੂਬਰ 1706 ਦੇ ਦਿਨ ਦੱਖਣ ਵਲ ਚਲ ਪਏ। ਗੁਰੂ ਜੀ ਸਿਰਸਾ, ਨੌਹਰ, ਭਾਦਰਾ, ਸੁਹੇਵਾ, ਪੁਸ਼ਕਰ (ਅਜਮੇਰ), ਨਰੈਣਾ ਹੁੰਦੇ ਹੋਏ ਬਘੌਰ ਪੁੱਜੇ। ਇੱਥੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਗੁਰੂ ਜੀ ਨੂੰ ਆ ਮਿਲੇ ਅਤੇ ਦਸਿਆ ਕਿ ਉਨ੍ਹਾਂ ਨੇ ਕਿੰਨੀ ਮੁਸ਼ਕਿਲ ਨਾਲ ਔਰੰਗਜ਼ੇਬ

# ਦਿੱਲੀ ਤੋਂ ਚਿਤੌੜ ਤਕ ਗੁਰੂ ਗੋਬਿੰਦ ਸਿੰਘ ਜੀ ਦਾ ਸਫ਼ਰ

## (ਅਗਸਤ 1707 ਤੋਂ ਅਪ੍ਰੈਲ 1708 ਤਕ)



ਨੂੰ ਜ਼ਫ਼ਰਨਾਮਾ ਪਹੁੰਚਾਇਆ ਸੀ। ਉਨ੍ਹਾਂ ਗੁਰੂ ਸਾਹਿਬ ਨੂੰ ਦੱਸਿਆ ਕਿ ਔਰੰਗਜ਼ੇਬ ਨੇ ਉਹ ਚਿੱਠੀ ਪੜ੍ਹ ਕੇ ਤੁਹਾਡੇ (ਗੁਰੂ ਜੀ) ਨਾਲ ਮੁਲਾਕਾਤ ਦੀ ਖ਼ਾਹਿਸ਼ ਦਾ ਇਜ਼ਹਾਰ ਕੀਤਾ ਸੀ ਅਤੇ ਆਪਣੇ ਦੋ ਅਹਿਦੀਏ (ਸੀਨੀਅਰ ਅਫ਼ਸਰ) ਤੇ ਗੁਰਜਬਰਦਾਰ ਦਿੱਲੀ ਨੂੰ ਭੇਜੇ ਸਨ ਤਾਂ ਜੋ ਦਿੱਲੀ ਦਾ ਸੂਬੇਦਾਰ ਤੁਹਾਡੇ ਔਰੰਗਾਬਾਦ ਪੁੱਜਣ ਦਾ ਇੰਤਜ਼ਾਮ ਕਰ ਦੇਵੇ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਸੁਣ ਕੇ ਕਿਹਾ ਕਿ ਹੁਣ ਔਰੰਗਜ਼ੇਬ ਨਾਲ ਸ਼ਾਇਦ ਮੇਰਾ ਮੇਲ ਨਹੀਂ ਹੋ ਸਕਣਾ। ਉਸ ਦੇ ਸਾਹ ਹੁਣ ਪੂਰੇ ਹੋਣ ਵਾਲੇ ਹਨ। ਇਸ ਦੇ ਬਾਵਜੂਦ ਗੁਰੂ ਸਾਹਿਬ ਅੱਗੇ ਵੱਲ ਚਲ ਪਏ। ਜਦ ਗੁਰੂ ਜੀ ਕੁਲਾਇਤ ਪੁੱਜੇ ਤਾਂ ਉਨ੍ਹਾਂ ਨੂੰ ਔਰੰਗਜ਼ੇਬ ਦੇ ਮਰਨ ਦੀ ਖ਼ਬਰ ਮਿਲੀ। ਇਹ ਗੱਲ 19 ਮਾਰਚ 1707 ਦੀ ਹੈ। ਇਸ ਮਗਰੋਂ ਗੁਰੂ ਸਾਹਿਬ ਦਿੱਲੀ ਆ ਗਏ।

ਔਰੰਗਜ਼ੇਬ ਦੀ ਮੌਤ ਪਿੱਛੋਂ ਉਸ ਦੇ ਪੁੱਤਰਾਂ ਵਿਚ ਬਾਦਸ਼ਾਹ ਬਣਨ ਵਾਸਤੇ ਜੰਗ ਸ਼ੁਰੂ ਹੋ ਗਈ। ਇਨ੍ਹਾਂ ਵਿੱਚੋਂ ਮੁਅੱਜ਼ਮ (ਮਗਰੋਂ ਬਹਾਦਰ ਸ਼ਾਹ) ਸਭ ਤੋਂ ਵੱਡਾ ਸੀ। ਉਹ ਉਸ ਵੇਲੇ ਜਮਰੌਦ ਵਿਚ ਸੀ ਤੇ ਉਸ ਦਾ ਦੂਜਾ ਭਰਾ ਤਾਰਾ ਆਜ਼ਮ ਦੱਖਣ ਵਿਚ ਸੀ। ਇਸ ਗੱਦੀ ਦੀ ਸਭ ਤੋਂ ਅਹਿਮ ਲੜਾਈ (ਜਜ਼ਾਊ ਦੀ ਲੜਾਈ) ਤੋਂ ਪਹਿਲਾਂ ਗੁਰੂ ਜੀ ਦਾ ਰਾਬਤਾ (ਸ਼ਾਇਦ ਭਾਈ ਨੰਦ ਲਾਲ ਰਾਹੀਂ) ਬਹਾਦਰ ਸ਼ਾਹ ਨਾਲ ਬਣ ਗਿਆ ਤੇ ਗੁਰੂ ਸਾਹਿਬ ਨੇ ਤਖ਼ਤ ਹਾਸਿਲ ਕਰਨ ਵਿਚ ਜਜ਼ਾਊ ਦੀ ਲੜਾਈ (8 ਜੂਨ 1707) ਵਿਚ ਉਸ ਦੀ ਮਦਦ ਵੀ ਕੀਤੀ। 23 ਜੁਲਾਈ 1707 ਦੇ ਦਿਨ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਦਰਬਾਰ ਵਿਚ ਬੁਲਾ ਕੇ ਉਨ੍ਹਾਂ ਨੂੰ ਖਿੱਲਤ (ਜਿਸ ਦੀ ਕੀਮਤ ਉਦੋਂ ਸੱਠ ਹਜ਼ਾਰ ਰੁਪੈ ਸੀ) ਵੀ ਭੇਟ ਕੀਤੀ। ਇਸ ਮੁਲਾਕਾਤ ਵਿਚ ਬਹਾਦਰ ਸ਼ਾਹ ਨੇ ਵਾਅਦਾ ਕੀਤਾ ਕਿ ਉਹ 1705 ਵਿਚ ਗੁਰੂ ਸਾਹਿਬ ਦਾ ਪਰਿਵਾਰ ਸ਼ਹੀਦ ਕਰਨ ਵਾਲਿਆਂ ਅਤੇ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਵਾਲਿਆਂ ਨੂੰ ਸਜ਼ਾ ਦੇਵੇਗਾ। ਪਰ ਇਸ ਦੌਰਾਨ ਬਹਾਦਰ ਸ਼ਾਹ ਨੂੰ ਅਜਮੇਰ ਤੇ ਜੈਪੁਰ ਦੇ ਰਾਜਪੂਤਾਂ ਦੀ ਬਗ਼ਾਵਤ ਨੂੰ ਦਬਾਉਣ ਵਾਸਤੇ ਰਾਜਪੂਤਾਨੇ ਵੱਲ ਜਾਣਾ ਪੈ ਗਿਆ। ਉਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਵੀ ਇਹ ਆਖ ਕੇ ਨਾਲ ਲੈ ਲਿਆ ਕਿ ਉਹ ਰਸਤੇ ਵਿਚ ਬਾਕੀ ਸਾਰਾ ਕੁਝ ਵਿਚਾਰ ਲੈਣਗੇ। ਬਹਾਦਰ ਸ਼ਾਹ ਅਜੇ ਰਾਜਪੂਤਾਂ ਨਾਲ ਸਿੰਝ ਹੀ ਰਿਹਾ ਸੀ ਕਿ ਉਸ ਨੂੰ ਆਪਣੇ ਤੀਜੇ ਭਰਾ ਕਾਮ ਬਖ਼ਸ਼ ਦੀ ਬਗ਼ਾਵਤ ਦੀ ਖ਼ਬਰ ਮਿਲੀ। ਉਹ ਇਸ ਨਵੀਂ ਬਗ਼ਾਵਤ ਨੂੰ ਦਬਾਉਣ ਵਾਸਤੇ ਦੱਖਣ ਵਲ ਚਲ ਪਿਆ। ਗੁਰੂ ਜੀ ਵੀ ਉਸ ਦੇ ਨਾਲ ਹੀ ਚਲਦੇ ਗਏ।

*(ਇਕ ਸੋਮੇ ਮੁਤਾਬਿਕ ਗੁਰੂ ਸਾਹਿਬ ਬਹਾਦਰ ਸ਼ਾਹ ਦੇ ਨਾਲ ਦਿੱਲੀ ਤੋਂ ਨਹੀਂ ਚੱਲੇ ਸਨ ਤੇ ਉਸ ਦੀ ਵਾਪਸੀ ਦੀ ਉਡੀਕ ਕਰ ਰਹੇ ਸਨ ਪਰ ਜਦ ਬਹਾਦਰ ਸ਼ਾਹ ਪੰਜ ਮਹੀਨੇ ਮਗਰੋਂ ਵੀ ਰਾਜਪੂਤਾਨੇ ਵਿਚੋਂ ਨਾ ਮੁੜਿਆ ਤਾਂ ਗੁਰੂ ਜੀ ਉਸ ਨੂੰ ਢੂੰਢਣ ਨਿਕਲ ਪਏ। ਮਾਰਚ 1708 ਵਿਚ ਉਨ੍ਹਾਂ ਦਾ ਮੇਲ ਅਜਮੇਰ ਵਿਚ ਹੋ ਗਿਆ। ਇਸ ਮਗਰੋਂ ਗੁਰੂ ਜੀ ਉਸ ਨਾਲ ਦੱਖਣ ਵੱਲ ਚਲ ਪਏ ਤਾਂ ਜੋ ਰਸਤੇ ਵਿਚ ਮੁਲਾਕਾਤਾਂ ਕਰ ਕੇ ਫ਼ੈਸਲਾ ਕੀਤਾ ਜਾ ਸਕੇ ਪਰ ਜਦ ਗੁਰੂ ਜੀ ਨੇ ਮਹਿਸੂਸ ਕੀਤਾ ਕਿ ਬਹਾਦਰ ਸ਼ਾਹ*

*ਦੀ ਨੀਅਤ ਸਾਫ਼ ਨਹੀਂ ਹੈ ਤਾਂ ਉਹ ਬੁਰਹਾਨਪੁਰ ਤੋਂ ਮਗਰੋਂ, ਨੰਦੇੜ ਦੇ ਨੇੜੇ ਉਸ ਤੋਂ ਵੱਖਰੇ ਹੋ ਗਏ)।*

ਉਧਰ ਗੁਰੂ ਸਾਹਿਬ ਅਤੇ ਬਹਾਦਰ ਸ਼ਾਹ ਦੀ ਨੇੜਤਾ ਦਾ ਸਾਹਰਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਵੀ ਪਤਾ ਲਗ ਗਿਆ ਸੀ। ਉਸ ਨੇ ਚੋਖੀ ਰਕਮ ਦੇ ਕੇ ਆਪਣੇ ਨੁਮਾਇੰਦੇ ਤੇ ਸੂਹੀਏ (ਪਠਾਣ ਸਿਪਾਹੀ) ਦੱਖਣ ਵਲ ਤੋਰ ਦਿਤੇ। ਇਨ੍ਹਾਂ ਦਾ ਮੇਲ ਬਾਦਸ਼ਾਹ ਨਾਲ ਬੁਰਹਾਨਪੁਰ ਜਾਂ ਇਸ ਤੋਂ ਕੁਝ ਚਿਰ ਮਗਰੋਂ ਹੀ ਹੋਇਆ ਹੋਵੇਗਾ ਕਿਉਂ ਕਿ ਬਹਾਦਰ ਸ਼ਾਹ ਮਈ 1708 ਦੇ ਪਹਿਲੇ ਦੋ ਹਫ਼ਤੇ ਨਰਮਦਾ ਦਰਿਆ ਵਿਚ ਹੜ੍ਹ ਆਏ ਹੋਣ ਕਾਰਨ ਬੁਰਹਾਨਪੁਰ ਰੁਕਿਆ ਰਿਹਾ ਸੀ। ਵਜ਼ੀਰ ਖ਼ਾਨ ਦੇ ਏਲਚੀਆਂ ਨੇ ਮਿਲੀ ਰਕਮ ਕਾਰਨ ਬਹਾਦਰ ਸ਼ਾਹ ਦੀ ਨੀਅਤ ਬਦਲੀ ਸੀ।

ਗੁਰੂ ਸਾਹਿਬ 16-17 ਮਈ 1708 ਨੂੰ ਬੁਰਹਾਨਪੁਰ ਤੋਂ ਚੱਲੇ ਸਨ। ਇਸ ਤੋਂ ਬਾਅਦ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਤੋਂ ਦੂਰ ਰਹਿਣਾ ਸ਼ੁਰੂ ਕਰ ਦਿੱਤਾ। ਦਰਅਸਲ ਹੁਣ ਉਹ ਵਜ਼ੀਰ ਖ਼ਾਨ ਦੀ ਭੇਜੀ ਰਕਮ ਕਾਰਨ ਉਸ ਦੇ ਖ਼ਿਲਾਫ਼ ਐਕਸ਼ਨ ਨਹੀਂ ਸੀ ਲੈਣਾ ਚਾਹੁੰਦਾ।

## ਨੰਦੇੜ ਜਾਣਾ

ਗੁਰੂ ਸਾਹਿਬ ਤੇ ਬਹਾਦਰ ਸ਼ਾਹ ਵਿਚ ਆਖ਼ਰੀ ਮੁਲਾਕਾਤ ਤਾਪਤੀ ਦਰਿਆ ਪਾਰ ਕਰਨ (25 ਜੂਨ 1708) ਮਗਰੋਂ ਬਾਲਾਪੁਰ ਵਿਚ ਅਗਸਤ 1708 ਵਿਚ ਹੋਈ। ਇਸ ਮੁਲਾਕਾਤ ਵਿਚ ਗੁਰੂ ਸਾਹਿਬ ਨੇ ਜਾਣ ਲਿਆ ਕਿ ਬਹਾਦਰ ਸ਼ਾਹ ਆਪਣੇ ਕੌਲਾਂ ਤੋਂ ਮੁਕਰ ਗਿਆ ਹੈ। ਇਸ ਕਰ ਕੇ ਗੁਰੂ ਸਾਹਿਬ ਨੇ ਬਾਦਸ਼ਾਹ ਦਾ ਸਾਥ ਛੱਡ ਦਿਤਾ। ਬਾਦਸ਼ਾਹ 24 ਅਗਸਤ 1708 ਨੂੰ ਦਰਿਆ ਬਾਣਗੰਗਾ ਪਾਰ ਕਰ ਕੇ ਅੱਗੇ ਨਿਕਲ ਗਿਆ ਅਤੇ ਗੁਰੂ ਸਾਹਿਬ ਨੰਦੇੜ ਵਿਚ ਰੁਕ ਗਏ। ਗੁਰੂ ਸਾਹਿਬ ਨੇ ਫ਼ੈਸਲਾ ਕੀਤਾ ਕਿ ਬਾਦਸ਼ਾਹ ਤੋਂ ਆਸ ਛੱਡ ਕੇ ਆਪ ਇਨਸਾਫ਼ ਕਾਇਮ ਕੀਤਾ ਜਾਵੇ। ਜਿੱਥੇ ਉਨ੍ਹਾਂ ਦਾ ਮੇਲ 3 ਸਤੰਬਰ 1708 ਦੇ ਦਿਨ ਮਾਧੋ ਦਾਸ ਬੈਰਾਗੀ (ਮਗਰੋਂ ਬਾਬਾ ਬੰਦਾ ਸਿੰਘ ਬਹਾਦਰ) ਨਾਲ ਹੋਇਆ *(ਬੰਦਾ ਸਿੰਘ ਨੂੰ ਮਿਲਣ ਦੀ ਤਫ਼ਸੀਲ ਵੇਖੋ 'ਬੰਦਾ ਸਿੰਘ' ਵਾਲੇ ਚੈਪਟਰ ਵਿਚ)*। ਪੰਜਾਬ ਦੀ ਹਾਲਤ ਸੁਣ ਕੇ ਅਤੇ ਮੁਗ਼ਲ ਹਾਕਮਾਂ ਦੀਆਂ ਕਰਤੂਤਾਂ ਸੁਣ ਕੇ ਬੰਦਾ ਸਿੰਘ ਨੇ ਗੁਰੂ ਜੀ ਤੋਂ ਪੰਜਾਬ ਜਾ ਕੇ ਦੁਸ਼ਟਾਂ ਨੂੰ ਸੋਧਣ ਦੀ ਇਜਾਜ਼ਤ ਮੰਗੀ।

ਗੁਰੂ ਜੀ ਨੇ ਬੰਦਾ ਸਿੰਘ ਨੂੰ 4 ਸਤੰਬਰ 1708 ਦੇ ਦਿਨ ਖੰਡੇ ਦੀ ਪਾਹੁਲ ਦਿੱਤੀ। ਗੁਰੂ ਸਾਹਿਬ ਨੇ ਪੂਰਾ ਇਕ ਮਹੀਨਾ ਬੰਦਾ ਸਿੰਘ ਨੂੰ ਪੂਰੀ ਸਿਖਲਾਈ ਦਿੱਤੀ। ਅਕਤੂਬਰ ਚੜ੍ਹਦਿਆਂ ਹੀ ਗੁਰੂ ਸਹਿਬ ਨੇ ਬੰਦਾ ਸਿੰਘ ਨੂੰ ਹੁਕਮਨਾਮੇ ਦੇ ਕੇ ਸਿੱਖਾਂ ਨੂੰ ਇਕੱਠਿਆਂ ਕਰਨ ਵਾਸਤੇ ਭੇਜਣ ਦੀ ਤਿਆਰੀ ਕੀਤੀ। ਇੰਞ ਲਗਦਾ ਹੈ ਕਿ ਗੁਰੂ ਸਾਹਿਬ ਬਾਬਾ ਬੰਦਾ ਸਿੰਘ ਨੂੰ ਭੇਜ ਕੇ, ਤਿਆਰੀ ਹੋਣ ਮਗਰੋਂ ਆਪ ਵੀ ਛੇਤੀ ਪੰਜਾਬ ਪਰਤਣਾ ਚਾਹੁੰਦੇ ਸਨ।

## ਗੁਰੂ ਸਾਹਿਬ 'ਤੇ ਹਮਲਾ ਅਤੇ ਸ਼ਹੀਦੀ

ਪੰਜ ਅਕਤੂਬਰ 1708 ਦੇ ਦਿਨ ਬਾਬਾ ਬੰਦਾ ਸਿੰਘ ਨੰਦੇੜ ਤੋਂ ਚਲਿਆ ਅਤੇ ਇਸੇ ਦਿਨ ਸ਼ਾਮ ਨੂੰ ਜਮਸ਼ੈਦ ਖ਼ਾਨ ਪਠਾਣ ਨੇ ਗੁਰੂ ਸਾਹਿਬ ਦੇ ਸੁੱਤਿਆਂ ਉਨ੍ਹਾਂ 'ਤੇ ਹਮਲਾ ਕਰ ਦਿਤਾ ਤੇ ਜਮਧਾਰ (ਕਟਾਰ) ਦੇ ਤਿੰਨ ਵਾਰ ਕਰ ਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿਤਾ। ਬੇਹੱਦ ਜ਼ਖ਼ਮੀ ਹੋਣ ਦੇ ਬਾਵਜੂਦ ਗੁਰੂ ਸਾਹਿਬ ਨੇ ਪਰਤਵਾਂ ਵਾਰ ਕਰ ਕੇ ਜਮਸ਼ੈਦ ਖ਼ਾਨ ਨੂੰ ਥਾਂਏਂ ਮਾਰ ਦਿਤਾ। ਗੁਰੂ ਸਾਹਿਬ ਆਪ ਵੀ ਇਨ੍ਹਾਂ ਜ਼ਖ਼ਮਾਂ ਦੀ ਤਾਬ ਨਾ ਝਲਦੇ ਹੋਏ 7 ਸਤੰਬਰ ਨੂੰ ਤੜਕੇ ਵੇਲੇ ਅਕਾਲ ਪੁਰਖ ਦੀ ਗੋਦ ਵਿਚ ਸਮਾ ਗਏ। ਉਨ੍ਹਾਂ ਦਾ ਸਸਕਾਰ ਇਸੇ ਸ਼ਾਮ ਨੂੰ ਗੋਦਾਵਰੀ ਦਰਿਆ ਦੇ ਕੰਢੇ ਕਰ ਦਿਤਾ ਗਿਆ।

ਅਜਿਹਾ ਜਾਪਦਾ ਹੈ ਕਿ ਜਮਸ਼ੈਦ ਖ਼ਾਨ ਨੂੰ ਭਾਵੇਂ ਸਾਹਰਿੰਦ ਦੇ ਵਜ਼ੀਰ ਖ਼ਾਨ ਨੇ ਭੇਜਿਆ ਸੀ ਪਰ ਉਸ ਨੂੰ ਬਾਦਸ਼ਾਹ ਦੀ ਹਿਮਾਇਤ ਜਾਂ ਮਨਜ਼ੂਰੀ ਜ਼ਰੂਰ ਹਾਸਿਲ ਸੀ ਕਿਉਂ ਕਿ ਬਹਾਦਰ ਸ਼ਾਹ ਨੇ ਇਸ ਜਮਸ਼ੈਦ ਖ਼ਾਨ ਦੇ ਪੁਤਰ ਨੂੰ "ਉਸ ਦੇ ਬਾਪ ਦੇ ਗੁਰੂ ਗੋਬਿੰਦ ਸਿੰਘ ਦੇ ਹੱਥੋਂ ਮਾਰੇ ਜਾਣ ਕਾਰਨ" 30 ਅਕਤੂਬਰ 1708 ਦੇ ਦਿਨ ਆਪਣੇ ਦਰਬਾਰ ਵਿਚ ਖਿੱਲਤ ਭੇਟ ਕੀਤੀ ਸੀ। ਇਸ ਬਾਰੇ ਇਕ ਐਂਟਰੀ *ਅਖ਼ਬਾਰਾਤ-ਇ-ਦਰਬਾਰ-ਇ-ਮੁਅੱਲਾ* ਵਿਚ ਮਿਲਦੀ ਹੈ।

ਸਿਰਫ਼ ਏਨਾ ਹੀ ਨਹੀਂ ਬਲਕਿ ਗੁਰੂ ਸਾਹਿਬ ਦੇ ਚੜ੍ਹਾਈ ਕਰਨ ਦਾ ਜ਼ਿਕਰ ਵੀ ਇਸੇ ਰਿਕਾਰਡ ਵਿਚ ਮੌਜੂਦ ਹੈ। ਇਸ ਤੋਂ ਇਲਾਵਾ ਇਹੀ ਜ਼ਿਕਰ ਇਕ ਸਿੱਖ ਲੇਖਕ ਸੈਨਾਪਤੀ ਦੀ *ਗੁਰਸੋਭਾ* (1709), ਬਹਾਦਰ ਸ਼ਾਹ ਦੇ ਤਿੰਨ ਸਮਕਾਲੀ ਮੁਸਲਮਾਨ ਲੇਖਕਾਂ ਦੀਆਂ ਕਿਤਾਬਾਂ ਮਿਰਜ਼ਾ ਮੁਹੰਮਦ ਦੀ *ਇਬਰਤਨਾਮਾ* (1716), ਮੁਹੰਮਦ ਕਾਸਿਮ ਦੀ *ਇਬਰਤਨਾਮਾ* (1723), ਮੁਹੰਮਦ ਸ਼ਫ਼ੀ ਦੀ *ਮੀਰਾਤ-ਇ-ਵਾਰਿਦਾਤ* (1734) ਅਤੇ ਇਕ ਹਿੰਦੂ ਲੇਖਕ ਚਤੁਰਮਾਨ ਸਕਸੇਨਾ ਦੀ *ਚਹਾਰ ਗੁਲਸ਼ਨ* ਵਿਚ ਵੀ ਮਿਲਦਾ ਹੈ । ਇਨ੍ਹਾਂ ਸਾਰੀਆਂ ਵਿਚ ਗੁਰੂ ਸਾਹਿਬ ਦੀ 'ਮੌਤ' ਛੁਰਿਆਂ ਦੇ ਵਾਰ ਨਾਲ ਹੋਣ ਦਾ ਜ਼ਿਕਰ ਹੈ ਅਤੇ **ਬਾਦਸ਼ਾਹ ਦੇ ਭੇਜੇ ਜਿਰਾਹ ਵਲੋਂ ਜ਼ਖ਼ਮ ਸੀਣ ਅਤੇ ਮਗਰੋਂ ਕਮਾਨ ਖਿੱਚਣ ਨਾਲ 'ਮੌਤ' ਦਾ ਜ਼ਰਾ ਮਾਸਾ ਜ਼ਿਕਰ ਵੀ ਨਹੀਂ**। ਦਰਅਸਲ ਬਾਦਸ਼ਾਹ ਉਸ ਵੇਲੇ ਕਈ ਮੀਲ ਦੂਰ ਨਿਕਲ ਚੁਕਾ ਸੀ ਇਸ ਕਰ ਕੇ ਉਸ ਵੱਲੋਂ ਹਕੀਮ/ਜਿਰਾਹ ਭੇਜਣ ਵਾਲੀ ਗੱਲ ਸਿਰਫ਼ ਤੇ ਸਿਰਫ਼ ਨਾਮੁਮਕਿਨ ਹੀ ਸੀ। ਉਂਞ ਉਹ ਹਮਲੇ ਦੀ ਸਾਜ਼ਿਸ਼ ਵਿਚ ਸ਼ਾਮਿਲ ਵੀ ਸੀ।

ਅਜਿਹਾ ਜਾਪਦਾ ਹੈ ਕਿ ਗੁਰੂ ਸਾਹਿਬ ਦੇ ਜ਼ਖ਼ਮੀ ਹੋਣ, ਜ਼ਖ਼ਮ ਸੀਣ ਅਤੇ ਫਿਰ ਕਮਾਨ ਖਿੱਚਣ ਦੀ "ਦੁਰਘਟਨਾ/ਹਾਦਸੇ ਵਿਚ ਮੌਤ ਹੋਣ" ਜਾਂ "ਕਮਾਣ ਖਿੱਚ ਕੇ ਆਪ ਮਨਜ਼ੂਰ ਕੀਤੀ ਮੌਤ" ਦਾ ਪਰਚਾਰ ਵਜ਼ੀਰ ਖ਼ਾਨ ਜਾਂ/ਅਤੇ ਬਹਾਦਰ ਸ਼ਾਹ ਨੇ ਕਰਵਾਇਆ ਹੋਵੇਗਾ ਤਾਂ ਜੋ ਉਹ ਖ਼ੁਦ ਨੂੰ ਗੁਰੂ ਸਾਹਿਬ 'ਤੇ ਕਰਵਾਏ ਹਮਲੇ ਚੋਂ ਸੁਰਖ਼ਰੂ ਕਰ ਸਕਣ। ਗੁਰੂ ਸਹਿਬ ਦੀ "ਮੌਤ" ਇੰਞ ਦਿਖਾਉਣਾ ਵਜ਼ੀਰ ਖ਼ਾਨ ਅਤੇ ਬਹਾਦਰ ਸ਼ਾਹ ਦੇ ਜਾਲ ਵਿਚ ਫਸ ਕੇ ਤਵਾਰੀਖ਼ ਵਿਗਾੜਨਾ ਹੈ । ਕੁਝ ਸਿੱਖ ਲੇਖਕਾਂ ਨੇ ਸਰਕਾਰੀ ਪਰਾਪੇਗੰਡੇ ਦੀ ਸਾਜ਼ਿਸ਼ ਦੀ ਤਹਿ ਤਕ ਜਾਣ ਦੀ ਬਜਾਇ ਇਸ ਨੂੰ ਤਵਾਰੀਖ਼ ਬਣਾ ਕੇ ਅਹਿਮਕਤਾ ਦਾ ਇਜ਼ਹਾਰ ਕੀਤਾ ਜਿਸ ਨੂੰ ਕੁਝ ਅਗਲੇ ਬਚਕਾਨੇ ਲੇਖਕਾਂ ਨੇ ਲੋਕਾਂ ਦੇ ਕੰਨਾਂ ਵਿਚ ਚਾੜ੍ਹ ਦਿਤਾ। ਕੁਝ ਸਿੱਖ ਲਿਖਾਰੀ ਸ਼ਾਇਦ ਇਹ ਵੀ ਨਹੀਂ ਸਨ ਚਾਹੁੰਦੇ ਕਿ ਗੁਰੂ ਸਾਹਿਬ ਨੂੰ ਮੁਸਲਮਾਨੀ ਹਮਲੇ ਵਿਚ ਸ਼ਹੀਦ ਹੋਇਆ

ਦਿਖਾਇਆ ਜਾਵੇ ਸੋ ਉਨ੍ਹਾਂ ਨੂੰ ਕਮਾਣ ਖਿੱਚਣ ਨਾਲ ਮੌਤ ਸਾਬਿਤ ਕਰਨ ਵਿਚ ਵਧੇਰੇ ਸ਼ਰਧਾ ਜਾਪੀ ਹੋਵੇ। ਏਨਾ ਹੀ ਨਹੀਂ ਇਕ ਅੱਧ ਲੇਖਕ ਨੇ ਤਾਂ ਇਹ ਵੀ ਲਿਖ ਮਾਰਿਆ ਕਿ ਗੁਰੂ ਸਾਹਿਬ ਨੂੰ ਇਕ ਪਠਾਣ ਨੇ ਘੋੜਿਆਂ ਦੀ ਕੀਮਤ ਦੇ ਲੈਣ-ਦੇਣ ਦੇ ਝਗੜੇ ਵਿਚ ਕਤਲ ਕਰ ਦਿਤਾ ਸੀ। ਇਕ-ਦੋ ਲੇਖਕਾਂ ਨੇ ਇਹ ਬੇਥੁਵੀ ਵੀ ਮਾਰੀ ਕਿ ਗੁਰੂ ਸਾਹਿਬ ਨੇ ਹਮਲਾਵਰ ਪਠਾਣ ਨੂੰ ਉਨ੍ਹਾਂ (ਗੁਰੂ ਸਾਹਿਬ) ਤੋਂ ਬਦਲਾ ਲੈਣ ਵਾਸਤੇ ਆਪ ਭੜਕਾਇਆ ਸੀ। ਪਰ ਇਹ ਲੇਖਕ ਵੀ ਜ਼ਖ਼ਮ ਸੀਣ ਤੇ ਮਗਰੌਂ ਕਮਾਣ ਖਿਚਣ ਨਾਲ ਮੌਤ ਦੀ ਥਾਂ ਕਾਰੀ ਜ਼ਖ਼ਮਾਂ ਨਾਲ ਦੋ ਦਿਨ ਵਿਚ ਮੌਤ ਦਾ ਜ਼ਿਕਰ ਕਰਦੇ ਹਨ।

## ਗੁਰੂ ਗ੍ਰੰਥ ਸਾਹਿਬ ਨੂੰ ਗੁਰੂਤਾ ਦੇਣਾ

ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂਤਾ ਸੌਂਪ ਦਿੱਤੀ। ਉਨ੍ਹਾਂ ਕਿਹਾ ਕਿ ਅੱਗੇ ਤੋਂ ਸਿੱਖ ਇਨਸਾਨੀ ਗੁਰੂ ਦੀ ਥਾਂ 'ਤੇ ਸਿਰਫ਼ **ਸ਼ਬਦ-ਗੁਰੂ** ਤੋਂ ਅਗਵਾਈ ਲਿਆ ਕਰਨਗੇ। ਕੌਮ ਦੇ ਸਿਆਸੀ, ਸਮਾਜਿਕ ਤੇ ਭਾਈਚਾਰਕ ਮਸਲਿਆਂ ਵਾਸਤੇ ਉਹ ਗੁਰੂ ਦੀ ਮਤਿ (ਸਿਖਿਆ) ਮੁਤਾਬਿਕ ਵਿਚਾਰ ਕਰ ਕੇ ਫ਼ੈਸਲੇ ਲਿਆ ਕਰਨਗੇ। ਗੁਰੂ ਸਾਹਿਬ ਨੇ ਬਚਨ ਫ਼ੁਰਮਾਇਆ:

***ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।***
***ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।***
***ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।***
***ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇਂ ਲੇਹ।***

ਇਸ ਸਬੰਧੀ ਇਕ ਇੰਦਰਾਜ *ਭੱਟ ਵਹੀ ਤਲਾਊਂਡਾ, ਪਰਗਨਾ ਜੀਂਦ* ਵਿਚ ਇੰਞ ਮਿਲਦਾ ਹੈ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਮੁਕਾਮ ਨੰਦੇੜ ਤਟ ਗੁਦਾਵਰੀ ਦੇਸ ਦਖਣ, ਸਤਰਾਂ ਸੈ ਪੈਸਠ ਕਾਰਤਕ ਮਾਸੇ ਸੁਦੀ ਚਉਥ ਸ਼ੁਕਲਾ ਪਖੇ ਬੁਧਵਾਰ ਕੇ ਦਿਹੁੰ ਭਾਈ ਦੈਆ ਸਿੰਘ ਸੇ ਬਚਨ ਹੂਆ ਗ੍ਰੰਥ ਸਾਹਿਬ ਲੇ ਆਓ। ਬਚਨ ਪਾਇ ਦੈਆ ਸਿੰਘ ਗ੍ਰੰਥ ਸਾਹਿਬ ਲੇ ਆਏ। ਗੁਰੂ ਜੀ ਨੇ ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਗ੍ਰੰਥ ਜੀ ਕੋ ਜਾਣਨਾ। ਜੋ ਸਿਖ ਜਾਨੇਗਾ ਤਿਸ ਕੀ ਘਾਲ ਥਾਂਇ ਪਏਗੀ, ਗੁਰੂ ਤਿਸ ਕੀ ਬਹੁੜੀ ਕਰੇਗਾ, ਸਤਿ ਕਰਿ ਮਾਨਨਾ।*

## ਅਖੌਤੀ ਦਸਮ ਗ੍ਰੰਥ ਦੀ ਕਹਾਣੀ

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋਤੀ-ਜੋਤਿ ਸਮਾਉਣ ਤੋਂ ਤਕਰੀਬਨ ਡੇਢ ਸੌ ਸਾਲ ਮਗਰੋਂ ਬਚਿਤਰ ਨਾਟਕ (ਅਖੌਤੀ ਦਸਮ ਗ੍ਰੰਥ) ਨੂੰ ਉਨ੍ਹਾਂ ਦੀ ਲਿਖਤ ਦੇ ਤੌਰ 'ਤੇ ਪੇਸ਼ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ ਸਨ। ਇਸ ਨੂੰ ਅੰਗਰੇਜ਼ਾਂ ਨੇ ਸਿੱਖਾਂ ਨੂੰ ਉਲਝਣ ਵਿਚ ਪਾਉਣ ਅਤੇ ਹਿੰਦੂ ਲੇਖਕਾਂ ਨੇ ਸਿੱਖੀ ਨੂੰ ਬਦਨਾਮ ਕਰਨ ਵਾਸਤੇ ਅਜਿਹਾ ਪਰਚਾਰ ਸ਼ੁਰੂ ਕੀਤਾ ਸੀ। ਇਸ ਕਿਤਾਬ ਦੀਆਂ ਰਚਨਾਵਾਂ ਬੜੀਆਂ ਘਟੀਆ ਦਰਜੇ ਦੀਆਂ ਹਨ ਤੇ ਉਨ੍ਹਾਂ ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਬੁਰੀ ਤਰ੍ਹਾਂ ਬਦਨਾਮ ਕੀਤਾ ਗਿਆ ਹੈ। ਫ਼ਿਰਕੂ ਹਿੰਦੂ ਜਮਾਤ ਰਾਸ਼ਟਰ ਸੋਇਮ ਸੇਵਕ ਸੰਘ

